# ਜੱਸ-ਜੀਵਨ

## ਭਾਗ - ੫

ਤਰਨ ਸਿੰਘ "ਵਹਿਮੀ"

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ
ਪੰਜਾਬ ।





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**ਲੇਖਕ ਦੀਆਂ ਹੋਰ ਰਚਨਾਵਾਂ :**

੧. ਨਦੇੜੌਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ
੨. ਨਦੇੜੌਂ ਬਾਅਦ ਦਸਮ-ਗੁਰੂ ਦਰਸ਼ਨ
੩. ਇਤਿਹਾਸਕ ਕਾਵਿ-ਸੰਗ੍ਰਹਿ
੪. ਸਚਹੁ ਓਰੈ ਸਭੁ ਕੋ
੫. ਪੰਜ ਨਿਰਨੇ
੬. ਗੁਰ ਪ੍ਰਕਾਸ਼
੭. ਇੱਛਾ ਪੂਰਕ
੮. ਸੋਰਠ ਬੀਜ਼ਾ
੯. ਸਾਫ ਪਾਣੀ
੧੦. ਸੁਹੇਵਾ ਸਾਹਿਬ
੧੧. ਪ੍ਰੇਮ ਅੱਖਰ
੧੨. ਜੱਸ-ਜੀਵਨ ਹਿੱਸਾ ੧, ੨, ੩, ੪
੧੩. ਅੱਖੀਆਂ

ਵੱਡ ਪ੍ਰਤਾਪੀ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਦਾ

# ਜੱਸ-ਜੀਵਨ

ਭਾਗ-੫

ਤਰਨ ਸਿੰਘ "ਵਹਿਮੀ"

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ
(ਪੰਜਾਬ)

ਅੱਸੂ ੨੦੫੨ ਬਿਕਰਮੀ (ਅਕਤੂਬਰ ੧੯੯੫)

ਪ੍ਰਕਾਸ਼ਕ – **ਹਰਵਿੰਦਰ ਸਿੰਘ ਹੰਸਪਾਲ**
*ਜਨਰਲ ਸਕੱਤਰ*
*ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ (ਪੰਜਾਬ)*

ਟਾਈਪ ਸੈਟਰਜ਼ – ***ਆਈਕੌਨ ਪ੍ਰਿੰਟੋਗ੍ਰਾਫਿਕਸ,***
*ਬੀ – ੧੦੭, ਫਤਹਿ ਨਗਰ,*
*ਨਵੀਂ ਦਿੱਲੀ – ੧੧੦੦੧੮*

ਛਾਪਕ – ਬੰਗਾਲ ਪ੍ਰਿੰਟਿੰਗ ਪ੍ਰੈਸ,
ਕਰੋਲ ਬਾਗ, ਨਵੀਂ ਦਿੱਲੀ

---

**'JAS - JIWAN' PART - 5**
**By**
**TARAN SINGH "VEHMI"**

ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ

ਸੱਚੇ ਪਾਤਸ਼ਾਹ ਜੀ ਮਹਾਰਾਜ

ਨੂੰ

ਸਾਦਰ ਸਮਰਪਿਤ

# ਜੱਸ ਸਤਿਗੁਰੂ ਦਾ – ਸੰਭਾਲ ਸੱਚ ਦੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤਾ ਸਮਾਂ, "ਘਰ ਘਰ ਰਾਮ ਸਿੰਘ ਪੈਦਾ ਹੋਣ" ਬਾਰੇ ਅਤੇ ਭਾਰਤ ਵਿੱਚੋਂ ਅੰਗਰੇਜ਼ਾਂ ਦਾ ਬਿਸਤਰਾ ਗੋਲ ਕਰਨ ਦਾ ਸਮਾਂ ਸੀ। ਇਸ ਸਮੇਂ ਅੰਗਰੇਜ਼ਾਂ ਨੂੰ ਭਾਰਤਵਾਸੀਆਂ ਉੱਤੇ ਸਖ਼ਤੀਆਂ ਕਰ ਕੇ ਵੀ ਕਦਮ ਪਿਛਾਂਹ ਪੁਟਣੇ ਪਏ। ਸੁਤੰਤਰਤਾ ਸੰਗਰਾਮ ਦੀ ਜਨਮ ਭੂਮੀ, ਸ੍ਰੀ ਭੈਣੀ ਸਾਹਿਬ ਨੂੰ ਪੁਲਿਸ ਚੌਕੀ ਤੋਂ ਮੁਕਤ ਕਰਨਾ ਪਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਨੂੰ ਨਾਮ ਬਾਣੀ ਵਲ ਲਾਈ ਰੱਖਿਆ। ਉਹਨਾਂ ਦੀ ਆਤਮਕ ਤਾਕਤ ਬਲਵਾਨ ਰੱਖੀ ਅਤੇ ਨਾਮਧਾਰੀ, ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਅਨੁਸਾਰ ਪ੍ਰਭੂ ਭਗਤੀ ਅਤੇ ਦੇਸ਼ ਭਗਤੀ ਵਿੱਚ ਆਪਣੀ ਪਛਾਣ ਕਾਇਮ ਰਖਦੇ ਰਹੇ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਉਹ ਸੰਗਠਿਤ ਰਹੇ, ਨਾਮ-ਬਾਣੀ ਨਾਲ ਜੁੜੇ ਰਹੇ ਅਤੇ ਸ੍ਵਦੇਸ਼ੀ ਦੇ ਪੈਰੋਕਾਰ ਰਹੇ। ਉਹਨਾਂ ਬਰਤਾਨਵੀ ਹਕੂਮਤ ਅਤੇ ਉਸ ਦੀਆਂ ਨਿਆਮਤਾਂ ਨਾਲ ਸੰਪੂਰਨ ਨਾਮਿਲਵਰਤਨ ਰੱਖਿਆ।

ਸਤਿਗੁਰੂ ਜੀ ਸਮੇਂ ਅਤੇ ਸਥਿਤੀ ਦੀ ਲੋੜ ਨੂੰ ਪਛਾਣ ਕੇ, ਸਿੱਖਾਂ ਨੂੰ ਸਹੀ ਸੇਧ ਦੇਂਦੇ ਰਹੇ। ਜਦੋਂ ਉਹਨਾਂ ਨੂੰ ਅੰਗਰੇਜ਼ ਦੀ ਬਦਨੀਯਤੀ ਦਾ ਆਭਾਸ ਹੋਇਆ ਕਿ ਬਰਤਾਨਵੀ ਹਾਕਮ ਜਾਂਦਾ ਜਾਂਦਾ ਭਾਰਤ ਦੀਆਂ ਵੰਡੀਆਂ ਪਾ ਕੇ ਹੀ ਜਾਏਗਾ ਤਾਂ ਸਤਿਗੁਰੂ ਜੀ ਨੇ ਸਿੱਖਾਂ ਦੇ ਮੁੜ ਵਸੇਬੇ ਲਈ ਸੁਰੱਖਿਅਤ ਪਾਸੇ ਵਲ ਜ਼ਮੀਨ ਖਰੀਦਣ ਦਾ ਪ੍ਰੋਗਰਾਮ ਬਣਾਇਆ। ਹਰ ਨਾਮਧਾਰੀ ਨੂੰ, ਜਿੰਨੀ ਉਹ ਜ਼ਮੀਨ ਖਰੀਦਣਾ ਚਾਹੁੰਦਾ ਸੀ, ਉਸ ਅਨੁਸਾਰ ਜ਼ਮੀਨਾਂ ਖਰੀਦਣ ਦਾ ਸੱਦਾ ਦਿੱਤਾ ਗਿਆ। ਇਹ ਮਾਇਆ ਇਕਤਰਿਤ ਕਰਨ ਦੀ ਸੇਵਾ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਅਤੇ ਮਾ. ਬਲਵੰਤ ਸਿੰਘ ਆਦਿ ਨੂੰ ਸੌਂਪੀ ਗਈ।

ਵੰਡ ਦੇ ਉਠਦੇ ਧੂੰਏ ਨੂੰ ਵੇਖ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਘਟੋ ਘਟ ਰਾਵੀ ਪਾਰ ਕਰਨ ਲਈ ਵਾਰ ਵਾਰ ਹੁਕਮ ਕੀਤਾ। ਇਸ ਬਾਰੇ ਮੇਲਿਆਂ ਵਿੱਚ ਐਲਾਨ ਕੀਤੇ ਗਏ, ਨਾਮਧਾਰੀ ਘਰਾਂ, ਪਿੰਡਾਂ ਵਿੱਚ ਆਪ ਜਾ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਚੇਚਿਆਂ ਭੇਜਿਆ ਗਿਆ, ਤਾਂਕਿ ਸਿੱਖ ਵੰਡ ਦੀ ਅੱਗ ਬਲਣ ਤੋਂ ਪਹਿਲਾਂ ਆਪਣਾ, ਬਾਲ ਬੱਚਾ ਤੇ ਜੇ ਹੋ ਸਕੇ ਤਾਂ ਸਾਮਾਨ ਵੀ ਲੈ ਕੇ ਸੁਰਖਿਅਤ ਥਾਵਾਂ ਉੱਤੇ ਪਹੁੰਚ ਜਾਣ।

ਦੇਸ਼ ਨੂੰ ਸੁਤੰਤਰਤਾ ਮਿਲਣ ਦੇ ਨਾਲ ਹੀ ਦੇਸ਼ ਦੀ ਵੰਡ ਹੋਣਦੀ ਤਰਾਸਦੀ ਬਹੁਤੀ ਪਾਕਿਸਤਾਨ ਵਾਲੇ ਹਿੱਸੇ ਵਿੱਚ ਵਸਦੇ ਹਿੰਦੂ-ਸਿੱਖਾਂ ਅਤੇ ਭਾਰਤ ਵਿੱਚ ਕੁਝ ਮੁਸਲਮਾਨਾਂ ਨੂੰ ਭੋਗਣੀ ਪਈ ਜਿਨ੍ਹਾਂ ਨੂੰ ਆਪਣਾ ਘਰ ਬਾਹਰ ਛੱਡ ਕੇ ਉਜੜਨਾ ਪਿਆ। ਦੇਸ਼ ਦੇ ਹੋਰ ਆਗੂ ਤੇ ਜਨ ਸਾਧਾਰਨ ਜਿਸ ਸਮੇਂ ਸੁਤੰਤਰਤਾ ਮਿਲਣ ਦੀਆਂ ਖੁਸ਼ੀਆਂ ਮਨਾ ਰਹੇ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਸਮੇਂ ਆਪਣੇ ਸਿੱਖਾਂ ਦੇ ਵੰਡ ਸਮੇਂ ਹੋਏ ਅੱਲੇ ਜ਼ਖ਼ਮਾਂ ਉੱਤੇ ਮਰਹਮ ਲਾ ਰਹੇ ਸਨ।

ਉਹਨਾਂ ਨੂੰ ਪਾਕਿਸਤਾਨ ਵਿੱਚ ਰਹਿ ਗਈਆਂ ੨੦ ਹਜ਼ਾਰ ਬੀਬੀਆਂ ਨੂੰ ਭਾਰਤ ਲਿਆਉਣ ਦਾ ਫ਼ਿਕਰ ਸੀ। ਇਸ ਫ਼ਿਕਰ ਨੂੰ ਉਹ ਪੰ. ਜਵਾਹਰ ਲਾਲ ਨੈਹਰੂ ਅਤੇ ਦੇਸ਼ ਦੇ ਹੋਰ ਆਗੂਆਂ ਨਾਲ ਸਾਂਝਾ ਕਰਦੇ ਅਤੇ ਲੋੜੀਂਦਾ ਰਾਹ ਲੱਭਦੇ ਰਹੇ।

ਮੁੜ ਵਸੇਬੇ ਲਈ ਸਤਿਗੁਰੂ ਜੀ ਨੇ ਸਿੱਖਾਂ ਨੂੰ ਖ਼ਰੀਦੀ ਗਈ ਜ਼ਮੀਨ ਉੱਤੇ ਵਸਾਇਆ। ਨਾਮਧਾਰੀ ਸਿੱਖਾਂ ਦੀ ਅਲਾਟਮੈਂਟ ਸ੍ਰੀ ਜੀਵਨ ਨਗਰ ਦੇ ਇਲਾਕੇ ਵਿੱਚ ਪੁਆਈ ਅਤੇ ਜ਼ਮੀਨਾਂ ਨੂੰ ਮਾਲਕਾਂ ਦੇ ਹਲ ਹੇਠ ਕਰਨ ਲਈ ਆਪਣੇ ਆਗੂ ਭੇਜ ਕੇ ਖਰਚ ਖੇਚਲ ਕੀਤੀ। ਲੋੜਵੰਦ ਬੇਜ਼ਮੀਨੇ ਲੋਕਾਂ ਨੂੰ ਗ਼ਰੀਬ ਨਿਵਾਜ਼ ਜੀ ਨੇ ਮੁਫ਼ਤ ਜ਼ਮੀਨਾਂ ਦਿੱਤੀਆਂ ਤਾਂਕਿ ਉਹ ਵੀ ਦੱਸਾਂ ਨਵ੍ਹਾਂ ਦੀ ਕਿਰਤ ਕਰਕੇ ਆਪਣਾਂ ਬਾਲ ਬੱਚਾ ਪਾਲ ਸੱਕਣ। ਨਾਮ ਬਾਣੀ ਦਾ ਆਧਾਰ ਤਾਂ ਹੈ ਹੀ ਸੀ। ਸਤਿਗੁਰੂ ਜੀ ਦੀ ਕਿਰਪਾ ਨਾਲ, ਸਿੱਖਾਂ ਦੇ ਸੰਗਠਨ ਤੇ, ਰਲਕੇ ਦੁਖ ਸੁਖ ਵੰਡਾਉਣ ਦੀ ਚਰਚਾ ਗ਼ੈਰ ਨਾਮਧਾਰੀ ਹਲਕਿਆਂ ਵਿੱਚ ਵੀ ਹੋਣ ਲਗੀ। ਲੋਕ ਇਹਨਾਂ ਦੀਆਂ ਮਿਸਾਲਾਂ ਦੇਣ ਲੱਗੇ। ਸ੍ਰ. ਪ੍ਰਤਾਪ ਸਿੰਘ ਕੈਰੋਂ ਤਾਂ ਆਜ਼ਾਦੀ ਦੀ ਵੰਡ ਹੋਣ ਬਾਰੇ ਸਤਿਗੁਰੂ ਜੀ ਦੇ ਪਹਿਲਾਂ ਕੀਤੇ ਬਚਨਾਂ ਨੂੰ ਕਹਿੰਦੇ ਹੋਏ ਕਹਿੰਦੇ ਸਨ ਕਿ ਉਹ ਤ੍ਰਿਕਾਲ ਦਰਸੀ ਸਨ, ਕੂਕੇ ਸੱਚੇ ਸਨ।

ਸਤਿਗੁਰੂ ਜੀ ਦੀ ਅਗਵਾਈ ਹੇਠ ਨਾਮਧਾਰੀ ਸਿੰਘਾਂ ਦਾ ਸੰਗਠਨ ਕੁਝ ਈਰਖਾਲੂ ਲੋਕਾਂ ਨੂੰ ਨਾ ਭਾਇਆ। ਉਹਨਾਂ ਕੁਝ ਨਾਮਧਾਰੀ ਆਗੂਆਂ ਨੂੰ ਸਤਿਗੁਰੂ ਜੀ ਦੇ ਹੁਕਮ ਤੋਂ ਥਿੜਕਾ ਲਿਆ ਅਤੇ ਨਾਮਧਾਰੀ ਘਰ ਪਰਵਾਰ ਦਾ ਸੁਖ ਗਵਾਚਣ ਲਗਾ। ਸਤਿਗੁਰੂ ਜੀ ਇਸ ਸੁਖ ਨੂੰ ਕਾਇਮ ਰੱਖਣ ਲਈ ਸਦਾ ਕਿਰਪਾ ਕਰਦੇ ਰਹੇ। ਆਪਣੇ ਸਿੱਖਾਂ ਸਾਧਾਂ ਨੂੰ ਹੁਕਮ ਦੇਂਦੇ ਰਹੇ ਕਿ ਵਿਖਾਂਧ ਵਧਾਉਣ ਵਾਲੇ ਸਿੱਖ ਨਿਆਂ ਲੈਣ ਅਤੇ ਨਿਆਂ ਦੇਣ, ਉਹ ਜ਼ਿਦ ਅਤੇ ਅੜੀ ਛਡਣ।

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਦਾ ਸਮੁੱਚਾ ਸਮਾਂ ਲਿਖਤੀ ਰੂਪ ਵਿੱਚ ਸੰਭਾਲੇ ਬਿਨਾ ਪਾਠਕਾਂ ਤਕ ਨਹੀਂ ਸੀ ਪਹੁੰਚਣਾ। ਇਸ ਸਮੇਂ ਨੂੰ ਕਲਮ ਬੰਦ ਕਰਕੇ ਸੰਤ ਤਰਨ ਸਿੰਘ 'ਵਹਿਮੀ' ਹੁਰਾਂ ਕਾਫੀ ਹਦ ਤਕ ਸੰਭਾਲ ਲਿਆ ਹੈ। ਇਸ ਸੰਬੰਧੀ 'ਜੱਸ-ਜੀਵਨ' ਉਹਨਾਂ ਦਾ ਇੱਕ ਵੱਡ ਆਕਾਰੀ ਗ੍ਰੰਥ ਹੈ ਜਿਸ ਦੇ ਤਿੰਨ ਹਿੱਸੇ ਉਹਨਾਂ ਆਪ ਜਾਂ ਉਹਨਾਂ ਦੇ ਸਪੁੱਤਰਾਂ ਨੇ ਪ੍ਰਕਾਸ਼ਿਤ ਕੀਤੇ ਸਨ। ਚੌਥਾ ਭਾਗ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਿਆ ਅਨੁਸਾਰ, ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਵਲੋਂ ਪ੍ਰਕਾਸ਼ਿਤ ਹੋਇਆ ਅਤੇ ਪੰਜਵਾਂ ਹਿੱਸਾ ਹੁਣ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ।

ਜੱਸ-ਜੀਵਨ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਇਸ ਵਿੱਚ ਸਾਖੀ ਸਾਹਿਤ, ਜੀਵਨੀ ਸਾਹਿਤ, ਇਤਿਹਾਸ ਅਤੇ ਹਵਾਲਾ ਪੁਸਤਕ ਦੇ ਮਿਲੇ ਜੁਲੇ ਗੁਣ ਹਨ। ਇਸ ਵਾਸਤੇ ਸਮਗਰੀ ਇਕੱਤਰ ਕਰਨ ਲਈ ਉਸ ਸਮੇਂ ਵਹਿਮੀ ਜੀ ਪਾਸ ਕੋਈ ਵਿਸ਼ੇਸ਼ ਸਾਧਨ ਨਹੀਂ ਸਨ। ਮੁੱਖ ਸਾਧਨ ਸੀ ਸੁਣੇ ਹੋਏ ਬਚਨ। ਉਹ ਬਚਨ ਵਹਿਮੀ ਜੀ ਨੇ ਮਾਤਾ ਜੀਵਨ ਕੌਰ ਜੀ, ਮਾਤਾ ਫਤਹਿ ਕੌਰ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿੱਗੁਰੂ ਜੀ ਦੇ ਨਿਜੀ ਸੇਵਕਾਂ ਹੋਰ ਸਿੱਖਾਂ ਸਾਧਾਂ ਕੋਲੋਂ ਸੁਣੇ, ਨੋਟ ਕੀਤੇ, ਸੰਭਾਲੇ ਤੇ ਉਹਨਾਂ ਨੂੰ ਤਰਤੀਬ ਦਿੱਤੀ।

ਆਵਾਜਾਈ ਦੇ ਸੀਮਿਤ ਸਾਧਨ ਤਾਂ ਸਨ, ਟੇਪ ਕਰਨ ਦੇ ਸਾਧਨ ਫੋਟੋ ਲੈਣ ਦੇ ਸਾਧਨਾਂ ਦੀ ਗੱਲ ਕੀ ਕਰਨੀ ਆਰਾਮ ਨਾਲ ਬਹਿ ਕੇ ਲਿਖਣ ਲਈ ਨਾ ਬਿਜਲੀ ਸੀ, ਨਾ ਪੱਖੇ। ਵਹਿਮੀ ਜੀ ਨੂੰ ਰਾਤੀ ਦੀਵੇ ਦੀ ਲਾਟ ਹੇਠ ਬਹਿ ਕੇ ਲਿਖਣਾ ਪੈਂਦਾ ਸੀ ਪੱਖਾ ਝੱਲਣ ਦੀ ਸੇਵਾ ਉਹਨਾਂ ਦੀ ਜੀਵਨ-ਸਾਥਣ ਜਾਂ ਪਰਵਾਰ ਦਾ ਕੋਈ ਹੋਰ ਜੀਅ ਕਰਦਾ ਸੀ।

ਵਹਿਮੀ ਜੀ ਦੀ ਲਿਖਤ ਤੇ ਹਵਾਲਿਆਂ ਨੂੰ ਉਹ ਆਪ ਤਾਂ ਪੜ੍ਹ ਸਮਝ ਅਤੇ ਦੁਬਾਰਾ ਲਿਖ ਲੈਂਦੇ ਸਨ। ਦੂਜਿਆਂ ਲਈ ਪੜ੍ਹਨੇ ਔਖੇ ਸਨ। ਜਦੋਂ ਇਸ ਰਚਨਾਂ ਦੇ ਅਣਛਪੇ ਹਿੱਸੇ ਦਾ ਖਰੜਾ ਵਹਿਮੀ ਪਰਵਾਰ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਛਪਾਉਣ ਹਿੱਤ ਭੇਟ ਕੀਤਾ ਗਿਆ ਤਾਂ ਆਪ ਨੇ ਜਿਸ ਨੂੰ ਪੜ੍ਹਨ, ਵਾਚਨ ਵਿਚਾਰਨ ਦਾ ਹੁਕਮ ਕੀਤਾ ਉਹ ਕਿਤੇ ਕਿਤੇ ਸਹੀ ਨਾ ਪੜ੍ਹ ਸਕਿਆ। ਫਿਰ ਸਤਿਗੁਰੂ ਜੀ ਨੇ ਆਪ ਕਿਰਪਾ ਕੀਤੀ। ਸਤਿਗੁਰੂ ਜੀ ਨੇ ਆਪਣੇ ਰੁਝੇਵੇਂ ਭਰੇ ਸਮੇਂ ਵਿੱਚੋਂ ਕਈ ਕਈ ਦਿਨ, ਘੰਟਿਆਂ ਬਧੀ ਨਿਰੰਤਰ ਬੈਠਕਾਂ ਕੀਤੀਆਂ, ਨਾਮਧਾਰੀ ਪੰਥ ਦੇ ਵਿਦਵਾਨਾਂ ਕੋਲੋਂ ਆਪਣੀ ਹਜ਼ੂਰੀ ਵਿੱਚ ਖਰੜਾ ਪੜ੍ਹਵਾਇਆ। ਜਿਹੜੇ ਹਵਾਲੇ ਪੂਰੇ ਸਮਝ ਨਹੀਂ ਸਨ ਆ ਰਹੇ ਉਹਨਾਂ ਬਾਰੇ ਆਪ ਦੱਸਣ ਦੀ ਬਖ਼ਸ਼ਸ਼ ਕੀਤੀ ਅਤੇ ਛਾਪਣ ਹਿੱਤ ਕਾਪੀ ਤਿਆਰ ਕਰਵਾਈ ਅਤੇ 'ਜੱਸ-ਜੀਵਨ' ਭਾਗ ੫ ਛਾਪਣ ਦੀ ਪ੍ਰਵਾਨਗੀ ਦਿੱਤੀ। ਇਸ ਕਾਰਜ ਸਮੇਂ ਵਹਿਮੀ ਜੀ ਦਾ ਸਪੁਤਰ ਗੁਰਮੁਖ ਸਿੰਘ ਦਾ ਸਹਿਯੋਗ ਵੀ ਪ੍ਰਸੰਸਾ ਜਨਕ ਸੀ।

'ਜੱਸ-ਜੀਵਨ' ਭਾਗ ੫ ਵਿੱਚ ਬਿਕਰਮੀ ਸੰਮਤ ੨੦੦੬ ਤੋਂ ੨੦੧੦ ਤੱਕ ਦਾ ਇਤਿਹਾਸ ਹੈ ਜਿਸ ਵਿੱਚ ਨਾਮਧਾਰੀ ਸਿੱਖਾਂ ਉੱਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਬਖਸ਼ਸ਼ਾਂ ਦੀਆਂ ਘਟਨਾਵਾਂ, ਕੁਝ ਭਟਕੇ ਸਿੱਖਾਂ ਪ੍ਰਤੀ ਸਤਿਗੁਰੂ ਜੀ ਦੇ ਬਖਸ਼ਿੰਦ ਰਵਈਏ ਅਤੇ ਸੰਗਠਨ ਕਾਇਮ ਰਖਣ ਲਈ ਆਪ ਜੀ ਦੇ ਉਚੇਚੇ ਪਰਉਪਕਾਰ ਸ਼ਾਮਿਲ ਹਨ। ਇਹ ਗ੍ਰੰਥ ਸਿੱਖਾਂ ਦਾ ਸਤਿਗੁਰੂ ਜੀ ਦੇ ਚਰਨਾ ਉੱਤੇ ਭਰੋਸਾ ਅਤੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਸਤਿਕਾਰ ਦਰਸਾਉਂਦਾ ਹੈ। 'ਵਹਿਮੀ' ਜੀ ਦੀ ਇਹ ਕਿਰਤ ਪਾਠਕਾਂ ਨੂੰ ਸੁਹਜ ਸੁਆਦ ਦੇਵੇਗੀ ਅਤੇ ਇਤਿਹਾਸ ਦੇ ਖੋਜੀਆਂ ਲਈ ਵੱਡਮੁਲੀ ਇਤਿਹਾਸਕ ਸਮਗਰੀ ਵਜੋਂ ਕੰਮ ਆਵੇਗੀ।

ਇਸ ਨੂੰ ਪ੍ਰਕਾਸ਼ਿਤ ਕਰਨ ਦੀ ਨਾਮਧਾਰੀ ਦਰਬਾਰ ਖੁਸ਼ੀ ਲੈ ਰਿਹਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕਰੀ ਰੱਖਣ ਅਤੇ ਦਰਬਾਰ ਨੂੰ ਇਤਿਹਾਸਕ, ਸਾਹਿਤਕ, ਸਮਾਜਕ ਕਾਰਜ ਕਰਨ ਲਈ ਬਲ ਬਖ਼ਸ਼ੀ ਰੱਖਣ।

***ਹਰਵਿੰਦਰ ਸਿੰਘ ਹੰਸਪਾਲ,***
ਜਨਰਲ ਸਕੱਤਰ,
ਨਾਮਧਾਰੀ ਦਰਬਾਰ

੧ ਅੱਸੂ ੨੦੫੨
ਸ੍ਰੀ ਭੈਣੀ ਸਾਹਿਬ, ਪੰਜਾਬ

# ਆਦਿ ਕਥਨ

ਪੁਸਤਕ ਜੱਸ-ਜੀਵਨ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਦੇ ਜੀਵਨ ਬਿਰਤਾਂਤ ਦਾ ਪੰਜਵਾਂ ਭਾਗ ਹੈ ਜੁ ਸਤਿਗੁਰੂ ਜੀ ਦੇ ਨਿਵਾਜੇ ਪਰਮ ਸੰਤ ਤੇ ਕਵੀ, ਲੇਖਕ ਤੇ ਗੁਰੂ ਇਤਿਹਾਸਕਾਰ ਸ੍ਰੀ ਤਰਨ ਸਿੰਘ ਵਹਿਮੀ ਜੀ ਦੇ ਕਲਮੀ ਪ੍ਰਿਸ਼ਰਮ ਤੇ ਲੰਮੀ ਜਗਿਆਸਾ ਦੇ ਫਲਸਰੂਪ ਰਚੀ ਗਈ ਹੈ। ਵਰਤਮਾਨ ਕਾਲ ਦੇ ਸਮਕਾਲੀ ਲੇਖਕਾਂ ਵਿੱਚੋਂ ਇਸ ਪੁਸਤਕ ਦੇ ਕਰਤਾ ਕਈ ਕਾਰਣਾਂ ਸਦਕਾ ਸਾਡੇ ਸਭ ਦੇ ਧੰਨਵਾਦ ਦੇ ਪਾਤਰ ਹਨ ਕਿਉਂ ਜੋ ਉਨ੍ਹਾਂ ਦੇ ਜਤਨਾਂ ਸਦਕਾ ਹੀ ਨਾਮਧਾਰੀ ਗੁਰੂ ਇਤਿਹਾਸ ਦਾ ਇਕ ਵਡਮੁਲਾ ਤੇ ਵਡੇਰਾ ਭਾਗ ਜੁ ਅੱਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਤੇ ਵੱਡ ਉਪਕਾਰਾਂ ਨਾਲ ਸੰਬੰਧਤ ਹੈ; ਪ੍ਰਕਾਸ਼ਮਾਨ ਹੋ ਸਕਿਆ ਹੈ। ਇਸ ਰਚਨਾ ਦੀ ਵੱਡੀ ਵਿਸ਼ੇਸ਼ਤਾ ਇਸਦੇ ਵਿਸਤ੍ਰਿਤ ਵੇ ਰਵਿਆਂ ਤੇ ਸ਼ਰਧਾਵਾਨ ਤੇ ਹਜ਼ੂਰੀ ਲੇਖਕ ਦੀ ਬਹੁਮੁਖੀ ਤੇ ਸਿਦਕੀ ਸਿੰਘ ਵਾਲੇ ਆਦਰਸ਼ਵਾਦੀ ਦ੍ਰਿਸ਼ਟੀਕੋਣ ਦੀ ਦੇਣ ਹੈ, ਜਿਸਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਜੀਵਨ ਭਰ ਮਹਾਨ ਪ੍ਰੇਰਨਾ ਵੀ ਲਈ ਅਤੇ ਉਨ੍ਹਾਂ ਦੀ ਨਿਕਟਤਾ ਤੇ ਪ੍ਰੇਮ ਦੁਆਰਾ ਗਿਆਨ ਤੇ ਸਦਾਚਾਰ ਦਾ ਵਿਸ਼ਾਲ ਭੰਡਾਰ ਵੀ ਸੰਚਿਤ ਕੀਤਾ। ਉਸੇ ਅਦੁਤੀ ਵਸਤੂ ਸਮਗਰੀ ਨੂੰ ਹੀ ਕਰਤਾ ਜੀ ਨੇ ਬੜੀ ਸੁਹਿਰਦਤਾ ਤੇ ਨਮ੍ਰਤਾ ਸਹਿਤ ਇਸ ੬ ਭਾਗਾਂ ਵਾਲੀ ਰਚਨਾ ਲੜੀ ਵਿੱਚ ਪਰੋਸ ਕੇ ਸਾਨੂੰ ਇਕ ਅਜਿਹਾ ਗਿਆਨਕੋਸ਼ ਪ੍ਰਦਾਨ ਕਰ ਦਿੱਤਾ ਹੈ ਜਿਸ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਦੇ ਵਿਸ਼ਾਲ ਆਕਾਰ ਦੇ ਅਨੇਕ ਪੱਖਾਂ ਤੇ ਬਹੁਪਰਤਾਂ ਦੇ ਰੂਪ ਵਿੱਚ ਉਨ੍ਹਾਂ ਦੇ ਚਰਨ ਕਮਲਾਂ ਦੇ ਰਹੱਸਯ ਦੀਆਂ ਅਦੁਤੀ ਰਮਜ਼ਾਂ ਨੂੰ ਸਮਝਿਆ ਜਾ ਸਕਦਾ ਹੈ ਅਤੇ ਸਿੱਖ ਇਤਿਹਾਸ ਦੇ ਰੂਪ ਵਿੱਚ ਗੁਰਮਤ ਵਿਚਾਰਧਾਰਾ ਦੀਆਂ ਨਵੇਕਲੀਆਂ ਤੇ ਨਿਆਰੀਆਂ ਰਮਜ਼ਾਂ ਹਨ, ਉਨਾਂ ਤੋਂ ਜਾਣੂ ਹੋਇਆ ਜਾ ਸਕਦਾ ਹੈ। ਗੁਰਬਾਣੀ ਵਿੱਚ ਫ਼ਰਮਾਨ ਹੈ: 'ਨਾਨਕ ਸੇ ਅਖੜੀਆਂ ਬਿਅੰਨਿ ਜਿਨ੍ਹੀ ਦਿਸੰਦੋ ਮਾ ਪਿਰੀ' ਅਰਥਾਤ ਗੁਰੂ ਤੇ ਸਿਖ ਦੀ ਪਿਰਹੜੀ ਦੇ ਰਹੱਸਯ ਨੂੰ ਜਿਸਦਾ ਉਲੇਖ ਭਾਈ ਗੁਰਦਾਸ ਜੀ ਨੇ ਆਪਣੀ ਪ੍ਰਸਿਧ ਵਾਰ ਪੀਰ ਮੁਰੀਦਾ ਪਿਰਹੜੀ ਵਿੱਚ ਕੀਤਾ ਹੈ, ਗੁਰੂ ਦੀ ਬਖ਼ਸ਼ਿਸ਼ ਤੇ ਸਿੱਖ ਦੇ ਸਿਦਕ, ਤੇ ਇਸਤੋਂ ਵਧੇਰੇ ਦੁਹਾਂ ਦੇ ਪਰਸਪਰ ਪ੍ਰੇਮ ਦੀ ਛੁਹ ਤੋਂ ਬਿਨਾ ਲਖ ਤੇ ਪੱਖ ਸਕਣਾ ਜੇ ਅਸੰਭਵ ਨਹੀਂ ਤਾਂ ਅਤਿ ਕਠਨ ਜ਼ਰੂਰ ਹੈ। ਇਹੋ ਜਿਹਾ ਰਹੱਸਯਮਈ ਰੰਗ ਇਸ ਪੁਸਤਕ ਦੇ ਪੰਨਿਆਂ ਨੂੰ ਪੜ੍ਹ ਕੇ ਮਾਣਿਆ ਜਾ ਸਕਦਾ ਹੈ।

ਜਿਥੋਂ ਤਕ ਮਹਾਂਪੁਰਸ਼ਾਂ, ਨਬੀਆਂ, ਅਵਤਾਰਾਂ ਤੇ ਗੁਰੂ ਸਾਹਿਬਾਨ ਵਰਗੀਆਂ ਮਹਾਨ ਹਸਤੀਆਂ ਦੇ ਇਤਿਹਾਸ ਦਾ ਸੰਬੰਧ ਹੈ ਇਸ ਬਾਰੇ ਸਵਰਗਵਾਸੀ ਪ੍ਰੋ: ਪੂਰਨ ਸਿੰਘ ਜੋ ਇਕ ਮਹਾਨ ਸਿੱਖ ਚਿੰਤਕ ਅਤੇ ਰਹੱਸਯ-ਵਾਦੀ ਕਵੀ ਸਨ ਨੇ ਆਪਣੇ ਅਦੁਤੀ ਗਿਆਨ

ਅਤੇ ਅਨੁਭਵ ਦੇ ਆਧਾਰ ਉੱਤੇ ਗੁਰੂ ਇਤਿਹਾਸ ਨੂੰ ਬਾਹਰਮੁਖੀ ਤੱਥ ਗਤ ਅਤੇ ਅਨਿੱਜੀ ਕਾਲ ਕ੍ਰਮਕ ਘਟਨਾ ਸੰਗ੍ਰਹਿ ਦੀ ਤੁਲਣਾ ਵਿੱਚ ਅੰਤਰਮੁਖੀ ਨਿਜੀ ਤੇ ਦਿੱਬ ਦ੍ਰਿਸ਼ਟੀ ਵਾਲਾ ਜੀਉਂਦਾ ਜਾਗਦਾ ਤੱਤ ਗਤ ਵਰਣਨ ਕਿਹਾ ਹੈ। ਗੁਰੂ ਇਤਿਹਾਸ ਨੂੰ ਲਿਖਣ ਲਈ ਉਸ ਸ਼ਰਧਾ, ਪ੍ਰੇਮ ਤੇ ਗੁਰੂ ਦੇ ਪ੍ਰਧਾਨ ਕਰਮ ਦੀ ਲੋੜ ਹੈ, ਜਿਸ ਦੁਆਰਾ ਗੁਰੂ ਆਪ ਅਪਣੇ ਸਿੱਖ ਨੂੰ ਦਿੱਬ ਦ੍ਰਿਸ਼ਟੀ ਦੁਆਰਾ ਉਨ੍ਹਾਂ ਸੂਖਮ ਅਧਿਆਤਮਕ ਗਤੀਸ਼ੀਲ ਅਨੁਭਵਾਂ ਦਾ ਗਿਆਨ ਬਖ਼ਸ਼ਦਾ ਹੈ ਤੇ ਉਹ ਦਿੱਬ ਅੱਖੀਆਂ ਜਿਨ੍ਹਾਂ ਦੁਆਰਾ ਗੁਰੂ ਦੀ ਅਦੁਤੀ ਮਹਿਮਾ ਤੇ ਗੌਰਵ ਸਾਕਾਰ ਰੂਪ ਵਿੱਚ ਪਰਗਟ ਹੁੰਦੇ ਹਨ। ਪ੍ਰੋ: ਪੂਰਨ ਸਿੰਘ ਨੇ ਤਾਂ ਉਨ੍ਹਾਂ ਗੁਰੂ ਸਾਹਿਬਾਨ ਦੇ ਇਤਿਹਾਸ ਲਿਖਣ ਸੰਬੰਧੀ ਆਪਣਾ ਇਹ ਦ੍ਰਿਸ਼ਟੀਕੋਣ ਪ੍ਰਸਤੁਤ ਕੀਤਾ ਹੈ ਜੁ ਸਾਥੋਂ ਬਹੁਤ ਪਹਿਲਾਂ ਹੋ ਚੁਕੇ ਹਨ ਪਰ ਜਦੋਂ ਅਸੀਂ ਆਪਣੇ ਸਮੇਂ ਦੇ ਗੁਰੂ ਵਿਅਕਤੀਆਂ ਬਾਰੇ ਕੁਝ ਕਥਨ ਕਰਨਾ ਹੁੰਦਾ ਹੈ ਜੁ ਸਾਡੇ ਸਾਹਮਣੇ ਪਰਮ ਯਥਾਰਥ ਅਤੇ ਪਰਮ ਆਦਰਸ਼ ਦੇ ਰੂਪ ਵਿੱਚ ਵਿਚਰਦੇ ਹਨ ਤਾਂ ਵੀ ਹਰ ਅੱਖ ਉਨ੍ਹਾਂ ਡੂੰਘਾਣਾਂ, ਉਚਾਣਾਂ ਤੇ ਅਨੰਤ ਵਿਸ਼ਾਲਤਾ ਤਕ ਨਹੀਂ ਪਹੁੰਚ ਸਕਦੀ ਜਿਸਦੇ ਕਿ ਉਹ ਗੁਰੂ ਵਿਅਕਤੀ ਸੁਆਮੀ ਹੁੰਦੇ ਹਨ। ਇਸ ਪੁਸਤਕ ਦਾ ਕਰਤਾ ਉਨ੍ਹਾਂ ਵਰੋਸਾਏ ਹੋਏ ਗੁਰੂ ਸਿੱਖਾਂ ਵਿਚੋਂ ਹੈ ਜਿਨ੍ਹਾਂ ਨੇ ਅਧਿਆਤਮਕ ਦ੍ਰਿਸ਼ਟੀ ਤੋਂ ਆਪਣੇ ਆਪ ਨੂੰ ਗੁਰੂ ਪ੍ਰਤੀ ਸਮਰਪਤ ਕਰਕੇ ਕੁਛ ਲਿਖਣ ਤੇ ਕਹਿਣ ਦੀ ਬਖ਼ਸ਼ਸ਼ ਪ੍ਰਾਪਤ ਕੀਤੀ ਹੁੰਦੀ ਹੈ। ਸਤਿਗੁਰੂ ਸਾਹਿਬਾਨ ਦਾ ਇਤਿਹਾਸ ਗੁਰੂ ਅਤੇ ਸਿੱਖ ਇਤਿਹਾਸ ਦੀ ਹੀ ਵਿਸ਼ੇਸ਼ ਕੜੀ ਹੈ ਜੁ ਸਾਨੂੰ ਪਿਛਲੇ ਡੇਢ ਕੁ ਸੌ ਸਾਲ ਦੇ ਉਸ ਇਤਿਹਾਸ ਨਾਲ ਜੋੜਦੀ ਹੈ ਜੁ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੁਆਰਾ ਆਰੰਭ ਹੁੰਦੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸੰਤ ਖਾਲਸਾ ਦੀ ਸਿਰਜਣਾ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਇਸ ਮਰਿਆਦਾ ਨੂੰ ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਵਰਤਮਾਨ ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਤਕ ਲੈ ਆਉਂਦਾ ਹੈ। ਸਿੱਖ ਇਤਿਹਾਸ ਦੀ ਪਰੰਪਰਾ ਨੂੰ ਮੁਖ ਰਖਕੇ ਇਨ੍ਹਾਂ ਸਤਿਗੁਰੂ ਸਾਹਿਬਾਨ ਦੀ ਹਜ਼ੂਰੀ ਵਿੱਚ ਅਜਿਹੇ ਸੂਝਵਾਨ ਤੇ ਗੁਰੂ ਵਰੋਸਾਏ ਕਵੀ ਤੇ ਇਤਿਹਾਸਕਾਰ ਰਹੇ ਹਨ ਜਿਨ੍ਹਾਂ ਨੇ ਨਾਮਧਾਰੀ ਇਤਿਹਾਸ ਦੇ ਅੱਖੀਂ ਡਿੱਠੇ ਤੇ ਅਨੁਭਵ ਦੁਆਰਾ ਮਾਣੇ ਤੱਥਾਂ ਅਤੇ ਸੂਖਮ ਤੱਤਾਂ ਨੂੰ ਸਾਂਭਣ ਅਤੇ ਲਿਖਤੀ ਰੂਪ ਵਿੱਚ ਸੁਰਖਿਅਤ ਕਰਨ ਦਾ ਜਤਨ ਕੀਤਾ ਹੈ ਤਾਂ ਜੁ ਲੋਕਾਈ ਇਨ੍ਹਾਂ ਦੇਹਧਾਰੀ ਗੁਰੂਆਂ ਅਤੇ ਇਨ੍ਹਾਂ ਦੀ ਸਾਜੀ ਨਿਵਾਜੀ ਸਾਧ ਸੰਗਤ ਤੇ ਸਿਰਜੇ ਮਨੁਖੀ ਸਮਾਜ ਦੀ ਕੀਰਤੀ ਦੇ ਦੇਣ ਨੂੰ ਲਖ ਤੇ ਪਖ ਸਕੇ।

੧੯੨੯ ਦੇ ਲਾਹੌਰ ਕਾਂਗ੍ਰਸ ਸੈਸ਼ਨ ਵਿੱਚ ਨਾਮਧਾਰੀ ਸਿੰਘਾਂ ਵਲੋਂ ਕੀਤੀ ਗਈ ਲੰਗਰ ਦੀ ਅਦੁਤੀ ਸੇਵਾ ਅਤੇ ਉਸ ਸਮੇਂ ਕਾਂਗ੍ਰਸ ਪ੍ਰਧਾਨ ਦੇ ਜਲੂਸ ਦੀ ਸ਼ਾਨ ਨੂੰ ਵੇਖਿਆ ਹੈ ਜਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ ਗਊ ਗਰੀਬ ਦੀ ਰੱਖਿਆ ਤੇ ਸੁਤੰਤਰਤਾ ਸੰਗਰਾਮ ਦੇ ਇੱਕ ਵਡੇ ਇਤਿਹਾਸਕ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਨੂੰ ਪੜ੍ਹਿਆ ਸੁਣਿਆ ਹੈ, ਉਹ ਇਸ ਦੀ ਇਤਿਹਾਸਕ ਸ਼ਾਨ ਨੂੰ ਭਲੀ ਭਾਂਤ ਵੇਖ ਸਕਦੇ ਹਨ। ੧੯੪੭ ਵਿੱਚ

ਦੇਸ਼ ਵੰਡ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋ ਅਗਵਾਈ ਕੀਤੀ ਅਤੇ ਸ੍ਰੀ ਭੈਣੀ ਸਾਹਿਬ ਵਿਖੇ ਜਿਸ ਤਰ੍ਹਾਂ ਨਾਮਧਾਰੀਆਂ ਲਈ ਇਤਨਾਂ ਵੱਡਾ ਪ੍ਰਬੰਧ ਕੀਤਾ ਅਤੇ ਫਿਰ ਜਿਸ ਤਰਾਂ ਜੀਵਨ ਨਗਰ ਦੇ ਇਲਾਕੇ (ਹਰਿਆਣਾ) ਵਿੱਚ ਉੱਜੜ ਪੁੱਜੜ ਕੇ ਆਏ ਨਾਮਧਾਰੀ ਪਰਵਾਰਾਂ ਦੇ ਸਥਾਈ ਪੁਨਰਵਾਸ ਦਾ ਪ੍ਰਬੰਧ ਕੀਤਾ ਉਹ ਆਪਣੀ ਮਿਸਾਲ ਆਪ ਹੈ। ਜਿਸ ਤੋਂ ਕਿ ਮਹਾਂ ਪ੍ਰਤਾਪੀ ਸਤਿਗੁਰੂ ਦੀ ਉਪਕਾਰੀ ਤੇ ਕਰੁਣਾ ਰੱਤੀ-ਪ੍ਰੇਮ ਭਾਵਨਾ ਤੇ ਮਾਨਵੀ ਦਰਦ ਲਈ ਸਦਾ ਤੱਤਪਰ ਰਹਿਣ ਵਾਲੇ ਆਦਰਸ਼ ਸਰੂਪ ਤੇ ਗੁਰੂ ਆਤਮਾ ਦਾ ਅਲੌਕਿਕ ਪੱਖ ਸਹਿਜੇ ਹੀ ਪ੍ਰਕਾਸ਼ਮਾਨ ਹੋ ਜਾਂਦਾ ਹੈ। ਇਸ ਸੈਂਚੀ ਦੇ ਲੇਖਕ ਨੇ ਸ੍ਰੀ ਸਤਿਗੁਰੂ ਜੀ ਦੇ ਅਦੁਤੀ ਸਰੂਪ ਦੇ ਇਸ ਪੱਖ ਦੇ ਗੌਰਵ ਨੂੰ ਇਸ ਪੁਸਤਕ ਦੇ ਪੰਨਿਆਂ ਵਿੱਚ ਬੜੇ ਵਿਸਥਾਰ ਨਾਲ ਚਿਤਰਣ ਤੇ ਵਰਣਨ ਕਰਨ ਦਾ ਸਫਲ ਜਤਨ ਕੀਤਾ ਹੈ,

ਸੰਤ ਤਰਨ ਸਿੰਘ ਵਹਿਮੀ ਜਿਨ੍ਹਾਂ ਦਾ ਜਨਮ ਗੁਜਰਾਂਵਾਲੇ ਦੇ ਇਕ ਪਿੰਡ ਹਿੰਦੂ ਚੱਕ ਵਿੱਚ ਹੋਇਆ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਪਰਵਾਰ ਵਿਚੋਂ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮਕਾਲੀਆਂ ਵਿਚੋਂ ਸਨ ਜਿਨ੍ਹਾਂ ਨੇ ਆਪਣੇ ਜਨਮ ਕਾਲ ਤੋਂ ਕਾਲ ਵਸ ਹੋਣ ਤਕ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ ਤੇ ਸਾਧ ਸੰਗਤ ਦੇ ਰਸ ਰੰਗ ਨੂੰ ਭਰਪੂਰ ਰੂਪ ਵਿੱਚ ਮਾਣਿਆ ਅਤੇ ਸੱਚੇ ਮਨੋਂ ਗੁਰੂ ਚਰਨਾਂ ਨਾਲ ਜੁੜੇ ਰਹੇ ਹਨ। ਆਪ ਜਿਥੇ ਇਤਿਹਾਸ ਦੇ ਖੋਜੀ ਤੇ ਲੇਖਕ ਸਨ, ਉਥੇ ਚੰਗੇ ਕਵੀ ਭੀ ਸਨ ਅਤੇ ਇੱਕ ਦਰਜਨ ਤੋਂ ਵੀ ਵਧੀਕ ਪੁਸਤਕਾਂ ਆਪ ਨੇ ਰਚੀਆਂ ਹਨ। ਜਸ ਜੀਵਨ ਜੁ ਛੇ ਭਾਗਾਂ ਵਿੱਚ ਰਚਿਆ ਗਿਆ ਹੈ। ਸਤਿਗੁਰੂ ਜੀ ਦੇ ਜੀਵਨ ਸਮਾਚਾਰਾਂ ਤੇ ਉਨ੍ਹਾਂ ਦੇ ਚਰਨ ਕੰਵਲਾਂ ਨਾਲ ਜੁੜੀ ਨਾਮਧਾਰੀ ਸੰਗਤ ਅਤੇ ਨਿਕਟ ਵਰਤੀ ਸੰਤਾਂ ਮਹਾਂਪੁਰਖਾਂ ਦੀ ਅਦੁਤੀ ਗਾਥਾ ਤੇ ਪ੍ਰੇਮ ਰੰਗ ਰੱਤੜੇ ਜੀਵਨ ਅਨੁਭਵਾਂ ਦਾ ਵਿਸ਼ਾਲ ਭੰਡਾਰ ਹੈ। ਇਸ ਪ੍ਰਕਾਰ ਇਹ ਰਚਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਤਿਹਾਸ ਦੇ ਵੱਡੇ ਭਾਗ ਨੂੰ ਆਪਣੇ ਵਿਚ ਸਮੋਈ ਬੈਠੀ ਹੈ। ਇਸ ਰਚਨਾ ਦਾ ਪ੍ਰੇਰਣਾ ਸਰੋਤ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਸਨ। ਲੇਖਕ ਬਾਰ ਬਾਰ ਤੇ ਥਾਂ ਪਰ ਥਾਂ ਉਨ੍ਹਾਂ ਦੇ ਚਰਨਾਂ ਵਿੱਚ ਬੇਨਤੀ ਕਰਦਾ ਹੈ ਤੇ ਇਸ ਰਚਨਾ ਨੂੰ ਬਖ਼ਸ਼ੀ ਹੋਈ ਸਮਰਥਾ ਅਤੇ ਯੋਗਤਾ ਅਨੁਸਾਰ ਨਿਭਾਉਣ ਤੇ ਸੰਪੂਰਣ ਕਰਨ ਲਈ ਅਰਦਾਸ ਕਰਦਾ ਹੈ। ਜਿੰਨੀ ਵੀ ਵਸਤੂ ਸਮਗਰੀ ਇਸ ਰਚਨਾ ਵਿੱਚ ਸੰਕਲਿਤ ਹੈ ਉਸ ਵਿਚਲੇ ਵੇਰਵੇ ਬੜੇ ਠੀਕ ਅਤੇ ਪ੍ਰਮਾਣਿਕ ਹਨ ਕਿਉਂ ਜੁ ਲੇਖਕ ਨੇ ਜਾਂ ਤਾਂ ਆਪ ਉਨ੍ਹਾਂ ਨੂੰ ਵੇਖਿਆ ਤੇ ਉਨ੍ਹਾਂ ਦਾ ਸਾਖੀ ਹੈ ਜਾਂ ਫਿਰ ਉਸਨੇ ਇਨਾਂ ਨੂੰ ਉਹਨਾਂ ਨਿਕਟਵਰਤੀ ਗੁਰਸਿਖਾਂ ਤੋਂ ਸੁਣਿਆ ਹੈ ਜਿਨ੍ਹਾਂ ਦੀਆਂ ਕਿ ਇਹ ਘਟਨਾਵਾਂ ਹਡਬੀਤੀ ਬਣ ਚੁਕੀਆਂ ਸਨ ਜਾਂ ਫਿਰ ਸਤਿਗੁਰੂ ਜੀ ਦੇ ਮੁਖਾਰਬਿੰਦ ਚੋਂ ਨਿਕਲੇ ਉਹ ਅੰਮ੍ਰਿਤ ਬਚਨ ਜੁ ਆਦਰਸ਼ਕ ਰਹਿਣੀ ਬਹਿਣੀ ਤੇ ਗੁਰ ਸਿੱਖ ਦੇ ਜੀਵਨ ਕਰਮ ਦੇ ਜ਼ਰੂਰੀ ਭਾਗ ਬਣਨ ਵਾਲੇ ਚਰਿਤਰ ਦੇ ਵਿਸ਼ੇਸ਼ ਅੰਸ਼ਾਂ ਨੂੰ ਸੁਦ੍ਰਿੜ ਕਰਵਾਣ ਵਾਲੇ ਹਨ। ਇਸ ਉਪਰੰਤ ਸ੍ਰੀ ਸਤਿਗੁਰੂ ਜੀ ਕਿਸ ਸੰਮਤ ਵਿੱਚ ਕਿਹੜੇ ਸਥਾਨ ਤੇ ਸਨ ਤੇ ਕਿਸ

ਕਿਸ ਵਿਅਕਤੀ ਨੂੰ ਮਿਲੇ ? ਕਿਸ ਸਮੇਂ ਅਤੇ ਕਿਸ ਕਿਸ ਦਾ ਉਧਾਰ ਕੀਤਾ ਤੇ ਕਿਹੜੀਆਂ ਕਿਹੜੀਆਂ ਸਮੱਸਿਆਵਾਂ ਨੂੰ ਸੁਲਝਾਇਆ ਅਤੇ ਕਿਸ ਸਮੇਂ ਉਨ੍ਹਾਂ ਦਾ ਵਿਸ਼ੇਸ਼ ਨਿਤ ਕਰਮ ਤੇ ਵਿਵਹਾਰ ਕੀ ਸੀ ? ਇਸ ਤਰਾਂ ਸਾਧ ਸੰਗਤ, ਸ਼ਰਧਾਲੂ ਤੇ ਆਮ ਵਿਅਕਤੀ, ਨੇਤਾ ਅਤੇ ਵਿਸ਼ੇਸ਼ ਰਾਜਨੀਤਕ ਦਲਾਂ ਦੇ ਮੁਖੀਆਂ, ਵਿਭਿੰਨ ਸੰਪ੍ਰਦਾਵਾਂ ਨਾਲ ਸੰਬੰਧਤ ਵਿਸ਼ੇਸ਼ ਵਿਅਕਤੀਆਂ, ਸਰਕਾਰੀ ਕਰਮਚਾਰੀਆਂ ਨਾਲ ਤੇ ਹੋਰ ਧਰਮ ਅਵਲੰਬੀਆਂ ਦਾ ਉਨ੍ਹਾਂ ਬਾਰੇ ਕੀ ਵਤੀਰਾ ਤੇ ਵਿਵਹਾਰ ਸੀ ਇਸ ਪਰਕਾਰ ਦੇ ਵਡਮੁੱਲੇ ਤੱਥ ਇਸ ਰਚਨਾ ਦੇ ਹਰ ਪੰਨੇ ਤੇ ਅੰਕਿਤ ਹਨ।

ਕੇਵਲ ਇਤਨਾ ਹੀ ਨਹੀਂ ਕਿ ਇਹ ਰਚਨਾ ਆਪਣੇ ਕੇਂਦਰੀ ਬਿੰਦੂ ਅਰਥਾਤ ਪੂਜਨੀਕ, ਇਸ਼ਟ ਦੀ ਪਤਿਤਪਾਵਨ ਸ਼ਖ਼ਸੀਅਤ ਦੇ ਦੁਆਲੇ ਹੀ ਪਰਕਰਮਾਂ ਕਰਦੀ ਹੈ ਸਗੋਂ ਇਹ ਪੁਰਾਤਨ ਸਿੱਖਾਂ ਤੋਂ ਲੈਕੇ ਵਰਤਮਾਨ ਸਮੇਂ ਦੇ ਅਨੇਕ ਪੱਖਾਂ ਤੇ ਕੋਨਾਂ ਨੂੰ ਸਾਡੇ ਸਾਹਮਣੇ ਪ੍ਰਸਤੁਤ ਕਰਦੀ ਹੈ। ਭਾਵੇਂ ਇਸ ਪੁਸਤਕ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਚਾਰ ਸਾਲਾਂ ਸੰਮਤ ੨੦੦੬ ਤੋਂ ਲੈਕੇ ਸੰਮਤ ੨੦੧੦ ਤਕ ਅਰਥਾਤ ੧੯੪੯ ਈ: ਤੋਂ ਲੈਕੇ ੧੯੫੩ ਈ: ਤਕ ਦੀਆਂ ਘਟਨਾਵਾਂ ਅੰਕਿਤ ਹਨ ਫਿਰ ਵੀ ਸ੍ਰੀ ਸਤਿਗੁਰੂ ਜੀ ਦੇ ਉਚੱ ਵਿਅਕਤਿਤਵ ਦਾ ਸਮੱਗਰ ਸਰੂਪ ਥਾਂ ਥਾਂ ਤੇ ਵਿਦਮਾਨ ਦ੍ਰਿਸ਼ਟੀਗੋਚਰ ਹੁੰਦਾ ਹੈ। ਅਧਿਆਤਮਕ ਤੌਰ ਤੇ ਤਾਂ ਧਰਮ ਕਰਮ ਦੇ ਰੱਖਿਅਕ ਅਤੇ ਮਹਾਨ ਸੰਚਾਲਕ ਤਾਂ ਹੈਨ ਹੀ ਪਰ ਇਸ ਉਪਰੰਤ ਮਨੁਖੀ ਦਰਦ, ਪ੍ਰੇਮ, ਸੇਵਾ, ਉਪਕਾਰ, ਸਹਿਣਸ਼ੀਲਤਾ, ਰਾਸ਼ਟਰ ਨਿਰਮਾਣ, ਜੀਵਨ ਦੇ ਬਹੁਮੁਖੀ ਵਿਕਾਸ, ਕਲਾ, ਸਾਹਿਤ, ਸੰਸਕ੍ਰਿਤੀ, ਸੰਗੀਤ, ਪਸ਼ੂ ਪਾਲਨ, ਖੇਤੀ ਬਾੜੀ, ਬਾਗਬਾਨੀ ਅਤੇ ਅਨੇਕ ਹੋਰ ਆਰਥਿਕ, ਸਮਾਜਿਕ ਤੇ ਰਾਜਨੀਤਕ ਪੱਖਾਂ ਵਿਚੋਂ ਕੋਈ ਵੀ ਅਜਿਹਾ ਨਹੀਂ ਜਿਸ ਬਾਰੇ ਉਹ ਸਪਸ਼ਟ ਤੇ ਗਤੀਸ਼ੀਲ ਦ੍ਰਿਸ਼ਟੀਕੋਣ ਨ ਰਖਦੇ ਹੋਣ। ਆਪ ਜੀ ਨੂੰ ਮੱਝਾਂ, ਗਊਆਂ, ਘੋੜਿਆਂ ਦੇ ਸੰਬੰਧ ਵਿਚ ਇਤਨੀ ਭਰਪੂਰ ਜਾਣਕਾਰੀ ਅਤੇ ਵਿਵਹਾਰਕ ਕੌਸ਼ਲ ਇਤਨਾ ਚਮਤਕਾਰੀ ਰੂਪ ਦਾ ਸੀ ਕਿ ਹਰ ਪਸ਼ੂ ਦਾ ਵਿਲੱਖਣ ਨਾਮ ਅਤੇ ਉਸਦੇ ਗੁਣਾਂ ਸੰਬੰਧੀ ਸਭ ਕੁਝ ਪਤਾ ਸੀ। ਜੇ ਇਹਨਾਂ ਪਸ਼ੂਆਂ ਦੇ ਨਾਵਾਂ ਨੂੰ ਹੀ ਵੇਖਿਆ ਜਾਵੇ ਤਾਂ ਸਤਿਗੁਰੂ ਜੀ ਦੀ ਨੀਝਵਾਨ ਤੇ ਸੂਖਮ, ਚਮਤਕਾਰੀ ਸੂਝ ਬੂਝ ਇਕਦਮ ਹੈਰਾਨ ਕਰ ਦਿੰਦੀ ਹੈ। ਵਿਵਹਾਰ ਵਿੱਚ ਵੀ ਜਦੋਂ ਆਪ ਕਿਸੇ ਗੱਲ ਜਾਂ ਸਮੱਸਿਆ ਸੰਬੰਧੀ ਜਾਂ ਨੀਤੀ ਜਾਂ ਧਰਮ ਕਰਮ ਸੰਬੰਧੀ ਕੋਈ ਬਚਨ ਕਰਦੇ ਸਨ ਤਾਂ ਉਹ ਬੜਾ ਮਜੀਠੀ ਰੰਗ ਵਾਲਾ, ਪ੍ਰਪਕ ਅਤੇ ਅੰਤਰੀਵ ਅਨੁਭਵ ਵਿੱਚੋਂ ਸੁਕ੍ਰਿਤ ਰੂਪ ਵਿਚ ਪਰਗਟ ਹੋਇਆ ਆਦਰਸ਼ਕ ਪ੍ਰਮਾਣ ਹੁੰਦਾ ਹੈ ਫਿਰ ਸਹਿਨਸ਼ੀਲਤਾ ਤੇ ਉਦਾਰਤਾ ਆਪ ਦੀ ਪਾਵਨ ਸ਼ਖ਼ਸੀਅਤ ਵਿੱਚ ਇਤਨੀ ਹੈ ਕਿ ਉਸਦਾ ਵਰਣਨ ਕਰਨਾ ਕਠਿਨ ਹੋ ਜਾਂਦਾ ਹੈ। ਇਹਨਾਂ ਸਾਲਾਂ ਵਿੱਚ ਜਦੋਂ ਦੇਸ਼ ਵੰਡ ਹੋ ਕੇ ਹਟੀ ਸੀ ਅਤੇ ਮੁੜ ਵਸੇਬੇ ਦਾ ਕਾਰਜ ਚਲ ਰਿਹਾ ਸੀ ਤਾਂ ਆਪ ਦਾ ਧਿਆਨ ਬਾਰੰਬਾਰ ਉਨ੍ਹਾਂ ਦੁਖੀ ਬੀਬੀਆਂ ਵਲ ਜਾਂਦਾ ਹੈ ਜੋ ਪਾਕਿਸਤਾਨ ਵਿੱਚ ਰਹਿ ਗਈਆਂ ਸਨ ਜਾਂ ਏਧਰ ਭਾਰਤ ਵਿੱਚ ਵੀ ਉਸੇ ਤਰਾਂ

ਦੇ ਅਨੈਤਿਕ ਤੇ ਅਮਾਨਵੀ ਜ਼ੁਲਮਾਂ ਦਾ ਸ਼ਿਕਾਰ ਹੋ ਰਹੀਆਂ ਸਨ। ਆਪ ਬਾਰ ਬਾਰ ਰਾਸ਼ਟਰਪਤੀ ਡਾ: ਰਾਜਿੰਦਰਾ ਪ੍ਰਸ਼ਾਦ ਅਤੇ ਪ੍ਰਧਾਨ ਮੰਤਰੀ ਪੰ: ਜਵਾਹਰ ਲਾਲ ਨੂੰ ਮਿਲਦੇ ਹਨ ਤਾਂ ਆਪਣੀ ਆਸ਼ੀਰਵਾਦ ਦੇਣ ਦੇ ਨਾਲ ਨਾਲ ਉਨ੍ਹਾਂ ਦੁਖਿਆਰੀਆਂ ਬੀਬੀਆਂ ਨੂੰ ਏ ਧਰ ਲਿਆਉਣ ਤੇ ਗਊ ਹੱਤਿਆ ਕਾਨੂਨੀ ਤੌਰ ਤੇ ਬੰਦ ਕਰਵਾਣ ਲਈ ਕਹਿੰਦੇ ਹਨ। ਭਾਵੇ ਆਪ ਨੇ ਨਾਮਧਾਰੀ ਪਰਵਾਰਾਂ ਨੂੰ ਸ੍ਰੀ ਜੀਵਨ ਨਗਰ ਦੇ ਆਲੇ ਦੁਆਲੇ ਮੁੜ ਵਸਾਉਣ ਦੇ ਅਣਥਕ ਜਤਨ ਕੀਤੇ ਅਤੇ ਲੰਮੀ ਨਜ਼ਰ ਤੇ ਦੂਰ ਦਰਸ਼ਤਾ ਦੀ ਮਿਸਾਲ ਪੇਸ਼ ਕੀਤੀ; ਗਰੀਬਾਂ, ਵਿਧਵਾਵਾਂ ਅਤੇ ਅਨਾਥਾਂ ਦੀ ਹਰ ਸਮੇਂ ਮਦਦ ਕੀਤੀ, ਫਿਰ ਵੀ, ਉਨ੍ਹਾਂ ਦੇ ਆਪਣੇ ਸਿੱਖਾਂ ਵਿਚੋਂ ਹੀ ਨਿਗੂਣੇ ਸੁਆਰਥਾਂ ਲਈ ਉਨ੍ਹਾਂ ਦੇ ਸਾਹਮਣੇ ਕਈ ਸਮੱਸਿਆਵਾਂ ਨੇ ਆ ਘੇਰਾ ਪਾਇਆ, ਜਿਨ੍ਹਾਂ ਨੂੰ ਆਪ ਨੇ ਅਤੇ ਆਪ ਜੀ ਤੋਂ ਬਾਅਦ (ਆਪ ਜੀ ਦੁਆਰਾ ਨਿਯੁਕਤ ਕੀਤੇ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਚ ਕੋਟੀ ਦੀ ਸਹਿਣਸ਼ੀਲਤਾ ਅਤੇ ਸਹਿਜ ਦੇ ਘਰ ਵਿੱਚ ਵਿਚਰ ਕੇ ਹੀ ਨਜਿਠਿਆ। ਆਪ ਵਲੋਂ ਦਰਸਾਇਆ ਗਿਆ ਮਾਨਵ ਪ੍ਰੇਮ ਨਾ ਸਿਰਫ਼ ਸਿੱਖ ਜਗਤ ਤਕ ਸੀਮਤ ਸੀ ਸਗੋਂ ਆਪ ਦੇ ਸ਼ਰਧਾਵਾਨ ਤੇ ਪ੍ਰੇਮੀ ਬਹੁਤ ਸਾਰੇ ਹਿੰਦੂ, ਮੁਸਲਮਾਨ ਤੇ ਹੋਰ ਜਾਤੀਆਂ ਦੇ ਵੀ ਵਿਅਕਤੀ ਸਨ। ਉਦਾਹਰਣ ਵਜੋਂ (ਪੰਨਾ ੧੯੯ ਤੋਂ ੨੦੩ ਤਕ) ਸ੍ਰੀ ਰੱਬ ਨਿਵਾਜ਼ ਇਕ ਮੁਸਲਿਮ ਸ਼ਰਧਾਲੂ ਪਰਵਾਰ ਦਾ ਵਰਣਨ ਅਤੇ ਇਸ ਤਰਾਂ ਕਈ ਹਿੰਦੂ ਸਮਾਜ ਨਾਲ ਸੰਬੰਧਤ ਸ਼ਰਧਾਲੂਆਂ ਬਾਰੇ ਵੇਖੋ ਕਈ ਵੇਰਵੇ ਦਰਜ ਹਨ। ਇਸੇ ਤਰਾਂ ਜਿਵੇਂ ਕਿ ਉਪਰ ਸੰਕੇਤ ਕੀਤਾ ਗਿਆ ਹੈ, ਇਹ ਪੁਸਤਕ ਆਪਣੇ ਮਹਾਨਾਇਕ ਦੇ ਚਾਰ ਸਾਲ ਦੇ ਜੀਵਨ ਕਾਲ ਨਾਲ ਸੰਬੰਧਤ ਹੁੰਦੀ ਹੋਈ ਵੀ ਉਨ੍ਹਾਂ ਦੀ ਸਮੁਚੀ ਸ਼ਖ਼ਸੀਅਤ ਦੇ ਅਨੇਕ ਪੱਖਾਂ ਨੂੰ ਸਾਡੇ ਸਾਹਮਣੇ ਪ੍ਰਸਤੁਤ ਕਰ ਜਾਂਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ਾਂ ਅਨੁਸਾਰ ਵਿਦੇਸ਼ੀ ਸਰਕਾਰ ਨਾਲ ਮੁਕੰਮਲ ਬਾਈਕਾਟ ਕੀਤਾ ਹੋਇਆ ਸੀ। ਅੰਗਰੇਜ਼ੀ ਪੜ੍ਹਨਾ ਜਾਂ ਪੱਛਮੀ ਢੰਗ ਦੀ ਵਿੱਦਿਆ ਤੋਂ ਨਾਮਧਾਰੀ ਸਮਾਜ ਲਗਭਗ ਅਪਰਚਿਤ ਸੀ। ਪਰ ਵਹਿਮੀ ਜੀ ਦੇ ਇੱਕ ਲੇਖਕ ਦੇ ਤੌਰ ਤੇ ਸੰਪ੍ਰਦਾਈ ਵਿਦਵਾਨਾਂ ਅਨੁਸਾਰ ਆਪ ਨੂੰ ਪਰੰਪਰਾਗਤ ਕਵੀ ਤੇ ਜਨਮ ਸਾਖੀ ਸ਼ੈਲੀ ਦੀ ਪੱਧਤੀ ਅਨੁਸਾਰ ਸੁਵਿਕਸਿਤ ਕਰ ਲਿਆ ਸੀ। ਸਗੋਂ ਸੱਚ ਤਾਂ ਇਹ ਹੈ ਕਿ ਪੁਰਾਤਨ ਜਨਮ ਸਾਖੀਆਂ ਦੇ ਟਾਕਰੇ ਉਤੇ ਆਪ ਦੇ ਬਿਰਤਾਂਤ ਜਿਥੇ ਸੂਖਮ, ਰਹੱਸਵਾਦੀ ਅਨੁਭਵ ਨੂੰ ਇੰਨ ਬਿੰਨ ਪਾਤਰਾਂ ਤੇ ਘਟਨਾਵਾਂ ਰਾਹੀਂ ਸਾਖਿਆਤ ਕਰਦੇ ਹਨ ਉਥੇ ਉਨ੍ਹਾਂ ਦੀ ਤੁਲਨਾ ਵਿੱਚ ਇਹ ਵਧੇਰੇ ਨਿੱਗਰ ਤੇ ਯਥਾਰਥ ਮੁਖੀ ਹਨ। ਨਾਮਧਾਰੀ ਸਤਿਗੁਰਾਂ ਦੁਆਰਾ ਨਿਰਮਾਣ ਕੀਤਾ ਗਿਆ ਸਿੱਖੀ ਆਚਰਣ ਉਨ੍ਹਾਂ ਦੇ ਗੁਰੂਆਂ ਸਮਾਨ ਹੀ ਵਧੇਰੇ ਯਥਾਰਥਮੁਖੀ ਤੇ ਜੀਵਨ ਦੇ ਵਿਭਿੰਨ ਪੱਖਾਂ ਨਾਲ ਸਾਂਝ ਪਾਉਣ ਅਤੇ ਉਨ੍ਹਾਂ ਵਿੱਚ ਪਰਬੀਨਤਾ ਪ੍ਰਾਪਤ ਕਰਨ ਦਾ ਇਕ ਆਦਰਸ਼ਕ ਵਿਵਹਾਰ ਹੈ। ਵਹਿਮੀ ਜੀ ਦੇ ਇਹ ਅਣਥਕ ਮਿਹਨਤ ਦੁਆਰਾ ਨੇਪਰੇ ਚਾੜ੍ਹੇ ਗਏ ਜੱਸ-

ਜੀਵਨ ਦੇ ਛੇ ਭਾਗ ਆਪਣੇ ਆਪ ਵਿੱਚ ਇੱਕ ਬਹੁਮੁੱਲੀ ਪ੍ਰਾਪਤੀ ਹਨ, ਇਸ ਲਈ ਵੀ ਕਿ ਇਹਨਾਂ ਰਚਨਾਵਾਂ ਵਿੱਚ ਬਹੁਤ ਵਡੀ ਦੁਰਲਭ ਤੇ ਨਿਜੀ ਜਾਣਕਾਰੀ ਤੇ ਆਧਾਰਤ ਪੇਸ਼ ਕੀਤੀ ਗਈ ਪ੍ਰਮਾਣਿਕ ਸਮਗਰੀ ਹੈ ਅਤੇ ਇਸ ਲਈ ਵੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਤਿ ਦੇ ਨਿਕਟਵਰਤੀ ਖੇਤਰਾਂ ਤਕ ਪਸਰੀ ਹੋਈ ਹੈ। ਸ੍ਰੀ ਵਹਿਮੀ ਜੀ ਹਰ ਸਾਲ ਦਾ ਇਤਿਹਾਸਕ ਬਿਉਰਾ ਲਿਖਣ ਸਮੇਂ ਅਪਣੇ ਇਸ਼ਟ ਦੇਵ ਦੇ ਸਨਮੁਖ ਹੋ ਅਰਦਾਸ ਕਰਦੇ ਹਨ ਤੇ ਇਸਦੇ ਸੰਪੂਰਣ ਹੋਣ ਉਤੇ ਅਪਣੇ ਸਤਿਗੁਰੂ ਦਾ ਸ਼ੁਕਰਾਨਾ ਵੀ ਕਰਦੇ ਹਨ, ਜਦੋਂ ਆਪ ਸਮਝਦੇ ਹਨ ਕਿ ਮੇਰਾ ਅੰਦਰ ਪ੍ਰੇਰਣਾ ਤੋਂ ਸੱਖਣਾ ਹੈ ਤਾਂ ਫਿਰ ਆਪਣੇ ਗੁਰੂ ਨੂੰ ਚਿਤਾਰਦੇ ਹਨ। ਗੁਰੂ ਵੀ ਬਿਰਦਪਾਲ ਹੈ ਅਤੇ ਆਪ ਵਲੋਂ ਮਿਲੀ ਆਸ਼ੀਰਵਾਦ ਲੇਖਕ ਵਿੱਚ ਮੁੜ ਨਵਾਂ ਜੋਸ਼ ਤੇ ਪ੍ਰੇਰਨਾ ਅਥਵਾ ਨਵਾਂ ਬਲ ਲਗਾ ਦਿੰਦੀ ਹੈ। (ਵੇਖੋ ਉਦਾਹਰਣ ਪੇਜ ੮੮), ਅਤੇ ਇਸੇ ਤਰ੍ਹਾਂ ਸਤਿਗੁਰੂ ਜੀ ਆਸ਼ੀਰਵਾਦ ਦਿੰਦੇ ਹਨ, (ਵੇਖੋ ਪੰਨਾ ੪੮, ਅਤੇ ੧੭੬) ਤੇ ਲਿਖਿਆ ਹੈ: ਸਾਧ ਸੰਗਤ ਵਿੱਚ ਬਚਨ ਹੁੰਦੇ ਰਤਨ ਹਨ, ਤੂੰ ਲਿਖਿਆ ਕਰ। ਜਿਵੇਂ ਗੁਰਵਾਕ ਹੈ, 'ਲਿਖੇ ਬਾਝਹੁ ਸੁਰਤਿ ਨਾਹੀ' - ਜਿਉਂ ਜਿਉਂ ਇਹ ਬਚਨ ਖੁਭ ਕੇ ਲਿਖੇਂਗਾ ਤੇ ਵਿਚਾਰੇ ਂਗਾ ਤੇਰੇ ਮਨ ਤੇ ਅਸਰ ਹੋਵੇਗਾ। ਜੋ ਕਸਰ ਤੈਨੂੰ ਵਿੱਚ ਜਾਪਦੀ ਹੈ, ਉਹ ਆਪਣੇ ਆਪ ਨਿਕਲ ਜਾਏਗੀ। ਇਸਤਰਾਂ ਮੰਨਿਆ ਜਾ ਸਕਦਾ ਹੈ ਕਿ ਇਸ ਰਚਨਾ ਵਿੱਚ ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਸਿੱਖ ਦੀ ਮਿਹਨਤ ਦੋਵੇਂ ਹੀ ਕਰਮਸ਼ੀਲ ਹਨ।

ਸਤਿਗੁਰੂ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਨੇ ਆਪਣੀ ਨਿਜੀ ਸਰਪ੍ਰਸਤੀ ਵਿਚ ਨਾਮਧਾਰੀ ਇਤਿਹਾਸ ਦੀ ਖੋਜ ਤੇ ਨਵਨਿਰਮਾਣ ਲਈ ਵਖ ਵਖ ਲੇਖਕਾਂ ਅਤੇ ਕਲਾਕਾਰਾਂ ਵਿਚ ਜੋ ਪ੍ਰੇਰਨਾ ਜਗਾਈ ਹੈ ਅਤੇ ਜਿਸ ਪਰਕਾਰ ਉਨ੍ਹਾਂ ਦੀ ਛਤਰ ਛਾਇਆ ਨੇ ਸ਼੍ਰੀ ਭੈਣੀ ਸਾਹਿਬ ਤੇ ਹੋਰ ਨਾਮਧਾਰੀ ਕੇਂਦਰਾਂ ਦਾ ਨਵਨਿਰਮਾਣ ਤੇ ਪੁਨਰ ਉਥਾਨ ਹੋ ਰਿਹਾ ਹੈ ਅਤੇ ਜਿਸ ਤਰਾਂ ਉਨ੍ਹਾਂ ਨੇ ਕਈ ਸੰਸਥਾਵਾਂ ਤੇ, ਪਰੰਪਰਾਵਾਂ ਨੂੰ ਸਥਾਈ ਰੂਪ ਦੇ ਦਿਤਾ ਹੈ, (ਓਸੇ ਦੇ ਫਲ ਸਰੂਪ ਨਾਮਧਾਰੀ ਦਰਬਾਰ) ਅਨੇਕ ਪੁਸਤਕਾਂ ਦੇ ਪ੍ਰਕਾਸ਼ਨ ਵਲ ਵੀ ਵਧੇਰੇ ਧਿਆਨ ਦਿੱਤਾ ਜਾ ਰਿਹਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਅਕਤਿੱਤਵ ਅਤੇ ਕੀਤੇ ਅਦੁਤੀ ਕਾਰਜਾਂ ਸੰਬੰਧੀ ਆਪ ਜੀ ਦੀ ਜਨਮ ਸ਼ਤਾਬਦੀ ਦੇ ਸ਼ੁਭ ਅਵਸਰ ਤੇ ਜਿਹੜੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ ਉਹ ਵੱਥ ਅਤੇ ਦੱਖ, ਦੋਹਾਂ ਪੱਖਾਂ ਤੋਂ ਹੀ ਪ੍ਰਮਾਣਿਕਤਾ ਤੇ ਉਤਕ੍ਰਿਸ਼ਟਤਾ ਦੀ ਸਾਖੀ ਭਰਦੀਆਂ ਹਨ। ਸੱਚੇ ਅਰਥਾਂ ਵਿੱਚ ਸਮੂਹ ਸਾਧ ਸੰਗਤ, ਸਿੱਖ ਜਗਤ ਅਤੇ ਇਤਿਹਾਸ ਖੋਜੀਆਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ, ਨਾਮਧਾਰੀ ਦਰਬਾਰ ਦਾ ਤੇ ਉਨ੍ਹਾਂ ਸਾਰੇ ਵਿਅਕਤੀਆਂ ਦਾ ਰਿਣੀ ਹੋਣਾ ਚਾਹੀਦਾ ਹੈ ਜਿਨ੍ਹਾਂ ਦੇ ਪ੍ਰੀਸ਼ਰਮ ਸਦਕਾ ਇਹ ਪੁਸਤਕਾਂ ਪਾਠਕਾਂ ਤਕ ਪੁਜੀਆਂ ਹਨ, ਅਤੇ ਜਿਹਨਾਂ ਦਾ ਪ੍ਰਕਾਸ਼ਨ

ਬਹੁਤ ਹੀ ਲੋੜੀਂਦਾ ਸੀ। ਅਸੀਂ ਸਾਰੇ ਵੱਡੇ ਰਿਣੀ ਹਾਂ।

ਸ੍ਰੀ ਵਹਿਮੀ ਜੀ ਤਾਂ ਸਾਡੇ ਸਭ ਦੇ ਧੰਨਵਾਦ ਦੇ ਪਾਤਰ ਹਨ ਹੀ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵੀ ਵਧਾਈ ਦੇ ਪਾਤਰ ਹਨ। ਅਸੀਂ ਸਾਰੇ ਉਹਨਾਂ ਦੇ ਰਿਣੀ ਹਾਂ। ਸ੍ਰੀ ਵਹਿਮੀ ਜੀ ਦੇ ਇਸ ਰਚਨਾ ਦੇ ਰਹਿੰਦੇ ਛੇਵੇਂ ਭਾਗ ਦਾ ਪ੍ਰਬੰਧ ਵੀ ਸ਼ੀਘਰ ਹੋਣਾ ਚਾਹੀਦਾ ਹੈ ਤਾਂ ਜੋ ਇਸ ਲੇਖਕ ਦੀ ਘਾਲਣਾ ਤੋਂ ਜੋ ਆਧਾਰਭੂਤ ਵਸਤੂ ਸਮਗਰੀ ਪ੍ਰਾਪਤ ਹੋਈ ਹੈ ਉਸ ਨੂੰ ਆਧਾਰ ਬਣਾ ਕੇ ਨਵੀਂ ਖੋਜ ਕੀਤੀ ਜਾ ਸਕੇ।

ਸਤਿਗੁਰੂ ਜੀ ਦਾ ਚਰਨ ਸੇਵਕ:
ਕਿਰਪਾਲ ਸਿੰਘ ਕਸੇਲ (ਪ੍ਰੋ:)

# ਤਤਕਰਾ

**੨੦੦੭ ਬਿਕ੍ਰਮੀ**

**੨੦੦੯ ਬਿਕਰਮੀ**

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
੨੦੦੬ ਬਿ:

## ਵਡ ਪਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਦਾ

# ਜੱਸ-ਜੀਵਨ

ਮੰਗਲ

ਹੇ ਸਤਿਗੁਰ ਕੇ ਪਿਆਰਿਓ, ਗੁਰਮੁਖ, ਗੁਰਸਿੱਖ, ਮੀਤ।
ਆਗੇ ਸੁਣੋ ਧਿਆਨ ਦੇ, ਗੁਰ ਕੀ ਕਥਾ ਪੁਨੀਤ।
ਤਿੰਨ ਚੇਤ ਹੀ ਦਿਨ ਢਲੇ ਪਿਛਲੇ ਪਹਿਰ ਦੀਵਾਨ।
ਬੀਚ ਹਵੇਲੀ-ਬੜੀ* ਕੇ ਸਤਿਗੁਰ ਦਇਆ ਨਿਧਾਨ।
ਏਕ ਸਿੱਖ ਕੇ ਕਾਰਨੇ ਪੜ੍ਹ ਕਰ ਉਸਕੇ ਸਾਥ।
ਆਸ਼ਾ ਉਸਕੀ ਕਹਿ ਦਈ ਦੋਏ ਜੋੜ ਕਰ ਹਾਥ।

ਮੈਂ ਭਾਂਵੇਂ ਕਵਿਤਾ ਵੀ ਕਰ ਸਕਦਾ ਹਾਂ ਪਰ ਸਭ ਦੇ ਸਹਿਜੇ ਸਮਝਣ ਲਈ ਤੇ ਗੁਰੂ ਕੇ ਤੇ ਸਿੱਖਾਂ ਦੇ ਬਚਨ ਉਸੇ ਰੂਪ ਵਿਚ ਰੱਖਣ ਲਈ ਵਾਰਤਕ ਹੀ ਲਿਖਦਾ ਹਾਂ। ਆਪਣੇ ਮਨੋ ਅਤੇ ਭਾਈ ਬਾਲੇ ਵਾਂਗੂੰ ਤੇ ਸੰਤ ਬਾਬੇ ਸੰਤੋਖ ਸਿੰਘ ਜੀ ਤਰ੍ਹਾਂ ਚਾਹੁੰਦਾ ਹਾਂ ਸੌਖੇ ਹੀ

---

* ਬੜੀ ਹਵੇਲੀ ਜੋ ਜਗਮਲੇਰੇ ਵਿੱਚ ਸਤਿਗੁਰੂ ਜੀ ਰੱਖੀ ਤੇ ਜਿਸ ਵਿੱਚ ਭੈਣੀ ਸਾਹਿਬੋਂ ਬਾਅਦ ਪ੍ਰੈਸ ਲਿਆ ਲਾਈ ਸੀ, ਤੇ ਫੇਰ ਮੈਨੂੰ ਮੇਰੇ ਘਰ ਦੇ ਵਟਾਂਦਰੇ ਦਿੱਤੀ ਸੀ, ਸੋ ਕਥਾ ਅੱਗੋਂ ਆਵੇਗੀ। ਮੈਂ ਉਹ ਵੇਚ ਸ੍ਰੀ ਰਾਮਪੁਰ ਆ ਵਸਿਆ ਹਾਂ। ਹੁਣ ਖਾਰੇ ਵਾਲੇ ਸੰਤ ਮੱਘਰ ਸਿੰਘ ਜੀ ਕੋਲ ਵਿਕਦੀ ਆਈ ਏ। ਪੱਕੇ ਮੱਥੇ ਵਾਲੀ ਸੰਤ ਨਗਰੋਂ ਚੜ੍ਹਦੇ ਹੁੰਦੀ ਸੀ।

ਅੱਖਰ ਹੋਣ ਪਰ ਮੇਰੀ ਸਮਝ ਤੇ ਕਮਾਈ ਥੋੜੀ ਹੈ। ਜਿਸ ਕਰਕੇ ਰਸੀਲਾ ਉਹਨਾਂ ਜਿਹਾ ਮੈਥੋਂ ਨਹੀਂ ਲਿਖੀਂਦਾ। ਆਸ ਹੈ ਆਪ ਮੈਨੂੰ ਜਿਹਾ ਹਾਂ, ਮਨਜ਼ੂਰ ਕਰੋਗੇ। ਜਿਵੇਂ ਤੁਲਸੀ ਦਾਸ ਜੀ ਨੇ ਲਿਖਿਆ ਹੈ, "ਭਣਤ ਭਦੇਸ਼ ਵਸਤ ਭਲ ਵਰਨੀ। ਰਾਮ ਕਥਾ ਜਗ ਮੰਗਲ ਕਰਨੀ।" ਅਰਥਾਤ ਮੇਰੀ ਬੋਲੀ ਤੇ ਭੱਦੀ ਹੈ ਪਰ ਰਾਮ ਜੀ ਦੀ ਜੋ ਕਥਾ ਮੈਂ ਕਹੀ ਹੈ ਸੋ ਤੇ ਜਗਤ ਨੂੰ ਪ੍ਰਸੰਨਤਾ ਦੇਣ ਵਾਲੀ ਏ। ਤਿਵੇਂ ਆਪਣੇ ਸਤਿਗੁਰੂ ਜੀ ਦੇ ਬਚਨ ਤੇ ਸਿੱਖਾਂ ਦੇ ਬਚਨ ਸੁਖ ਸੁਮੱਤ ਦੇਣ ਵਾਲੇ ਸਮਝ ਚਿੱਤ ਦੇ, ਹਿਤ ਨਾਲ ਗੁਰੂ ਜਸ ਸੁਣਨਾ।

## *ਇਮਤਿਹਾਨ ਦਾ ਪਰਚਾ*

ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਜਗਮਲੇਰੇ ਵੱਡੀ ਹਵੇਲੀ ਵਿਚ ਤਿੰਨ ਚੇਤਰ ਦੀ ਪਿਛਲੇ ਪਹਿਰ ਦੇ ਦੀਵਾਨ ਦੀ ਸਮਾਪਤੀ ਸਮੇਂ ਸੰਤ ਰਲਾ ਸਿੰਘ ਜੀ ਦੇ ਸੇਵਕ (ਮਹਾਂ ਪੁਰਖ ਕਰਤਾਰ ਸਿੰਘ) ਸੁਖਮਨੀ ਦੇ ਨਾਲ ਖੜੇ ਹੱਥ ਜੋੜ ਅਰਜ਼ ਕੀਤੀ ਰਾਮ ਦੀ ਰਜ਼ਾ ਉਸਦੀ ਕੀ ਮਰਜ਼ੀ ਏ ਤੇ ਕੌਣ ਜਾਣ ਸਕਦੈ। ਇਹੋ ਜਿਹੇ ਸਾਧਾਂ ਦੇ ਤੇ ਦਰਸ਼ਨ ਕੀਤਿਆਂ ਇਹੋ ਜਿਹੀਆਂ ਖਾਹਸ਼ਾਂ ਖਤਮ ਹੋ ਜਾਂਦੀਆਂ ਹਨ ਤੇ ਇਹ ਆਖਦੇ ਹਨ ਤੇ ਮੈਂ ਸਾਧ ਸੰਗਤ ਅੱਗੇ ਅਰਜ਼ ਕਰਦਾ ਹਾਂ ਕਿ ਕੋਈ ਇਹਨਾਂ ਨੂੰ ਲੜਕੀ ਦੇਵੇ। ਪਰ ਇਹ ਕਹਿੰਦੇ ਹਨ ਅਰੋੜਿਆਂ ਦੀ ਧੀ ਹੋਵੇ ਤੇ ਕੁਆਰੀ ਹੋਵੇ। ਸਮੇਂ ਦਾ ਗੇੜ ਸਤਿਗੁਰੂ ਜੀ ਤੇ ਕਰਤਾਰ ਸਿੰਘ ਅਰਜ਼ ਕਰ ਪਲ ਭਰ ਖੜੇ ਬੈਠ ਗਏ, ਕੋਈ ਸਿੱਖ ਕੁਝ ਭੀ ਨਾ ਬੋਲਿਆ। ਅਰਦਾਸਾ ਹੋਇਆ ਤੇ ਦੀਵਾਂਨ ਸਮਾਪਤ ਹੋਇਆ। ਸੰਗਤ ਸਵੇਰੇ ਭੋਗ ਪੈਣ ਤੋਂ ਬਾਦ ਆਮ ਚਲੀ ਗਈ ਹੋਈ ਸੀ, ਸ਼ਾਇਦ ਇਸ ਕਰਕੇ ਕੋਈ ਅਰੋੜਾ ਨਾ ਸੀ। ਕਰਤਾਰ ਸਿੰਘ ਸੂਧੇ ਦੇ ਕਮਜ਼ੋਰੇ ਸਰੀਰ ਸੁਭਾ ਦਾ ਰੋੜਾ ਸਮਝ ਕੋਈ ਸਿੱਖ ਨਾ ਬੋਲਿਆ। ਰਾਤ ਬੜੇ ਖਿਆਲਾਂ ਤੇ ਵਿਚਾਰਾਂ ਵਿਚ ਮੇਰੀ ਗੁਜ਼ਰੀ। ੪ ਚੇਤਰ ਮੈਂ ਤੇ ਘਸੀਟਾ ਸਿੰਘ ਜੀ ਮਿਲੇ ਤੇ ਝੋਰਾ ਝੁਰਿਆ। ਦਸਵੇਂ ਪਾਤਸ਼ਾਹ ਸੀਸ ਮੰਗੇ, ਸਿੱਖਾਂ ਸੋ ਭੀ ਦਿੱਤੇ। ਇਹਨਾਂ ਸਤਿਗੁਰਾਂ ਸਿੱਖ ਲਈ ਸਾਕ ਮੰਗਿਆ ਹੈ, ਕਿਸੇ ਨਹੀਂ ਦਿੱਤਾ। ਕਿੱਡੀ ਥੋਥੀ ਸਿੱਖੀ ਨਿਕਲੀ ਹੈ। ਇੱਕ ਸਿੱਖ ਕੋਲੋਂ ਕਿਹਾ, ਉਸ ਅਰੋੜਿਆਂ ਦੀ ਧੀ ਤੇ ਕੁਆਰੀ ਆਖਿਆ ਹੋਇਆ ਸੀ। ਜਿਸ ਕਰਕੇ ਹੋਰ ਕੋਈ ਸਿੱਖ ਉਭਾਸਰ ਹੀ ਨਹੀਂ ਸਕਿਆ। ਸਾਹਿਬ ਕੌਰ ਸੁਣਿਆ ਹੈ ਮਨ ਵਿਚ ਧਾਰਦੀ ਰਹੀ ਹੈ ਹਾਜ਼ਰ ਹੋਵਾਂ ਪਰ ਉਹ ਵੀ ਕੁਆਰੀ ਨਾ ਹੋਣ ਕਰ ਨਹੀਂ ਸੀ ਖੜੀ। ਮੈਂ ਕਿਹਾ ਮੈਂ ਜ਼ਿਮੀਂਦਾਰ ਹੋਣ ਕਰ ਨਹੀਂ ਖੜਾ। ਘਸੀਟਾ ਸਿੰਘ ਜੀ ਕਿਹਾ ਜੇ ਮੈਂ ਤਦੋਂ ਓਥੇ ਹੁੰਦਾ ਤਾਂ ਸਾਰੀਆਂ ਕੁੜੀਆਂ ਹਾਜ਼ਰ ਕਰ ਕਹਿਣਾ ਸੀ, ਜਦ ਇੱਕ ਗੁਰੂ ਦੇ ਸਿੱਖ ਹੋ ਗਏ ਤਾਂ ਅਰੋੜੇ ਤੇ ਜੱਟ ਦਾ ਫੇਰ ਫਰਕ ਭੇਦ ਕੀ ਹੋਇਆ। ਸਤਿਗੁਰੂ ਰਾਮ ਸਿੰਘ ਜੀ ਭੇਦ ਅਨੰਦ ਮਰਯਾਦਾ ਚਲਾਣ ਸਮੇਂ ਮਿਟਾ ਦਿੱਤਾ ਹੋਇਆ ਹੈ ਤੇ ਇਹ ਸਤਿਗੁਰੂ ਜੀ ਭੀ ਆਖਦੇ ਹਨ ਜਦ ਕੂਕੇ ਹੋ ਗਏ ਹੋ ਫੇਰ ਭੇਦ ਕੀ ? ਚੌਥੇ ਪੌੜੇ

ਵਾਲਿਆਂ ਨਾਲ ਭੇਦ ਹੈ, ਨਾਤੇ ਦਾ ਤੇ ਰੋਟੀ ਬੇਟੀ ਦਾ।

ਮੈਂ ਕਿਹਾ ਚੱਲ ਹੁਣ ਹੀ ਕੁੜੀਆਂ ਲੈ ਕੋਠੀ ਚੱਲੀਏ। ਸੰਤ ਘਸੀਟਾ ਸਿੰਘ ਜੀ ਕਿਹਾ ਚੜ੍ਹੇ ਚੰਦ ਨੂੰ ਤੰਦ ਹੀ ਪਰਵਾਨ ਹੁੰਦੀ ਏ। ਪਿੱਛੋਂ ਤਾਣੀਆਂ ਪਾੜ ਪਾੜ ਹੀ ਗਵਾਣੀਆਂ ਹੁੰਦੀਆਂ ਨੇ। ਜਿਵੇਂ ਆਖਦੇ ਨੇ ਵੇਲੇ ਦੀ ਨਮਾਜ਼ ਤੇ ਕੁਵੇਲੇ ਦੀਆਂ ਟੱਕਰਾਂ। ਹੁਣ ਉਹ ਵੇਲਾ ਹੱਥ ਨਹੀਂ ਆਉਂਦਾ, ਜਿਵੇਂ ਵਾਰਸ ਸ਼ਾਹ ਆਖਿਆ ਹੈ "ਵਾਰਸ ਸ਼ਾਹ ਮੀਆਂ ਵੇਲਾ ਬੀਤ ਗਿਆ, ਕਿਸੇ ਪੀਰ ਨੂੰ ਹੱਥ ਨਾ ਆਇਆ ਈ।"

ਮੈਂ ਸੰਤ ਆਲਾ ਸਿੰਘ ਜੀ ਕੋਲ ਆ ਦਸਿਆ ਕਿ ਘਸੀਟਾ ਸਿੰਘ ਆਹ ਗੱਲ ਆਖੀ ਹੈ। ਸੰਤ ਜੀ ਕਿਹਾ, ਸਾਹਿਬ ਕੌਰ ਭੀ ਮੇਰੇ ਨਾਲ ਗੱਲ ਕੀਤੀ ਹੈ। ਜੇ ਉਹ ਵੇਲਾ ਕਵਾਰੀ ਨਾ ਹੋਣ ਦੇ ਉਜਰੋਂ ਲੰਘ ਗਿਆ ਏ ਤਾਂ ਅੱਜ ਹੀ ਲੈ ਚੱਲੋ। ਚਿੱਤ ਨੂੰ ਚਿਤਵਨੀ ਚੈਨ ਨਹੀਂ ਲੈਣ ਦਿੰਦੀ। ਮੈਂ ਕਿਹਾ ਅੱਜ ਵੀ ਗਿਆਂ, ਜਾਂ ਸਵੇਰੇ ਗਿਆਂ ਭੀ, ਜੇ ਸਿੱਖੀ ਦੀ ਸਾਖ ਰਹਿ ਜਾਵੇ ਤਾਂ ਚੰਗੀ ਐ, ਪਰ ਤੁਸੀਂ "ਸੰਤ ਜਨ ਪਰ ਉਪਕਾਰੀ ਆਏ" ਜੋ ਸਾਧ ਪੜ੍ਹਦੇ ਆਏ ਹਨ ਜੇ ਚਾਹੋ। ਕਿਉਂਕਿ ਜੇ ਸਤਿਗੁਰੂ ਜੀ ਤੁਹਾਡੀ ਹੀ ਮੰਨ ਲੈਣ। ਸੰਤ ਜੀ ਉੱਤਰ ਦਿੱਤਾ ਜੋ ਦਿਨ ਦਾ ਭੁੱਲਾ ਰਾਤ ਨੂੰ ਘਰ ਮੁੜ ਆਵੇ ਤਾਂ ਵੀ ਸੁੱਖ। ਲੋਕ ਆਖਦੇ ਹਨ ਉਹ ਵੀ ਨਹੀਂ ਭੁੱਲਾ ਜੋ ਮੁੜ ਘਰ ਆਇਆ। ਰਾਤ ਦੂਜੀ ਭੀ ਲੰਘ ਗਈ ਇਹਨਾਂ ਗਿਣਤੀਆਂ ਵਿੱਚ। ਨਾ ਕੋਈ ਅਰੋੜਾ ਨਾ ਕੋਈ ਜ਼ਿਮੀਂਦਾਰ ਬੋਲਿਆ। ਸਿੱਖੀ ਚੋਂ ਸੱਤਾ ਜਾਂਦੀ ਰਹੀ।

ਮੈਂ ਇਸ ਤਰ੍ਹਾਂ ਦੇ ਸੰਸੇ ਔਖ 'ਚ ਪਿਆ ਰਿਹਾ, ਇਹ ਸੋਚ ਕਿ ਹੁਣ ਦਾ ਇਤਿਹਾਸ ਕਲ੍ਹ ਨੂੰ ਕੀ ਕਹੇਗਾ, ਮੈਂ ਆਪਣੀ ਧੀ ਬੀਰੋ ਭਾਂਵੇਂ ਕੁਝ ਛੋਟੀ ਹੀ ਹੈ, ਉਸਨੂੰ ਹੀ ਜਾ ਹਾਜ਼ਰ ਕਰਦਾ ਹਾਂ।

ਸੰਤ ਆਲਾ ਸਿੰਘ ਜੀ ਨੂੰ ਸਾਥ ਲੈ ਇਹ ਧਾਰ ਮੈਂ ਘਰੋਂ ਨਿਕਲਿਆ। ਅੱਗੋਂ ਸੰਤ ਗੁਰਦਿਆਲ ਸਿੰਘ ਜੀ ਰਾਮਗੜ੍ਹੀਆ, ਸੰਤ ਭਾਨ ਸਿੰਘ ਜੀ ਦੇ ਪੁੱਤਰ, ਕੁੱਝਰਾਂ ਜ਼ਿਲੇ ਸ਼ੇਖ਼ੂਪੁਰੇ ਵਾਲੇ ਜੋ ਮੇਰੇ ਸਨੇਹੀ ਸੀ ਮਿਲੇ, ਤੇ ਜੋ ਰਾਤ ਆਪਣੀ ਪਤਣੀ ਰਾਮ ਕੌਰ ਨਾਲ ਸਲਾਹ ਮੇਲ ਆਪਣੀ ਧੀ ਜਵਾਨ ਸਵਰਨ ਕੌਰ ਨੂੰ ਮਨੋ ਕੋਠੀ ਲੈ ਜਾਣ ਦੀ ਥਾਪ, ਮੇਰੇ ਕੋਲ਼ ਆਏ। ਤੇ ਕਿਹਾ ਚਲੋ ਸਤਿਗੁਰੂ ਜੀ ਕੋਲ ਚੱਲੀਏ, ਬੀਬੀ ਲੈ। ਮੈਂ ਆਪਣੇ ਮਨ ਵਿੱਚ ਧਾਰੀ ਵੀ ਦੱਸੀ। ਤੇ ਸੰਤ ਜੀ ਕੋਲ ਉਹਨਾਂ ਨੂੰ ਲਿਜਾ ਕਿਹਾ, ਸੰਤ ਜੀ ਉਹ ਵੀ ਨਹੀਂ ਭੁੱਲਾ ਜੋ ਮੁੜ ਘਰ ਆਇਆ। ਜੋ ਕੱਲ੍ਹ ਆਖੀ ਸਾਜੇ ਠੀਕ ਹੈ। ਤਾਂ ਅਜ ਸਾਡੇ ਨਾਲ ਕੋਠੀ ਸਤਿਗੁਰੂ ਜੀ ਪਾਸ ਚੱਲੋ ਤੇ ਆਪਣੇ ਗਲ ਪੱਲੂ ਪਾ ਕੇ ਸਿੱਖੀ ਵੱਲੋਂ ਭੁੱਲ ਹੋਈ ਬਖਸ਼ਾਓ। ਸੰਤ ਗੁਰਦਿਆਲ ਸਿੰਘ ਜੀ ਤੇ ਮੈਂ ਦੋਵੇਂ ਧੀਆਂ ਲੈ ਤੁਹਾਡੇ ਨਾਲ ਜਾਂਦੇ ਹਾਂ।

ਮੈਂ ਸੰਤ ਗੁਰਦਿਆਲ ਸਿੰਘ ਜੀ ਨੂੰ ਕਿਹਾ ਜੇ ਤੁਸੀਂ ਗਿਲਾ ਨਾ ਕਰੋ ਤਾਂ ਮੈਂ ਵੀ ਰਾਤ ਦੀ ਸਲਾਹ ਮਨ ਨਾਲ ਕਰ ਆਪਣੀ ਧੀ ਥਾਪ ਰੱਖੀ ਹੋਈ ਹੈ ਏਸੇ ਨਮਿੱਤ। ਪਰ ਉਘੜਦਾ ਏਸ ਲਈ ਨਹੀਂ ਕਿ ਬੀਬੀ ਛੋਟੀ ਹੈ। ਸਤਿਗੁਰੂ ਜੀ ੧੪-੧੫ ਸਾਲ ਦੀ ਉਮਰ ਬਿਨਾਂ ਬੀਬੀ

ਦਾ ਅਨੰਦ ਕਰਨਾ ਮੰਨਦੇ ਨਹੀਂ। ਗੁਰਦਿਆਲ ਸਿੰਘ ਜੀ ਕਿਹਾ ਨਾ ਮੈਂ ਤੈਨੂੰ ਰੋਕਦਾ ਹਾਂ ਤੇ ਨਾ ਸਲਾਹ ਦੇਂਦਾ ਹਾਂ, ਤੂੰ ਆਪਣੀ ਮਰਜ਼ੀ ਕਰ। ਮੈਂ ਪੁਛਿਆ ਤੁਸੀਂ ਆਪਣੇ ਘਰ ਪੱਕੀ ਕਰ ਲਈ ਹੈ ? ਸੰਤ ਜੀ ਦਸਿਆ ਮੈਂ ਸਭ ਨਾਲ ਮਤਾ ਮੇਲ ਮੂਹੋਂ ਗਲ ਕੱਢੀ ਹੈ, ਬੀਬੀ ਦੀ ਮਾਤਾ ਤੇ ਬੀਬੀ ਨਾਲ ਅਰਦਾਸਾ ਕੀਤਾ ਹੈ। ਹੁਣ ਇਹ ਆਸ਼ਾ ਪੂਰੀ ਹੋ ਜਾਵੇ। ਮੈਂ ਕਿਹਾ ਮੈਨੂੰ ਭੀ ਘਰੋਂ ਪੁੱਛ ਆਉਣ ਦਿਓ।

ਮੈਂ ਘਰ ਗਿਆ ਤੇ ਮੇਰੀ ਮਾਤਾ ਜੀ ਨਾ ਮੰਨਿਆ ਤੇ ਭਰਾ ਬੀਬੀ ਦੇ, ਸਾਧੂ ਸਿੰਘ ਤੇ ਬਲੀ ਸਿੰਘ ਬਾਹਰ ਗਏ ਹੋਏ ਸੀ। ਮਾਂ ਬੀਬੀ ਵੀਰੋ ਦੀ ਚੜ੍ਹ ਗਈ ਹੋਈ ਸੀ। ਉਹਨਾਂ ਦੀ ਮਾਸੀ ਲਖਵੀਰ ਕੌਰ ਜੋ ਮੇਰੇ ਘਰ ਵਾਲੀ ਸੀ, ਮੈਂ ਉਸ ਤੋਂ ਪੁਛਿਆ। ਉਹ ਰੋ ਪਈ ਤੇ ਕਿਹਾ, ਮੇਰਾ ਤੁਹਾਡੀ ਧੀ ਵਿਚ ਸਲਾਹ ਦੇਣ ਦਾ ਕੋਈ ਹੱਕ ਨਹੀਂ, ਜੇ ਕਵ੍ਹਾਂ ਲੈ ਜਾਵੇ ਤਾਂ ਸੌਂਕੇ ਦਾ ਉਜਰ ਆਉਂਦਾ। ਜੇ ਕਵ੍ਹਾਂ ਨਾ ਤਾਂ ਚੰਗੇ ਪਾਸੇ ਦੀ ਸਾਥਣ ਨਹੀਂ ਮਿਲਦੀ। ਤੁਸੀਂ ਆਪਣੀ ਮਾਤਾ ਨੂੰ ਹੀ ਪੁੱਛੋ।

ਮੈਨੂੰ ਆਪਣੇ ਮਾਤਾ ਦੇ ਸੁਭਾ ਦਾ ਪਤਾ ਸੀ। ਉਹ ਲੋਕ-ਲਾਜ ਨੂੰ ਕੂਕਾ ਕਾਰ ਨਾਲੋਂ ਵਧੇਰੇ ਮੰਨਦੇ ਸੀ ਜਿਵੇਂ ਆਮ ਮਾਈਆਂ ਦਾ ਮਤਾ ਹੁੰਦੈ। ਮੈਂ ਆਪਣੀ ਬੀਬੀ , ਵੀਰੋ ਨੂੰ ਪਾਠ-ਸ਼ਾਲਾ ਵਿਚੋਂ, ਜੋ ਤਦੋਂ ਸਾਹਿਬ ਕੌਰ ਦੇ ਘਰ ਹੀ ਸੀ, ਲੈ ਲਿਆ। ਓਥੇ ਸਾਹਿਬ ਕੌਰ ਛੋਟੀਆਂ ਵੱਡੀਆਂ ਬੀਬੀਆਂ ਨੂੰ ਗੁਰਬਾਣੀ ਪੜ੍ਹਾਂਦੀ ਸੀ। ਸੰਤ ਆਲਾ ਸਿੰਘ ਜੀ ਤੇ ਸੰਤ ਗੁਰਦਿਆਲ ਸਿੰਘ ਜੀ ਨਾਲ ਮਾਲਾ ਫੇਰਦੇ ਅਸੀਂ ਭੀ ਪਿਉ ਧੀ ਚਚਾਲ ਕੋਠੀ ਆਏ ਤੇ ਤਿੰਨਾਂ ਨੇ ਆਪਣੀ ਗਲੀਂ ਪੱਲੇ ਪਾਏ ਵੈਰਾਗੀ ਹੋਇਆਂ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰ ਅਰਜ਼ ਕੀਤੀ। ਦੋਵਾਂ ਧੀਆਂ ਕੋਲ ਖਲ੍ਹਾਰ ਕਿਹਾ, ਜੋ ਆਪਦੇ ਬਚਨ ਦੀ ਤੁਰਤ ਪਾਲਣਾ ਨਹੀਂ ਹੋਈ, ਬੇਦਾਵਾ ਪਾੜੋ। ਸਤਿਗੁਰੂ ਜੀ ਖੁਸ਼ ਹੋ ਕਿਹਾ, ਤੁਸੀਂ ਧੰਨ ਹੋ ਤੁਸਾਂ ਸਿੱਖਾਂ ਵਾਲੀ ਕਾਰ ਕਰ ਵਿਖਾਈ ਹੈ। ਇਹ ਧੀਆਂ ਸਾਡੀਆਂ ਹਨ। ਅਸਾਂ ਤਿੰਨਾਂ ਕਿਹਾ ਕਬੂਲ ਹੋਵਣ, ਅਸੀਂ ਸਿੱਖ ਹੋ, ਅਰੋੜੇ, ਰਾਮਗੜ੍ਹੀਏ ਤੇ ਜੱਟ ਹੀ ਨਾ ਬਣੇ ਰਹੀਏ। ਪਰਸੌਂ ਦੇ ਮਰਨੇ ਪਏ ਹੋਏ ਸਾਂ। ਤਦੋਂ ਤੇ ਬੋਲਿਆ ਨਾ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਸਾਨੂੰ ਕੂਕੇ ਬਣਾ ਜਾਤੀ ਭੇਦ ਮੁਕਾ ਹੀ ਦਿੱਤਾ ਹੋਇਆ ਹੈ।

ਸਤਿਗੁਰੂ ਜੀ ਕਿਹਾ ਤੁਸੀਂ ਠੀਕ ਆਖਦੇ ਹੋ ਪਰ ਉਸ ਅਰੋੜਿਆਂ ਦੀ ਧੀ ਹੋਵੇ ਕਿਹਾ ਸੀ। ਇਹ ਧੀਆਂ ਸਾਡੀਆਂ ਹਨ। ਜਦ ਲੋੜ ਹੋਵੇਗੀ ਕੋਲ ਹੀ ਹਨ, ਹਾਲੇ ਤੁਸੀਂ ਘਰ ਲੈ ਜਾਵੋ। ਸੰਤ ਆਲਾ ਸਿੰਘ ਜੀ ਬਹੁਤ ਵੈਰਾਗੀ ਸੁਭਾ ਹੋਇਆਂ ਸਤਿਗੁਰੂ ਦੇ ਚਰਨਾਂ ਤੇ ਸਿਰ ਧਰ ਕਿਹਾ, ਬਖਸ਼ ਲਓ। ਹੁਣ ਹੋਰ ਸੱਤਾ ਨਾ ਰਹਿਣ ਦੀ ਕੋਈ ਬਾਕੀ ਨਹੀਂ ਰਹੀ, ਰਹਿਮ ਹੋਵੇ। ਤੇ ਹੁਣ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋਵੇ। ਸਤਿਗੁਰੂ ਜੀ ਬਚਨ ਕੀਤਾ, ਸੰਤ ਜੀ, ਇਹ ਵੈਰਾਗ ਕਰਨਾ ਤੁਹਾਡਾ ਕੰਮ ਨਹੀਂ। ਤੁਸੀਂ ਸਮਝੋ ਇਹ ਤੇ ਖਸਮ ਦੀ ਖੇਡ ਦੀ ਕਾਰ ਏ। ਵੇਖੋ ਉਹ ਵੀ ਕਰਾਈ ਐਸੇ ਸਾਧੂ ਤੋਂ। ਉਸ ਤੋਂ ਕਹਾਇਆ ਜਪ ਸਾਹਿਬ

ਸੁਣ, ਹੋਰਨਾਂ ਸਿੱਖਾਂ ਦੇ ਅਨੰਦ ਕਰਦੇ ਹਨ। ਮੈਂ ਇਤਨੀਆਂ ਬਾਣੀਆਂ ਰੋਜ਼ ਪੜ੍ਹਦਾ ਹਾਂ ਮੇਰਾ ਵੀ ਅਨੰਦ ਹੋਵੇ। ਉਸ ਦਿਨ ਕਿਸੇ ਨੂੰ ਬੋਲਣ ਨਾ ਦਿੱਤਾ ਤੇ ਅੱਜ ਇਕ ਦੇ ਥਾਂ ਦੋ ਬੀਬੀਆਂ ਹਾਜ਼ਰ ਖੜੀਆਂ ਹਨ।

ਸਤਿਗੁਰੂ ਦੇ ਬਚਨਾਂ ਤੋਂ ਪ੍ਰਭਾਵਤ ਹੋ, ਸੰਤ ਆਲਾ ਸਿੰਘ ਜੀ ਬੋਲੇ, ਉਹ ਉਸ ਦਿਨ ਕਲਜੁਗੀ ਕਾਰ ਦਾ ਸਿੱਖ ਵਲੋਂ ਬੋਲਾ ਸੀ। ਇਹ ਅਜ ਗੁਰੂ ਕੀ ਸਿੱਖੀ ਦੀ ਕਾਰ ਏ। ਧੰਨ ਸਿੱਖ ਹਨ। ਇਹਨਾਂ ਸਿੱਖੀ ਵਾਲੀ ਸਾਖ ਰੱਖ ਵਿਖਾਈ ਏ। ਗੁਰਦਿਆਲ ਸਿੰਘ ਨੂੰ ਤੇ ਸਤ-ਬਚਨੀ ਮਿਲੇ ਹਨ। ਇਹ ਵੱਡੇ ਚਾਰੇ ਵਾਲਾ ਏ। ਪਰ ਤਰਨ ਸਿੰਘ ਨੇ ਆਪਣੀ ਮਾਤਾ ਤੋਂ ਚੋਰੀ ਇਹ ਹਿੰਮਤ ਕੀਤੀ ਹੈ, ਇਹਦੀ ਵੀ ਬੜੀ ਸੂਰਮਤਾਈ ਹੈ। ਸਤਿਗੁਰੂ ਜੀ ਸੰਤਾਂ ਨੂੰ ਕਿਹਾ, ਜਿਨ੍ਹਾਂ ਸਿੱਖਾਂ ਨੇ ਇਹ ਬਹਾਦਰੀ ਕੀਤੀ ਹੈ, ਇਹਨਾਂ ਦੀ ਸੰਭਾਲ ਵੀ ਆਪ ਹੀ ਨੇ ਕਰਨੀ ਹੈ। ਜੇ ਤੁਹਾਡੀ ਸਾਡੀ ਮੱਤ ਵਰਤਦੇ ਰਹੇ ਤਾਂ ਇਸ ਕਮਾਈ ਨੂੰ ਵਧਾਣਗੇ। ਸਦਾ ਸੁੱਚਾ ਉੱਚੀ ਅਖਵਾਣ ਵਾਲੀ ਕਰਨੀ ਕਰਨਗੇ ਨਹੀਂ ਤਾਂ ਗੁਮਾਨੇ ਪਏ ਨੁਕਸਾਨ ਕਰ ਲੈਣਗੇ। ਸਿਆਣੇ ਆਖਦੇ ਹਨ, ਕਿਸੇ ਦੀ ਸਿਫਤ ਉਸਦੇ ਮੂੰਹ ਤੇ ਨਾ ਕਰੀਏ। ਪਰ ਮੈਥੋਂ ਤੇ ਤੁਹਾਥੋਂ ਇਹਨਾਂ ਦੀ ਸਿਫਤ ਅਵੱਸ਼ ਹੋ ਗਈ ਏ।

ਸੰਤ ਜੀ ਬਚਨ ਕੀਤਾ, ਇਹ ਮਾਣ ਵਡਿਆਈ ਵਾਲਾ ਪਾਸਾ ਠੀਕ ਨਹੀਂ। ਆਪ ਵੱਲ ਟੁਰਿਆਂ ਜੇ ਆਪਦਾ ਇਹਨਾਂ ਦੇ ਸਿਰ ਤੇ ਹੱਥ ਹੋਵੇ ਤਾਂ ਕੀ ਖਤਰਾ ਏ ਏਹਨਾਂ ਨੂੰ। ਗੁਰ ਵਾਕ ਹੈ, ***"ਜੇਹਾ ਸਤਿਗੁਰ ਕਰਿ ਜਾਣਿਆ, ਤੇਹੋ ਜੇਹਾ ਸੁਖੁ ਹੋਇ,"*** ਇਹ ਸੁਣ ਸਤਿਗੁਰੂ ਜੀ ਬਚਨ ਕੀਤਾ ਤੂੰ ਤਰਨ ਸਿੰਘ ਇਹ ਵਾਰਤਾ ਭੀ ਜਿਵੇਂ ਪਰਸੋਂ ਤੋਂ ਲੈ ਬੀਤੀ ਹੈ, ਜਿਉਂ ਕੀ ਤਿਉਂ ਲਿਖੀਂ ਮਤ ਆਪਣਾ ਨਾਂ ਵਿਚ ਹੋਣ ਕਰਕੇ ਨਾ ਲਿਖੇਂ। ਜੋ ਜਿਨ੍ਹਾਂ ਇਹਨਾਂ ਬਚਨਾਂ ਵਿਚ ਸਾਰ ਹੈ ਸਮਝਵਾਨ ਉਸਨੂੰ ਹੀ ਲੈਣਗੇ, ਤੇਰਾ ਇਸ ਵਿਚ ਕੋਈ ਨਿੱਜ ਸਵਾਰਥ ਨਹੀਂ।

## ਚਚਾਲ ਕੋਟਲੀ ਜੀਵਨ ਨਗਰ ਹੋ ਗਿਆ

ਸਤਿਜੁਗ ਦਾ ਪ੍ਰੈਸ ਹੋਲੇ ਬਾਅਦ ਭੈਣੀ ਸਾਹਿਬੋਂ ਜਗਮਲੇਰੇ ਵੱਡੀ ਹਵੇਲੀ ਵਿਚ ਲਿਆ ਲਾਇਆ। ਮਾਸਟਰ ਨਿਹਾਲ ਸੰਘ ਜੀ ਲਿਖਦੇ ਸੀ। ਭੈਣੀ ਸਾਹਿਬ ਵਰਨੀ ਜੋ ਤਬੇਲੇ ਵਿਚ ਲਿਆਂਦੀ ਸੀ, ਸੋ ਸ਼ਹੀਦੀ ਬੁੰਗੇ ਫੇਰ ਲੈ ਗਏ ਤੇ ਕੋਠੀ ਦੇ ਦਰਵਾਜ਼ੇ ਕੋਲ ਜੋ ਇੱਥੋਂ ਵਾਲੀ ਵਰਨੀ ਕੀਤੀ ਸੀ, ਸੋ ਵੀ ਪਹਿਲੀ ਬਾਹਰਲੀ ਜਗ੍ਹਾ ਕੀਤੀ, ਤੇ ਖੇਲ ਖੂਹੀ ਨੇੜਿਓਂ ਪਰੇ ਲੰਮੀ ਕੀਤੀ ਤੇ ਵਾੜਾ ਗਊਆਂ ਮੱਝਾਂ ਵਛੜਿਆਂ ਦਾ ਪਰੇ ਉੱਚੇ ਥਾਂ ਕੀਤਾ ਅਤੇ ਚਚਾਲ ਕੋਟਲੀ ਤੋਂ ਬਦਲ ਸ੍ਰੀ ਜੀਵਨ ਨਗਰ ਨਾਮ ਰੱਖਿਆ। ਸਤਿਗੁਰੂ ਜੀ ਤੇ ਕਾਗਤੀਂ ਵੀ ਚੜ੍ਹਾਇਆ ਮੁਖਤਿਆਰਾਂ ਜਤਨ ਕਰ।

## ਸਲਾਹ ਸਤਿਗੁਰਾਂ ਦੀ

ਕਾਂਗਰਸੀ ਸਰਕਾਰ ਨੇ ਪੰਜਾਂ ਘੁਮਾਵਾਂ ਵਾਲੇ ਮਾਲਕ. ਤੋਂ ਲੈ ਵੱਡੇ ਤੱਕ ਕਾਟ ਲਾਈ ਦਰਜੇ ਵਾਰ। ਸਤਿਗੁਰੂ ਜੀ ਨੇ ਸਰਕਾਰੀ ਕਰਮਚਾਰੀਆਂ ਨੂੰ ਕਿਹਾ ਤੁਸੀਂ ਇਹ ਕਰਕੇ ਸਭ ਦੁਸ਼ਮਣ ਕਰ ਲਏ ਜੇ। ਮੁਲਕ ਦੀ ਆਜ਼ਾਦੀ ਦੀ ਰਾਖੀ ਹਿਤੋਂ ਤਾਂ ਭਾਂਵੇਂ ਤੁਹਾਡਾ ਸਾਥ ਦੇਣ ਪਰ ਤੁਸਾਂ ਸਨੇਹ ਕਿਸੇ ਨਾਲ ਨਹੀਂ ਵਰਤਿਆ, ਏਸ ਲਈ ਰਈਅਤ ਸੁਖੀ ਖੁਸ਼ੀ ਨਹੀਂ ਤੁਹਾਡੇ ਤੇ ਰਹੀ। ਜਿਵੇਂ ਗਾਂਧੀ ਜੀ ਕਹਿੰਦੇ ਸੀ ਹੁਣ ਇਹ ਨਾਂ (ਕਾਂਗਰਸ) ਬਦਲ ਦਿਓ। ਕਿਉਂਕਿ ਇਹ ਅੰਗਰੇਜ਼ੀ ਨਾਮ ਹੈ। ਕੰਮ ਭੀ ਸਾਰੇ ਅੰਗਰੇਜ਼ੀ ਤਰਜ਼ ਦੇ ਤੁਸਾਂ ਅਰੰਭੇ ਨੇ। ਜਾਪਦੈ ਉਹ ਤਰਜ਼ ਰੱਖ ਵਰਤੋਗੇ ਇਹ ਚੰਗੀ ਗੱਲ ਨਹੀਂ। ਸੁਣ ਸਾਰੇ ਚੁੱਪ ਕਰ ਰਹਿੰਦੇ। ਬਲੈਕ ਹੁੰਦੀ ਏਹਨੀਂ ਦਿਨੀ ਹੱਦਾਂ ਨੇੜੇ ਬੜੀ ਪਰ ਇੰਤਜ਼ਾਮ ਕੋਈ ਕਰਦਾ ਈ ਨਾ ਹਾਕਮ।

## ਹੋਲੇ ਪਿਛੋਂ ਦੌਰਾ

ਹੋਲੇ ਤੇ ਸੰਗਤ ਦੀ ਅਰਜ਼ ਮਾਫਕ ਦਿਨ ਗਿਣ ਮਿਥ ਸਤਿਗੁਰੂ ਜੀ ਦੌਰਾ ਸ਼ੁਰੂ ਕੀਤਾ, ਦਿੱਲੀ ਤੋਂ ਹੋ, ਸਾਥ ਛੋਟੇ ਬਾਬਾ ਬੀਰ ਸਿੰਘ ਜੀ, ਰਾਗੀ ਦਰਸ਼ਨ ਸੰਘ, ਖਜ਼ਾਨ ਸਿੰਘ ਜੀ ਤੇ ਸੰਤ ਅਤਰ ਸਿੰਘ ਜੀ, ਪੰਡਤ ਗੋਪਾਲ ਸਿੰਘ ਜੀ, ਸੰਤ ਗਿਆਨਾ ਸਿੰਘ ਜੀ ਤੇ ਹਜ਼ੂਰੀ ਸੇਵਕ ਭੀ ਲੈ। ਮੈਂ ਸੰਤ ਰਤਨ ਸਿੰਘ ਜੀ ਤੋਂ ਪੁੱਛ ਇਹ ਨਗਰ ਤੇ ਸਿੱਖਾਂ ਦੇ ਨਾਮ ਜੋ ਮਿਲ ਸਕੇ ਹਨ, ਲਿਖਦਾਂ ਹਾਂ। ਚੇਤਰ ਹਿੰਮਤ ਪੁਰੇ ਮੋਹਣ ਸਿੰਘ ਬਸੰਤ ਸਿੰਘ ਵਲ ਦਰਸ਼ਨ ਦਿੱਤੇ (ਬਸੰਤ ਸਿੰਘ ਹਿੰਮਤ ਪੁਰੇ ਦੇ ਭਾਈ ਸਨ) ੯ ਚੇਤਰ (੨੦੦੬ ਬਿ:) ਬਿਲਾਸ ਪੁਰ ਸੰਤਾ ਸਿੰਘ, ਕਪੂਰ ਸਿੰਘ ਵਲ, ੧੦ ਨੂੰ ਬਰਨਾਲੇ ਗੱਜਣ ਸਿੰਘ ਮੋਤਾ ਸਿੰਘ ਤੇ ਵੈਦ ਸੰਤ ਰਾਮ ਖੁੱਡੀ ਵਾਲੇ ਵਲ, ੧੧ ਫਰਵਾਹੀ ਭਗਤ ਸਿੰਘ ਵਲ, ੧੨ ਭੈਣੀ ਵਰਿਆਮ ਸਿੰਘ ਮੋਹਰ ਸਿੰਘ ਵਲ, ੧੩ ਭੱਮਾ ਵੱਦੀ ਜਿਉਣ ਸਿੰਘ ਵੱਲ, ੧੪ ਭਿੰਡਰੀਂ, ੧੫ ਭੱਟੀ ਵਾਲੇ ਮੁਕੰਦ ਸਿੰਘ ਨੰਬਰਦਾਰ ਵਲੋਂ ਹੋ ਸਤਿਗੁਰੂ ਜੀ ਦਿੱਲੀ ਚਲੇ ਗਏ। ਦੌਰਾ ਵੱਟੜੀ ਆਣੇ ਗਿਆ, ੧੬ ਦਿੜ੍ਹਬਾਂ ਖੇਤਲੇ, ੧੭-੧੮ ਛਾੜ ਚੰਨਣ ਸਿੰਘ ਵਲ, ੧੯ ਫਲੇੜੇ ਪ੍ਰੀਤਮ ਸਿੰਘ ਵਲ, ਦਰਸ਼ਨ ਸਤਿਗੁਰੂ ਜੀ ਦਿੱਤੇ, ਦਿੜ੍ਹਬੀ, ਖੇਤਲੇ, ਛਾੜ, ਫਲੇੜੇ, ਸਤਿਗੁਰੂ ਜੀ ਪਹਿਲੀ ਵਾਰ ਹੀ ਦਰਸ਼ਨ ਦਿੱਤੇ, ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਤੋਂ ਬਾਅਦ। ਸਤਿਗੁਰੂ ਜੀ ਸੰਗਤ ਸਮੇਤ ਕੀਰਤਨ ਦੋ ਵੇਲੇ ਦਾ ਤੇ ਘੰਟਾ ਨਾਮ ਸਿਮਰਨ ਜਿੱਥੇ ਵਿਸਰਾਮ ਹੁੰਦਾ, ਕਰਦੇ। ਜੀਵਨ ਨਗਰ ਆ ਸਤਿਗੁਰੂ ਜੀ ਇਨ੍ਹਾਂ ਸਿੱਖਾਂ ਦੀ ਧਰਮ ਦੀ ਕਿਰਤ ਤੇ ਸੇਵਾ ਦੀ ਬਹੁਤ ਸਿਫਤ ਕੀਤੀ। ਸਭ ਸੰਗਤ ਮਿਲ ਹੀ ਮੇਲੇ ਸੇਵਾ ਸਭ ਨਗਰੀਂ ਕਰਦੀ।

## *ਜੀਵਨ ਨਗਰ ਕਿਉਂ ?*

ਸ੍ਰੀ ਜੀਵਨ ਨਗਰ ਨਾਮ ਰੱਖਣ ਸਮੇਂ ਸਤਿਗੁਰੂ ਜੀ ਬਚਨ ਕੀਤਾ ਸੀ ਮਾਤਾ ਜਿਉਣ ਕੌਰ ਜੀ ਤਰ੍ਹਾਂ ਲੰਗਰ ਚੱਲੇ ਇਥੇ ਮੈਂ ਇਹ ਖਿਆਲ ਮਨ ਵਿਚ ਵਸਾ ਕੇ ਮਾਤਾ ਜੀ ਯਾਦ ਆਉਂਦੇ ਰਹਿਣ ਇਹ ਨਾਮ ਰੱਖਿਆ ਹੈ ਕਿ ਹੱਥ ਆਉਂਦੇ ਕਿਸੇ ਸਵਾਲੀ ਨੂੰ ਖਾਲੀ ਨਾ ਕਦੇ ਮੋੜਾਂ।

## *ਸੱਚਾ ਮਾਪਾ ਸਤਿਗੁਰੂ*

ਇਕ ਬੀਬੀ ਆਈ ਤੇ ਕਿਹਾ ਕਿ ਅਸਾਂ ਦੋ ਮੁਰੱਬੇ ਇੱਥੇ ਲਏ ਹਨ, ਪਿਛਲੀ ਮਾਲਕੀ ਵੇਚ। ਪਰ ਥੁੜ ਕੇ ਫਿਰਨ ਕਰ ਬਹੁਤ ਤੰਗੀ ਪਾਈ ਹੈ। ਮਾਪਿਆਂ ਕਿਹਾ ਹੈ ਤੂੰ ਹੁਣ ਸਤਿਗੁਰੂ ਜੀ ਅੱਗੇ ਅਰਜ਼ ਕਰ। ਅਸੀਂ ਏਨੀ ਜੋਗੇ ਹੀ ਸਾਂ। ਹੁਣ ਤੇਰੇ ਉਹ ਮਾਪੇ ਹਨ। ਆਪ ਕਪੜਾ ਰਾਸ਼ਨ ਦੇਵੋ। ਜਦੋਂ ਰਾਸ ਸਾਡੇ ਕੋਲ ਹੋਵੇਗੀ, ਆਪ ਦਾ ਖਾਧਾ ਵਾਪਸ ਕਰ ਦਿਆਂਗੇ। ਪਤੀ ਜੀ ਇਹ ਬਿਰਥਾ ਕਹਿਣੋ ਝਕਦੇ ਹਨ। ਸਤਿਗੁਰੂ ਜੀ ਬੜੇ ਸਹਿਜ ਤੇ ਪ੍ਰੇਮ ਨਾਲ ਉੱਤਰ ਦਿੱਤਾ, ਬੀਬੀ ਮੈਂ ਤੇਰੇ ਮਾਪਿਆਂ ਨੂੰ ਪਤੀ ਨੂੰ ਤੈਨੂੰ ਸਭ ਨੂੰ ਜਾਣਦਾ ਹਾਂ। ਜੋ ਉਹਨਾਂ ਕਿਹਾ ਹੈ, ਹੁਣ ਤੇਰੇ ਉਹ ਮਾਪੇ ਹਨ। ਤਾਂ ਮੈਂ ਉਹਨਾਂ ਮਾਪਿਆਂ ਵਿਚੋਂ ਨਹੀਂ ਕਿ ਦੇ ਕੇ ਧੀ ਨੂੰ ਵਾਪਸ ਲਵਾਂ। ਜੇ ਲੈ ਕੇ ਵਾਪਸ ਦੇਣਾ ਹੈ ਤਾਂ ਉਹਨਾਂ ਜਨਮ ਦੇਣ ਵਾਲਿਆਂ ਮਾਪਿਆਂ ਤੋਂ ਹੀ ਜਾ ਲੈ। ਜੇ ਵਾਪਸ ਨਹੀਉਂ ਦੇਣ ਦੀ ਗਲ ਕਰਨੀ ਤਾਂ ਤੂੰ ਜਿਵੇਂ ਕਵ੍ਹੇਂ । ਉਸ ਬੀਬੀ ਕਿਹਾ ਜਿਵੇਂ ਆਪ ਦੀ ਰਜ਼ਾ ਤਿਵੇਂ ਰਾਜ਼ੀ ਹਾਂ। ਸਤਿਗੁਰੂ ਜੀ ਕਪੜਾ ਤੇ ਦਾਣੇ ਜਿੰਨੇ ਉਸ ਬੀਬੀ ਨੇ ਕਹੇ ਉਸੇ ਵੇਲੇ ਦਿਵਾਏ ਤੇ ਕਿਹਾ ਫੇਰ ਜਦੋਂ ਤੈਨੂੰ ਲੋੜ ਹੋਵੇ ਕਿਸੇ ਵਸਤ ਰਸਤ ਦੀ, ਮੈਨੂੰ ਨਾ ਪੁੱਛੀਂ ਤੇ ਆ ਕੇ ਲੈ ਜਾਈਂ ਕਰੀਂ। ਸਤਿਗੁਰੂ ਜੀ ਦਾਣੇ ਤੇ ਕਪੜੇ ਦੇਣ ਵਾਲੇ ਮੁਖਤਿਆਰਾਂ ਫੌਜਾ ਸਿੰਘ ਤੇ ਬਲਵੰਤ ਸਿੰਘ ਨੂੰ ਕਿਹਾ ਕਿ ਇਸ ਬੀਬੀ ਨੂੰ ਜੋ ਇਹ ਮੰਗੇ ਸਦਾ ਦੇ ਤੋਰਨਾ। ਮੈਂ ਇਹ ਸਭ ਬਚਨ ਸੁਣੇ ਤੇ ਮੇਰੇ ਮੂਹੋਂ ਉਸੇ ਵੇਲੇ ***"ਦਾਤਿ ਕਰੈ ਨਹੀ ਪਛੋਤਾਵੈ, ਏਕਾ ਬਖਸ ਫਿਰਿ ਬਹੁਰਿ ਨਾ ਬੁਲਾਵੈ"*** ਤੁਕਾਂ ਨਿਕਲੀਆਂ ਤੇ ਜਾਣਿਆ ***"ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ"*** ਸਤਿ ਹੀ ਹੈ।

## *ਦਰਗਾਹੀਂ ਬਿਲਟੀ*

ਸਤਿਗੁਰੂ ਜੀ ਵੈਸਾਖੀ ਤੇ ਸ੍ਰੀ ਅੰਮ੍ਰਿਤਸਰ ਦਰਸ਼ਨ ਦਿੱਤੇ। ਬਹੁਤ ਚਿਰੀਂ ਵਿਛੁਨੀਆਂ ਰੂਹਾਂ ਮਿਲੀਆਂ। ਦਰਸ਼ਨ ਮੇਲੇ ਦੀਵਾਨ ਹੋਏ। ਵਿਖਿਆਨ ਹੋਏ ਤੇ ਕੁਝ ਜੋੜਿਆਂ ਦੇ ਅਨੰਦ

ਵੀ ਹੋਏ। ਮਸਤਾਨੇ ਦਸੌਂਧਾ ਸਿੰਘ ਜੀ ਖਿਆਲੇ ਵਾਲਿਆਂ ਸਤਿਗੁਰੂ ਜੀ ਨੂੰ ਕਿਹਾ, ਆਪ ਦੀ ਬਿਲਟੀ ਆਈ ਹੈ, ਛੁਡਾਵੋ। ਸਤਿਗੁਰੂ ਜੀ ਕਿਹਾ, ਸਤਿ ਬਚਨ। ਆਪ ਹੁਕਮ ਕਰੋ ਕੀ ਆਇਆ ਹੈ। ਸੰਤ ਜੀ ਕਿਹਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪੰਜ ਸੌ ਅਖੰਡ ਪਾਠ ਸੁਹੇਵੇ ਸਾਹਿਬ ਕਰਾਵੋ। ਤਾਂ ਸਤਿਗੁਰੂ ਜੀ ਕਿਹਾ ਜਦ ਮੈਂ ਸਤਿ ਬਚਨ ਕਰ ਲਿਆ ਹੈ, ਤੁਸੀਂ ਹੁਣ ਆਪਣਾ ਪਾਸਾ ਸਾਧੋ ਤੇ ਸਾਧਾਂ ਨੂੰ ਸਾਥ ਲੈ ਕੇ ਉਥੇ ਪੁੱਜਣ ਦਾ ਪ੍ਰੋਗਰਾਮ ਬਣਾਓ। ਭਾਈ ਵਜ਼ੀਰ ਸਿੰਘ ਜੀ ਨੂੰ ਕਿਹਾ ਤੁਸੀ ਸੰਤ ਗਿਆਨ ਸਿੰਘ ਜੀ ਤੇ ਮਹੰਤ ਅਤਰ ਸਿੰਘ ਜੀ ਨੂੰ ਕਵ੍ਹੋ , ਸਭ ਅਖੰਡ ਪਾਠ ਯੋਗ ਵਸਤਾਂ, ਹਵਨ ਦੀ ਸਾਮਗਰੀ ਖਰੀਦ ਕੇ ਜੀਵਨ ਨਗਰ ਪੁਚਾਣ ਤੇ ਅਸੀਂ ਕੁਝ ਦਿਨ ਸਾਧਾਂ ਦੀਆਂ ਅਰਜ਼ਾਂ ਆਈਆਂ ਦਾ ਦੌਰਾ ਕਰਕੇ ਜੀਵਨ ਨਗਰ ਆਵਾਂਗੇ।

## *ਦੌਰਾ ਜ਼ਿਲਾ ਅੰਮ੍ਰਿਤਸਰ*

ਸਤਿਗੁਰੂ ਜੀ ਪਹਿਲਾ ਦੌਰੇ ਦਾ ਲੰਗਰ ਭੋਏਵਾਲੀ ਸੰਤ ਹਰਨਾਮ ਸਿੰਘ ਜੀ ਵੱਲ ਕੀਤਾ। ਰਾਤ ਰੰਗਾ ਸਿੰਘ ਜੀ ਅਮਰੀਕ ਸਿੰਘ ਜੀ ਵੱਲ ਚੁਗਾਂਵੇਂ ਜਾ ਰਹੇ। ਅਗਲੇ ਰੋਜ਼ ਮੁਹਾਵੇ ਮੰਗਲ ਸਿੰਘ ਜੀ ਵੱਲ ਅਖੰਡ ਪਾਠ ਤੇ ਦਰਸ਼ਨ ਦਿਤੇ। ਜਲੰਧਰ ਲੁਧਿਆਣਿਉਂ ਹੋਕੇ ਅਗਲੀ ਰਾਤ ਕਰਨਾਲ ਸ. ਅਨੂਪ ਸਿੰਘ ਜੀ ਵੱਲ ਜਾ ਰਹੇ। ਅਗਲੇ ਦਿਨ ਦਿੱਲੀ ਘੋੜੇ ਰੇਸਾਂ ਯੋਗ ਰੱਖੇ ਜਾ ਦੇਖੇ। ਤੇ ਸੇਵਕਾਂ ਨੂੰ ਦਰਸ਼ਨ ਦਿੱਤੇ ਤੇ ਓਥੇ ਹੀ ਸਤਿਗੁਰੂ ਜੀ ਪਾਸ ਬਰਿਸਟਰ ਭਗਵਾਨ ਸਿੰਘ ਪੁਸ਼ਕਰ ਰਾਜ ਤੀਰਥ ਦਾ ਵਾਸੀ ਆਇਆ। ਚਰਨੀ ਲੱਗਾ ਤੇ ਉਸਨੇ ਭਜਨ ਲੈਣ ਦੀ ਅਰਜ਼ ਕੀਤੀ ਤੇ ਸਤਿਗੁਰੂ ਜੀ ਨੇ ਪਾਸ ਬੈਠੇ ਇਕ ਸਾਧੂ ਨੂੰ ਹੁਕਮ ਕਰ ਦਵਾ ਦਿੱਤਾ। ਤਾਂ ਭਗਵਾਨ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੇਣ ਦੀ ਮੰਗ ਕੀਤੀ ਤਾਂ ਇਕ ਫੋਟੋ ਸਤਿਗੁਰੂ ਰਾਮ ਸਿੰਘ ਜੀ ਦੀ ਦੇ ਕਿਹਾ ਚਿੱਤ ਵੱਲ ਇਸ ਮੂਰਤੀ ਦਾ ਧਿਆਨ ਧਰ ਸ਼ੁੱਧ ਕਿਰਤ ਦਾ ਅੰਨ ਛਕਣਾ ਤੇ ਮਨ ਸ਼ੁੱਧ ਰੱਖ, ਪਿੱਛਾ ਰਾਤ ਇਸ਼ਨਾਨ ਕਰ ਚਾਰ ਅੱਖਰਾ ਜਾਪ ਕਰ ਤੇ ਅਰਦਾਸਾ ਕਰਨਾ ਬਖਸ਼ਸ਼ ਹੋਵੇ। ਤਾਂ ਉਸ ਕਿਹਾ ਇਹ ਜਤਨ ਕੀਤਿਆਂ ਮੈਨੂੰ ਦਰਸ਼ਨ ਜ਼ਰੂਰ ਹੋ ਜਾਣਗੇ ? ਤਾਂ ਸਤਿਗੁਰੂ ਜੀ ਕਿਹਾ ***"ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ। ਪ੍ਰਗਟ ਭਏ ਆਪਹਿ ਗੋਬਿੰਦ ਨਾਨਕ ਸੰਤ ਮਤਾਂਤ,"*** ਇਹ ਗੁਰਬਾਣੀ ਦੇ ਸ਼ੁਧ ਵਾਕ ਉਨ੍ਹਾਂ ਕਮਾ ਅਜ਼ਮਾਏ ਹੋਏ ਲਿਖੇ ਹਨ ਤੇ ਮੈਨੂੰ ਇਨ੍ਹਾਂ ਤੇ ਪੂਰਾ ਵਿਸ਼ਵਾਸ਼ ਹੈ। ਜਿਸ ਨੂੰ ਪਰਤੀਤ ਨਾ ਹੋਵੇ ਮੈਂ ਉਸਦੀ ਕੁਝ ਕਹਿ ਨਹੀ ਸਕਦਾ। ਇਹ ਸੁਣ ਸਤ ਬਚਨ ਕਰ ਮੱਥਾ ਟੇਕ ਚਲਾ ਗਿਆ। ਪੁਸ਼ਕਰ ਰਾਜ ਇਕ ਅਸਥਾਨ ਹੈ,ਜੀਹਦੇ ਨੇੜੇ ਕੁਝ ਚਿਰ ਫਰੀਦ ਜੀ ਬੰਦਗੀ ਚਿਲਾ ਕੱਢਿਆ ਸੀ।

ਸਤਿਗੁਰੂ ਜੀ ਨੇ ਘੋੜਿਆਂ ਵਾਲਿਆਂ ਨੂੰ ਹੁਕਮ ਕੀਤਾ ਹਲਚਲ ਦਾ ਸਮਾਂ ਹੈ, ਆਪ

ਸਭ ਘੋੜੇ ਸ੍ਰੀ ਜੀਵਨ ਨਗਰ ਲੈ ਚਲੋ। ਤੇ ਅਸਾਂ ਹੁਣ ਛੇਤੀ ਹੀ ਸੁਹੇਵੇ ਸਾਹਿਬ ਪੰਜ ਸੌ ਅਖੰਡ ਪਾਠ ਆਦਿ ਬਾਣੀ ਦਾ ਜਾ ਕਰਨਾ ਹੈ।

## *ਸੰਤ ਆਲਾ ਸਿੰਘ ਜੀ ਨੂੰ ਮਾਣ*

ਸਤਿਗੁਰੂ ਜੀ ਰਾਤ ਸਰਸੇ ਸ. ਤੇਜਾ ਸਿੰਘ ਜੀ ਵੱਲ ਰਹੇ। ਸਵੇਰੇ ਹੀ ਜੀਵਨ ਨਗਰ ਆਏ। ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ ਸੂਬਾ ਵਰਿਆਮ ਸਿੰਘ ਜੀ ਜਗਮਲੇਰਿਓਂ ਟੁਰੇ ਸਮੇਤ ਕੁਝ ਸਾਧਾਂ ਦੇ ਸਤਿਗੁਰੂ ਜੀ ਵੱਲ ਤੇ ਸਤਿਗੁਰੂ ਜੀ ਕਾਰ ਤੇ ਸੰਤਾਂ ਵਲ ਟੁਰੇ। ਜਿਵੇਂ ਸਵੇਰੇ ਸੰਤ ਜੀ ਸਤਿਗੁਰੂ ਆਏ ਸੁਣੇ ਟੁਰੇ ਸੀ ਤਿਵੇਂ ਹੀ ਰਾਹੇ ਸੁਣਿਆ ਸਿੱਖ ਤੋਂ ਕਿ ਸਤਿਗੁਰੂ ਜੀ ਜਗਮਲੇਰੇ ਆਪ ਜੀ ਦੇ ਡੇਰੇ ਗਏ ਹਨ। ਸੰਤ ਜੀ ਪਿੱਛੇ ਨੂੰ ਪਰਤੇ। ਸਤਿਗੁਰੂ ਜੀ ਅੱਗੋਂ ਮਿਲੇ ਤੇ ਕਾਰ ਤੇ ਬਿਠਾ ਸੰਤ ਜੀ ਨੂੰ ਜੀਵਨ ਨਗਰ ਲੈ ਆਏ। ਏਸੇ ਤਰ੍ਹਾਂ ਕਈ ਵਾਰ ਚਕਵੇ ਚਕਵੀ ਵਾਂਙੂੰ ਦੁਵੱਲੀ ਤਾਂਘ ਦਾ ਟੁਰਨਾ ਤੇ ਮਿਲਣਾ ਹੁੰਦਾ ਸੀ ਸੰਤ ਜੀ, ਸੂਬਾ ਜੀ ਤੇ ਸਤਿਗੁਰੂ ਜੀ ਦਾ।

## *ਪੰਜ ਸੌ ਅਖੰਡ ਪਾਠਾਂ ਦੀ ਤਿਆਰੀ*

ਸਤਿਗੁਰੂ ਜੀ ਨੇ ਦਸਿਆ ਕਿ ਮਸਤਾਨੇ ਦਸੌਂਧਾ ਸਿੰਘ ਅੰਮ੍ਰਿਤਸਰ ਕਿਹਾ ਸੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਪੰਜ ਸੌ ਅਖੰਡ ਪਾਠ ਸੁਹੇਵੇ ਸਾਹਿਬ ਕਰਾਵੋ ਤੇ ਮੈਂ ਸਤਿ ਬਚਨ ਕਹਿ ਸੰਤ ਗਿਆਨ ਸਿੰਘ ਤੇ ਮਹੰਤ ਅਤਰ ਸਿੰਘ ਜੀ ਨੂੰ ਬਦਾਮ, ਗਿਰੀ, ਖੰਡ, ਹਵਨ ਸਾਮਗਰੀ ਆਦਿ ਪਾਠਾਂ ਯੋਗ ਲੈ ਜੀਵਨ ਨਗਰ ਭੇਜੋ, ਕਹਿ ਆਇਆ ਹਾਂ। ਤੇ ਦਿੱਲੀ ਘੋੜਿਆਂ ਵਾਲਿਆਂ ਨੂੰ ਕਹਿ ਆਇਆ ਹਾਂ ਜੀਵਨ ਨਗਰ ਹੀ ਲੈ ਆਓ, ਹਲਚਲ ਦਾ ਵਕਤ ਹੈ, ਮੇਰਾ ਕਈ ਪਾਸੀਂ ਖਿਆਲ ਨਾ ਰਹੇ।

ਸੰਤ ਆਲਾ ਸਿੰਘ ਜੀ ਅਰਜ਼ ਕੀਤੀ ਮਸਤਾਨਿਆਂ ਦੇ ਵਾਕ ਮਿਸ ਜਿਹੀ ਵਾਲੇ ਹੁੰਦੇ ਹਨ। ਸਤਿਗੁਰੂ ਜੀ ਉੱਤਰ ਦਿੱਤਾ, ਫਰਿਹਾਦ ਨੂੰ ਸੁਨੇਹਾ ਹੀ ਮਿਲਿਆ ਸੀ। ਕਿਹੜਾ ਸ਼ੀਰੀਂ ਆਪ ਉਸ ਨੂੰ ਕਿਹਾ ਸੀ। ਪਹਾੜਾਂ ਵਿਚੋਂ ਨਹਿਰ ਪੁੱਟਕੇ ਜਾ ਲਿਆਇਆ। ਮੈਂ ਜਾਣਦਾ ਹਾਂ ਤੁਸਾਂ ਉਹ ਟਿੱਬੇ ਤੇ ਗਰਦੇ ਵੇਖੇ ਹੋਏ ਹਨ ਸੁਹੇਵੇ ਸਾਹਿਬ ਦੇ। ਮੈਂ ਵੀ ਤੁਹਾਡੇ ਨਾਲ ਹੀ ਸਾਂ ਸਤੱਤਰ ਬਿਕਰਮੀ ਵਿਚ ਮਾਤਾ ਜੀ ਦੇ ਪਾਠ ਕਰਾਣ ਵੇਲੇ। ਫਰਿਹਾਦ ਤੇ ਕੱਲਾ ਹੀ ਕਾਮਯਾਬ ਹੋ ਗਿਆ ਸੀ। ਮੈਂ ਤੁਹਾਡੇ ਏਤਨੀ ਸੰਗਤ ਦੇ ਸਾਥ ਹੁੰਦਿਆਂ ਕਿਉਂ ਨਾ ੫੦੦ ਪਾਠ ਪੂਰਾ ਕਰ ਸਕਾਂਗਾ। ਤੁਸੀ ਸਗੋਂ ਹੌਸਲਾ ਦਿਉ। ਭਾਂਵੇਂ ਸੁਨੇਹਾ ਸ਼ੀਰੀਂ ਦਾ ਨਾ ਨਿਕਲਿਆ ਤੇ ਬਾਅਦ ਵੀ ਲੋਕਾਂ ਫਰਿਹਾਦ ਨਾਲ ਧੋਖਾ ਕੀਤਾ ਸੀ। ਨਾ ਹੀ ਜੀਊਂਦੇ ਨੂੰ ਸ਼ੀਰੀਂ ਮਿਲ

ਸਕੀ ਸੀ ਪਰ ਸ਼ੀਰੀਂ ਨੂੰ ਖਿੱਚ ਤਾਂ ਹੋ ਗਈ ਸੀ। ਪ੍ਰੇਮੀਆਂ ਵਿਚੋਂ ਨਾਮ ਫਰਿਹਾਦ ਦਾ ਅੱਜ ਸ਼ਾਇਰ ਤੇ ਲਿਖਾਰੀ ਤੇ ਸਾਰੀ ਦੁਨੀਆਂ ਲੈਂਦੀ ਏ, ਭਾਵੇਂ ਉਹ ਇਲਾਕਾ ਬੜਾ ਵੀਰਾਨ ਹੈ। ਪਰ ਪਹਾੜ ਕੱਟਣ ਤੋਂ ਸੌਖਾ ਹੈ। ਤੁਸੀਂ ਨਾਮ ਦੇਵ ਵਾਂਗੂੰ ***"ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ"*** ਹੀ ਸਮਝੋ। ਉਸ ਭੀ ਤਾਂ ਵਛੇਰਾ ਮੋਢੇ ਤੇ ਚੁੱਕ ਹੀ ਲਿਆ ਸੀ। ਮੁਗਲ ਸਰੂਪ ਮਹਾਰਾਜ ਨੂੰ ਜਾਣਦਿਆਂ ਹੋਇਆਂ ਭੀ। ਸੰਤ ਜੀ ਸਤਿ ਬਚਨ ਕੀਤਾ ਤੇ ਹੋਰ ਬਿਰਧ ਸਾਧਾਂ ਦੇ ਬਚਨ ਹੋਣ ਲੱਗੇ।

ਸਤਿਗੁਰਾਂ ਬਚਨ ਕੀਤਾ ਉਹਨਾਂ ਮਹਾਂ ਪੁਰਖਾਂ ਦੇ ਬਚਨ ਕੀਤਿਆਂ ਨਾਮ ਚਿੱਤ ਆਉਂਦੈ ਤੇ ਰਸ ਆਉਂਦੈ। ਜੋ ਉਹਨਾਂ ਨੂੰ ਨਾਮ ਦੀ ਕਮਾਈ ਦਾ ਰਸ ਸੀ ਸੋ ਹੀ ਜਾਣਦੇ ਸਨ। ਪਰ ਜਾਪਦੈ ਜਿਹੜੇ ਬਚਨ ਕੀਤਿਆਂ ਰਸ ਆਉਂਦੈ ਉਹ ਕਮਾਈ ਕੀਤਿਆਂ ਤਾਂ ਹਿਸਾਬੋਂ ਬਾਹਰ ਸੁਆਦ ਹੋਵੇਗਾ। ਪਰ ਹੁਣ ਅਸੀਂ ਉਹ ਵਾਦੀ ਤਾਂ ਛੱਡ ਗਏ ਹਾਂ, ਐਵੇਂ ਯਾਦ ਜਿਹੀ ਹੀ ਆਉਂਦੀ ਹੈ, ਇਹ ਭੀ ਜੇ ਆਉਂਦੀ ਰਹੇ, ਕੀ ਜਾਣੀਏ ਅੱਗੋਂ ਇਤਨੀ ਵੀ ਨਾ ਰਹੇ, ਕਹਿ ਚੁਪ ਕਰਾਏ। ਪਲ ਭਰ ਬਾਅਦ ਬੋਲੇ ਮੇਰੇ ਜਿਹੇ ਕੋਲ ਬੈਠਿਆਂ ਨੂੰ ਕਿਹੋ ਨੇ ਕਰੋ ਭਈ ਹਿਸਾਬ ਸੁਹੇਵੇ ਸਾਹਿਬ ਖਰਚ ਹੋਣ ਦਾ। ਕਿੰਨਾ ਘਿਉ ਕਿੰਨਾ ਆਟਾ, ਦਾਲਾਂ, ਮਸਾਲੇ, ਸਮਗਰੀ ਆਦਿ ਲੱਗੇਗਾ। ਲਿਖਣ ਵਾਲੇ ਤਾਂ ਸਤਿ ਬਚਨ ਕਹਿ ਕਾਗਤ ਕਲਮ ਲੈ ਹਿਸਾਬ ਕਰਦੇ ਰਹੇ ਪਰ ਸਤਿਗੁਰੂ ਜੀ ਸਭ ਤੋਂ ਪਹਿਲਾਂ ਆਪਣੇ ਤਰੀਕੇ ਨਾਲ ਹਿਸਾਬ ਕਰ ਦੱਸਿਆ ਤੇ ਕਹਿੰਦੇ ਭਾਈ ਮੈਂ ਕੋਈ ਪੜ੍ਹਿਆ ਹੋਇਆ ਤੇ ਨਹੀਂ ਕਿ ਕਾਗਤਾਂ ਤੇ ਹਿਸਾਬ ਕਰਾਂ। ਉਹਨਾਂ ਦੇ ਸਾਹਵੇਂ ਹਿਸਾਬ ਛੇਤੀ ਕਰ ਦੱਸਣਾ ਤੇ ਕਿਤੇ ਰਿਹਾ ਕੂਣਾ ਭੀ ਮੇਰੇ ਜਿਹਾਂ ਨੂੰ ਕਠਨ ਹੁੰਦਾ ਸੀ। ਸਿਰਫ ਹਾਂ ਜੀ ਤੇ ਸਤਿ ਬਚਨ ਹੀ ਸੌਖਾ ਸੀ।

## *ਗੱਲ ਦਇਆ ਸਿੰਘ ਮਦਾਰ ਦੀ*

ਸੰਤ ਆਲਾ ਸਿੰਘ ਜੀ ਦੇ ਨਾਲ ਦਇਆ ਸਿੰਘ ਭੀ ਮਦਾਰ ਦਾ ਇਸ ਦਿਨ ਆਇਆ ਸੀ। ਸਤਿਗੁਰੂ ਜੀ ਉਸ ਨੂੰ ਦੇਖ ਕੇ ਕਹਿਆ ਤੂੰ ਸੰਤਾਂ ਨਾਲ ਅਜ ਕਿਵੇਂ ਆ ਗਿਆ ਏਂ। ਮੇਰੇ ਕੋਲ ਸ਼ਕਾਇਤ ਆਈ ਹੈ ਤੂੰ ਮਾੜੇ ਲੋਕਾਂ ਦੀ ਸੰਗਤ ਕਰਦਾ ਹੈਂ। ਸੰਤ ਜੀ ਕਿਹਾ, ਇਸਦੀ ਮਾਤਾ ਹਰਨਾਮ ਕੌਰ ਖਾਰੇ ਦੇ ਸੂਧੇ ਸਾਧਾਂ ਦੀ ਭੈਣ ਦੇ ਪੇਟੋਂ ਹੋਣ ਕਰ ਕਦੇ ਉਹ ਭੀ ਝਾਤੀ ਪੌਂਦੀ ਸੂ। ਸਤਿਗੁਰੂ ਜੀ ਕਿਹਾ, ਠੀਕ ਮਾਤਾ ਦਾ ਹਿੱਸਾ ਬਹੁਤਾ ਸੰਤਾਨ ਵਿਚ ਹੁੰਦੈ। ਤਾਂਹੀਉਂ ਹੀ ਇਹਨੂੰ ਅਜੇ ਏਧਰ ਦੀ ਝਾਤ ਪੈਂਦੀ ਏ, ਨਹੀਂ ਤੇ ਮੰਦੀ ਸੰਗਤ ਵਿਚ ਪਿਆਂ ਕਿੱਥੋਂ ਸਤਿਸੰਗਤ ਦੀ ਸੋਝੀ ਰਹਿੰਦੀ ਏ। ਤੇ ਕਿਹਾ ਮੈਂ ਜਾਣਦਾ ਹਾਂ ਉਹ ਬੀਬੀ ਸੰਤ ਮਿਸ਼ਰਾ ਸਿੰਘ ਮਦਾਰ ਵਾਲਿਆਂ ਦੀ ਡੰਗੋਰੀ ਫੜ ਸੰਗਤ ਵਿਚ ਆਉਂਦੀ ਹੁੰਦੀ ਸੀ ਤੇ ਉਸ ਨੇ ਉਸ ਨੇਤਰਹੀਣ ਮਹਾਂ ਪੁਰਖ ਦੀ ਸੇਵਾ ਕੀਤੀ ਸੀ। ਹੁਣ ਇਹ ਦਇਆ ਸਿੰਘ ਸਪੁੱਤਰ

ਹਜ਼ਾਰਾ ਸਿੰਘ ਕਰੀਵਾਲੇ ਰਹਿੰਦਾ ਹੈ।

## ਪ੍ਰਭਾਵ ਕਲਿਜੁਗ ਦਾ

ਇਤਨੇ ਨੂੰ ਇਕ ਸਿੱਖ ਆ ਦਸਿਆ ਕਿ ਜੋ ਮਸਤਾਨਾ ਗਲਾਸ ਵਜਾ ਸ਼ਬਦ ਪੜ੍ਹਦਾ ਹੈ ਜਿਸ ਨੂੰ ਸਿੱਖ ਸਾਧੂ ਜਾਣ ਮਹਾਂ ਪੁਰਖ ਕਰਕੇ ਹੀ ਬੋਲਦੇ, ਉਸਨੇ ਆਪਣੇ ਸੀਰ ਦੇ ਕਣਕ ਦੇ ਬੋਹਲ ਬੈਠੇ ਵਿਚੋਂ ਕਣਕ ਚੁਰਾ ਲਈ ਏ। ਆਪ ਹੀ ਰਾਖਾ ਸੀ ਤੇ ਕਣਕ ਫੜੀ ਭੀ ਗਈ ਹੈ, ਤੇ ਅਸਾਂ ਉਸਨੂੰ ਏਥੇ ਲਿਆਂਦੈ। ਸਤਿਗੁਰੂ ਜੀ ਕਿਹਾ, ਸਾਡੇ ਨਾਲ ਭੀ ਹੁਣ ਸੋ ਗਲ ਹੋ ਰਹੀ ਹੈ, ਜਿਵੇਂ ਸੀਤਾ ਨਾਲ ਰਾਵਣ ਦੇ ਬਾਗ ਵਿਚ ਹੁੰਦੀ ਸੀ। ਕਦੀ ਸੁਨੇਹਾ ਆਉਂਦਾ ਲਛਮਣ ਨੂੰ ਮੂਰਛਾ ਆਈ ਹੈ। ਕਦੀ ਸੁਣਦੀ ਰਾਮ ਜੀ ਨੂੰ ਨਾਗ ਫਾਸ ਪੈ ਗਈ ਏ। ਸੀਤਾ ਐਸੀਆਂ ਸੋਆਂ ਤੇ ਕੁਦਰਤ ਵਲੋਂ ਜੋ ਸ਼ਗਨ ਹੁੰਦੇ ਸੋਚਦੀ ਕਿਹੜੀ ਮੰਨਾਂ ਤੇ ਕਿਹੜੀ ਛੱਡਾਂ, ਸ਼ਗਨ ਤੇ ਖੱਬੀ ਅੱਖ ਤੇ ਖੱਬੇ ਅੰਗ ਫਰਕਣ ਆਦਿ ਚੰਗੇ ਹੁੰਦੇ ਹਨ ਕਿ ਰਾਮ ਮਿਲਾਪ ਹੋਵੇਗਾ, ਤੇ ਸੋਆਂ ਭੈੜੀਆਂ ਆਉਂਦੀਆਂ ਹਨ। ਤਿਵੇਂ ਜੋ ਸਤਿਗੁਰਾਂ ਦਾ ਬਚਨ ਹੈ ਰੂੜੀ ਵਿਚ ਵੀ ਸੱਤਾ ਨਾ ਰਹੇਗੀ, ਸੋ ਤੇ ਗਲ ਹੁਣ ਹੋ ਗਈ ਹੈ। ਸਾਧ ਚੋਰੀਆਂ ਕਰਦੇ ਹਨ, ਝੂਠ ਬੋਲਦੇ ਹਨ, ਤੇ ਮੇਰੇ ਤੇ ਬੇਵਜਾ ਗਿਲਾ ਕਰਦੇ ਹਨ, ਏਨਾਂ ਜਤਨ ਉਹਨਾਂ ਦੇ ਭਲੇ ਦਾ ਕਰਦਿਆਂ। ਹੁਣ ਤਾਂ ਹੀ ਬਚਾਅ ਹੈ ਜੇ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣ, ਨਹੀਂ ਤੇ ਮੋੜਾ ਪੈਣ ਦੀ ਕੋਈ ਉਮੈਦ ਨਹੀਂ, ਅਤੇ ਕਿਹਾ, ਸੱਦੋ ਮਹਾਂਪੁਰਖ ਨੂੰ ਤੇ ਉਸਨੂੰ ਕਹਿ ਦੇਵੋ ਤੈਨੂੰ ਕੋਈ ਡੰਨ ਝਿੜਕ ਨਹੀਂ ਮੇਰੇ ਵਲੋਂ।

ਉਹ ਮਸਤਾਨਾ ਆਇਆ ਤੇ ਸਤਿਗੁਰੂ ਜੀ ਦੇ ਚਰਨੀ ਮੱਥਾ ਟੇਕ ਹੱਥ ਜੋੜ ਖੜੋ ਗਿਆ ਤੇ ਰੋ ਪਿਆ। ਸਤਿਗੁਰੂ ਜੀ ਬਚਨ ਕੀਤਾ, ਮੈਂ ਕਹਿ ਭੇਜਿਆ ਸੀ ਤੈਨੂੰ ਕੋਈ ਡੰਨ ਝਿੜਕ ਨਹੀਂ ਮੇਰੇ ਵਲੋਂ। ਦੱਸ ਉਸ ਬੋਹਲ ਦਾ ਸੀਰੀ ਤੇ ਰਾਖਾ ਵੀ ਹੁੰਦਿਆਂ ਤੂੰ ਕਣਕ ਚੁਰਾਈ ਹੈ ਉਸੇ ਬੋਹਲ ਵਿੱਚੋਂ ? ਮਸਤਾਨੇ ਕਿਹਾ, ਜੀ ਹਾਂ, ਮੈਂ ਚੁਰਾਈ ਹੈ। ਤਾਂ ਸਤਿਗੁਰੂ ਜੀ ਪਲ ਭਰ ਚੁੱਪ ਕਰ ਕਿਹਾ, ਤੂੰ ਦੱਸ ਤੇਰੇ ਮਨ ਵਿਚੋਂ ਤਦੋਂ ਕੀ ਆਈ ਸੀ? ਤੈਨੂੰ ਕੀ ਕਿਹਾ ਸਾ ਸੂ? ਮਸਤਾਨੇ ਉੱਤਰ ਤਾਂ ਕੁਝ ਨਾ ਦਿੱਤਾ ਪਰ ਭੁੱਬਾਂ ਮਾਰ ਰੋਣ ਲੱਗ ਪਿਆ ਤੇ ਸਤਿਗੁਰੂ ਜੀ ਕਿਹਾ ਤੂੰ ਜਾਹ ਮਾਲਾ ਫੇਰ। ਤੇਰਾ ਕੋਈ ਕਸੂਰ ਨਹੀਂ, ਏਸ ਧਰਤੀ ਦਾ ਤੇ ਸਮੇਂ ਦਾ ਚੱਕਰ ਏ ਤੇ ਜਾਂ ਕਿਤੋਂ ਮੰਦਾ ਅੰਨ ਖਾਧੇ ਦਾ ਇਹ ਅਸਰ ਹੋਇਆ।

## ਕੋਹੜ ਕਿਉਂ ?

ਇੱਕ ਸਿੱਖ ਸਤਿਗੁਰੂ ਜੀ ਪਾਸ ਅਰਜ਼ ਕੀਤੀ ਸਰੀਰ ਤੇ ਕੋਹੜ ਜਿਹੇ ਵਾਂਗੂੰ ਦੀਆਂ

ਫਿਨਸੀਆਂ ਨਿਕਲ ਦੀਆਂ ਹਨ। ਦਵਾ ਜੋ ਕਰਦਾ ਹਾਂ ਚੇਹੜ (ਅਲਰਜੀ) ਈ ਹੁੰਦੀਐ, ਆਪ ਕਿਰਪਾ ਕਰੋ, ਇਹ ਰੋਗ ਹਟੇ। ਸਤਿਗੁਰੂ ਜੀ ਬਚਨ ਕੀਤਾ ਤੂੰ ਨਿਰਭੈ ਵਰਤ। ਜਿਤਨੇ ਜੋ ਦੁਖਾਏ ਨੇ ਉਹਨਾਂ ਤੋਂ ਮਾਫੀ ਮੰਗ। ਅਗੋਂ ਕੰਨਾਂ ਨੂੰ ਹੱਥ ਲਾ। ਕਿਸੇ ਦਾ ਦਿਲ, ਨਜਾਇਜ਼ ਬੇਤਰਸ ਹੋ ਨਾਂ ਦੁਖਾਵੀਂ । ਉਸ ਕਿਹਾ ਪਿਛਲੇ ਯਾਦ ਨਹੀਂ ਕਿਉਂਕਿ ਮਨ ਉਤਨਾਂ ਨਿਰਮਲ ਨਹੀਂ ਕਿ ਸ਼ੀਸ਼ੇ ਤੇ ਪਿਆ ਵਾਲ ਵੀ ਦਿੱਸੇ, ਪਰ ਅਗੋਂ ਲਈ ਕੰਨਾਂ ਨੂੰ ਹੱਥ ਲਾਂਦਾ ਹਾਂ। ਸਤਿਗੁਰੂ ਜੀ ਕਿਹਾ ***"ਪ੍ਰਭ ਬਿਸਰਤ ਐਸੇ ਦੂਖ ਲਾਗੈ"*** ਤੈਨੂੰ ਕੋਹੜ ਹੋਣ ਦੇ ਆਸਾਰ ਹਨ, ਪਰ ਜੇ ਅਗੋਂ ਹੀ ਕੰਨਾਂ ਨੂੰ ਹੱਥ ਲਾ ਰੁਕਿਆ ਰਿਹੋਂ ਤਾਂ ਇਹ ਰੋਗ ਵੀ ਰੁਕ ਜਾਏਗਾ। ਜੇ ਪਿਛਲਾ ਨਾ ਘਟੇਗਾ ਤਾਂ ਵਧਦਾ ਨਹੀਂ। ਇਹ ਇੱਕ ਮੁਖਤਿਆਰ ਸੀ, ਕੰਨਾਂ ਨੂੰ ਹੱਥ ਲਾ ਚਲਾ ਗਿਆ।

## *ਅਗਨੀ ਲੱਗੀ ਤੇ ਸਹਾਇਤਾ*

ਜੀਵਨ ਨਗਰ ਆ ਵੱਸੇ ਹਿੰਦੁਸਤਾਨੀ ਸਿੱਖਾਂ ਦੇ ਘਰਾਂ ਨੂੰ ਅੱਗ ਲੱਗੀ। ਸਿੱਖਾਂ ਜਤਨ ਕਰ ਮਸਾਂ ਜੀਅ ਬਚਾਏ। ਸਤਿਗੁਰੂ ਜੀ ਸਭ ਰਸਤ ਵਸਤ ਦਿੱਤੀ। ਅਗਲੇ ਰੋਜ਼ ੧੬ ਵੈਸਾਖ (੨੦੦੬ ਬਿ:) ਜਗਮਲੇਰੇ ਸਤਿਗੁਰੂ ਜੀ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ ਅਰਜ਼ ਕੀਤੀ, ਜੇ ਹੋ ਸਕੇ ਤਾਂ ਉਹਨਾਂ ਸਿੱਖਾਂ ਦੀ ਅਸੀਂ ਭੀ ਮੱਦਦ ਕਰੀਏ। ਸਤਿਗੁਰੂ ਜੀ ਬਚਨ ਕੀਤਾ, ਮੈਂ ਤੇ ਤੁਰੰਤ ਜਾ ਵੇਖ ਸਭ ਵਸਤ ਉਹਨਾਂ ਨੂੰ ਪੁਚਾਈ ਹੈ। ਜਿਉਂ ਜਾਣਿਆਂ, ਸਿੱਖਾਂ ਦਾ ਤੇ ਗੁਰੂ ਘਰ ਦਾ ਕੀ ਵੰਡਿਆ ਹੋਇਆ ਹੈ। ਜੋ ਤੁਹਾਡਾ ਜੀ ਕਰਦੈ ਤੁਸੀਂ ਵੀ ਕਰੋ। ਜਗਮਲੇਰਿਉਂ ਕੱਪੜਿਆਂ ਦਾ ਗੱਡਾ ਭਰ ਜਾ ਦਿੱਤਾ ਜੀਵਨ ਨਗਰ ਉਹਨਾਂ ਸਿੱਖਾਂ ਨੂੰ। ਸਿੱਖਾਂ ਨੇ ਵੀ ਥੋੜੇ ਕਪੜੇ ਲੈ ਕਿਹਾ ਲੋੜ ਜੋਗੇ ਤੇ ਤੁਰਤ ਸਤਿਗੁਰੂ ਜੀ ਭੇਜ ਦਿੱਤੇ ਸੀ। ਸੰਤ ਆਲਾ ਸਿੰਘ ਵਧੇ ਬਸਤਰ ਗੁਰੂ ਕੇ ਖਜ਼ਾਨੇ ਨੂੰ ਦਿੱਤੇ ਤੇ ਕਿਹਾ ਅਰਪਨ ਕੀਤੀ ਚੀਜ਼ ਵਾਪਸ ਲਿਜਾਣੀ ਕੌੜੀ ਲਗਦੀ ਏ। ਅਗਲੇ ਰੋਜ਼ ਵਿਧਵਾ ਛੱਡ ਘਰ ਪ੍ਰਤੀ ਦਾਣੇ ਉਗਰਾਹੀ ਕਰ ਉਹਨਾਂ ਸਿੱਖਾਂ ਨੂੰ ਜਾ ਦਿੱਤੇ। ਜੋ ਉਹਨਾਂ ਨਾ ਲੀਤੇ। ਸੋ ਕੁਝ ਜੀਵਨ ਨਗਰ ਕੁਝ ਜਗਮਲੇਰੇ ਵਿਧਵਾ ਬੁੜੀਆਂ ਨੂੰ ਦਿੱਤੇ। ਸੰਤ ਜੀ ਕਿਹਾ ਨਿਰਧਨ ਨੂੰ ਦੇਣਾ ਸਿੱਖ ਦਾ ਧਰਮ ਹੈ। ਗੁਰੂ ਕੀ ਗੋਲਕ, ਗੁਰੂ ਦੇ ਲੰਗਰ ਸਮਾਨ ਹੈ। ਨਿਰਧਨ ਦੀ ਪਾਲਣਾ ਸਹੀ ਹੈ।

ਜਗਮਲੇਰੇ ਵਾਲੀ ਡਿੱਗੀ ਦਾ ਸਤਿਗੁਰੂ ਜੀ ਬਹੁਤ ਅਦਬ ਕਰਦੇ। ਤੇ ਕਹਿੰਦੇ ਦੋ ਹੋਲੇ ਇਸ ਦੇ ਜਲ ਵਿਚੋਂ ਹੋਏ ਹਨ। ਕੁੱਤਾ ਪਸ਼ੂ ਨਾ ਇਸ ਵਿਚ ਵੜੇ। ਸੰਗਤ ਸਲਾਹ ਕਰ ਵਾੜ ਵੀ ਦਿੱਤੀ ਤੇ ਰਾਖਾ ਵੀ ਬਿਠਾਇਆ ਮੰਗਲ ਸਿੰਘ ਮਜ਼੍ਹਬੀ। ਸੰਗਤ ਰਾਮਸਰ ਕਹਿੰਦੀ ਜਗਮਲੇਰੇ ਨੂੰ, ਕਿਉਂਕਿ ਅਜੇ ਰਾਮ ਦੇ ਨਾਮ ਤੇ ਕੋਈ ਨਗਰ ਨਾ ਬੋਲਦਾ ਸੀ। ਸਤਿਗੁਰੂ ਜੀ ਵੀ ਇੱਕ ਦਿਨ ਕਿਹਾ ਜੋ ਇਸਦਾ ਨਾਮ ਰੱਖਣਾ ਹੈ, ਮੈਂ ਅਜੇ ਨਹੀ ਦੱਸਣਾ।

ਸਤਿਗੁਰੂ ਜੀ ਖਰੀਦੇ ਨਗਰਾਂ ਤੇ ਨੇੜੇ ਵਸਾਏ ਨਗਰਾਂ ਦੇ ਸਿੱਖਾਂ ਨੂੰ ਕਦੇ ਕਦੇ

ਉਚੇਚੇ ਸੱਦ ਲੋੜ ਥੁੜਾਂ ਪੁੱਛ ਬਸਤਰ, ਦਾਣੇ ਲਵੇਰਾ ਪਸ਼ੂ ਤੇ ਪੱਲੇ ਜੋਗੇ ਰੁਪਏ ਭੀ ਦੇਂਦੇ ਤੇ ਕਹਿੰਦੇ ਭਾਈ ਜਦ ਲੋੜ ਹੋਵੇ ਆਪਣਾ ਘਰ ਜਾਣ ਆ ਦਸਿਆ ਕਰੋ।

## ਬ੍ਰਾਹਮਣਾਂ ਤੇ ਕਿਰਪਾ

ਸਤਿਗੁਰੂ ਜੀ ਪਾਸ ਜੀਵਨ ਨਗਰ, ਨੌਹਰੋਂ ਲਹਿੰਦੇ ੫-੬ ਕੋਹ ਬਗਾਣਪੁਰੇ ਦਾ ਸਾਰਸੁਤ (ਗੋਤ) ਬ੍ਰਾਹਮਣ ਹਰਦੇਵ ਦੱਤ ਆਇਆ। ਉਸਦੇ ਨਾਲ ਕੁੰਦਨ ਲਾਲ ਗੌੜ ਬ੍ਰਾਹਮਣ ਭੈਂਡਕਿਆਂ ਦਾ ਆਇਆ ਜੋ ਅੱਗੇ ਕਈ ਵਾਰ ਕੋਠੀ ਆ ਜਲ ਪ੍ਰਸ਼ਾਦ ਛਕਦਾ ਤੇ ਸਤਿਗੁਰੂ ਜੀ ਦਾ ਉਦਾਰ ਸੁਭਾ ਜਾਣਦਾ ਸੀ। ਦੋਏ ਬ੍ਰਾਹਮਣਾਂ ਧੋਤੀਆਂ ਟਿਕਿਆਂ ਗਲੀਂ ਮਾਲਾ ਵਾਲਿਆਂ ਸਤਿਗੁਰੂ ਜੀ ਦੀ ਚਰਨੀਂ ਸੀਸ ਧਰ ਨਮਸਕਾਰ ਕੀਤੀ ਤੇ ਹੱਥ ਜੋੜ ਖੜੋ ਗਏ। ਸਤਿਗੁਰੂ ਜੀ ਆਓ ਪੰਡਿਤ ਜੀ, ਕਹਿ ਆਦਰ ਕੀਤਾ ਤੇ ਜਲ ਪਰਸ਼ਾਦ ਛਕਾ ਕਿਹਾ ਤੇ ਪੁਛਿਆ ਦੇਵਤਾ ਜੀ ਕਿਵੇਂ ਦਰਸ਼ਨ ਦੀ ਕਿਰਪਾ ਕੀਤੀ ਹੈ ? ਉਹਨਾਂ ਹੱਥ ਜੋੜ ਅਰਜ਼ ਕੀਤੀ ਜਲ ਪ੍ਰਸ਼ਾਦ ਸਦਾ ਆਪ ਦਾ ਦਿੱਤਾ ਹੀ ਛਕਦੇ ਹਾਂ, ਛਕਾਂਗੇ ਹੀ। ਪਰ ਜਿਸ ਅਰਥ ਆਏ ਹਾਂ ਸੋ ਅਰਜ਼ ਕਰਦੇ ਹਾਂ। ਬੀਬੀ ੧੭-੧੮ ਸਾਲ ਦੀ ਹੋ ਗਈ ਹੈ ਤੇ ਔੜ ਨੇ ਬਰਾਨਾ ਦੇਸ਼ ਉਜਾੜ ਦਿੱਤਾ ਹੈ। ਉਸ ਬੀਬੀ ਦੇ ਹੱਥੋਂ ਜਲ ਪ੍ਰਸ਼ਾਦ ਛਕਣਾ ਸ਼ਾਸਤਰ ਪਾਪ ਕਹਿੰਦੈ ਇਹ ਕਹਿ ਕੇ ਹਰਦੇਵ ਦੱਤ ਭੁੱਬਾਂ ਮਾਰ ਰੋਣ ਲਗ ਪਿਆ ਕਿ ਮੈਂ ਕਈ ਦਿਨ ਗੁਆਂਢੀਆਂ ਵਲੋਂ ਹੀ ਆਪ ਛਕ, ਉਸ ਬੀਬੀ ਨੂੰ ਉਹਨਾਂ ਸਾਊਆਂ ਵਲ ਹੀ ਛੱਡ ਆਇਆ ਹਾਂ। ਪੁੱਤ ਹੈ ਨਹੀਂ। ਘਰ ਅੰਨ ਨਹੀਂ। ਆਪ ਕਿਰਪਾ ਕਰੋ। ਮੇਰੀ ਇਹ ਮੁਸ਼ਕਲ ਹਰੋ। ਆਪ ਵੱਡੇ ਪਰਤਾਪ ਵਾਲੇ ਉਜਾਗਰ, ਪਰਉਪਕਾਰੀ ਹੋ ਮੈਨੂੰ ਇਸ ਭੁੱਖ ਦੁੱਖ ਤੇ ਪਾਪ ਤੋਂ ਬਚਾਉ।

ਸਤਿਗੁਰੂ ਜੀ ਪਲ ਭਰ ਨੇਤਰ ਮੂੰਦ ਬਾਅਦ ਉਸ ਬ੍ਰਾਹਮਣ ਵਲ ਦੇਖ ਇੱਕ ਸਿੱਖ ਪਾਸ ਖੜੇ ਨੂੰ ਕਿਹਾ ਇਸ ਨੂੰ ਭਜਨ ਕੰਨ ਵਿੱਚ ਦੱਸ ਕੇ ਕਹਿ ਦੇ ਅੱਜ ਤੋਂ ਅੱਗੇ ਹੁੱਕੀ ਸਿਗਰਟ ਨਾ ਪੀਵੇ ਤੇ ਇਹ ਨਾਮ ਇਸ਼ਨਾਨ ਕਰ ਜਪਦਾ ਰਵ੍ਹੇ। ਤੇ ਭਾਈ ਵਜ਼ੀਰ ਸਿੰਘ ਨੂੰ ਕਿਹਾ ਇਸ ਬ੍ਰਾਹਮਣ ਨੂੰ ਦੋ ਹਜ਼ਾਰ ਰੁਪਏ ਦੇ ਨੋਟ ਗਿਣ ਦੇਵੋ। ਭਾਈ ਜੀ ਹੈਰਾਨ ਤਾਂ ਹੋਏ ਪਰ ਬਚਨ ਭੁਆਉਣ ਦੀ ਹਿੰਮਤ ਨਾ ਪਈ ਤਾਂ ਭਾਈ ਜੀ ਕਿਹਾ ਜੀ ਦੇਵਤਾ ਜੀ! ਜਲ ਪ੍ਰਸ਼ਾਦ ਛੱਕ ਕੇ ਮੈਥੋਂ ਲੈ ਜਾਣਾ। ਬ੍ਰਾਹਮਣਾਂ ਗੁਰੂ ਕੇ ਲੰਗਰੋਂ ਪ੍ਰਸ਼ਾਦ ਜਲ ਛਕਿਆ ਤੇ ਭਾਈ ਜੀ ਤੋਂ ੨੦੦੦ ਦੇ ਨੋਟ ਲੈ ਵਿਦਾ ਹੋਏ। ਜੀਵਨ ਨਗਰ ਦੀ ਜੂਹ ਤੇ ਜਾ ਦੋਹਾਂ ਬ੍ਰਾਹਮਣਾਂ ਸੀਸ ਧਰਤੀ ਤੇ ਰੱਖ ਨਮਸਕਾਰ ਕੀਤੀ ਤੇ ਕਿਹਾ, ਹੇ ਰਾਮ ਤੂੰ ਇਸ ਵੱਡੇ ਪ੍ਰਤਾਪ ਵਾਲੇ ਸਤਿਗੁਰੂ ਜੀ ਨੂੰ ਇਸ ਨਿਰਦਈ ਧਰਤੀ ਵਲ ਲਿਆ, ਹੋ ਚੁੱਕੇ ਧਰਮੀ ਪਰਉਪਕਾਰੀਆਂ ਦੀ ਸਾਖ ਮੁੜ ਕਾਇਮ ਕਰ ਦਿੱਤੀ ਏ। ਇਹ ਤੇਰਾ ਲੰਗਰ ਸਦਾ ਵੱਧਦਾ ਫੁਲਦਾ ਰਹੇ।

ਸਤਿਗੁਰੂ ਜੀ ਸੁਹੇਵੇ ਸਾਹਿਬ ਪਾਠਾਂ ਅਰੰਭਿਆਂ ਸਮੇਂ ਨੌਹਰੋਂ ਸਿੱਖ ਭੇਜ ਕਿਹਾ

ਬੁਗਾਣਪੁਰੇ ਦੇ ਬ੍ਰਾਹਮਣ ਹਰਦੇਵ ਦੱਤ ਸਾਰਸੁਤ ਦਾ ਪਤਾ ਲਿਆ। ਸਿੱਖ ਨੂੰ ਲੋਕਾਂ ਦੱਸਿਆ ਹਰਦੇਵ ਦੱਤ ਤੁਰਤ ਆ ਬੀਬੀ ਦਾ ਵਿਆਹ ਕਰ, ਮੁਕਲਾਵਾ ਟੋਰ, ਬ੍ਰਾਹਮਣ ਸੱਦ, ਹਵਨ ਕਰ, ਬ੍ਰਹਮਭੋਜ ਕਰ ਕੁਝ ਅੰਨ ਅੰਦਰ ਰੱਖ ਆਪ ਅਟੰਕ ਹੋ ਅੰਮ੍ਰਿਤ ਵੇਲੇ ਇਸ਼ਨਾਨ ਕਰਦਾ, ਮਾਲਾ ਫੇਰਦਾ ਤੇ ਅਰਦਾਸਾ ਕਰਦਾ ਹੇ ਰਾਮ ! ਹੁਣ ਮੈਨੂੰ ਸੰਤੋਖ ਲੈ। ਇੱਕ ਦਿਨ ਮਾਲਾ ਫੇਰਦਾ ਹੀ ਚੜ੍ਹ ਗਿਆ ਏ। ਸਿਖ ਸਤਿਗੁਰੂ ਜੀ ਨੂੰ ਜਾ ਦੱਸਿਆ ਵਾਧੂ ਸੁਰਤ ਮੁਕਾ, ਮੁਕਤ ਹੋ ਗਿਐ।

ਭਾਈ ਵਜ਼ੀਰ ਸਿੰਘ ਜੀ ਸੁਣ ਕਿਹਾ, ਮੈਂ ਸਤਿਗੁਰੂ ਜੀ ਪਾਸ ਰਹਿੰਦਾ ਐਵੇਂ ਜਿਹਾ ਹੀ ਰਿਹਾ। ਮੈਂ ਉਜਰ ਤੇ ਨਹੀਂ ਸਾਂ ਕਰ ਸਕਿਆ ਪਰ ਹੈਰਾਨ ਸਾਂ ਕਿ ਬ੍ਰਾਹਮਣ ਦੇ ਆਣ ਮੰਗਣ ਤੇ ਝੱਟ ਹੁਕਮ ਦਿਤਾ, ਪਰ ਹੁਣ ਭੇਦ ਖੁਲ੍ਹੈ , ਸਤਿਗੁਰੂ ਜੀ ਸਭ ਦੇ ਜੀਵਨ ਮਰਨ ਨੂੰ ਕਾਰਜ ਕਰਨ ਨੂੰ ਜਾਣਦੇ ਹਨ।

ਇੱਕ ਸਿੱਖ ਨੇ ਸਤਿਗੁਰੂ ਜੀ ਅਗੇ ਅਰਜ਼ ਕੀਤੀ ਆਪਣੇ ਉਸ ਬ੍ਰਾਹਮਣ ਦੀ ਤੁਰਤ ਅਰਜ਼ ਮੰਨ ਲਈ ਤੁਸੀਂ। ਜਾਣਦੇ ਸੀ ਕਿ ਇਸਨੇ ਛੇਤੀ ਹੀ ਚੜ੍ਹ ਜਾਣਾ ਹੈ ? ਸਤਿਗੁਰੂ ਜੀ ਬਚਨ ਕੀਤਾ ਜਦੋਂ ਕੋਈ ਸਿੱਖ ਜਾਂ ਲੋੜਵੰਦ ਮੇਰੇ ਸਾਹਵੇਂ ਆਉਂਦੈ ਤਾਂ ਉਸਦਾ ਭਾਗ ਉਸਦੇ ਨਾਲ ਆਉਂਦਾ ਮੈਨੂੰ ਦਿਸਦਾ ਹੈ। ਜੇ ਮੈਂ ਉਸਨੂੰ ਨਾ ਦੇਂਦਾ ਤਾਂ ਉਸ ਬ੍ਰਾਹਮਣ ਘਰ ਤਾਂ ਜਾਣਾ ਨਹੀਂ ਸੀ, ਕਿਉਂਕਿ ਉਸ ਬੀਬੀ ਦੇ ਹੱਥ ਦਾ ਖਾਣਾ ਨਹੀਂ ਸੀ। ਕਈ ਕਈ ਦਵਾਰੀਂ ਭਟਕ ਕੇ ਮਰ ਜਾਣਾ ਸੀ, ਤੇ ਬੀਬੀ ਦੁਖੀ ਹੋ ਰੋ ਮਰਨਾ ਸੀ। ਮੈਂ ਇਹ ਸਭ ਵੇਦਨ ਜਾਣਦਾ ਸਾਂ ਤੇ ਪਾਪ ਇਹ ਮੈਨੂੰ ਹੀ ਲੱਗਣਾ ਸੀ। ਨਾਲੇ ਧੀਆਂ ਸਾਰਿਆਂ ਦੀਆਂ ਸਾਂਝੀਆਂ ਹੁੰਦੀਆਂ ਹਨ। ਮੈਂ ਸੋਚਿਆ ਪਰਸਵਾਰਥ ਹੀ ਹੈ, ***"ਮਨ ਇਛਾਦਾਨ ਕਰਣੰ ਸਰਬਤ੍ਰ ਆਸਾ ਪੂਰਨਹ"*** ਤੇ ***"ਨਹ ਬਿਲੰਬ ਧਰਮੰ"*** ਹੀ ਇਸ ਵਕਤ ਠੀਕ ਹੈ ਵਿਚਾਰ ਮੈਂ ਆਪਣੇ ਸਿਰੋਂ ਭਾਰ ਲਾਹਿਆ ਸੀ। ਵੇਖੋ ਉਸ ਬ੍ਰਾਹਮਣ ਨੇ ਕਿਵੇਂ ਆਪਣੇ ਸਿਰੋਂ ਭਾਰ ਲਾਹਿਆ। ਜਿਵੇਂ ਮੁਹੰਮਦ ਸਾਹਿਬ ਅੰਤ ਸਮੇਂ ਸਭ ਤਿਲ ਫੁਲ ਖੁਦਾ ਲੇਖੇ ਵੰਡ ਦਿਤਾ ਸੀ ਉਸ ਬ੍ਰਾਹਮਣ ਨੇ ਤਿਵੇਂ ਕੀਤੈ। ਮੇਰਾ ਮਨ ਵੀ ਉਸ ਤੇ ਰਾਜ਼ੀ ਹੋ ਗਿਆ ਹੈ ਸੁਣਕੇ।

## ***ਪੰਡਿਤ ਧਾਨਕਾ ਚਮਾਰ......***

ਜੀਵਨ ਨਗਰ ਵਿਚ ਇਕ ਪੰਡਤ, ਇਕ ਧਾਨਕਾ, ਇਕ ਚਮਾਰ। ਇਕ ਬਾਜ਼ੀਗਰ ਆਏ ਤੇ ਸਤਿਗੁਰੂ ਜੀ ਦੇ ਚਰਨੀ ਲਗ ਉਨ੍ਹਾਂ ਅਰਜ਼ ਕੀਤੀ, ਕਿਤੋਂ ਭੋਹ ਨੀਰਾ ਨਹੀਂ ਮਿਲਿਆ। ਨਿਰਾਸ ਹੋ ਆਏ ਹਾਂ ਸਤਿਗੁਰੂ ਜੀ ਬਚਨ ਕੀਤਾ, ਪਹਿਲੇ ਜਲ ਪ੍ਰਸ਼ਾਦ ਆਪ ਛਕੋ ਤੇ ਇਹਨਾਂ ਊਠਾਂ ਨੂੰ ਪਾਣੀ ਪਿਲਾਉ, ਫੇਰ ਹੋਰ ਗਲ ਹੋਵੇਗੀ। ਉਹ ਜਲ ਪ੍ਰਸ਼ਾਦ ਛਕ ਸਤਿਗੁਰੂ ਜੀ ਪਾਸ ਗਊਆਂ ਦੇ ਵਾੜੇ ਵਿਚ ਆਏ ਤਾਂ ਸਤਿਗੁਰੂ ਜੀ ਇਕ ਸਿਖ ਤੋਂ ਚਹੁੰਆਂ ਨੂੰ ਭਜਨ

ਦਿਵਾਇਆ ਤੇ ਕਿਹਾ ਇਹ ਉਸ ਰਾਮ ਦਾ ਨਾਮ ਏਂ। ਜਪਣਾ ਤੇ ਹੁੱਕੀ ਸਿਗਰਟ ਵਾਧੂ ਰੱਟੇ ਤੋਂ ਬਚ ਕੇ ਰਹਿਣਾ ਤੇ ਹੁਕਮ ਕਰ, ਬੋਰੇ ਨੀਰੇ ਦੇ ਭਰਾ ਦਿੱਤੇ। ਉਹ ਕੀਮਤ ਕੱਢ ਕੇ ਦੇਣ ਲਗੇ ਤਾਂ ਸਤਿਗੁਰੂ ਜੀ ਕਿਹਾ, ਭਾਈ ਜੇ ਮੁੱਲ ਲੈਣਾ ਸੀ ਤਾਂ ਮੇਰੇ ਅੱਗੇ ਅਰਜ਼ ਕਿਉਂ ਕਰਨੀ ਸੀ। ਇਹ ਗੁਰੂ ਘਰ ਮੁੱਲ ਨਹੀਂ, ਨਿਰਾਸੇ ਹੋਇਆਂ ਤੋਂ ਆਸ ਪੂਰਨ ਦਾ ਲੈਂਦਾ, ਉਹ ਸੀਸ ਨਿਵਾ ਚਲੇ ਗਏ।

## *ਮੰਡੀ ਵਿਖੇ ਦਰਸ਼ਨ*

ਸਤਿਗੁਰੂ ਜੀ ਜੀਵਨ ਨਗਰੋਂ ਚੱਲ ਰੋਹਤਕ ਦੇ ਨੇੜੇ ਮਾਤਲਹੇਲ ਪਿੰਡ ਗਊ ਚੰਗੀ ਸੁਣੀ ਸੀ ਸੋ ਵੇਖ ਦਿੱਲੀਓਂ ਹੋ ਬੀੜ ਵਿੱਚੋਂ ਹੋ ਭਾਈ ਕਾਨ੍ਹ ਸਿੰਘ ਜੀ ਦੀ ਸੁਪਤਨੀ ਦੇ ਭੋਗ ਤੇ ਨਾਭੇ ਦਰਸ਼ਨ ਦਿੱਤੇ। ਭਾਈ ਭਗਵੰਤ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਭੇਟਾ ਧਰ ਮੱਥਾ ਟੇਕਿਆ। ਨਾਭਾ ਜੀ ਦੇ ਸਪੁਤੱਰ ਬਹੁਤ ਆਦਰ ਕੀਤਾ। ਸਤਿਗੁਰੂ ਜੀ ਕਿਹਾ ਇਸ ਸਮੇਂ ਲੈਣਾ ਨਹੀਂ, ਸਗੋਂ ਦੇਣਾ ਬਣਦੈ। ਭੈਣੀ-ਸਾਹਿਬੋਂ ਹੋ ਜੁਗਿੰਦਰ ਨਗਰੋਂ ਹੋ, ਮੰਡੀ ਬਿਆਸ ਕੰਢੇ ਦਰਸ਼ਨ ਦਿੱਤੇ ਸਤਿਗੁਰੂ ਜੀ।

ਮੰਡੀ ਦੀ ਸੰਗਤ ਮੰਡੀਓਂ ਪੌਣੇ ਦੋ ਮੀਲ, ਅੱਗੋਂ ਦੀ ਢੋਲਕ ਛੈਣੇ ਵਜਾਂਦੀ, ਸ਼ਬਦ ਪੜ੍ਹਦੀ, ਸਤਿਗੁਰੂ ਜੀ ਦੇ ਦਰਸ਼ਨ ਨੂੰ ਆਈ। ਸਤਿਗੁਰੂ ਜੀ ਨਾਮ ਸਿਮਰਨ ਘੰਟਾ ਕਰਨ ਬੈਠੇ ਦੇਖ ਰਹੇ ਸੀ, ਇੱਕ ਸੱਪ ਨੇ ਮੱਛੀ ਫੜੀ ਹੋਈ ਸੀ। ਸਿੱਖ ਉਡੀਕ ਰਹੇ ਸੀ ਕਿ ਸਤਿਗੁਰੂ ਜੀ ਦੀ ਕੀ ਰਜ਼ਾ ਹੈ। ਸਤਿਗੁਰੂ ਜੀ ਇਸ਼ਾਰਾ ਕੀਤਾ। ਸਿੱਖਾਂ ਸੱਪ ਤੋਂ ਮੱਛੀ ਛੁਡਾਈ ਸੋ ਜਲ ਵਿੱਚ ਤਰਦੀ ਬਚ ਰਹੀ ਜਾਪੀ।

ਸਤਿਗੁਰੂ ਜੀ ਸੁਕੇਤ ਦਰਸ਼ਨ ਦਿੱਤੇ। ਮਾਈ ਪੁੱਲ-ਖਾਲਸਾ ਵਾਲੀ ਦੇ ਗੋਡੇ ਦਰਦ ਸੀ। ਉਸਨੂੰ ਜਾ ਦਰਸ਼ਨ ਦਿੱਤੇ। ਮਾਈ ਲੰਗਰ ਦੀ ਅਰਜ਼ ਕੀਤੀ। ਰਤਨ ਸਿੰਘ ਜੀ ਨੇ ਮਾਈ ਵਲੋਂ ਹੀ ਰਸਤ ਲੈ ਲੰਗਰ ਕਰ ਸਤਿਗੁਰੂ ਜੀ ਨੂੰ ਪ੍ਰਸ਼ਾਦ ਛਕਾਇਆ।

ਮੰਡੀ ਆਏ ਦਸਮ ਜੀ ਦੇ ਗੁਰਦਵਾਰੇ ਦਾ ਦਰਸ਼ਨ ਕੀਤਾ। ਇੱਕ ਸਿੱਖ ਸਤਿਗੁਰੂ ਜੀ ਦੀ ਕੋਠੀ ਬਿਆਸ ਕੰਢੇ ਇੱਕ ਅਖੰਡ ਪਾਠ ਵੀ ਕਰਾਇਆ। ਨਾਲ ਮੂਸੇ ਦੇ ਗਿਆਨ ਸਿੰਘ, ਦਿਆਲ ਸਿੰਘ, ਬਲਵੰਤ ਸਿੰਘ, ਭਗਵਾਨ ਸਿੰਘ, ਸੇਵਾ ਸਿੰਘ ਸੇਵਾਦਾਰ ਤੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਸਤਿਗੁਰੂ ਜੀ ਦੇ ਹਜ਼ੂਰ ਵਾਰ ਲਾਈ ਤੇ ਅਨੰਦ ਭੀ ਹੋਏ। ਕਈ ਸਿੱਖਾਂ ਦੇ ਝੇੜੇ ਵੀ ਸੁਣੇ ਤੇ ਕਈ ਘਰੀਂ ਚਰਨ ਵੀ ਸਤਿਗੁਰੂ ਜੀ ਪਾਏ।

## ਮੰਡੀਓਂ ਵਾਪਸੀ

ਵਾਪਸ ਮੰਡੀਓਂ ਆਏ ਦਸੂਹੇ, ਝੱਬਰਾਂ ਦੇ ਕੁਲਦੀਪ ਸਿੰਘ ਤਹਿਸੀਲ-ਦਾਰ ਅਰਜ਼ ਕੀਤੀ ਹੋਈ ਸੀ। ਹਸਪਤਾਲ ਵਿੱਚ ਉਸ ਨੂੰ ਦਰਸ਼ਨ ਦਿੱਤੇ। ਦਸੂਹੇ ਪੰਡਿਤ ਗੋਪਾਲ ਸਿੰਘ ਜੀ ਤੇ ਹੋਰ ਸਿੱਖਾਂ ਰਲ ਮੇਲਾ ਕੀਤਾ ਸੀ। ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਮਾਨਾਵਾਲੀਏ ਦਸੂਹੇ ਹੀ ਸੀ। ਮੇਲੇ ਤੇ ਦੀਵਾਨਾਂ ਦਾ ਬਹੁਤ ਰਸ ਬਣਿਆ ਰਿਹਾ। ਵਡਾਲੇ ਕਰਤਾਰ ਸਿੰਘ ਦੀਆਂ ਗਊਆਂ ਵੇਖ, ਕਰਨਾਲੋਂ ਸਰਦਾਰ ਅਨੂਪ ਸਿੰਘ ਜੀ ਪਾਸੋਂ ਹੋ, ਦਿੱਲੀ ਪੁੱਜੇ। ਪੰਡਤ ਜਵਾਹਰ ਲਾਲ ਤੇ ਰਾਜ ਕੁਮਾਰੀ ਅੰਮ੍ਰਿਤ ਕੌਰ ਤੇ ਸੀਤਾ ਰਾਮ ਪਟਾ ਭੱਈਆ ਸਤਿਗੁਰੂ ਜੀ ਨੂੰ ਮਿਲੇ। ਰਾਤ ਦਿੱਲੀ ਰਹੇ। ਸਵੇਰੇ ਰਾਹੇ ਇਕ ਸੂਏ ਤੇ ਲੰਗਰ ਕੀਤਾ। ਰਤਨ ਸਿੰਘ ਜੀ ਸਦਾ ਕੋਲ ਤਵਾ, ਰਸਤ, ਆਟਾ, ਘਿਉ, ਦਾਲਾ ਭਾਜੀ ਮਸਾਲਾ ਆਦਿ ਰਖਦੇ ਤੇ ਕੋਲੋਂ ਚੁਲ੍ਹਾ ਆਦਿ ਝੱਟ ਕੱਢ ਕੰਮ ਸਾਰਦੇ। ਦਿੱਲੀ ਤੋਂ ਇਕਵੰਜਾ ਰੁਪਏ ਦਾ ਘੜਿਆਲ ਤੇ ਜੋੜੀਆਂ ਛੈਣਿਆਂ ਦੀਆਂ ਭੀ ਲਿਆਏ।

## ਪੰਡਿਤ ਨੂੰ ਪੁੱਤਰ

ਵਿਸਾਖ ਦੇ ਅਖੀਰ ਆਏ ਜੀਵਨ ਨਗਰ ਸਭ ਨਗਰਾਂ ਵਿਚ ਸੰਗਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ। ਇਕ ਪੰਡਿਤ ਕੁੰਦਨ ਲਾਲ ਭੈਂੜਕੇ ਦਾ ਜੋ ਅਗੇ ਵੀ ਕੁਝ ਸਰਧਾ ਧਾਰ ਚੁਕਾ ਹੋਇਆ ਸੀ ਇਕ ਬ੍ਰਾਹਮਣ ਨਾਲ ਆ ਦਰਸ਼ਨ ਕਰ ਅਰਜ਼ ਕੀਤੀ। ਸ਼ਾਸਤਰ ਵਿਚ ਲਿਖਿਆ ਹੈ। "ਨਿਪੁਤੇ ਕੀ ਪਤ ਨਹੀਂ, ਸੁਰਗਾਂ ਵਿਚ ਨਹੀਂ ਠੌਰ। ਜਿਉਂ ਤਿਉਂ ਸੁਤ ਉਪਜਾਈਏ ਵਿਆਹ ਕਰਾਈਏ ਔਰ।" ਪਰ ਮੈਂ ਦੂਜੇ ਵਿਆਹ ਦੀ ਤੌਫੀਕ ਯੋਗ ਨਹੀਂ ਤੇ ਬਿਪਤਾ ਭੀ ਸਮਝਦਾ ਹਾਂ। ਆਪ ਕਿਰਪਾ ਕਰੋ ਤੇ ਪੁੱਤਰ ਦੀ ਦਾਤ ਬਖਸ਼ੋ।

ਸਤਿਗੁਰੂ ਜੀ ਉੱਤਰ ਦਿੱਤਾ ਗੁਰੂ ਨਾਨਕ ਦੇ ਮਤ ਵਿਚ ਗਤੀ ਗੁਰੂ ਹੱਥ ਤੇ ਗੁਰਮਤ ਵਿਚ ਦਸੀ ਹੈ। ਪੁੱਤਰ ਗਤਿ ਕੀ ਕਰਨੀ ਹੋਈ। ਪਿੱਛੇ ਨੂੰ ਭਾਵੇਂ ਖਿੱਚੇ ਮੋਹ ਵਧਿਆਂ ਅੱਗੇ ਦੀ ਸੋਝੀ ਤੇ ਉਦਾਰਤਾ ਵੱਲੋਂ ਰੋਕ ਭੀ ਕਰਦਾ ਹੈ। ਪਰ ਤੁਸੀਂ ਬ੍ਰਾਹਮਣ ਤਾਂ ਜਗਤ ਦੇ ਗੁਰੂ ਹੋ। ਤੁਹਾਨੂੰ ਏਥੇ ਆ ਅਰਜ਼ ਨਹੀਂ ਸੀ ਕਰਨੀ ਚਾਹੀਦੀ। ਪੰਡਤ ਕਿਹਾ, ਅਸੀਂ ਜਗਤ ਦੇ ਗੁਰੂ ਕਾਹਦੇ ਰਹੇ ਜਦ ਸਾਡੀ ਕਰਨੀ ਉੱਚੀ ਨਹੀਂ ਰਹੀ। ਕਬੀਰ ਜੀ ਦਾ ਸਲੋਕ ਹੈ :

ਉੱਚੀ ਕੁਲ ਮੇਂ ਜਨਮਨਾ ਕੂਰ ਕਰਮ ਨਹੀਂ ਹੋਏ।
ਸਵਰਨ ਕਲਸ ਮੇਂ ਸੁਰਾ ਭਰ ਸਾਧੂ ਨਿੰਦੇ ਸੋਇ।

ਅਰਥਾਤ ਜੇ ਸੋਨੇ ਦੇ ਬਰਤਨ ਵਿਚ ਸ਼ਰਾਬ ਹੋਵੇ ਤਾਂ ਸਾਧ ਉਸਨੂੰ ਨਿੰਦਦੇ ਹੀ ਹਨ। ਆਪ ਕਿਰਪਾ ਕਰੋ ਪੁੱਤਰ ਦੀ ਦਾਤ ਬਖਸ਼ੋ। ਸਤਿਗੁਰੂ ਜੀ ਨੇ ਪੰਡਤ ਗੁਪਾਲ ਸਿੰਘ ਤੋਂ ਭਜਨ ਦੁਵਾਇਆ ਤੇ ਕਹਾਇਆ ਹੁੱਕਾ ਨਾ ਪੀਵੀਂ ਤੀਜੇ ਸਾਲ ਨੂੰ ਪੁੱਤਰ ਹੋਵੇਗਾ। ਸੋ ਤੀਜੇ ਸਾਲ ਪੁੱਤਰ ਹੋਇਆ ਤੇ ਕੁੰਦਨ ਲਾਲ ਨੇ ਸਨੇਹ ਨਾਲ ਉਸਦਾ ਨਾਮ ਸ਼ਾਮ ਸੁੰਦਰ ਰਖਿਆ ਸੋ ਹੁਣ ਭੌਂੜਕੀ ਬਹੁਤ ਸੁੰਦਰ ਤੇ ਸੁਖੀ ਵਸਦੈ।

## *ਸਰਕਾਰੀ ਸੂਹੀਆ*

ਸਤਿਗੁਰੂ ਜੀ ਸੁਹੇਵੇ ਸਾਹਿਬ ਪਾਠਾਂ ਦੇ ਕਰਨ ਯੋਗ ਸੰਤ ਆਲਾ ਸਿੰਘ ਜੀ ਸਾਥ ਸਲਾਹ ਕਰਨ ਬੈਠ ਗਏ ਸੀ। ਇੱਕ ਓਮੀ ਸਿੱਖ ਦਰਸ਼ਨ ਨੂੰ ਆਇਆ। ਚਰਨਾਂ ਤੇ ਸਿਰ ਧਰ ਮੱਥਾ ਟੇਕਿਆ ਤੇ ਪੁੱਛਿਓ ਸੂ ਸੁਹੇਵੇ ਸਾਹਿਬ ਦਾ ਕਿਵੇਂ ਇਤਿਹਾਸ ਹੈ। ਸਤਿਗੁਰੂ ਜੀ ਉੱਤਰ ਦਿੱਤਾ ਆਖਦੇ ਹਨ, ਏਥੇ ਗੁਰੂ ਨਾਨਕ ਜੀ ਭੀ ਆਏ, ਪਰ ਦਸਮ ਜੀ ਭੀ ਦੱਖਣ ਨੂੰ ਜਾਂਦੇ ਇੱਥੇ ਰਹੇ, ਤੇ ਪਿੱਪਲ ਹੈ ਜੋ ਤਦੋਂ ਜੰਡ ਵਿੱਚ ਸਿੱਖਾਂ ਦੇਖਿਆ ਉਹ ਹੱਥ ਦਵਾਲੇ ਦਾ ਮੋਟਾ ਸੀ। ਜਦ ਅੱਗੇ ਅਸਾਂ ਉਥੇ ਪਾਠ ਕੀਤੇ ਸਨ। ਏਥੇ ਤਲਾ ਏ ਜਿਸ ਵਿਚ ਨਹਾਇਆਂ ਆਖਦੇ ਹਨ ਹੱਤਿਆ ਉਤਰਦੀ ਹੈ, ਕੰਨ ਨੂੰ ਹੱਥ ਅਗੋਂ ਪਾਪ ਵਲੋਂ ਲਾਇਆਂ, ਹੋਰ ਦੇਖੋ ਬਚਨ ਹਨ, ਪਰ ਹੋਰ ਦੱਸਣ ਦਾ ਹਾਲੇ ਮੇਰੇ ਕੋਲ ਵਕਤ ਨਹੀਂ। ਉਹ ਉੱਠ ਚਲਾ ਗਿਆ ਤੇ ਕਿਹੋ ਨੇ ਇਹ ਸਰਕਾਰੀ ਖ਼ੁਫ਼ੀਆ ਬੰਦਾ ਸੀ ਪਰ ਹੁਣ ਐਸਿਆਂ ਦੀ ਕੀ ਲੋੜ ਏ ਸਰਕਾਰ ਨੂੰ ?

ਸਤਿਗੁਰੂ ਜੀ ੧੫ ਜੇਠ ਜੀਵਨ ਨਗਰ ਪਹਿਰਾ ਲਾ, ਸਿੱਖਾਂ ਦੀ ਜ਼ਮੀਨ ਬਾਬਤ ਗਰੁੱਪ ਵਾਰ ਖਰੀਦੇ ਮੁਰੱਬੇ ਕੀਤੇ ਤੇ ਪਿਛਲੀ ਦੇ ਅੰਦਾਜ਼ੇ ਦਾ ਹਿਸਾਬ ਕਰਨ ਲੱਗੇ ਸੀ ਮੁਣਸ਼ੀਆਂ ਤੇ ਕੁਝ ਆਗੂਆਂ ਨੂੰ ਨਾਲ ਲੈ ਢਲੇ ਦਿਨ।

## *ਖਿਮਾ ਯਾਚਨਾ*

ਇੱਕ ਮਾਈ ਇੱਕ ਬੱਚੇ ਨੂੰ ਕੁਛੱੜ ਚੁਕਿਆ ਸੀ ਤੇ ਬੱਚਾ ਬੜਾ ਰੋਂਦਾ ਵਿਲਕਦਾ ਤੇ ਤੜਪਦਾ ਸੀ। ਪਤੀ ਭੀ ਉਸ ਮਾਈ ਦਾ ਸਾਥ ਸੀ। ਪਹਿਰੇ ਵਾਲੇ ਸਿੱਖ ਪਰ੍ਹੇ ਹੀ ਰੋਕ ਦਿੱਤੇ। ਸਤਿਗੁਰੂ ਜੀ ਦੇਖ ਪੁਛਿਆ ਤੇ ਸਿੱਖ ਨੇ ਪੁੱਛ ਦੱਸਿਆ, ਪਹਿਲੋਂ ਤਾਪ ਤੇ ਮਾਤਾ ਨਿਕਲੀ ਸੀ ਬੱਚੇ ਨੂੰ ਹੁਣ ਹਲਕ ਕੁੱਦਿਆ ਹੋਇਆ ਹੈ, ਹਲਕਾ ਕੁੱਤਾ ਕੱਟ ਗਿਆ ਸੀ। ਸਤਿਗੁਰੂ ਜੀ ਕਿਹਾ ਉਹ ਬੱਚੇ ਨੂੰ ਲੈ ਕੇ ਜੀਵਨ ਨਗਰ ਹੀ ਰਹੇ। ਸਵੇਰੇ ਆਸਾ ਦੀ ਵਾਰ ਵਿੱਚ ਮਾਈ ਉਸ ਬੱਚੇ ਨੂੰ ਲਿਆਈ ਪਰ ਪਹਿਰਾ ਹੋਣ ਕਰ ਦੂਰ ਹੀ ਸਤਿਗੁਰਾਂ ਤੋਂ ਬੱਚੇ ਨੂੰ ਲੈ ਬੈਠੀ। ਬੱਚਾ ਬਹੁਤ ਰੋਂਦਾ ਤੜਪਦਾ ਸੀ। ਪਹਿਰੇਦਾਰ ਸਿੱਖ ਕਿਹਾ ਮਾਈ ਜੀ ਜ਼ਰਾ ਹੋਰ ਪਰ੍ਹੇ ਹੋ

ਬੈਠੋ। ਮਾਈ ਉੱਠ ਉਸ ਨੂੰ ਘਰ ਲੈ ਆਈ। ਸਤਿਗੁਰੂ ਜੀ ਵਾਰ ਦੇ ਭੋਗ ਬਾਅਦ ਚੰਡੀ ਦੀ ਵਾਰ ਦੇ ਪਾਠ ਦਾ ਅਰਦਾਸਾ ਕਰ ਬੋਲੇ ਤੇ ਸਿੱਖਾਂ ਨੂੰ ਪੁੱਛਿਆ ਉਹ ਮਾਈ ਜੋ ਕਲ੍ਹ ਦੀ ਦੁਖੀ ਬੱਚੇ ਸਮੇਤ ਮੇਰੇ ਕੋਲ ਆਉਣ ਪੈਂਦੀ ਰਹੀਐ ਬੱਚੇ ਨੂੰ ਲੈ ਕੇ, ਹੁਣ ਕਿੱਥੇ ਹੋਵੇਗੀ। ਸਿੱਖਾਂ ਦੱਸਿਆ ਏਥੇ ਹੀ ਕਿਸੇ ਘਰ ਰਾਤ ਦੀ ਟਿਕੀ ਹੈ। ਪਰ ਸੁਣਿਆ ਹੈ ਬੱਚਾ ਚੜ੍ਹਾਈ ਕਰ ਗਿਆ। ਸਤਿਗੁਰੂ ਜੀ ਉਸ ਘਰ ਗਏ। ਮਾਈ ਬੱਚੇ ਚੜ੍ਹੇ ਨੂੰ ਗੋਦ ਲੈ, ਚੁੱਪ ਕੀਤੀ ਚਰਨਾਂ ਤੇ ਆਪਣਾ ਸਿਰ ਧਰਿਆ ਤੇ ਬੱਚਾ ਵੀ ਜ਼ਰਾ ਨੇੜੇ ਕਰਿਆ। ਸਤਿਗੁਰੂ ਜੀ ਬਚਨ ਕੀਤਾ ਮਾਈ ਜੀ ਮੇਰੀ ਭੁੱਲ ਮਾਫ ਕਰਨੀ। ਮੈਂ ਸ਼ਰਨੀ ਆਇਆਂ ਦੀ ਸੁਰਤ ਨਹੀਂ ਕਰ ਸਕਿਆ। ਦੋ ਵਾਰੀ ਮੈਨੂੰ ਰਾਤ ਭੀ ਭਜਨ ਨਹੀਂ ਫੁਰਿਆ ਤੇ ਦਿਨੇ ਭੀ ਦੀਵਾਨ ਦਾ ਰਸ ਨਹੀਂ ਆਇਆ ਤੇ ਆਪਣੇ ਦੀ ਬਾਣੀ ਵੀ ਨਹੀਂ ਪੜ੍ਹੀ ਗਈ। ਜੇ ਮੈਂ ਤਦੋਂ ਸੁਰਤ ਲੈਂਦਾ ਤਾਂ ਹਲਕ ਦਾ ਇਲਾਜ ਸੈਦੋਂ ਦੇ *ਮਹੰਤ ਪ੍ਰਤਾਪ ਸਿੰਘ ਨੂੰ ਸੱਦ ਕਰਾਂਦਾ ਜਾਂ ਮੈਂ ਉਹ ਦਵਾਈ ਬਣਵਾ ਦੇਂਦਾ ਜੋ ਇੱਕ ਚੰਗੇ ਸਾਧੂ ਤੋਂ ਨੁਸਖਾ ਸੁਣਿਆ ਹੋਇਆ ਹੈ। ਸਵਾ ਤੋਲਾ ਜਵੈਣ ਸੁਥਰੀ, ਪੰਜ ਤੋਲੇ ਅੱਕ ਦਾ ਦੁੱਧ ਰਿੜਕ ਸੁਕਾ, ਬਣਾ, ਦਿੱਤਿਆਂ ਹਲਕੋਂ ਬਚਾ ਹੋ ਜਾਂਦੈ। ਘਰ ਵਾਲੇ ਸਿੱਖ ਕਿਹਾ ਸੱਚੇ ਪਾਤਿਸ਼ਾਹੋ ਮੈਂ ਮਹੰਤ ਪ੍ਰਤਾਪ ਸਿੰਘ ਜੀ ਨੂੰ ਉਸੇ ਵੇਲੇ ਨੱਸ ਕੇ ਲੈ ਆਇਆ ਸਾਂ। ਉਹਨਾਂ ਦੇਖ ਕਿਹਾ ਸੀ, ਹੁਣ ਇਹ ਮੇਰੀ ਸਮਝ ਦੀ ਦਵਾਈ ਤੋਂ ਅੰਤ ਨੇੜੇ ਪੁੱਜ ਗਿਆ ਹੈ। ਮੈਥੋਂ ਕੁਝ ਨਹੀਂ ਹੋ ਸਕਦਾ। ਸਤਿਗੁਰੂ ਜੀ ਬੜੇ ਉਦਾਸੇ, ਉਭੇ ਸਾਹਸੇ ਜਿਹਾਂ ਹੋ ਕਿਹਾ, ਮੈਥੋਂ ਤੇ ਕੁਝ ਨਾ ਸਰਿਆ ਤੂੰ ਤੇ ਘਰ ਆਇਆਂ ਦੀ ਕੁਝ ਸੇਵਾ ਕਰ ਲਈ। ਸਤਿਗੁਰੂ ਜੀ ਕਿਹਾ ਮੈਨੂੰ ਮਾਫ ਕਰਨਾ। ਮੈਨੂੰ ਪਤਾ ਲਗੈ ਤੁਸੀਂ ਦੋਵੇਂ ਜੀਅ ਰਾਣੀਆਂ ਤੋਂ ਉਚੇਚੇ ਆਏ ਸੀ ਮੇਰਾ ਆਸਰਾ ਤੱਕ। ਮੇਰਾ ਹੱਕ ਸੀ ਅੱਖ ਭਰ ਦਰਦ ਨਾਲ ਤੁਹਾਨੂੰ ਵਿੰਹਦਾ ਤੇ ਸੁਣਦਾ ਪਰ ਮੈਨੂੰ ਇਹ ਉਜਰ ਆਉਣਾ ਸੀ ਤੇ ਪਛਤਾਵਾ ਲੱਗਣਾ ਸੀ। ਹੋਣੀ ਕਈ ਵਾਰ ਇਸ ਤਰਾਂ ਵੀ ਦਾਅ ਲਾ ਜਾਂਦੀ ਹੈ।

## ਅਭੁੱਲ ਗੁਰੂ ਕਰਤਾਰ

ਬੱਚੇ ਦੀ ਮਾਂ ਨੇ ਹੱਥ ਜੋੜ ਕਿਹਾ ਸੱਚੇ ਪਾਤਸ਼ਾਹੋ ਮੈਨੂੰ ਤੇ ਤਦੋਂ ਹੀ ਸੰਤੋਖ ਆ ਗਿਆ ਸੀ ਜਦ ਪਹਿਰੂ ਕਿਹਾ ਸੀ ਮਾਈ ਇਸ ਵੇਲੇ ਅਗਾਂਹ ਜਾਣ ਦਾ ਹੁਕਮ ਨਹੀਂ। ਮੈਂ ਸਮਝ ਗਈ ਸਾਂ ਬੱਚੇ ਬਚਣਾ ਨਹੀਂ। ਏਡੀ ਦੂਰੋਂ ਆਇਆਂ ਨੂੰ ਅੱਗੋਂ ਤਾਹੀਓਂ ਰੋਕ ਹੋਈ ਹੈ। ਸਤਿਗੁਰੂ ਦੀ ਰਜ਼ਾ ਹੈ ਪਰ ਮਾਂ ਦੀ ਮਮਤਾ ਮਾਰੀ ਹੀ ਦੂਜੀ ਵਾਰੀ ਸਵੇਰੇ ਲੈਕੇ ਫੇਰ ਗਈ ਸਾਂ। ਮੈਨੂੰ

* ਕੁਝ ਘਰ ਸਿੱਖਾਂ ਦੇ ਆਏ ਵੱਸੇ ਸੀ। ਹਿੰਦੁਸਤਾਨੀ ਭੀ ਏਸ ਸਮੇਂ ਜੀਵਨ ਨਗਰ, ਇਹ ਮਹੰਤ ਦਲੇਰ ਹੋਣ ਕਰ ਅੰਮ੍ਰਿਤਸਰ ਭੀ ਟਿਕੇ ਸੀ। ਕੁਝ ਦਿਨ ਬਾਗੜੀਆਂ ਨੂੰ ਲੁੱਟ ਕਰਨੋਂ ਰੋਕਣ ਲਈ ਸਤਿਗੁਰੂ ਜੀ ਦੇ ਹੁਕਮ ਨਾਲ।

ਪਤਾ ਵੀ ਸੀ ਕਿ ਸਤਿਗੁਰੂ ਜੀ ਤੇ ਆਪ ਸੂਰਜ ਚੜ੍ਹੇ ਬਾਅਦ ਹੀ ਸਭਨਾਂ ਨਾਲ ਬੋਲਦੇ ਹੈ। ਜਦ ਮੈਂ ਸਤਿਗੁਰੂ ਜੀ ਦੇ ਸਾਥ ਮੁੜਿਆ ਤੇ ਨਾਲ ਦੇ ਸਿੱਖ ਨਾਲ ਗੱਲ ਕੀਤੀ। ***"ਆਸਾ ਕਰ ਆਏ ਹੁਤੇ ਭਵਨ ਤੁਮਾਰੇ ਪਾਸ। ਭਾਗਹੀਨ ਜੋ ਜਗਤ ਮੇ ਬਿਧਿ ਨੇ ਦੀਨ ਨਿਕਾਸ"*** ਤੇ ਭੁਲਾ ਠੀਕ ਹੋਇਆ ***"ਬਿਨ ਕਰਮਾ ਕਿਛ ਪਾਈਐ ਨਾਹੀ ਜੇ ਬਹੁਤੇਰਾ ਧਾਵੈ।"*** ਗੁਰਵਾਕ ਅਨੁਸਾਰ ਪਰ ਇਹ ਗੱਲ ਕਿਵੇਂ ਮੰਨੀਏ ਕਿ ਸਤਿਗੁਰੂ ਜੀ ਭੀ ਸਾਡੇ ਜੀਅ ਵਾਂਗੂੰ ਭੁਲਦੇ ਹਨ। ਸਿੱਖ ਨੇ ਉੱਤਰ ਦਿੱਤਾ ਦੇਹ ਧਾਰਕੇ ਮਨੁੱਖਾਂ ਵਾਂਗੂੰ ਸਭ ਕੁਝ ਕਰਦੈ। ਰਜ਼ਾ ਦਾ ਮਾਲਕ ਹੈ। ਅਸੀਂ ਜੀ ਕੀ ਇਸ ਗੁਰ ਪਰਮੇਸ਼ਰ ਦੀ ਗਤ ਜਾਣੀਏਂ।

ਸਾਡੀ ਇਹ ਚਰਚਾ ਆਪੋ ਵਿਚ ਦੀ ਸੁਣ ਸਤਿਗੁਰੂ ਜੀ ਨੇੜੇ ਆ ਕਿਹਾ ਸੀ, ਕੀ ਗੱਲਾਂ ਕਰਦੇ ਓ ? ਤਾਂ ਮੈਂ ਹੱਥ ਜੋੜ ਅਰਜ਼ ਕੀਤੀ ਆਪ ਦੀ ਉਸ ਮਾਈ ਪਾਸੋਂ ਮਾਫੀ ਭੁੱਲ ਮੰਨ ਮੰਗਣ ਤੇ ਵਿਚਾਰ ਕਰਦੇ ਸਾਂ ਕਿ ਸਤਿਗੁਰੂ ਜੀ ਭੀ ਭੁੱਲਦੇ ਹਨ ? ਤਾਂ ਸਤਿਗੁਰੂ ਜੀ ਮੁਸਕਰਾ ਕੇ ਉੱਤਰ ਦਿੱਤਾ, ਵੇਖੋ ਮੇਰੇ ਹੱਥ, ਪੈਰ, ਅੱਖਾਂ, ਮੂੰਹ ਤੁਹਾਡੇ ਵਾਂਗੂੰ ਹੀ ਹਨ ਤੇ ਤੁਹਾਡੇ ਵਾਂਗੂੰ ਹੀ ਖਾਂਦਾ, ਪੀਂਦਾ, ਸੌਂਦਾ, ਜਾਗਦਾ ਹਾਂ ਤਾਂ ਭੁੱਲਦਾ ਕਿਉਂ ਨਹੀਂ।

ਏਨ੍ਹੀਂ ਦਿਨੀਂ ਜੀਵਨ ਨਗਰੋਂ ਪਹਾੜ ਵਾਲੇ ਪਾਸੇ ਖੂਹ ਵਿੱਚ ਸਤਿਗੁਰੂ ਜੀ ਨਾਲ ਪਵਾ ਰਹੇ ਸੀ। ਸਾਧ ਸੰਗਤ ਵਿੱਚ ਉਥੇ ਬੈਠਿਆਂ ਬਚਨ ਕੀਤੋ ਨੇਂ ਮੰਡੀ ਸੇਠ ਦਿਆਲ ਸਿੰਘ ਗੁਜਰਾਂਵਾਲੀਏ ਦੀ ਚਿੱਠੀ ਮੇਰੇ ਵਲ ਲਿਖੀ ਸਿਆਮੋਂ ਆਈ ਹੈ ਕਿ ਸਾਡੇ ਲਈ ਮਕਾਨ ਲੈ ਰੱਖਣੇ। ਏਧਰ ਖਤਰਾ ਹੈ ਤੇ ਵਿਹਾਰ ਬੰਦ ਹੋ ਗਏ ਹਨ। ਕੋਈ ਕੁਝ ਦੇਂਦਾ ਲੈਂਦਾ ਨਹੀਂ। ਬਚਨ ਕੀਤਾ ਲੋਕ ਉਜੜਨਗੇ ਤੇ ਅਸੀਂ ਵੱਸਾਂਗੇ। ਜ਼ਮਾਨਾ ਦੁਖੀ ਹੁੰਦੈ ਜੰਗ ਦੇ ਖ਼ਤਰੇ ਤੋਂ ਅਸੀਂ ਖੁਸ਼ ਹੁੰਦੇ ਹਾਂ ਮੁਲਕ ਉਜੜੇਗਾ ਰੂਸ ਆਵੇਗਾ ਤੇ ਸਤਿਗੁਰੂ ਜੀ ਦਰਸ਼ਨ ਦੇਣਗੇ।

## ਮਾਈ ਪੱਧਰੀ ਵਾਲੀ ਦੇ ਬਸਤਰ

ਕਰਤਾਰ ਸਿੰਘ ਮਾਈ ਸਾਹਿਬੋ ਪੱਧਰੀ ਵਾਲੀ ਦਾ ਪੋਤਾ ਨਕੌੜੇ ਰਹਿੰਦਾ ਆਇ ਸਤਿਗੁਰੂ ਜੀ ਦੇ ਚਰਨੀਂ ਲੱਗਾ। ਤਾਂ ਮੈਨੂੰ ਨੇੜੇ ਸਦ ਸਤਿਗੁਰੁ ਜੀ ਬਚਨ ਕੀਤਾ, ਤਰਨ ਸਿੰਘਾ ਵੇਖ ਕਰਤੇ ਦੇ ਰੰਗ। ਮਾਈ ਸਾਹਿਬੋ ਨੇ ੯੦ ਸਾਲ ਦੀ ਉਮਰ ਮੇਰੇ ਲਈ ਭੈਣੀ ਸਾਹਿਬ ਕਪੜਾ ਉਣਾ ਲਿਆਂਦਾ ਤੇ ਮੈਨੂੰ ਕਿਹਾ ਮੈਂ ਕਪਾਹ ਚੁਗਦੀ, ਵੇਲਦੀ, ਪਿੰਜਦੀ, ਕੱਤਦੀ, ਉਣਾਂਦੀ ਏਸ ਤੇ ਭਜਨ ਕੀਤਾ। ਤੁਸਾਂ ਅੰਗ ਆਪਣੇ ਹੰਡਾਣਾ। ਇਹ ਮੇਰੀ ਰੀਝ ਹੈ ਮੈਂ ਸੋ ਕਪੜਾ ਕਛਹਿਰਿਆਂ ਕੁੜਤਿਆਂ ਤੇ ਵਰਤਿਆ। ਅਜੇ ਕਿਤੇ ਪਏ ਹੋਣਗੇ। ਇੱਕ ਘੰਟੇ ਵਿਚ ਦੋ ਅਸ਼ਟਪਦੀਆਂ ਕੰਠ ਕਰ ਲੈਂਦਾ ਸਾਂ। ਮੈਂ ਜਾਣਿਆ ਮਾਈ ਦੇ ਦਿੱਤੇ ਬਸਤਰਾਂ ਦਾ ਪ੍ਰਤਾਪ ਏ। ਜੋ ਮੈਨੂੰ ਅੱਗੇ ਨਾਲੋਂ ਬਹੁਤਾ ਭਜਨ ਫੁਰਦੈ ਤੇ ਬਾਣੀ ਬਹੁਤ ਕੰਠ ਹੁੰਦੀ ਏ।

ਸਤਿਗੁਰੂ ਜੀ ਦੇ ਹਜ਼ੂਰ ੧੬ ਜੇਠ ਪਿਛਲੇ ਪਹਿਰ ਫਰੀਦ ਜੀ ਬਾਬੇ ਸੰਤੋਖ ਸਿੰਘ

ਜੀ ਦੇ ਲਿਖੇ ਗ੍ਰੰਥ ਦੀ ਕਥਾ ਕਰ ਰਹੇ ਸੀ। ਕਥਾ ਸਮੇਂ ਸਭ ਸੰਗਤ ਤੇ ਸੰਤ ਗੋਸ਼ਟਿ ਤੇ ਪੁਰਾਣੇ ਸਿੱਖਾਂ ਦੇ ਬੜੇ ਬਚਨ ਭੀ ਨਾਲ ਨਾਲ ਹੋਇਆ ਕਰਦੇ ਸੀ। ਖਿਆਲ ਕਥਾ ਤੋਂ ਲਾਂਭੇ ਭੀ ਚਲਾ ਜਾਂਦਾ ਸੀ। ਫਰੀਦ ਜੀ ਇੱਕ ਪਾਠ ਛੱਡ ਅੱਗੋਂ ਜਾ ਪੜ੍ਹਨ ਲੱਗੇ। ਮੈਂ ਕਿਹਾ ਫਰੀਦ ਜੀ ਇਹ ਕੀ ਕੀਤਾ ਜੇ ? ਤਾਂ ਫਰੀਦ ਜੀ ਕਿਹਾ ਅਵੱਸ਼ ਹੀ ਉਕਾਈ ਹੋਈ ਹੈ। ਉਹ ਇਹ ਪਾਠ ਸੀ, " ਏਕ ਸਮੇਂ ਬਾਬੇ ਕਾਨ੍ਹ ਸਿੰਘ ਨੂੰ ਬਚਨ ਕੀਤਾ ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ।" ਬਾਬੇ ਕਾਨ੍ਹ ਸਿੰਘ ਪੁੱਛਿਆ ਕਦੋਂ ਹੋਵੇਗਾ ? ਸਤਿਗੁਰੂ ਜੀ ਬਚਨ ਕੀਤਾ ਏਕ ਸਮੇਂ ਮੈਂ ਬਾਬੇ ਜੱਸਾ ਸਿੰਘ ਨੂੰ ਪੁੱਛਿਆ ਤੂੰ ਰਾਜ਼ੀ ਖ਼ੁਸ਼ੀ ਹੈਂ ? ਬਾਬੇ ਕਿਹਾ ਮੈਂ ਤਾਂ ਰਾਜ਼ੀ ਖ਼ੁਸ਼ੀ ਹਾਂ ਜੇ ਤੁਹਾਡੇ ਘਰ ਬਾਲਕ ਹੋਏ। ਜਾਂ ਬੱਧ ਸਿੰਘ ਦੇ ਖੇਡਦਾ ਦੇਖਾਂ ਤਾਂ ਮੈਂ ਰਾਜ਼ੀ ਖ਼ੁਸ਼ੀ ਹਾਂ। ਤਾਂ ਮੈਂ ਕਿਹਾ ਬਾਬਾ ਮੇਰੇ ਤਾਂ ਨਹੀਂ ਪਰ ਬੱਧ ਸਿੰਘ ਦੇ ਦਿਨ ਪਾ ਕੇ ਹੋਏਗਾ। ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ। ਇਹ ਪਾਠ ਸੁਣ ਮੈਂ ਸਤਿਗੁਰ ਜੀ ਵਲ ਵੇਖਿਆ ਤੇ ਜਾਣਿਆ ਮੱਤ ਅਰਦਾਸੇ ਵਿਚ ਨਾਮ ਲਵੋ ਵਾਂਗੂੰ ਏਥੇ ਭੀ ਨਾਮ ਲੈਣੋਂ ਰੋਕਿਆ ਗਿਆ ਹੋਵੇ। ਤਾਂ ਸਤਿਗੁਰੂ ਜੀ ਬਚਨ ਕੀਤਾ, "ਮੈਂ ਤੇ ਨਹੀਂ ਇਸ ਨੂੰ ਰੋਕਿਆ ਤੇ ਰੋਕਾਂ ਭੀ ਕਿਉਂ ? ਇਹ ਤੇ ਸਤਿਗੁਰੂ ਜੀ ਦਾ ਮੁਖ ਬਚਨ ਏ ਮੈਨੂੰ ਕੀ ਹੱਕ ਏ ਮੈਂ ਕਿਸੇ ਨੂੰ ਰੋਕਾਂ।" ਇਹ ਕਾਨ੍ਹ ਸਿੰਘ ਜੀ ਗੜ੍ਹੀ ਕਟਾਣਾ ਦੇ ਸੀ। ਜ਼ਿਲ੍ਹੇ ਜਲੰਧਰ ਵਿੱਚ। ਇਹ ਸਤਿਗੁਰੂ ਜੀ ਦੱਸਿਆ ਸੀ।

## *ਭਜਨ ਦਾ ਪ੍ਰਤਾਪ*

ਜੀਵਨ ਨਗਰ ਇੱਕ ਬੱਚਾ ਸਿੱਖ ਦੇ ਘਰ ਜਨਮਿਆਂ। ਪਰ ਨਾ ਮਾਂ ਦਾ ਦੁੱਧ ਪੀਵੇ ਨਾ ਗਾਂ ਦਾ ਸਿਰਫ ਵੱਟੀ ਨਾਲ ਹੀ ਚੁੰਘਾਂਦੇ ਤੂੰਬਾ। ਹੋਰ ਥਣ, ਕੌਲੀ ਮੂੰਹ ਲਾਇਆਂ ਹੱਥ ਮੂੰਹ ਅੱਗੇ ਲੈ ਰੋਂਦਾ ਰਹਿੰਦਾ। ਸਿੱਖ ਸਤਿਗੁਰਾਂ ਪਾਸ ਅਰਜ਼ ਕੀਤੀ ਸਤਿਗੁਰੂ ਜੀ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਨੂੰ ਕਿਹਾ ਤੁਸੀਂ ਜਾਉ ਭਜਨ ਦੱਸੋ ਹੱਥ ਫੇਰੋ ਅਰਦਾਸਾ ਕਰੋ ਜੇ ਮਾਤਾ ਦਾ ਨਾ ਪੀਵੇਗਾ ਤਾਂ ਕੌਲੀ ਨਾਲ ਤਾਂ ਪੀਵੇਗਾ। ਤੇ ਕਿਹਾ "ਮਾਤਾ ਦੇ ਨਾ ਦੁੱਧ ਪੀਣ ਤੇ ਭੀ ਐਸਾ ਹੋ ਜਾਂਦੈਂ।" ਸੰਤਾਂ ਜਾ ਭਜਨ ਦੱਸਿਆ ਹੱਥ ਬੱਚੇ ਦੇ ਮੂੰਹ ਸਰੀਰ ਤੇ ਫੇਰਿਆ ਬੱਚੇ ਮਾਂ ਦਾ ਦੁੱਧ ਨਾ ਪੀਤਾ ਤੇ ਹੋਰ ਦੁੱਧ ਪੀਣ ਲੱਗ ਪਿਆ। ਮੂੰਹ ਅੱਗੇ ਹੱਥ ਕਰ ਰੋਣੋਂ ਰੁੱਕ ਗਿਆ।

ਇੱਕ ਬੀਬੀ ਅਰਜ਼ ਕੀਤੀ, ਜੀ ਮੈਥੋਂ ਭਜਨ ਨਹੀਂ ਹੁੰਦਾ ਤੇ ਬਾਣੀ ਹੀ ਪੜ੍ਹਨ ਤੇ ਜੀਅ ਕਰਦੈ। ਸਤਿਗੁਰੂ ਜੀ ਹੁਕਮ ਕੀਤਾ, ਬੀਬੀ ਤੂੰ ਭਜਨ ਹੀ ਬਹੁਤਾ ਕਰ ਤੇ ਅਰਦਾਸਾ ਕਰਕੇ ਚੌਂਕੜਾ ਲਾ ਬੈਠਿਆ ਕਰ। ਬਚਨ ਕੀਤਾ, ਸਾਰੇ ਨਾ ਇਸ ਤਰ੍ਹਾਂ ਕਰਨਾ। ਗੁਰਬਾਣੀ ਪਹਿਲੀ ਪੌੜੀ ਹੈ ਤੇ ਨਾਮ ਜਪਣ ਦੀ ਪ੍ਰੇਰਨਾ ਕਰਦੀ ਹੈ ਤੇ ਸਿੱਖਾਂ ਲਈ ਜ਼ਰੂਰੀ ਹੈ। ਇੱਕ ਸਿੱਖ ਅਰਜ਼ ਕੀਤੀ ਮੇਰਾ ਰੋਗ ਨਹੀਂ ਹਟਦਾ। ਸਤਿਗੁਰੂ ਜੀ ਹੁਕਮ ਕੀਤਾ, ਮਹੀਨਾ ਭਰ

ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਭਜਨ ਕਰਦਾ ਚੁੱਪ ਰਹਿ ਗੁਰੂ ਕੇ ਘੋੜਿਆਂ ਦੀ ਲਿੱਦ ਸੁੱਟ ਤੇ ਰਸਤਿਆਂ ਸੰਗਤ ਦੇ ਦਿਆਂ ਦਾ ਕੂੜਾ ਸਾਫ ਕਰਿਆ ਕਰ ਉਸ ਸਤਿਬਚਨ ਕੀਤਾ ਤੇ ਅਰੋਗ ਹੋ ਗਿਆ।

ਇੱਕ ਸਿੱਖ ਅਰਜ਼ ਕੀਤੀ ਮਨ ਗੁਰਮਤ ਤੋਂ ਉਲਟ ਮਨਮਰਜ਼ੀ ਵਰਤਣੋਂ ਨਹੀਂ ਮੁੜਦਾ। ਸਤਿਗੁਰੂ ਜੀ ਹੁਕਮ ਦਿੱਤਾ, ਗੁਰਸਿੱਖਾ ਭਜਨ ਭੀ ਕਰਿਆ ਕਰ ਪਰ ਬਖਸ਼ਸ਼ ਬਹੁਤੀ ਮੰਗਿਆ ਕਰ। ਗੁਰੂ ਦੀ ਪੂਰਨ ਕਿਰਪਾ ਬਿਨਾ ਮਨ ਵੱਸ ਵਿਚ ਨਹੀਂ ਆਂਉਂਦਾ।

## *ਗਿਲਾਣਤਾ ਨ ਕੀਤਾ ਕਰੋ*

ਇੱਕ ਸਿੱਖ ਨੇ ਅਰਜ਼ ਕੀਤੀ, ਜੀ ਕਈ ਸਿੱਖਾਂ ਤੇ ਵੀ ਮੈਨੂੰ ਗਿਲਾਣਤਾ ਆਉਂਦੀ ਏ, ਜੋ ਆਪ ਦੇ ਉਲਟ ਬੋਲਦੇ ਹਨ। ਤੇ ਆਪ ਤੇ ਵੀ ਗਿਲਾ ਆਉਂਦੈ ਜਦ ਤੁਸੀਂ ਉਨ੍ਹਾਂ ਨਾਲ ਬੋਲਦੇ ਹੋ। ਕੁਝ ਮਦੱਦ ਵੀ ਉਨ੍ਹਾਂ ਦੀ ਕਰਦੇ ਹੋ। ਤਾਂ ਸਤਿਗੁਰੂ ਜੀ ਉਸਨੂੰ ਕੋਲ ਬਹਾ ਕਿਹਾ, "ਤੂੰ ਕਿਸੇ ਤੇ ਗਿਲਾਣਤਾ ਨਾ ਕਰਿਆ ਕਰ, ਸਗੋਂ ਕਰਤੇ ਤੋਂ ਬਖਸ਼ਸ਼ ਮੰਗਿਆ ਕਰ ਕਿ ਉਨ੍ਹਾਂ ਤੋਂ ਕੋਈ ਮਾੜਾ ਕਰਮ ਨਾ ਹੋਵੇ। ਨਹੀਂ ਤੇ ਗਿਲਾਣ ਆਪਣੇ ਤੇ ਪੈ ਜਾਂਦੀ ਐ। ਤੇ ਜੋ ਮੇਰੀ ਗੱਲ ਕਰਨਾ ਏਂ, ਮੈਨੂੰ ਮਾਤਾ ਜੀ ਮੱਤ ਦਿੱਤੀ ਹੋਈ ਏ, ਆਏ ਨੂੰ ਖਾਲੀ ਉੱਕਾ ਨਾ ਘੱਲੀਏ, ਥੋੜਾ ਬਹੁਤ ਜੋ ਲੈ ਜਾਵੇ ਵਿਰੋਧੀ ਨਹੀਂ ਰਹਿ ਜਾਂਦਾ। ਤੇ ਤੂੰ ਕੀ ਜਾਣਦੈਂ ਕਿ ਮੈਂ ਜਾਣਦਾ ਨਹੀਂ ਕਿ ਫਲਾਣਾ ਕਿਵੇਂ ਦਾ ਹੈ, ਮੈਂ ਸਭ ਨੂੰ ਜਾਣਦਾ ਹਾਂ, ਪਰ ਕਹਿੰਦਾ ਕੁਝ ਨਹੀਂ ਮਤਾਂ ਸਿੱਖ ਤਿੜਕ ਨਾ ਜਾਏ। ਝਿੜਕ ਤਾਂ ਸਹਿੰਦਾ ਅੱਜ ਕੱਲ ਕੋਈ ਹੈ ਨਹੀਂ, ਮੈਂ ਜਿਹਦੇ ਨਾਲ ਰਾਜ਼ੀ ਹੋ ਬੋਲਾਂ ਤੂੰ ਵੀ ਰਾਜ਼ੀ ਰਿਹਾ ਕਰ। ਤੇ ਨਿਰੇ ਗੱਲਾਂ ਵਾਲਿਆਂ ਨਾਲ ਨਾ ਰੁਝਿਆ ਕਰ। ਜੇ ਇਹ ਸਭ ਵਰਤੇਂਗਾ ਤਾਂ ਸੁਖੀ ਰਹੇਂਗਾ। ਨਹੀਂ ਤੇ ਦੁਬਿਧਾ ਦੀ ਜਿਉੜੀ ਵਿੱਚ ਬੱਝਾ ਦੁਖੀ ਰਹੇਂਗਾ।

## *ਹਕੂਮਤ ਦਾ ਰਵਈਆ ਗਲਤ*

ਕਾਂਗਰਸ ਸਰਕਾਰ ਨੇ ਪਹਿਲੋਂ ੨ ਜੇਠ ੨੦੦੬ ਬਿ: ਮੁਤਾਬਕ ੧੫ ਮਈ ੧੯੪੯ ਤਰੀਕ ਪੱਕੀ ਜ਼ਮੀਨ ਅਲਾਟ ਕਰਨ ਦੀ ਰੱਖੀ ਸੀ। ਫੇਰ ਦਸ ਦਿਨ ਵਧਾਏ, ਫੇਰ ਦਸ ਦਿਨ ਵਧਾਏ। ਸਤਿਗੁਰੂ ਜੀ ਹਕੂਮਤ ਦੇ ਮੰਦੇ ਰਵੱਈਏ ਤੇ ਬਚਨ ਕਰਦਿਆਂ ਕਿਹਾ, ਕਈ ਨੇਕ ਨੀਯਤ, ਧਰਮੀ, ਦੇਸ਼ ਭਗਤ ਮਰੇ ਨੇ ਤਾਂ ਬਿੱਲੇ ਵਿਦੇਸ਼ੀ ਦਾ ਰਾਜ ਗਿਆ। ਵੇਖੋ ਹੁਣ ਇਸ ਹਕੂਮਤ ਕਿਹਾ ਗਲਤ ਕੰਮ ਸ਼ੁਰੂ ਕੀਤਾ। ਇਨ੍ਹਾਂ ਆਪਣੇ ਲੋਭ ਵਾਸਤੇ ਅਨੇਕ ਖ਼ੂਨ ਖਰਾਬੇ ਕਰਾਏ ਤੇ ਕਈ ਖਾਨਦਾਨ ਖਤਮ ਕੀਤੇ। ਬੇਅੰਤ ਬੀਬੀਆਂ ਧੀਆਂ ਦੀ ਪੱਤ ਰੋਲੀ। ਜੋ ਸਤਿਗੁਰਾਂ

ਵਾਲੀ ਧਰਮ ਚਾਲ ਵਰਤਦੇ ਤਾਂ ਇਹ ਖਰਾਬੀ ਤੇ ਬਰਬਾਦੀ ਨਾ ਹੁੰਦੀ।

## *ਧਿਆਨ ਨਾਲ ਵਸਾਏ ਪਿੰਡ*

ਸਤਿਗੁਰੂ ਜੀ ਜੀਵਨ ਨਗਰ ਆਪ ਹੀ ਨੇੜਾ ਰੱਖਿਆ ਸੀ ਤੇ ਖਾਸ-ਖਾਸ ਹੀ ਸਿੱਖ, ਚੰਨਣ ਸਿੰਘ, ਕਿਰਪਾਲ ਸਿੰਘ ਨਾਰਲੀ, ਦਰਬਾਰਾ ਸਿੰਘ ਰਾਈਆਂ, ਮਾਸਟਰ ਸੁਹਾਵਾ ਸਿੰਘ ਜੀ ਜੇਹੇ ਹੀ ਵਸਾਏ ਸੀ। ਤੇ ਜਗਮਲੇਰੇ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੰਤ ਤੇਜਾ ਸਿੰਘ ਜੀ ਸਮਸਾ ਤਿੰਨੇ ਸੰਤ ਸਾਧਾਂ ਤੇ ਇਨ੍ਹਾਂ ਦੇ ਮੇਲੀਆਂ ਸਮੇਤ ਪੁਰਾਣੇ ਚੰਗੇ ਘਰਾਣਿਆਂ ਤੇ ਸ਼ਰਧਾ ਵਾਲੇ ਕਹਿ ਕਹਿ ਵਸਾਏ ਸੀ। ਭਾਵੇਂ ਹੋਰ ਇਸ ਘੱਗਰ ਨਦੀ ਦੇ ਲਾਗੇ ਵੀ ਹਰ ਪਿੰਡ ਪ੍ਰਤੀਤ ਤੋਂ ਬਿਨ੍ਹਾਂ ਕੋਈ ਨਾ ਬਹਾਇਆ ਸੀ ਪਰ ਸਤਿਗੁਰੂ ਜੀ ਜਗਮਲੇਰੇ ਨੂੰ ਆਪਣੀ ਨਿਆਂਈ ਹੀ ਆਖਦੇ ਸੀ, ਜਿਵੇਂ ਮੁਸਲਮਾਨਾ ਭੀ ਇਸ ਦਾ ਨਾਮ ***'ਜਗਮਲੇਰਾ, ਸਦਾ ਲਵੇਰਾ'*** ਰੱਖਿਆ ਹੋਇਆ ਸੀ , ਹੁਣ ਭੀ ਇਹ ਠੀਕ ਸਦਾ ਲਵੇਰਾ ਹੀ ਬਣਿਆ ਹੋਇਆ ਸੀ। ਸਤਿਗੁਰੂ ਜੀ ਇਨ੍ਹਾਂ ਸੰਤਾਂ ਕਰਕੇ ਆਪੇ ਬੜੀ ਵਾਰੀ ਨਾਲ ਦਰਸ਼ਨ ਦੇਂਦੇ ਸੀ। ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਗੁਰਦੁਆਰੇ ਲਗਦੀ ਸੀ ਚੜ੍ਹਦੇ ਪਾਸੇ, ਖੂਹੀ ਵਾਲੇ। ਦੁਪਿਹਰੇ ਕਥਾ ਸੰਤ ਆਲਾ ਸਿੰਘ ਜੀ ਦੇ ਡੇਰੇ ਢੋਲਕੀ ਵਾਲੇ ਸੁੰਦਰ ਸਿੰਘ ਜੀ ਫਰੀਦ ਕਰਦੇ ਸੀ ਤੇ ਘੰਟਾ ਨਾਮ-ਸਿਮਰਨ ਹੁੰਦਾ ਸੀ। ਰਾਤ ਭੀ ਸੰਤਾਂ ਦੇ ਡੇਰੇ ਦੀਵਾਨ ਲੱਗਦਾ ਸੀ। ਏਨਾਂ ਤਿੰਨਾਂ ਸੰਤਾਂ ਨੂੰ ਸਤਿਗੁਰੂ ਜੀ ਮਕਾਨ ਚੰਗੇ ਤੇ ਇਕੱਠੇ ਹੀ ਦਿੱਤੇ ਸੀ। ਤੇ ਕੁਝ ਜ਼ਮੀਨ ਵਿੱਚ ਏਨਾਂ ਦੀ ਮਾਲਕੀ ਆਈ ਸੀ ਤੇ ਕੁਝ ਇਨ੍ਹਾਂ ਖਰੀਦੀ ਸੀ। ਬਚਨ ਸੰਗਤ ਵਿੱਚ ਸਤਿਗੁਰੂ ਜੀ ਦੇ ਸਾਹਵੇਂ ਸੰਤਾਂ ਕਰ ਦਿੱਤਾ ਹੋਇਆ ਸੀ, ਜਿਚਰ ਅਸੀਂ ਹਾਂ ਉਚਰ ਵਰਤਾਂਗੇ, ਬਾਅਦ ਇਹ ਮਕਾਨ ਤੇ ਖਰੀਦੀ ਜ਼ਮੀਨ ਗੁਰੂ ਕੇ ਲੰਗਰ ਦੀ ਭੇਟਾ ਹੈ। ਕਿਉਂਕਿ ਇਹ ਸਾਧ ਸੰਗਤ ਹੀ ਸਾਨੂੰ ਪਦਾਰਥ ਗੁਰੂ ਕੇ ਸੇਵਕ ਜਾਣ ਦਿੱਤਾ ਹੈ। ਅਸਾਂ ਆਪਣੀ ਪਾਲਣਾ ਕੀਤੀ ਹੈ, ਕਰਨੀ ਹੈ ਤੇ ਮਾਲਾ ਫੇਰਨੀ ਹੈ। ਦਮਦਮੇ ਮਲਵਈ ਤੇ ਦੁਆਬੀਏ ਬਿਠਾਏ ਸੀ। ਏਧਰ ਦੇ ਵਸਨੀਕ ਤੇ ਰਤਨ ਸਿੰਘ (ਕੂਕੇ) ਸੰਧੂਆਂ ਵਾਲੇ ਦੀ ਮੁਖਤਾਰੀ ਨੰਬਰਦਾਰੀ ਕੀਤੀ ਹੋਈ ਸੀ। ਜੰਗਲ ਮੈਂ ਆਪ ਡਿਠਾ ਹੈ। ਰਾਹ ਘੁੱਸਦਾ ਸੀ। ਜੂਹੇ ਗਿਆਂ ਪਸ਼ੂ ਵੀ ਜੂਹੇ ਹੀ ਘੁਸ ਜਾਂਦੇ ਸੀ।

ਮੈਨੂੰ ਸਤਿਗੁਰੂ ਜੀ ਮੱਝ ਦਿੱਤੀ ਸੀ, ਸੋ ਜੂਹੋਂ ਹੀ ਦੋ ਦਿਨ ਨਾ ਆਈ ਮੈਂ ਸ਼ਹੀਦੀ ਸੁੱਖੀ। (ਕਿਉਂਕਿ ਉਸ ਸਮੇਂ ਸਿੱਖਾਂ ਵਿਚ ਇਹ ਬੜਾ ਰਿਵਾਜ ਸੀ ਤੇ ਤਾਂ ਹੀ ਪਸ਼ੂ ਲਭਦੇ ਸੀ) ਮੱਝ ਆਈ ਤੇ ਜਾਪੇ ਜੂਹੇ ਹੀ ਕਿਤੇ ਸੂਈ ਹੈ। ਮੈਂ ਦੋਹਣਾ ਚੁਕ ਉਸਦੇ ਮਗਰ ਲਗ ਗਿਆ ਤਾਂ ਦੋ ਮੀਲ ਝਾੜਾਂ ਘਾਹ ਵਿਚ ਜਾ ਕੇ ਅੜਿੰਗੀ ਤੇ ਕੱਟਾ ਝਾੜੀ ਵਿਚੋਂ ਨਿਕਲ ਆਇਆ ਤੇ ਮੈ ਮਸਾਂ ਘਰ ਲਿਅਇਆ। ਗੁਰੂ ਕਾ ਊਠ, ਇਕ ਰਾਤ ਮੈਂ ਤੇ ਦਿਆਲ ਸਿੰਘ ਜੀ ਆਏ ਜਦੋਂ ਕਰੀਵਾਲੇ ਰਹਿੰਦੇ ਤਕਾਲਾਂ ਤੋਂ ਪਹਿਲਾਂ ਕੋਠੀ ਛੱਡਣ ਤੁਰੇ ਤਾਂ ਅਮਰਾਸਰ

ਵਲ ਚੋਖਾ ਨਿਕਲ ਗਏ। ਘੜਿਆਲ ਦੀ ਆਵਾਜ਼ ਸੁਣ ਪਰਤੇ ਕਿ ਕੋਠੀ ਇਸ ਤਰਫ ਏ। ਇਹ ਵਾਰਤਾ ਸਾਉਣ ਭਾਦਰੋਂ ਦੀਆਂ ਹਨ। ਹੁਣ ਵਾਂਗੂੰ ਵਸੋਂ ਨਾ ਸੀ। ਛੇੜੂ ਵੀ ਕਈ ਵਾਰੀ ਦੂਜੀ ਨਗਰੀਂ ਜਾ ਵੜਦੇ ਸੀ। ਪਸ਼ੂ ਰਾਤ ਸੁੰਞੇ ਛਡਦੇ ਸਾਂ, ਤੇ ਸਵੇਰੇ ਰੜ੍ਹਿਆਂ ਵਿਚੋਂ ਆਪ ਹਲ ਜੋਂਦੇ ਤੇ ਚੋਂਦੇ ਸੀ ਸਿੱਖ ਲਵੇਰੀਆਂ।

## *ਬੀਬੀ ਸਾਹਿਬ ਕੌਰ*

ਸਤਿਗੁਰੂ ਜੀ ਸਾਹਿਬ ਕੌਰ ਵੱਲ ਅਖੰਡ ਪਾਠ ਹੁੰਦੇ ਸਮੇਂ ਦਰਸ਼ਨ ਦਿੱਤੇ। ਸਾਹਿਬ ਕੌਰ ਚੂਹੜ ਕਾਣੇ ਵਿਚ ਲੜਕੀਆਂ ਪੜ੍ਹਾਂਦੀ ਸੀ। ਪਰ ਪਤੀ ਸੰਤ ਬੁਧ ਸਿੰਘ ਜੀ ਦੇ ਚੜ੍ਹ ਜਾਣ ਬਾਅਦ ਛੱਡ ਬੈਠੀ। ਸੰਤ ਆਲਾ ਸਿੰਘ ਜੀ ਇਸਦੀ ਉਮਰ ਜਵਾਨ ਤੇ ਪੁਤਰ ਗੁਰਚਰਨ ਸਿੰਘ ਤੇ ਵਰਿਆਮ ਸਿੰਘ ਨਿਦਾਨ ਜਾਣ ਆਪ ਇਸ ਵੱਲ ਧਿਆਨ ਰਖਦੇ। ਟਿੱਬੀ ਵੀ ਨਾਲ ਹੀ ਲੈ ਆਏ। ਸੰਤਾਂ ਬਾਬਤ ਕਹਿੰਦੇ । ਸੰਤਾਂ ਨੇ ਇਜ਼ਤ ਬਲੀਦਾਨ ਪੰਥ ਦੀ ਪਤ ਲਈ ਕੀਤੀ ਹੋਈ ਐ। ਸੰਤ ਲਾਲ ਸਿੰਘ ਜੀ ਕਿਹਾ ਕਰਦੇ ਸਨ। ਰੱਬ ਤੇ ਪ੍ਰੇਮ ਇਜ਼ਤ ਦੇ ਓਹਲੇ ਰਹਿੰਦੇ ਨੇ। ਉਹ ਵਰਤ ਵਖਾਈ ਤੇ ਕਿਸੇ ਹੋਰ ਝਾਕ ਦੀ ਪਰਵਾਹ ਨਹੀਂ ਨੇ ਕੀਤੀ, ਸਤਿਗੁਰੂ ਜੀ ਬਚਨ ਕਰਦੇ।

ਸੰਤ ਭਗਤ ਸਿੰਘ ਜੀ ਨੂੰ ਅਕਾਲ ਗੜ੍ਹ ਲੱਧਾ ਸਿੰਘ ਦੇ ਘਰ ਜੁਆਨੀ ਵੇਲੇ ਜਥਾ ਲੈ ਗਿਆ। ਇਕ ਬੀਬੀ ਟੂੰਬਾਂ ਦੇ ਪਦਾਰਥ ਦਾ ਸੰਦੂਕ ਅੱਗੇ ਧਰ ਤਰਲੇ ਕਰ ਰਹੀ ਸੀ। ਵਿਧਵਾ, ਜਵਾਨ ਸੂਰਤ ਵੰਦ। ਪਰ ਸੰਤ ਜੀ ਕਿਹਾ ਸੀ ਮੇਰੇ ਪੰਥ ਦੀ ਪਤ ਤੇ ਬਾਣੇ ਨੂੰ ਲਾਜ ਲਗਦੀ ਹੈ।

## *ਭਾਈ ਘਸੀਟਾ ਸਿੰਘ*

ਸਾਹਿਬ ਕੌਰ ਵਲੋਂ ਹੋ ਸੰਤ ਘਸੀਟਾ ਸਿੰਘ ਵਲ ਸਤਿਗੁਰੂ ਜੀ ਇਸੇ ਦਿਨ ੧੭ ਜੇਠ ਦਰਸ਼ਨ ਦਿਤੇ ਅਖੰਡ ਪਾਠਾਂ ਦੇ ਭੋਗ ਸਮੇਂ। ਸੰਤ ਘਸੀਟਾ ਸਿੰਘ ਜੀ ਬਸਤਰ ਮਾਇਆ ਭੇਟਾ ਕੀਤੇ ਤੇ ਇਕ ਮੁਰੱਬਾ ਖਰੀਦੀ ਜ਼ਮੀਨ ਵਿਚੋਂ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, ਇਸ ਪਾਠ ਕਰਾਏ ਸਮੇਂ ਅਰਦਾਸਾ ਕਰਾਇਆ। ਮੈਂ ਅਗਲੇ ਰੋਜ਼ ਸੰਤ ਘਸੀਟਾ ਸਿੰਘ ਜੀ ਦੇ ਪੁੱਤਰ ਸੁਰਜੀਤ ਸਿੰਘ ਦੀ ਸੁਰਤ ਵਜੋਂ ਭੀ ਗਿਆ ਕਿਉਂਕਿ ਵਡਾ ਪੁਤਰ ਕਿੰਨੇ ਦਿਨਾਂ ਤੋਂ ਮੁਹਰਕੇ ਤਾਪ ਨਾਲ ਬਹੁਤ ਬੀਮਾਰ ਸੀ। ਸੰਤ ਜੀ ਉਸਦੀ ਮੰਜੀ ਪਰ ਬੈਠੇ ਬੜੇ ਰਸ ਭਰੇ ਚਿਹਰੇ ਨਾਲ ਰਸਨਾ ਹਿਲਾ ਭਜਨ ਕਰਦੇ ਸੀ, ਜਿਵੇਂ ਉਹਨਾਂ ਦਾ ਸੁਭਾ ਸੀ। ਮੈਂ ਕਿਹਾ ਤੁਸਾਂ ਬੱਚੇ ਦੇ ਤਕੜਾ ਹੋਣ ਦੇ ਅਰਥ ਹੀ ਇਹ ਅਖੰਡ ਪਾਠ ਤੇ ਮੁਰੱਬਾ ਅਰਦਾਸ ਕਰਾਇਆ

ਹੈ। ਸੰਤ ਜੀ ਉੱਤਰ ਦਿੱਤਾ ਤਰਨ ਸਿੰਘ ਤੇਰੇ ਨਾਲ ਭਜਨ ਛੱਡ ਸੱਚੀ ਗੱਲ ਕਰਨਾਂ। ਮੈਨੂੰ ਪਰਤੀਤ ਹੈ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਹੀ ਸਭੋ ਕੁਝ ਹੈ। ਸਿੱਖ ਦੀ ਹੋਰ ਮੰਗ ਹੋਣੀ ਹੀ ਵਾਧੂ ਏ। ਗੁਰਬਾਣੀ ਜੂ ਆਖਦੀ ਏ। ***"ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ"*** ਤੇ ***"ਜੋ ਕਿਛੁ ਕਰੀ ਸੁ ਤੇਰੈ ਹਦੂਰਿ"*** ਜਦ ਸਾਡੇ ਸਤਿਗੁਰੂ ਜੀ ਕਿਹਾ ਹੈ ਤਾਂ ਹੋਰ ਨਮਿਤ ਹੋਣਾ ਹੀ ਸਿੱਖ ਦਾ ਨਹੀਂ ਚਾਹੀਦਾ। ਮੈਂ ਆਪਣੇ ਆਪ ਵਲ ਵੇਖਿਆ ਤੇ ਜਾਪਿਆ ਮੈਂ ਤੇ ਇਹਨਾਂ ਤੋਂ ਕਿਤੇ ਪਿੱਛੇ ਹਾਂ, ਇਸ ਉੱਚੇ ਸੁੱਚੇ ਮਾਰਗ ਵਲੋਂ।

ਇਹ ਸੰਤ ਘਸੀਟਾ ਸਿੰਘ ਜੀ ਗੋਤ ਗਿਲ, ਸੰਤ ਨਰੈਣ ਸਿੰਘ ਜੀ ਦੇ ਪੁੱਤਰ ਰਾਜਣ ਦੇ ਪੇਟੋਂ ਮਦਾਰ ਜ਼ਿਲਾ ਸ਼ੇਖ਼ੂਪੁਰਾ ਵਿਚ ਹੁੰਦੇ ਭੀ, ਕਈ ਦਿਨ ਸਾਧਾਂ ਦੇ ਜਥੇ ਅਰਜ਼ ਕਰ ਉਚੇਚੇ ਚੰਗੇ ਚੰਗੇ ਪਦਾਰਥ ਕਹਿ ਬਣਵਾ ਛਕਾਂਦੇ ਸੀ ਤੇ ਆਂਹਦੇ ਸੀ ਸੰਤ ਜੀ ਵਾਹ ਵਾਹ ਤੁਹਾਡੇ ਪਿਛੇ ਅਸੀਂ ਵੀ ਛਕਦੇ ਹਾਂ, ਨਹੀਂ ਤਾਂ ਐਸੇ ਪਦਾਰਥ ਗ੍ਰਿਸਤੀ ਸੂਮ-ਪੁਣੇ ਵਿਚ ਪੈ ਕਦੋਂ ਛਕਦੇ ਹਨ? ਮੈਂ ਵੇਖਿਆ ਹੈ ਹੋਲਿਆਂ ਵਿਚ ਸੰਤ ਜੀ, ਆਪਣੇ ਘਰ ਲੰਗਰ ਲਾਈ, ਆਈ ਸੰਗਤ ਨੂੰ ਪਕਾਈ ਛਕਾਈ ਜਾਂਦੇ ਰਹੇ। ਤੇ ਕਦੇ ਭੀ ਅੱਗੇ ਪਿੱਛੇ ਕਿਸੇ ਘਰ ਗਲੀ ਮਿਲੇ ਸਿਖ ਨੂੰ ਕੁਝ ਛਕਾਏ ਬਿਨਾਂ ਨਾ ਜਾਣ ਦਿੰਦੇ। ਤੇ ਛਕਾ ਕੇ ਬੜਾ ਖੁਸ਼ ਹੁੰਦੇ ਸੀ। ਜਿਵੇਂ ਕੁਝ ਖਾਸ ਵਸਤ ਖੱਟ ਲਈ ਹੁੰਦੀ ਏ। ਸੰਤ ਜੀ ਇਹਨਾਂ ਖਰੀਦੇ ਪਿੰਡਾਂ ਵਿਚ ਆ ਬਹੁਤ ਹੀ ਸਿਖਾਂ ਦੀ ਸੇਵਾ ਸੰਭਾਲ ਗੁਰੂ ਕੇ ਹੁਕਮ ਦੀ ਘਾਲ ਕੀਤੀ। ਨੇੜੇ ਦੂਰ ਖਰੀਦੇ ਨਗਰਾਂ ਤੋਂ ਲੈ ਬਾਹਰ ਦੇ ਵਸਾਏ ਨਗਰਾਂ ਤੇ ਅਲਾਟਾਂ ਕੱਚੀਆਂ ਪੱਕੀਆਂ ਦੇ ਸਮੇਂ ਭੀ। ਇਕ ਦਿਨ, ਇਕ ਝਟ ਕਿਤੇ ਟਿਕ ਕੇ ਨਾ ਬਹਿਣਾ ਤੇ ਗੁਰੂ ਕੇ ਹੁਕਮ ਬਿਨਾਂ ਕੰਮ ਨਾ ਕਰਨਾ ਇਹਨਾਂ ਦਾ ਨੇਮ ਰਿਹਾ।

ਸੰਤ ਜੀ ਦੀ ਸੁਪਤਨੀ ਅਮਰ ਕੌਰ ਟਿਬੀਉਂ ਸੁਨੇਹਾ ਭੇਜਿਆ, ਹੁਣ ਤੇ ਜ਼ੀਆਂ ਨੂੰ, ਆ, ਲੈ ਚੱਲੋ ਗੁਰੂ ਵਸਾਏ ਥਾਂ ਤੇ। ਮੇਰੇ ਤੋਂ ਅਮਰ ਕੌਰ ਨੂੰ ਖਤ ਲਿਖਾ ਪਵਾਇਉ ਨੇ, ਮੈਂ ਬੈ ਖਰੀਦ ਗੁਰੂ ਕਾ ਹਾਂ। ਹੁਕਮ ਹੋਇਆ ਤਾਂ ਆਵਾਂਗਾ। ਨਹੀਂ ਤੇ ਆਪ ਹੀ ਔਖੇ ਸੌਖੇ ਹੋ ਆ ਜਾਣਾ। ਮੇਰੀ ਮਾਤਾ ਵਾਂਗੂੰ ਸੰਤ ਜੀ ਦੀ ਮਾਤਾ ਭੀ ਮਦਾਰੋਂ ਘਰ ਦੇ ਮੋਹ ਕਾਰਨ ਨਾ ਆਈ ਸੀ। ਸੰਤ ਜੀ ਸੁਣਿਆ ਅੰਮ੍ਰਿਤਸਰ ਆਈ ਹੋਈ ਏ ਪਰ ਨਾ ਸਤਿਗੁਰੂ ਜੀ ਅਗੇ ਅਰਜ਼ ਕਰਨ, ਨਾ ਲੈਣ ਹੀ ਜਾਣ। ਇਥੇ ਮੇਰੇ ਨਾਲ ਕਦੀ ਗਲ ਕਰ ਛੱਡਣ ਸਾਡੀ (ਤੇਰੀ ਮੇਰੀ) ਇਥੇ ਮੋਹਤਬਰੀ ਕੀ ਆਂਹਦੀ ਏ। ਮਾਵਾਂ ਕਿਤੇ ਰਾਹਾਂ ਵਿਚ ਰੁਲਦੀਆਂ ਨੇ ਪਈਆਂ। ਮੈਂ ਅਰਜ਼ ਕਰ ਸਤਿਗੁਰੂ ਜੀ ਵੱਲੋਂ ਹੁਕਮ ਲਵਾਇਆ। ਸਤਿਗੁਰੂ ਜੀ ਕਿਹਾ, ਇਹ ਲੰਮਾਂ ਪਸਾਰਾ ਏ ਘਸੀਟਾ ਸਿੰਘ ਕੀ ਪਤਾ ਏ ਇਹ ਪੁਤਰਾਂ ਮੇਰਿਆਂ ਦਾ ਭੀ ਵੇਹਲ ਹੁਣ ਦੇਵੇ ਹੀ ਨਾ। ਹੁਣ ਉਸ ਜੰਮਣ ਵਾਲੀ ਨੂੰ ਤੇ ਜਾ ਕੇ ਲੈ ਆ। ਤਰਨ ਸਿੰਘ ਦੀ ਮਾਤਾ ਤੇ ਇਹਦੇ ਮਾਪਿਆਂ ਨਾਲ ਆ ਪੁਜੀ ਹੈ। ਤਾਂ , ਸੰਤ ਜੀ ਅੰਮ੍ਰਿਤਸਰੋਂ ਜਾ ਆਪਣੀ ਮਾਤਾ ਜੀ ਨੂੰ ਲਿਆਏ ਸੀ ਤੇ ਉਹ ਮਾਤਾ ਜੀ ਜਗਮਲੇਰੇ ਹੀ ਕੁਝ ਚਿਰ ਬਾਅਦ ਚੜ੍ਹੇ ਸੀ, ਮੇਰੀ ਮਾਤਾ ਵਾਂਗੂੰ।

## ਘਸੀਟਾ ਸਿੰਘ ਜੀ ਦਾ ਦੂਜਾ ਪੱਖ

ਮੈਂ ਇਹ ਸ਼ੋਭਾ ਸੰਤ ਜੀ ਦੀ ਲਿਖ ਹੁਣ ਹੋਰ ਪੱਖ ਭੀ ਦੁੱਖ ਭਰੇ ਦਿਲ ਨਾਲ ਲਿਖਣੋਂ ਨਹੀਂ ਰਹਿ ਸਕਦਾ ਸੰਤ ਜੀ ਬੜੀ ਸੇਵਾ ਸੰਭਾਲ ਇਧਰ ਆ ਕੇ ਕੀਤੀ ਤੇ ਮੋਹਤਬਰੀ ਭੀ ਪਰ ਪ੍ਰੇਤ ਮਾਣ ਸੰਤ ਜੀ ਦੇ ਆਣ ਇਰਦ ਗਿਰਦ ਫਿਰਦਾ। ਸੂਬਾ ਵਰਿਆਮ ਸਿੰਘ ਜੀ ਦੀ ਮੁਖਤਿਆਰੀ ਸਭ ਨਗਰਾਂ ਤੇ ਸੀ ਤੇ ਕਚਹਿਰੀ ਵਿਚ ਸਰਦਾਰੀ ਸੰਤ ਘਸੀਟਾ ਸਿੰਘ ਜੀ ਦੀ ਚਲਦੀ ਸੀ। ਕਿਤੇ ਕਿਤੇ ਅੜ ਅੜਾ ਖੜਾ ਹੋ ਜਾਂਦਾ ਤੇ ਮਤਲਬੀ ਲੋਕ ਰਤਾ ਕੁ ਤੇੜ ਤੋਂ ਰੀੜ ਵਧਾ, ਗੱਲਾਂ ਦੁਵਲੀ ਗਲਤ ਕਰ, ਕੰਨ ਭਰਦੇ। ਸੰਤ ਆਲਾ ਸਿੰਘ ਜੀ, ਸੰਤ ਘਸੀਟਾ ਸਿੰਘ ਜੀ ਨੂੰ ਸਦ ਸਹਿਜ ਨਾਲ ਸਮਝਾਂਦੇ ਲੋਕ ਲੋੜਾਂ ਵਾਲੇ ਕੰਮ ਕੱਢੂ ਹੀ ਹੁੰਦੇ ਹਨ। ਮੈਂ ਸੁਣਿਆ ਹੈ ਤੂੰ ਕਹਿੰਦਾ ਹੈਂ ਨਿਰਾ ਜੇ ਕਿਸੇ ਦੇ ਮਗਰ ਹੀ ਲਗ ਟੁਰਨ ਵਾਲੇ ਰਹੀਏ ਤਾਂ ਆਪਣਾ ਦਿਮਾਗ ਤਜਰਬਾ ਵਧਦੇ ਹੀ ਨਹੀਂ, ਪਰ ਇਸਤਰਾਂ ਮਾਣ ਮਾਇਆ ਮਾਰ ਭੀ ਘਤਦੀ ਏ। ਗੁਰਵਾਕ ਅਨੁਸਾਰ ਮੈਨੂੰ ਡਰ ਲਗਦਾ ਐ ਕਿਤੇ ਤੇਰੀ ਕੀਤੀ ਕਮਾਈ ਦਾ ਹਰਜ ਨਾ ਹੋਵੇ। ਘਸੀਟਾ ਸਿੰਘ ਸੰਤਾਂ ਦੇ ਮੂੰਹ ਤੇ ਸਤ ਬਚਨ ਕਰ ਜਾਂਦਾ ਪਰ ਮਨ ਓਥੇ ਹੀ ਰਖਦਾ ਤੇ ਆਖਦਾ " ਪਿੱਛੇ ਲੱਗਾ ਢੱਗਾ ਅੱਗੇ ਲੱਗਾ ਆਪੇ ਵੱਗਾ ਸ਼ੇਰ ਬੱਗਾ।" ਮੈਂ ਕਿਸੇ ਦੇ ਥੱਲੇ ਨਹੀ ਵਗਣਾ।

ਸੰਤ ਆਲਾ ਸਿੰਘ ਜੀ ਕਦੇ ਕਦੇ ਸਤਿਗੁਰੂ ਜੀ ਨਾਲ ਭੀ ਸੰਤ ਘਸੀਟਾ ਸਿੰਘ ਤੇ ਸੂਬਾ ਵਰਿਆਮ ਸਿੰਘ ਜੀ ਦੀ ਆਪੋ ਵਿਚਦੀ ਕੁਛ ਗੱਲ ਅੜਦੀ ਦਾ ਜ਼ਿਕਰ ਕਰਦੇ ਕਿ ਮੈਨੂੰ ਡਰ ਭਾਸਦਾ ਏ ਦੁਵਲੀ ਗਰਜ਼ੀ ਤੇ ਖੁਸ਼ਾਮਦੀ ਚੁਗਲ ਗਲਾਂ ਕਰ ਸੱਟਾਂ ਫੱਟਾਂ ਦੀ ਵਜਾਹ ਨਾ ਕਿਸੇ ਦੀ ਬਣਾ ਦੇਣ। ਸਤਿਗੁਰੂ ਜੀ ਭੀ ਕਹਿੰਦੇ, ਮੈਂ ਜਾਣਦਾਂ ਪੂਰਨ ਸਿੰਘ ਘਸੀਟਾ ਸਿੰਘ ਦੇ ਜਵਾਈ ਗੁਰਬਚਨ ਸਿੰਘ ਨੂੰ ਪਰਾਣੀਆਂ ਮਾਰੀਆਂ ਸੀ ਤੇ ਪਿਛੋਂ ਝੂਠਾ ਈ ਨਾ ਹੁੰਦਾ ਸੀ। ਮੈਂ ਜਾਣਦਾ ਹਾਂ ਜਿਹਨਾਂ ਜਿਹਨਾਂ ਦੀ ਪਿਛੇ ਭੀ ਖੈਹ ਸੀ ਉਹ ਇਥੇ ਵੀ ਵਿਚ ਰਖ ਵਰਤਦੇ ਤੇ ਵਿਖਾਂਧ ਇਹਨਾਂ ਦੀ ਵਧਾਂਦੇ ਹਨ। ਤੁਸੀਂ ਤੇ ਸੰਤ ਹੋ ਅਟੰਕ ਰਹਿ ਕੀਰਤਨ ਤੇ ਭਜਨ ਬਾਣੀ ਦੀ ਲਗਨ ਵਿਚ ਰਹਿੰਦੇ ਹੋ। ਇਹਨਾਂ ਵਿਚੋਂ ਕੋਈ ਕੁਟੰਬ ਤੇ ਸੇਵਕਾਂ ਸ਼ਰਧਾਲੂਆਂ ਦਾ ਦਿਆਲੂ ਪੱਖੀਏ ਤੇ ਕੋਈ ਸਾਕਾਦਾਰੀ ਤੇ ਯਾਰੀ ਬਾਸ਼ੀ ਦੀ ਖਾਹਿਸ਼ੀ ਖਿਚ ਰੱਖਦਾ ਹੈ। ਹੁਣ ਇਥੇ ਆ ਕੇ ਇਨ੍ਹਾਂ ਨੂੰ ਚਾਹੀਦਾ ਸੀ "ਪੰਚ ਚੰਡਾਲ ਨਾਲ ਲੈ ਆਇਆ" ਪਾਕਿਸਤਾਨ ਵੱਲੋਂ ਘਾਲੇ ਮਾਲੇ ਤੇ ਗਿੱਲੇ ਗਿਲੇ ਸੁਭਾਅ ਛੱਡ ਦੇਂਦੇ ਤੇ ਉਵੇਂ ਹੋ ਕੇ ਕਹਿੰਦੇ ਜਿਵੇਂ ਵਾਰਿਸ ਸ਼ਾਹ ਲਿਖਿਆ ਹੈ, "ਕੂੰਜਾਂ ਵਾਂਗ ਮਮੋਲਿਆਂ ਦੇਸ ਛੱਡੇ, ਸ਼ੀਂਹ ਸੱਪ ਫਕੀਰ ਦਾ ਦੇਸ਼ ਕੇਹਾ।" ਜਿਹੜਾ ਜਾਤ ਤੇ ਵਤਨ ਦਾ ਖਿਆਲ ਰੱਖੇ ਦੁਨੀਆਂ ਦਾਰ ਹੈ ਉਹ ਦਰਵੇਸ਼ ਕੇਹਾ।

## ਅਦਬ ਵਾਲੀ ਪੁਸਤਕ

ਸਤਿਗੁਰੂ ਜੀ ਸੰਤ ਸੰਤੋਖ ਸਿੰਘ ਜੀ ਦੇ ਲਿਖੇ ਗ੍ਰੰਥ ਦੀ ਕਥਾ ਤੇ ਘੰਟਾ ਨਾਮ ਸਿਮਰਨ ਜਗਮਲੇਰੇ ਕਰਦੇ ਸੀ। ਸਿੱਖ ਇਸ ਗ੍ਰੰਥ ਨੂੰ ਅਮਰ ਕਥਾ ਜਾਂ ਹੁਕਮ-ਨਾਮਿਆਂ ਵਾਲਾ ਗ੍ਰੰਥ ਕਹਿੰਦੇ। ਸਤਿਗੁਰੂ ਜੀ ਭੀ ਇਸ ਗ੍ਰੰਥ ਦਾ ਬਹੁਤ ਅਦਬ ਕਰਦੇ ਤੇ ਕਹਿੰਦੇ ਭੀ ਉਨ੍ਹਾਂ ਸੰਤਾਂ ਦੀ ਧੰਨ ਕਮਾਈ ਹੈ ਜਿਨ੍ਹਾਂ ਨੇ ਸਾਧ ਸੰਗਤ ਕੋਲੋਂ ਪੁੱਛ ਪੁੱਛ ਤੇ ਡਿੱਠੇ ਸੁਣੇ ਬਚਨ ਲਿਖ ਲਿਖ ਸੁੱਚੇ ਰਤਨਾਂ ਦਾ ਸਾਡੇ ਲਈ ਖਜ਼ਾਨਾ ਜਮ੍ਹਾਂ ਕਰ ਧਰਿਆ ਹੋਇਆ ਹੈ। ਸਤਿਗੁਰੂ ਜੀ ਇਸ ਦੇ ਲਿਆਂਦਿਆਂ ਉਠ ਖੜਦੇ ਸੀ। ਮੈਂ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਘਸੀਟਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੀ ਤੇੜ ਮਿਟ ਨਹੀਂ ਸਕਦੀ। ਉੱਤਰ ਦਿੱਤੋ ਨੇ ਉਪਰੋਂ ਤੇ ਭਾਵੇਂ ਠੀਕ ਹੋ ਜਾਣ ਮੇਰੇ ਕਿਹਾਂ ਪਰ ਅੰਦਰੋਂ ਆਪ ਹੀ ਜਦੋਂ ਗੁਰੂ ਦਰ ਤੋਂ ਬਖਸ਼ਸ਼ ਮੰਗੀਓ ਨੇ ਗਰੀਬੀ ਧਾਰੀਓ ਨੇ ਤਦ ਹੀ ਠੀਕ ਹੋਣਗੇ। ਤੇ ਖੌਰੇ ਗੁਰੂ ਘਰ ਦੀ ਨਿੰਦਾ ਹੋਣ ਦੀ ਵਜਾਹ ਹੀ ਨਹੀਂ ਵਿੱਚ ਪਏ ਚੁਗਲ ਬਣਾ ਦਿੰਦੇ। ਧਰਮ ਦੇ ਓਹਲੇ ਧੜੇ ਪਾਲ ਪਾਪ ਕਰ ਜਿਵੇਂ ਅੱਗੇ ਇਨ੍ਹਾਂ ਵਿੱਚ ਮਤਲਬੀਆਂ, ਖੁਸ਼ਾਮਦੀਆਂ ਵਿੱਥ ਪਾ ਦਿੱਤੀ ਏ ਇਨ੍ਹਾਂ ਦੋਹਾਂ ਦੀ ਇਸ ਕਾਰ ਨੇ ਜਾਪਦਾ ਏ ਸੁਆਦ ਖੁਆਰ ਹੀ ਕਰਨਾ ਏ ਸਿੱਖੀ ਦਾ ਤੇ ਮੇਰਾ।

## ਅਜਪਾ ਜਾਪੁ

ਕਥਾ ਵਿਚ ਬਚਨ ਆਇਆ ***"ਜਾਪੁ ਸੁ ਅਜਪਾ ਜਾਪੈ"*** ਤਾਂ ਸੰਤ ਆਲਾ ਸਿੰਘ ਜੀ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਅਜਪਾ ਜਾਪ ਕਿਸ ਨੂੰ ਆਖਦੇ ਹਨ? ਸਤਿਗੁਰੂ ਜੀ ਉਤਰ ਦਿੱਤਾ ਜੋ ਰਸਨਾ ਕਰਕੇ ਹੀ ਹੋਵੇ ਤੇ ਬਿਨਾਂ ਹੀਲੇ ਚਾਰੇ ਹੀ ਹੋਵੇ, ਖਸਮ ਆਪੇ ਕਰਾਵੇ। ਮਨ ਭੀ ਕਿਤੇ ਨਾ ਜਾਵੇ ਤੇ ਸੁਆਸ ਭੀ ਖਾਲੀ ਨਾ ਜਾਵੇ ਤੇ ਰਸ ਜੋ ਆਵੇ ਅਕਥ ਹੈ, ਹਰਿ ਜਸੁ ਕਹਿਣੁ ਨ ਜਾਈ। ਜੈਸੇ ਗੂੰਗੇ ਕੀ ਮਠਿਆਈ ਲਿਖਿਆ ਹੈ ***"ਜਿਹ ਰਸ ਬਿਸਰਿ ਗਏ ਰਸ ਅਉਰ"*** ਸੋ ਅਜਪਾ ਜਾਪ ਏ ਤੇ ਕਰਾਉਂਦਾ ਭੀ ਆਪ ਏ।

## ਧਰਮ ਦੀ ਧਰਤੀ

ਜੇਠ ਵਿਚ ਦੋ ਵਾਰ ਗੜੇ ਮਾਰ ਹੋਈ। ਹਨੇਰੀ ਇਤਨੀ ਵਗੀ ਰੁਖ ਢਾਹੇ, ਸਬਜ਼ੀਆਂ ਗੁਆਈਆਂ, ਜਾਨਵਰ ਅਤੇ ਕੋਠੇ ਉਡਾਏ, ਗੜਿਆਂ ਨਾਲ ਕੁਝ ਵਰਖਾ ਭੀ ਹੁੰਦੀ। ਜੀਵਨ ਨਗਰ, ਸਤਿਗੁਰੂ ਜੀ ਗੜਿਆਂ ਬਾਅਦ ਵਰਖਾ ਹੁੰਦੀ ਵਿਚ ਤੇੜ ਕਛਹਿਰਾ, ਸੀਸ ਪਰਨਾ ਰੱਖ ਬਾਹਰ ਫਿਰਦੇ, ਚੁਟਕੀ ਵਜਾਂਦੇ ਸ਼ਬਦ ਪੜ੍ਹਦੇ ਤੇ ਕਹਿੰਦੇ ਸ਼ੁਕਰ ਹੈ, ਖਸਮ ਦਾ ਕੀਤਾ

ਚੰਗਾ ਲਗਦਾ ਏ।

ਸ਼ੁਧ ਕਿਰਤ ਤੇ, ੧੯ ਜੇਠ ਬਚਨ ਕਰਦਿਆਂ ਸਤਿਗੁਰੂ ਜੀ ਸਾਖੀ ਸੁਣਾਈ, ਇਕ ਨੇ ਇਕ ਪਾਸੋਂ ਵਾਹਣ ਲਈ ਜ਼ਮੀਨ ਲਈ ਠੇਕੇ ਤੇ। ਵਾਹਣ ਵੇਲੇ ਖੇਤ ਵਿਚੋਂ ਦੌਲਤ ਦੀ ਦੇਗ ਨਿਕਲੀ। ਉਸ ਵਾਹਕ ਨੇ ਮਾਲਕ ਨੂੰ ਜਾ ਕਿਹਾ ਮੈਂ ਵਾਹ ਬੀਜਣ ਲਈ ਖੇਤ ਲਿਆ ਹੈ। ਦੇਗ ਤੇਰੀ ਹੈ। ਮਾਲਕ ਕਿਹਾ, ਜੇ ਮੇਰੀ ਹੁੰਦੀ ਮੈਨੂੰ ਏਦੂੰ ਪਹਿਲਾਂ ਮਿਲਦੀ, ਇਹ ਤੇਰੀ ਹੈ। ਅਖੀਰ ਦੋਵੇਂ ਬਾਦਸ਼ਾਹ ਕੋਲ ਗਏ। ਉਸ ਕਿਹਾ ਮੈਂ ਮਾਮਲਾ ਲੈਣ ਦਾ ਹਕਦਾਰ ਹਾਂ। ਆਖਰ ਉਹ ਧਨ ਚੌਹੀਂ ਬੂਹੀਂ ਸ਼ਹਿਰ ਦੀ ਢੇਰ ਕਰ ਦਿੱਤਾ ਗਿਆ। ਲੋਕ ਉਤਦੀ ਲੰਘੀ ਜਾਣ। ਅੰਤ ਭਲੇ ਪੁਰਸ਼ਾਂ ਸਲਾਹ ਮੇਲ ਲੋੜਵੰਦੀਂ ਥਾਈਂ ਵਿਦਿਆ ਯਤੀਮਾਂ, ਗਰੀਬਾਂ ਬੇਪਰਾਇਆਂ ਤੇ ਖਰਚ ਕਰ ਦਿੱਤਾ। ਤੇ ਕਿਹਾ, ਇਹ ਧਰਮ ਵਰਤਦੇ ਸਮੇਂ ਦੀ ਗੱਲ ਹੈ।

ਆਖਦੇ ਹਨ ਸੁਹੇਵੇ ਸਾਹਿਬ ਵਾਲੇ ਪਿੱਪਲ ਦਾ ਥੜਾ ਭੀ ਇੰਜੇ ਬਣਿਆ ਹੈ। ਇੱਕ ਥੇਹ ਤੋਂ ਮੀਂਹ ਪਏ ਤੋਂ ਇਕ ਕਿਸੇ ਭਲੇ ਪੁਰਸ਼ ਨੂੰ ਸੋਨੇ ਦਾ ਕੜਾ ਲੱਭਾ ਸੀ। ਉਸ ਪੰਚਾਇਤ ਨੂੰ ਦਿਖਾਇਆ ਤੇ ਪੰਚਾਇਤ ਚੌਕੀ ਵਾਲੇ ਥਾਣੇਦਾਰ ਨੂੰ ਵਿਖਾਇਆ। ਅੰਤ ਸਭ ਨੇ ਸਲਾਹ ਮੇਲ ਤਾਲ ਵਿਚ ਥੜਾ ਉਸ ਪਿੱਪਲ ਦੁਆਲੇ ਉਸਦਾ ਬਣਾਇਆ।

## ਮਨ ਦਾ ਭੂਤ

ਸਤਿਗੁਰੂ ਜੀ ਦੇ ਹਜ਼ੂਰ ਜਗਮਲੇਰੇ ਕਥਾ ਤੇ ਨਾਮ ਸਿਮਰਨ ਦੇ ਬਾਅਦ, ਇਕ ਬੀਬੀ, ਉਸਦੇ ਸਨੇਹੀਆਂ ਲਿਆਂਦੀ। ਕਿਹਾ ਇਸਨੂੰ ਭੂਤ ਚੰਬੜਿਆ ਹੋਇਐ ਤੇ ਬਿਮਾਰ ਰਹਿੰਦੀ ਐ। ਉਹ ਮੂੰਹ ਵਲੇਟ ਕੇ ਆਈ ਸੀ ਤੇ ਬਹੁਤ ਹੋਰੀਂ ਤਰ੍ਹਾਂ ਦੀ ਬਣੀ ਹੋਈ ਸੀ। ਸਤਿਗੁਰੂ ਜੀ ਕਿਹਾ, ਇਸਨੂੰ ਇਹੋ ਫੈਸ਼ਨ ਹੀ ਭੂਤ ਹੋ ਚੰਬੜਿਆ ਹੋਇਐ। ਇਸ ਨੂੰ ਲੈ ਜਾਓ, ਇਹ ਏਸੇ ਵਾਹ ਜੋਗੀ ਹੈ। ਉਹ ਘਰ ਜਾਕੇ ਮਰਨੋ ਹੀ ਪੈ ਗਈ। ਕਿਸੇ ਸਾਧ ਕਿਹਾ ਤੂੰ ਸਤਿਗੁਰੂ ਜੀ ਦੇ ਆਇਆਂ ਸੰਗਤ ਵਿੱਚ ਸਨਮੁਖ ਹੋ ਖੜੋ ਤੇ ਸਹੁਰਿਆਂ, ਜੇਠਾਂ ਦਾ ਝਾਕਾ ਨਾ ਕਰ। ਉਹ ਸਤਿਗੁਰੂ ਜੀ ਦੇ ਜਗਮਲੇਰੇ ਗਿਆਂ, ਮਨੋ ਗਰੀਬ ਹੋ, ਹੱਥ ਜੋੜ ਖੜੀ ਬੜੀ ਹੀ ਨਿਮਾਣੀ ਜਿਹੀ ਜਾਪੀ, ਤਾਂ ਸਤਿਗੁਰੂ ਜੀ ਬਚਨ ਕੀਤਾ, ਸਣੇ ਕੇਸੀਂ ਇਸ਼ਨਾਨ ਕਰਿਆ ਕਰ ਤੇ ਭਜਨ ਕਰਿਆ ਕਰ ਤੇ ਮਨ ਤੋਂ ਭੂਤ ਦਾ ਡਰ ਲਾਹ ਦੇਹ। ਉਸ ਸਤਿ ਬਚਨ ਕੀਤਾ ਤੇ ਜਾ ਕੇਸੀ ਇਸ਼ਨਾਨ ਕਰ ਚੌਂਕੜਾ ਲਾ ਬੈਠ ਭਜਨ ਕਰਨ ਲਗੀ। ਅਰੋਗ ਹੋਈ। ਹੁਣ ਉਸਦੇ ਘਰ ਸੰਤ ਨਗਰ ਬੱਚੇ ਬੱਚੀਆਂ ਹਨ, ਜੁਆਨ। ਜੋ ਦੇਹ ਅਰੋਗ ਹੋਣ ਤੇ ਹੋਏ ਸੀ। ਮੈਂ ਨਾਮ ਜਾਣ ਕੇ ਨਹੀਂ ਲਿਖਦਾ।

ਸ੍ਰੀ ਜੀਵਨ ਨਗਰ ਸੇਠ ਫੂਲਾ ਸਿੰਘ ਜੀ ਵਲੋਂ ੨੦ ਜੇਠ ਜਲੇਬਾਂ ਦਾ ਲੰਗਰ ਹੋਇਆ। ਸਤਿਗੁਰੂ ਜੀ ਤੇ ਵੱਡੇ ਬਾਬਾ ਜੀ ਆਪ ਕਮਰ ਕੱਸੇ ਕਰ ਸੰਗਤ ਨੂੰ ਪੰਗਤਾਂ ਲਾ, ਵਰਤਾ

ਪ੍ਰਸੰਨ ਕੀਤਾ। ਪੰਦਰਾਂ ਸੌ ਦੇ ਕਰੀਬ ਸੰਗਤ ਜੁੜੀ ਸੀ।

## *ਸੰਗਤ ਕਾ ਗੁਣ ਬਹੁਤ ਅਧਿਕਾਈ*

ਕਥਾ ਵਿਚ ਵੈਰਾਟ ਸਰੂਪ ਸ਼ਬਦ ਆਇਆ। ਸਿੱਖ ਇੱਕ ਸਤਿਗੁਰੂ ਜੀ ਤੋਂ ਪੁਛਿਆ, ਵੈਰਾਟ ਸਰੂਪ ਦੱਸੋ। ਕਿਹੋ ਨੇ, ਸੀਸ ਅਕਾਸ਼, ਭੁਜਾਂ ਸਮੇਤ ਕੈਲਾਸ਼ ਪਰਬਤ ਆਦਿ, ਪੇਟ ਸ੍ਰਿਸ਼ਟੀ, ਪਤਾਲ ਪੈਰ ਹਨ।

ਕਲਜੁਗ ਦੇ ਭੁਲਾਉਣ ਤੇ ਬਚਨ ਚੱਲੇ। ਕਿਹੋ ਨੇ ਮਾਇਆ ਵਾਂਗੂੰ ਕਲਜੁਗ ਵੀ ਕਈ ਰੂਪ ਧਾਰ ਸਿੱਖਾਂ ਨੂੰ ਭੁਲਾਂਦੈ। ਕੁਢਾਣੇ ਦਾ ਇਕ ਸੁਨਿਆਰਾ ਸਤਿਗੁਰੂ ਬਣਿਆ ਸੀ। ਸਿੱਖ ਭੀ ਵੇਖਣ ਗਏ। ਉਹ ਸਿਗਰਟ ਪੀਂਦਾ ਸੀ। ਸਿੱਖ ਸਮਝ ਗਏ ਕਿ ਇਹ ਛਲ ਹੈ। ਸਤਿਗੁਰੂ ਜੀ ਦੀ ਇਹ ਮਰਿਯਾਦਾ ਨਹੀਂ। ਕੁਝ ਨਹੀਂ ਕਹਿ ਚਲੇ ਆਏ। ਜੋ ਸਤਿਗੁਰੂ ਰਾਮ ਸਿੰਘ ਜੀ ਕਿਹਾ ਸੀ ਮੇਰੇ ਵਿਦੇਸ਼ ਗਏ ਬਾਅਦ ਕਲਜੁਗ ਕਈ ਭੇਸ ਧਾਰ ਭਰਮਾਵੇਗਾ ਤੁਸਾਂ ਭੁਲਣਾ ਨਹੀਂ ਤੇ ਸਮਝਣਾ ਇਹ ਗੁਰੂ ਦੀ ਮਰਿਯਾਦਾ ਨਹੀਂ। ਸੋ ਵਿਚਾਰ ਸੰਤਾਂ ਮਹਾਂ ਪੁਰਖਾਂ ਪੁਰਾਣਿਆਂ ਦੇ ਬਚਨ ਸੋਚ ਸਿੱਖ ਪਰਤੇ ਸੀ, ਏਸੇ ਵਾਸਤੇ ਮਹਾਂਪੁਰਖਾਂ ਦੀ ਸੰਗਤ ਕੀਤੀ ਲੋੜੀਦੀ ਏ।

ਸਤਿਗੁਰੂ ਜੀ ਬਚਨ ਕੀਤਾ ਏਕ ਸਮੇਂ ਦੀਵਾਲੀ ਤੇ ਅੰਮ੍ਰਿਤਸਰ ਕਿਸ਼ਨ ਸਿੰਘ ਕਿਆਮਪੁਰ ਦਾ, ਮੇਰੇ ਜਲ ਵਰਤਣ ਗਿਆਂ, ਆਸਣ ਮੇਰੇ ਤੇ ਆ ਬੈਠਾ। ਤੇ ਜੋ ੧੪੦ ਰੁਪੈ ਪਸ਼ੂ ਵੇਚ ਵੱਟੇ ਸਾ ਸੂ, ਸੁਟ ਕਿਹੋ ਸੂ, ਸਿੱਖੋ ਹੁਣ ਤੁਸੀਂ ਮੈਨੂੰ ਮੱਥਾ ਟੇਕੋ, ਮੈਂ ਗੁਰੂ ਹਾਂ। ਮੈਂ ਆਇਆ ਤਾਂ ਆਸਣ ਤੋਂ ਪਰੇ ਹੋ ਰੁਪਏ ਮੰਗੇ। ਮੈਂ ਕਿਹਾ ਤੂੰ ਮੇਰੇ ਆਸਣ ਤੇ ਕਿਉਂ ਬੈਠਾ ਸੈਂ? ਉਹ ਭਾੜੇ ਵਿਚ ਗਏ, ਹੁਣ ਨਹੀਂ ਮਿਲਦੇ। ਸੋ ਚੁਪ ਕਰ ਚਲਾ ਗਿਆ।

ਸੰਤ ਆਲਾ ਸਿੰਘ ਜੀ ਦੇ ਨਗਰ ਦਾ ਇੱਕ ਸਿਖ ਭੈਣੀ ਸਾਹਿਬ, ਵਿੱਚ ਲੰਗਰ ਵਿਚ ਜਲ ਦੀ ਸੇਵਾ ਕਰਦਾ, ਸੁੱਖਾ ਵੀ ਪੀਂਦਾ ਸੀ। ਭੈਣੀ ਸਾਹਿਬ ਵਿਚ ਕਹਿਣ ਲਗ ਪਿਆ ਹੁਣ ਮੈਨੂੰ ਹੁਕਮ ਹੋਇਆ ਹੈ, ਤੂੰ ਗੁਰੂ ਹੈਂ। ਤੇ ਵਰਨੀ ਸ਼ੇਖੂਪੁਰੇ ਭੀ ਜਾ ਮੰਜਾ ਡਾਹ ਕੇ ਆਪੇ ਚਾਦਰ ਵਿਛਾ, ਕਹੇ, ਹੁਣ ਮੈਂ ਗੁਰੂ ਹਾਂ, ਹੁਣ ਮੈਂ ਗੁਰੂ ਹਾਂ। ਸਿੱਖੋ! ਮੈਨੂੰ ਮੱਥਾ ਟੇਕੋ। ਸੰਤ ਆਲਾ ਸਿੰਘ ਜੀ ਪਹਿਲਾਂ ਆਪ ਸਹਿਜ ਨਾਲ ਸਮਝਾਇਆ। ਨਾ ਮੁੜਿਆ। ਕਹੇ ਮੈਂ ਗੁਰੂ ਹਾਂ। ਸੰਤਾਂ ਕਿਹਾ ਤੇਰਾ ਭਾਗ ਪ੍ਰਤਾਪ ਕਿੱਥੇ ਹੈ? ਕੋਈ ਆਸਣ ਵਿਛਾਉਣ ਵਾਲਾ, ਚੌਰ ਕਰਨ ਵਾਲਾ ਤੇ ਹੋਰ ਸੇਵਾ ਆਦਰ ਦਾ ਸਾਮਾਨ ਕਰਨ ਵਾਲਾ ਕੋਈ ਨਹੀ? ਤੈਨੂੰ ਸੁੱਖਾ ਪੀ ਕੇ ਖੁਸ਼ਕੀ ਦਿਮਾਗੇ ਚੜ੍ਹ ਗਈ ਏ।

ਨਾ ਹੀ ਮੰਨਿਆਂ ਤਾਂ ਸੰਤ ਜੀ ਝਿੜਕਿਆ ਤੂੰ ਐਵੇਂ ਬਕਨੈ। ਕਲਜੁਗੀ ਮਤ ਤੇਰੇ ਵਿਚ ਵੜੀ ਹੈ ਤਾਂ ਹੱਥ ਜੋੜ ਭੁੱਲ ਮੰਨ, ਪਿਛਲੀ ਭੁੱਲ ਬਖਸ਼ਾ, ਸਰਦਾਈ, ਘਿਉ ਖਾ ਪੀ

ਰਾਜ਼ੀ ਹੋ ਚੁਪ ਕਰ ਬਹਿ ਕੇ ਭਜਨ ਕਰਨ ਲੱਗਾ। ਸਤਿਗੁਰੂ ਜੀ ਬਚਨ ਕੀਤਾ ਸਿੱਖ ਨਿੱਤ ਸਿੱਖੀ ਜਾਣੇ, ਸਾਦਾ ਰਹੇ। ਜੇ ਮਨੋ ਸਿਖਾਣ ਵਾਲਾ ਬਣ ਬਹੇ ਤਾਂ ਕਸਰ ਖਾ ਗਿਰ ਜਾਂਦੈ ਟਿਕਾਣਿਓਂ।

ਸੰਤ ਅਰਵੇਲ ਸਿੰਘ ਜੀ ਨੇ ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਵੋਟਾਂ ਬਾਰੇ ਕੀ ਹੁਕਮ ਹੈ ? ਤਾਂ ਬਚਨ ਕੀਤੋ ਨੇ ਕਾਂਗਰਸ ਨੂੰ ਚਾਹੀਦੈ ਜਿਵੇਂ ਰਵਿਦਾਸੀਏ ਚਮਾਰਾਂ ਲਈ ਸੀਟਾਂ ਰਿਜ਼ਰਵ ਰੱਖੀਆਂ ਨੇ ਸਿੱਖਾਂ ਲਈ ਭੀ ਰੱਖਣ। ਕੀ ਡਰ ਏ? ਪਰ ਇਹ ਲੋਕ ਅੰਦਰੋਂ ਸਿੱਖਾਂ ਤੋਂ ਡਰਦੇ ਹਨ। ਕਾਂਗਰਸੀ ਭਾਵੇਂ ਕਿੰਨਾਂ ਡਰਨ, ਸਿੱਖਾਂ ਬਿਨਾਂ ਇਹਨਾਂ ਦਾ ਕੰਮ ਸਰਨਾ ਵੀ ਨਹੀਂ।

ਇਹਨੀਂ ਦਿਨੀਂ ਹੀ ਸਤਿਗੁਰੂ ਜੀ ਨਵੇਂ ਇੰਜਣ ਲਾ, ਲੰਗਰ ਕੋਠੀ ਵਿਚ ਅੰਦਰ ਬਾਹਰ ਲਾਟੂ ਲਾਏ ਰੌਸ਼ਨੀ ਲਈ।

## *ਕਰੀਵਾਲਿਆਂ ਦੇ ਮੇਲੇ*

ਚੜ੍ਹਦੇ ਕਰੀਵਾਲੇ ਦੀ ਸੰਗਤ ਅਖੰਡ ਪਾਠ ਰਖਿਆ ਤੇ ਮੇਲੇ ਤੇ ਦਰਸ਼ਨ ਦਿਓ ਸਤਿਗੁਰੂ ਜੀ ਅੱਗੇ ਆ ਅਰਜ਼ ਕੀਤੀ। ਸਤਿਗੁਰੂ ਜੀ ਕਿਹਾ ਭਾਂਵੇਂ ਰੌਲਾਂ ਇਕ ਦੋ ਲੱਗੀਆਂ ਨੇ, ਅਖੰਡ ਪਾਠ ਰੋਕ ਦਿਓ। ਭੰਬਟ ਮਰਦੇ ਹਨ ਤੇ ਸਾਧਾਂ ਨੂੰ ਗਰਮੀ ਲਗਦੀ ਏ। ਉਹਨਾਂ ਅਖੰਡ ਪਾਠ ਨਾ ਰੋਕਿਆ, ਸਤਿਗੁਰੂ ਜੀ ਆਸਾ ਦੀ ਵਾਰ ਵਿਚ ਜੀਵਨ ਨਗਰੋਂ ਜਾ ਦਰਸ਼ਨ ਦਿੱਤੇ, ਪਰ ਪਾਠ ਦੇ ਭੋਗ ਵੱਲ ਨਾ ਗਏ। ਜਲ ਪ੍ਰਸ਼ਾਦ ਜੀਵਨ ਨਗਰ ਹੀ ਆ ਛਕਿਆ। ੨੪ ਜੇਠ ਲਹਿੰਦੇ ਕਰੀਵਾਲੇ ਸੰਗਤ ਮੇਲਾ ਕੀਤਾ ਤੇ ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ ਨੂੰ ਸੁਨੇਹਾ ਭੇਜਿਆ ਸਵੇਰੇ ਮੇਲੇ ਤੇ ਜਾਣਾ ਹੈ। ਸਿੱਖਾਂ ਅਰਜ਼ ਆ ਕੀਤੀ ਹੈ। ਸੰਤ ਜੀ ਸਵੇਰੇ ਹੀ ਮੋਢੇ ਤੇ ਸੇਲਾ ਤੇ ਹੱਥ ਵਿਚ ਮਾਲਾ ਲੈ ਕਰੀਵਾਲੇ ਨੂੰ ਟੁਰ ਪਏ। ਸਤਿਗੁਰੂ ਜੀ ਕਾਰ ਲੈ ਆਏ ਜਗਮਲੇਰੇ ਤਾਂ ਪਤਾ ਲੱਗਾ ਕਿ ਸੰਤ ਜੀ ਟੁਰਦੇ.ਹੀ ਚਲੇ ਗਏ ਹਨ। ਕਿਹੋ ਨੇ ਬੇਆਲਸੇ ਤੇ ਮਨ ਦੇ ਪਰਚੇ ਵਾਲੇ ਸਾਧੂਆਂ ਦੀ ਇਹੋ ਅਵਸਥਾ ਹੈ ਆਪਣੇ ਰੌਂ ਸਵਾਦ ਵਿਚ ਵਿਚਰਨਾਂ। ਹਮਾਤੜ ਸਾਥੀ ਹਰ ਵੇਲੇ ਹੋਰ ਆਸਰੇ ਭਾਲਦੇ ਹਨ।

ਇੱਕ ਸਿੱਖ ਕਾਂਗਰਸੀ ਰਾਜ ਦੀ ਸਿਫਤ ਕੀਤੀ ਤਾਂ ਸਤਿਗੁਰੂ ਜੀ ਕਿਹਾ ਕਾਂਗਰਸ ਦਾ ਰਾਜ ਤੇ ਸੁਦੇਸੀ ਹੋਣ ਕਰਕੇ ਚੰਗੈ ਪਰ ਗਊ ਹਤਿਆ ਉਵੇਂ ਹੀ ਹੁੰਦੀ ਐ। ਕਾਗਤੀ ਕੰਮ ਕਰਦੇ ਹਨ। ਹਿੰਦੂ ਹਿੰਮਤ ਨਾਲ ਗਊ ਹਤਿਆ ਬੰਦ ਕਰਕੇ ਨਹੀਂ ਵਿਖਾਂਦੇ।

## ਸੁਹੇਵੇ ਸਾਹਿਬ ਵਿਖੇ

ਸੰਤ ਦਸੌਂਧਾ ਸਿੰਘ ਜੀ ਕੁਝ ਸਾਧਾਂ ਨੂੰ ਨਾਲ ਲੈ ਸੁਹੇਵੇ ਸਾਹਿਬੋਂ ਹੋ ਆਏ। ਦਸਿਆ, ਉਥੇ ਕੁਝ ਕਾਰੀਗਰਾਂ ਤੇ ਕਾਨਿਆਂ ਤੇ ਲਕੜਾਂ ਦੀ ਲੋੜ ਏ। ਸਤਿਗੁਰੂ ਜੀ ਜਗਮਲੇਰਿਓਂ ਊਠਾਂ ਤੇ ਰਸਤ, ਲੱਕੜਾਂ ਬਾਲੇ ਪਹਿਲਾਂ ਭੇਜੇ ਤੇ ਕਾਰੀਗਰ ਹਰਨਾਮ ਸਿੰਘ, ਸਾਧੂ ਸਿੰਘ, ਭਗਤ ਸਿੰਘ ਪਿੰਡੀਦਾਸੀਏ ਤੇ ਗੁਰਦਿਆਲ ਸਿੰਘ ਜੀ ਕੁਝਰਾਂ ਪਿੰਡ ਵਾਲੇ ਭੇਜੇ ਤੇ ਆਪ ੨੫ ਜੇਠ ਨੂੰ ਨੌਹਰ ਤਕ ਗੱਡੀ ਦੀ ਲੈਣ ਦੇ ਨਾਲ ਨਾਲ ਕਾਰ ਟੋਰ, ਅਗੋਂ ਰਾਹੇ ਪਾ ਸੁਹੇਵੇ ਸਾਹਿਬ ਦਰਸ਼ਨ ਦਿੱਤੇ, ਲੰਗਰ ਦੀ ਜਗ੍ਹਾ ਛੱਪਰ ਛਤਾਇਆ ਤੇ ੨੮ ਜੇਠ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਵੇਲੇ ਕੜਾਹ ਪ੍ਰਸ਼ਾਦ ਬਣਵਾ ਅਰਦਾਸਾ ਕਰਾ ਸੰਤ ਦੌਸੰਧਾ ਸਿੰਘ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਆਦਿ ਗ੍ਰੰਥ ਸਾਹਿਬ ਦਾ ਅਖੰਡ ਪਾਠ ਟੋਰਿਆ। ਆਪ ਹੱਥ ਜੋੜ ਵਿਚ ਖੜੋ, ਪਾਠੀ ਵੀ ਆਪ ਜਗਮਲੇਰਿਓਂ ਕਹਿ ਟੋਰੇ ਸੀ। ਪਿਆਰਾ ਸਿੰਘ, ਸਰਦੂਲ ਸਿੰਘ, ਵਰਨਾਂ ਵਾਲੇ ਗੁਰਬਚਨ ਸਿੰਘ ਜੰਡੂ ਦਾ ਸਾਧੂ ਸਿੰਘ ਮੇਰਾ ਲੜਕਾ। ਧੂਪੀਏ ਗੁਰਾਇਆ ਦਾ ਗੁਰ ਪੀਰ, ਭੰਗਾ ਸਿੰਘ, ਕਰਤਾਰ ਸਿੰਘ ਰੰਗ ਬਰੰਗੀ ਗੁਰਪੀਰ ਉਤਮ ਸਿੰਘ ਜੀ, ਮਾਨ ਸਿੰਘ ਵਰਨ, ਧਾਰਾ ਸਿੰਘ ਜੀ ਜੀਆਬੱਗਾ ਆਦਿ ਨਿਰੰਜਨ ਸਿੰਘ ਕਰੀਵਾਲਿਓਂ। ਹੋਰ ਲਾਂਗਰੀ ਧੂਪੀਏ ਪਹਿਰੂ ਪਾਠ-ਤਪ ਅਰੰਭ ਕੀਤਾ। ਉਧਰ ਭੀ ਵਰਖਾ ਹੋਈ ਕਰ ਤਾਲ ਵਿਚ ਜਲ ਸੋਹਣਾ ਤੇ ਵਧੇਰਾ ਸੀ ਸੁਆਦਲਾ ਭੂਮੀਆ ਮਾਲੀ ਤੇ ਨਰ ਸਿੰਘ ਵੀ ਆਏ ਸੀ ਪੁਰਾਣੇ ਸਜੇ ਸਿੱਖ, ਇੱਥੋਂ ਦੇ ਮੇਲੀ ਸੰਗਤ ਦੇ। ਨਰ ਸਿੰਘ ਡਿੱਘੀ ਤੋਂ ਦੋ ਕੋਹ ਉਰੇ ਸੇਠਾਂ ਵਲੋਂ ਲੱਗਾ ਸੀ ਤੇ ਭੂਮੀਆ ਇਕਾਂਤ ਕੁਟੀਆ ਪਾ ਭਜਨ ਕਰਦਾ ਸੀ।

ਸਤਿਗੁਰੂ ਜੀ ਫਰੀਦ ਜੀ ਨੂੰ ਸੁਹੇਵੇ ਸਾਹਿਬ ਹੱਟੀ ਰਸਦ ਆਦਿ ਦੀ ਸੰਭਾਲ ਦੇਣ ਤੇ ਛੱਡਿਆ ਤੇ ਸੰਤ ਆਲਾ ਸਿੰਘ ਜੀ ਨਾਲ ਮਤਾ ਮੇਲ ਸੰਤ ਦਸੌਂਧਾ ਜੀ ਨੂੰ ਰੌਣਕ ਤੇ ਪਹਿਰੇ ਹੋਰ ਲਈ ਉਥੇ ਛਡਿਆ। ਉਸੇ ਦਿਨ ਉਥੇ ਇਕ ਸੇਠ ਦੀ ਸ਼ਾਦੀ ਸੀ। ਉਹਨਾਂ ਦੀ ਅਰਜ਼ ਤੇ ਸਤਿਗੁਰੂ ਜੀ ਸੇਠਾਂ ਵਲ ਦਰਸ਼ਨ ਦਿਤੇ, ਸੋ ਸਭ ਚਰਨੀ ਲਗੇ, ਮੇਵਾ, ਗਰੀ, ਬਦਾਮ, ਥਾਲ ਭਰ ਭੇਟਾ ਕੀਤੇ। ਸੋ ਸਭ ਸਤਿਗੁਰੂ ਜੀ ਗੁਰਦਵਾਰੇ ਦੇ ਮਹੰਤ ਹਰਨਾਮ ਸਿੰਘ ਨੂੰ ਦੇ ਦਿੱਤੇ। ਸਤਿਗੁਰੂ ਜੀ ੨੫-੩੦ ਸਿੱਖਾਂ ਨੂੰ ਪਾਠਾਂ ਵਿਚ ਲਾ ਆਪ ਸੰਤ ਆਲਾ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ ਸਮੇਤ, ਨੌਹਰ ਝੱਟ ਠਹਿਰ, ਸਰਸਿਓਂ ਹੋ ਰਾਤ ੨੯ ਜੇਠ ਜੀਵਨ ਨਗਰ ਦਰਸ਼ਨ ਦਿੱਤੇ।

## ਗੱਲ ਰਾਮ ਪ੍ਰੇਮੀਆਂ ਦੀ

ਸਤਿਗੁਰੂ ਜੀ ਜੀਵਨ ਨਗਰ ਕਥਾ ਵਿਚ ਬਚਨ ਕੀਤਾ, ਇਕ ਕੁੱਚਾਂ ਵਾਲੀ ਜ਼ਿਲਾ ਸ਼ੇਖ਼ੂਪੁਰਾ ਦਾ ਕੰਬੋ ਸਿੱਖ ਸਿੱਖਣੀ ਦਾ ਜੋੜਾ ਬੜਾ ਬਾਣੀ ਤੇ ਸੁੱਚ ਇਸ਼ਨਾਨ ਵਾਲਾ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰੇਮੀ ਸੀ। ਜੋ ਆਏ ਸਿੱਖਾਂ ਸਾਧਾਂ ਨੂੰ ਬੜੇ ਪਦਾਰਥ ਵਧੀਆ ਤੇ ਸੁਹਣੇ ਛਕਾਂਦੇ ਸੀ। ਇਕ ਦਿਨ ਸਿੱਖਣੀ ਬੜੇ ਸੋਹਣੇ ਤੇ ਸਵਾਦਲੇ ਪਦਾਰਥ ਖੇਤ ਵਿਚ ਆਪਣੇ ਪਤੀ ਲਈ ਬਣਾਕੇ ਲੈ ਗਈ। ਸਿੱਖ ਪਦਾਰਥ ਦੇਖ ਕਿਹਾ, ਇਹ ਤੇ ਕਿਸੇ ਮਹਾਂਪੁਰਖ ਮਹਾਤਮਾਂ ਨੂੰ ਛਕਾ ਕੇ ਛਕਣ ਵਾਲੇ ਨੇ। ਤੇ ਮੇਰੇ ਤੇਰੇ ਛਕਣ ਤੋਂ ਵਾਧੂ ਵੀ ਜਾਪਦੇ ਨੇ। ਕਿਸੇ ਸਾਧ ਨੂੰ ਛਕਾ ਕੇ ਹੀ ਛਕਾਂਗੇ। ਸਿੱਖਣੀ ਵੀ ਪਾਸ ਬੈਠ ਪਦਾਰਥ ਦੇ ਭਜਨ ਕਰਦੀ ਰਹੀ । ਸਿੱਖ ਵਿਚਾਰ ਕਰਦਾ ਰਿਹਾ। ਕਵੇਲਾ ਹੋ ਗਿਆ। ਇਕ ਮਹਾਤਮਾ ਆਏ ਤੇ ਕਿਹਾ ਭਗਤੋ ਜਲ-ਪ੍ਰਸ਼ਾਦ ਛਕਾਓ। ਇਨ੍ਹਾਂ ਧੰਨ ਭਾਗ ਕਹੇ। ਸਾਧ ਨੂੰ ਪ੍ਰਸ਼ਾਦਿ ਛਕਾਇਆ ਤੇ ਆਪ ਭੀ ਛਕਿਆ। ਸਿੱਖ ਨਗਰ ਨੂੰ ਨਾਲ ਹੀ ਆਇਆ। ਤੇ ਸਿੱਖਣੀ ਨੂੰ ਕਿਹੋ ਸੂ ਸੰਤਾਂ ਨੂੰ ਧਰਮਸਾਲੇ ਡੇਰਾ ਲਵਾ ਤੇ ਘਰੋਂ ਮੰਜਾ ਖੇਸ ਲਿਆ। ਮੈਂ ਬੈਲ ਹਵੇਲੀ ਵਿਚ ਬੰਨ੍ਹ ਪੱਠੇ ਪਾ ਆਉਂਦਾ ਹਾਂ। ਬੀਬੀ ਸੰਤਾਂ ਨੂੰ ਧਰਮਸਾਲੇ ਬਠਾ ਘਰ ਨੂੰ ਗਈ ਤਾਂ ਗਲੀ ਚੋਂ ਖਿਆਲ ਆਇਆ। ਮੁੜ ਪਈ। ਰਾਤ ਸੰਤ ਕਿਤੇ ਚਲੇ ਹੀ ਨਾ ਜਾਣ। ਆਈ ਤਾਂ ਸੰਤ ਧਰਮਸਾਲੇ ਨਾ ਸੀ। ਏਧਰ ਓਧਰ ਦੌੜੀ ਨੱਸੀ, ਪੁਛਿਆ, ਪਰ ਸੰਤਾਂ ਦੀ ਦੱਸ ਨਾ ਪਈ। ਤਾਂ ਏਚਰਾਂ ਨੂੰ ਪਤੀ ਆਇਆ ਤੇ ਉਸ ਕਿਹਾ ਭੋਲੀਏ ਉਹ ਸਾਡਾ ਬੱਧਾ ਹੋਇਆ ਤੇ ਨਹੀਂ, ਖੌਰੇ ਹੁਣ ਕਿਧਰ ਦੀ ਖਿੱਚ ਹੋ ਜੂ।

ਏਕ ਸਮੇਂ ਇਕ ਸਿੱਖ ਦੀ ਸੁਪਤਨੀ ਸੋਹਣੇ ਸੁੱਚੇ ਸਫੈਦ ਧਾਗੇ ਦੀਆਂ ਜਰਾਬਾਂ ਰੀਝ ਨਾਲ ਉਣੀਆਂ। ਸਿੱਖ ਪਹਿਨ ਕੇ ਦੇਖੀਆਂ ਤਾਂ ਕਿਹਾ, ਇਹ ਸਤਿਗੁਰੂ ਜੀ ਦੇ ਪਹਿਰਨ ਵਾਲੀਆਂ ਨੇ। ਸਿੱਖ ਲਿਆ, ਸਤਿਗੁਰੂ ਜੀ ਦੇ ਹਜ਼ੂਰ ਮੱਥਾ ਟੇਕ ਅਰਜ਼ ਕੀਤੀ, ਸੱਚੇ ਪਾਤਸ਼ਾਹੋ ਪਹਿਨ ਕੇ ਥੋੜਾ ਜਿਹਾ ਟੁਰ ਕੇ ਮੈਨੂੰ ਦਰਸ਼ਨ ਦਿਓ। ਸਤਿਗੁਰੂ ਜੀ ਤੁਰਤ ਤਿਵੇਂ ਹੀ ਜਿਵੇਂ ਸਿੱਖ ਕਿਹਾ ਸੀ ਜੁਰਾਬਾਂ ਪਹਿਨ ਦੋ ਚਾਰ ਕਦਮ ਏਧਰ ਓਧਰ ਟੁਰ ਫਿਰ ਦਿਖਾ, ਜੁਰਾਬਾਂ ਆਪਣੇ ਚਰਨਾਂ ਤੋਂ ਲਾਹ, ਸਿੱਖ ਨੂੰ ਕਿਹਾ, ਹੁਣ ਤੂੰ ਮੈਨੂੰ, ਮੇਰੇ ਵਾਂਗੂੰ ਪੈਰੀਂ ਪਾ ਤੇ ਟੁਰ ਕੇ ਵਿਖਾ। ਸਿੱਖ ਨੇ ਜੁਰਾਬਾਂ ਪਹਿਨ ਟੁਰ ਕੇ ਵਿਖਾਇਆ ਤਾਂ ਸਤਿਗੁਰੂ ਜੀ ਸਿੱਖ ਨੂੰ ਮੋਢਿਆਂ ਤੋਂ ਫੜ ਬੜੇ ਪਿਆਰ ਵਾਲੇ ਸੁਭਾ ਵਿਚ ਕਿਹਾ, ਬੜਾ ਬੀਬਾ ਪੁੱਤ ਏਂ। ਏਸੇ ਤਰ੍ਹਾਂ ਆਪ ਈ ਪਹਿਨ ਤੇ ਹੰਡਾ। ਤੇ ਕਿਹਾ ਜਿਵੇਂ ਤੁਸੀ ਮੈਨੂੰ ਚੰਗੀ ਚੀਜ਼ ਦੇ ਕੇ ਖੁਸ਼ ਹੁੰਦੇ ਹੋ, ਮੈਂ ਵੀ ਤੁਹਾਨੂੰ ਸੋਹਣਾ ਸਜਿਆ ਵੇਖ ਓਵੇਂ ਹੀ ਖੁਸ਼ ਹੁੰਦਾ ਹਾਂ। ਸਿੱਖ ਨੇ ਉਜਰ ਤਾਂ ਕਰਨਾ ਸੀ ਪਰ ਜਦ ਸਤਿਗੁਰੂ ਜੀ ਕਿਹਾ ਮੈਂ ਆਪਣਾ ਹਾਲ ਤੈਨੂੰ ਦੱਸ ਦਿੱਤਾ ਏ ਜੇ ਪਿਤਾ ਪੁਤਰ ਦਾ ਕੋਈ ਹਿਤ ਹੈ ਤਾਂ ਗੁਰੂ ਸਿੱਖ ਦੀ ਵੀ ਏਹੀ ਠੀਕ ਹੈ। ਸਿੱਖ ਸਤਿਬਚਨ ਕਰਕੇ ਸਤਿਗੁਰੂ ਜੀ ਨੂੰ ਮੱਥਾ ਟੇਕ ਜੁਰਾਬਾਂ ਪੈਰੀਂ ਹੀ ਲੈ ਕੇ ਚਲਾ ਗਿਆ।

## ਬਚੋ ਕੁਸੰਗੀਆਂ ਤੋਂ

ਕਈ ਸਿੱਖਾਂ ਵਿਹਾਰ ਤੌਰ ਤੇ ਇੱਜੜ ਰੱਖੇ ਹੋਏ ਸੀ ਬਕਰੀਆਂ ਦੇ। ਸਤਿਗੁਰੂ ਜੀ ਹੁਕਮ ਕੀਤਾ ਜਿਸ ਨੂੰ ਗਊ ਭੈਂਸ ਰੱਖਣ ਦੀ ਤੌਫੀਕ ਨਹੀਂ ਸੋ ਦੁੱਧ ਦੀ ਲੋੜ ਨੂੰ ਇਕ ਦੋ ਬੱਕਰੀਆਂ ਰੱਖ ਲਵੇ। ਸੋ ਭੀ ਵਿਹਾਰ ਤੋਰੇ ਤੇ ਵੇਖ ਦੇਖੇ, ਕਿਉਂਕਿ ਨਾਮਧਾਰੀ ਸਿੱਖ ਨੂੰ ਇਹ ਵਿਹਾਰ ਨਹੀਂ ਸੋਭਦਾ। ਕਈ ਸਿੱਖਾਂ ਵੱਲ ਕੁਸੰਗੀਆਂ ਦੇ ਸਾਕ ਆਉਂਦੇ ਦੇਖੇ। ਸਤਿਗੁਰੂ ਜੀ ਵੱਲੋਂ ਹੁਕਮ ਸੀ ਜਿਸ ਵੱਲ ਕੁਸੰਗੀ ਆਵੇ ਸੋ ਆਪ ਹੀ ਜ਼ਿਮੇਂਵਾਰ ਹੈ। ਤੇ ਏਥੇ ਆਣ ਕੇ ਰਹਿਣ ਦੀ ਕੋਈ ਕਿਸੇ ਸਾਕ ਸਨੇਹੀ ਨੂੰ ਸਲਾਹ ਨਾ ਦੇਵੇ। ਕਿਉਂਕਿ ਕੁਸੰਗੀ ਆਪਣਾ ਰੰਗ ਤੁਹਾਨੂੰ ਦੇਣਗੇ।

## ਜੇਠ ਤੇ ਹਾੜ ੨੦੦੬ ਬਿ:

ਇਕ ਦਿਨ ਸਤਿਗੁਰੂ ਜੀ ਬਚਨ ਕੀਤਾ ਕਈਆਂ ਕੂਕਿਆਂ ਇਕ ਭਾਰੀ ਉਕ ਕੀਤੀ ਹੈ, ਜੋ ਕੁਸੰਗੀ ਸਾਕ ਜ਼ਮੀਨ ਦੇ ਲੱਬ ਨੂੰ ਸਿੱਖ ਸਜਾ , ਸਾਡੇ ਨਾਮਧਾਰੀਆਂ ਲਈ ਖਰੀਦੇ ਨਗਰਾਂ ਵਿਚ, ਲਿਆ ਵਾੜੇ ਹਨ। ਇਹ ਚੰਗਾ ਨਹੀਂ ਕੀਤਾ। ਸਿੱਖੀ ਨਿਹੁੰ ਦਾ ਨਾਤਾ ਏ ਇਸ ਜ਼ਮੀਨ ਪੱਜੋਂ ਲੱਬ ਦਾ ਸਬੱਬ ਤਾੜ ਜੋ ਸਿੱਖ ਸਜੇ ਹਨ, ਧੋਖਾ ਦੇਣਗੇ। ਲੱਬ ਤੇ ਨਿਹੁੰ ਦੇ ਨਾਤੇ ਦਾ ਜੋੜ ਨਹੀਂ ਨਿਭਦਾ, ਜਿਵੇਂ ਫਰੀਦ ਜੀ ਕਿਹਾ ਹੈ ***"ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤਾ ਕੂੜਾ ਨੇਹੁ।"*** ਮੈਂ ਏਧਰ ਭੀ ਹੁੰਦਾ ਦੇਖਿਆ ਹੈ ਦਰਸ਼ਨ ਸਿੰਘ, ਪਿਆਰਾ ਸਿੰਘ, ਸ਼ੰਗਾਰਾ ਸਿੰਘ, ਸੁੱਖਾ ਸਿੰਘ ਪੰਡੋਰੀ ਦਾ ਤੇਜਾ ਸਿੰਘ ਦਾ ਪੁਤਰ ਜੋ ਆਸਾ ਸਿੰਘ ਢੋਟੀਆਂ ਦੇ ਸਾਕ ਹਨ ਚਾਰ ਭਰਾ। ਕੁਝ ਸਾਲ ਗੁਜਰੇ, ਜ਼ਮੀਨ ਪੱਕੀ ਹੋਈ ਤਦੋਂ ਇਹ ਗੁਰੂ ਜੀ ਦੇ ਖਿਲਾਫ ਹੋਏ ਤੇ ਮਾਸ ਸ਼ਰਾਬ ਵਰਤਣ ਲੱਗੇ। ਮੈਂ ਹੋਰ ਸਿੱਖਾਂ ਨਾਲ ਦਰਸ਼ਨ ਸਿੰਘ ਨੂੰ ਸਮਝਾਣ ਗਿਆ ਕਿਉਂਕਿ ਦਰਸ਼ਨ ਸਿੰਘ ਨੌਕਰ ਰਿਹਾ ਸੀ, ਪੜ੍ਹਿਆ ਹੋਇਆ ਵੀ ਸੀ ਕੁਝ ਤੇ ਦਮਾਗ ਵੀ ਰਖਦਾ ਸੀ। ਉਸਨੇ ਮੈਨੂੰ ਕਿਹਾ, ਤਰਨ ਸਿੰਘਾ, ਤੁਸੀਂ ਸਾਨੂੰ ਜੋਰ ਨਾ ਦਿਉ ਅਸੀਂ ਮਾਸ ਸ਼ਰਾਬ ਦੇ ਖਾਣ ਪੀਣ ਵਾਲੇ ਹਾਂ ਰਹਿ ਨਹੀਂ ਸਕਦੇ। ਮੈਂ ਆਸਾ ਸਿੰਘ ਨੂੰ ਕਿਹਾ, ਤੂੰ ਇਹ ਕੀ ਕੀਤਾ ? ਜਦ ਸਤਿਗੁਰਾਂ ਦਾ ਹੁਕਮ ਸੀ ਕੁਸੰਗੀ ਕੋਈ ਨਾ ਖਰੀਦੇ ਜ਼ਮੀਨ। ਜੋ ਖਰੀਦੇ ਉਸ ਨੂੰ ਪੱਕੇ ਕੂਕੇ ਬਣਕੇ ਰਹਿਣਾ ਪਵੇਗਾ। ਆਸਾ ਸਿੰਘ ਕਿਹਾ ਸਾਕਾਂ ਤੇ ਇਤਬਾਰ ਵੀ ਕਰਨਾਂ ਪੈਂਦਾ ਹੈ। ਤੇ ਗ੍ਰਿਹਸਤ ਵਿਚ ਕਈ ਮਾਰਾਂ ਭੀ ਖਾਣੀਆਂ ਪੈਂਦੀਆਂ ਹਨ। ਮੈਂ ਇਹ ਨਾਮ ਲਿਖ ਦਿੱਤੇ ਹਨ ਜੋ ਗੁਰੂ ਜੀ ਦੇ ਦੁਖ ਦਾ ਕਾਰਨ ਬਣੇ ਹਨ। ਮੈਂ ਭੀ ਜਿਉਂਦਾ ਹਾਂ ਕਿ ਆਸਾ ਸਿੰਘ ਤੇ ਦਰਸ਼ਨ ਸਿੰਘ ਭੀ ਜਿਉਂਦੇ ਹਨ ਤੌਂ ਕੁਝ ਵਰਤਦਾ ਵੀ ਵਿਖਾ ਸਕਦਾ ਹਾਂ।*

* ਸੰਤ ਤਰਨ ਸਿੰਘ ਜੀ ਜੱਸਜੀਵਨ ਦੇ ਲੇਖਕ ੧੯ ਜੁਲਾਈ ੧੯੭੮ ਦੇ ਚੜ੍ਹਾਈ ਕਰ ਗਏ ਹਨ।

## ਡਿੱਘੀ ਸਾਡਾ ਤਲਾਅ

ਕਿਰਪਾਲ ਪਟੀ ਸ: ਸਾਹਿਬ ਸਿੰਘ ਦੇ ਪੁੱਤਰ ਨੇ ਕੌਡੀ ਦੀ ਖੇਡ ਵਿਚ ਸਤਿਗੁਰਾਂ ਨੂੰ ਦਰਸ਼ਨ ਦੇਣ ਦੀ ਅਰਜ਼ ਕੀਤੀ, ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਘੱਲਿਆ। ਵੱਡੇ ਬਾਬਾ ਜੀ ਇਨ੍ਹੀਂ ਦਿਨੀਂ ਚੁਪ ਕਰ, ਸੰਗਤ ਦੇ ਪਿੱਛੇ ਬਹਿ, ਮਾਲਾ ਲੈ ਭਜਨ ਕਰਦੇ ਰਹਿੰਦੇ ਸਨ, ਸਤਿਗੁਰੂ ਜੀ ਦੇ ਇਸ਼ਾਰੇ ਨੂੰ ਸਮਝ ਆਗਿਆ ਦਾ ਪਾਲਣ ਜਿਵੇਂ ਕਿਵੇਂ ਕਰਦੇ। ਸਤਿਗੁਰੂ ਜੀ ਜਗਮਲੇਰੇ ਦੀ ਡਿੱਘੀ ਨੂੰ ਸਾਡਾ ਤਲਾਅ ਕਰਕੇ ਬੋਲਦੇ। ਮੈਂ ਵਡੇ ਬਾਬਾ ਜੀ ਨੂੰ ਡਿੱਘੀ ਵਿਚੋਂ ਜਲ ਜੋੜਾ ਉਤਾਰਕੇ ਲੈਂਦਿਆਂ ਵੇਖਿਆ। ਏਕ ਸਮੇਂ ਸਤਿਗੁਰੂ ਜੀ ਹੱਥ ਸਾਫ ਕਰਨੇ ਸੀ। ਉਹਨਾਂ ਵਾਸਤੇ ਜਲ ਲੈ ਗਏ ਸੀ।

## ਕੋਠੀ ਵਾਲਾ ਖੂਹ

ਸਤਿਗੁਰੂ ਜੀ ਸੰਗਤ ਤੇ ਮਨ ਮੇਲੀ ਸਾਧੂਆਂ ਨਾਲ ਗੁਰ ਮਾਰਗ ਦੇ ਬਚਨ ਤੇ ਢੋਲਕ ਦੇ ਸ਼ਬਦ ਭੀ ਤੇ ਕਥਾ ਸੁਣ, ਘੰਟਾ ਭਰ ਸਿਮਰਨ ਕਰਦੇ। ਇਕ ਦਿਨ ਜੋੜੀ ਵਾਲੇ ਨੂੰ ਕਿਹੋ ਨੇ ਜਿਵੇਂ ਤੀਂਵੀਂ ਨੂੰ ਮਰਦ ਦੇ ਪਿੱਛੇ ਲੱਗ ਕੇ ਟੁਰਨਾਂ ਚਾਹੀਦੈ ਓਵੇਂ ਜੋੜੀ ਵਾਲੇ ਨੂੰ ਤੂਸ ਵਾਜੇ ਵਾਲੇ ਦੇ ਪਿੱਛੇ ਲੱਗ ਕੇ ਟੁਰਨਾਂ ਚਾਹੀਦੈ। ਸਾਜੀ ਦੇ ਉਕਿਆਂ ਕਹਿੰਦੇ, ਜਿਵੇਂ ਬਾਜੀਗਰ ਦੀ ਛਾਲ ਪਟੜੀ ਦੇ ਹਿਲਿਆਂ ਨਹੀਂ ਵੱਜਦੀ ਤਿਵੇਂ ਸਾਜੀ ਦੇ ਉਕਿਆਂ ਰਾਗ ਵਿਗੜ ਜਾਂਦਾ ਹੈ ਇਨ੍ਹੀਂ ਦਿਨੀਂ ਖੂਹ ਪੁੱਟਣਾ ਪਹਾੜ ਵਲ ਕੋਠੀਓ ਅਰੰਭਿਆ। ਵਿਚ ਨਾਲ ਪਵਾ ਰਹੇ ਸੀ ਸਤਿਗੁਰੂ ਜੀ। ਲਾਂ ਨੂੰ ਕਈ ਸਿੱਖ ਖਿਚਣ ਲੱਗੇ ਹੋਏ ਦੇਖ ਬਚਨ ਕੀਤਾ ਅਸੀਂ ਏਕ ਸਮੇਂ ਰੇਸਾਂ ਲਈ ਘੋੜੀਆਂ ਖਰੀਦਣ ਦੀ ਰੀਝੋਂ ਬਲੋਚਸਤਾਨ ਗਏ ਸਾਂ। ਉਹ ਲੋਕ ਚੰਗੇ ਕੱਦਾਂ ਤੇ ਬਲ ਵਾਲੇ ਸੀ। ਅਸੀਂ ਜਿਨ੍ਹਾਂ ਵੱਲ ਗਏ ਸਾਂ, ਉਨ੍ਹਾਂ ਦਾ ਬੜਾ ਵੱਡਾ ਘਰ ਸੀ, ਉਹਨਾਂ ਸੁਣਾਇਆ ਸਾਡੇ ਵੱਡੇ ਰਣਜੀਤ ਸਿੰਘ ਮਹਾਰਾਜੇ ਵੇਲੇ, ਗੈਂਡੇ ਦੀ ਢਾਲ ਹੱਥਾਂ ਨਾਲ ਖਿੱਚ ਕੇ ਪਾੜ ਦਿੱਤੀ ਸੀ ਤਾਂ ਮਹਾਰਾਜੇ ਨੇ ਕੰਗਣਾਂ ਦੀ ਜੋੜੀ ਦਿੱਤੀ ਸੀ ਜੋ ਸਾਡੇ ਪਾਸ ਏ। ਉਨ੍ਹਾਂ ਦੇ ਬੁੱਢੇ ਵਿਚ ਏਨਾਂ ਬਲ ਸੀ ਕਿ ਰੁਪਿਆ ਚਾਂਦੀ ਦਾ ਦਬਾ ਕੁੰਡੇ ਵਰਗਾ ਕਰ ਦਿੰਦਾ ਸੀ। ਦੇਖੋ ਇਹ ਕਿਤਨੇ ਸਿੱਖ ਇਕ ਰੱਸੇ ਨੂੰ ਲੱਗੇ ਹੋਏ ਹਨ। ਸੰਤ ਬਹਾਦਰ ਸਿੰਘ ਜੀ ਮੇਰੇ ਚੌਰੀ ਵਾਲੇ ਜਿਹਾ ਇੱਕ ਬਲੀ ਨਹੀਂ ਹੈ ਉਹ ਹੁਣ ਭਾਂਵੇਂ ਗ੍ਰਿਹਸਤੀ ਤੇ ਬਿਰਧ ਹੋ ਗਿਆ ਹੈ ਪਰ ਜਵਾਨੀ ਵੇਲੇ ਪੱਟ ਤੇ ਬਦਾਮ ਧਰ ਕੇ ਭੰਨ ਦਿੰਦਾ ਸੀ ਤੇ ਸੇਬ ਨੂੰ ਅੰਗੂਠਾ ਖੋਭ ਅੱਧਾ ਦੂਰ ਵਗਾ ਦਿੰਦਾ ਸੀ। ਖੂਹ ਨਾ ਹੀ ਸੂਤ ਆਉਂਦਾ ਜਾਣ ਅੰਤ ਅਖੰਡ ਪਾਠ ਟੋਰਿਆ ਕੜਾਹ ਪਰਸ਼ਾਦ ਤੇ ਅਰਦਾਸਾ ਬਖਸ਼ਸ਼ ਦਾ ਕਰ। ਤਿੰਨ ਹਾੜ ਨੂੰ ਜਲ ਭੀ ਖੁਲ੍ਹਾ। ਨਾਲ ਭੀ ਚੱਲੀ। ਤਿੰਨਾਂ ਚੌਹਾਂ ਖੂਹਾਂ ਜਿੰਨਾਂ ਜਲ ਦੇਣ ਲੱਗਾ, ਸਭ ਕਾਰੀਗਰਾਂ ਦਾ ਖਰਚਾ, ਹਿਕਮਤਾਂ ਦਾ ਮਾਣ

ਤੋੜ ਭੂਠਾ ਕਰ, ਅਰਦਾਸੇ ਤੋਂ ਹੀ ਕੰਮ ਸਾਰਿਆ ।

## *ਘਰ ਦਾ ਹਵਾਈ ਅੱਡਾ*

ਸਤਿਗੁਰੂ ਜੀ ਜਗਮਲੇਰੇ ਤੋਂ ਚੜ੍ਹਦੇ ਮੀਲ ਕੁ ਵਾਟ ਤੇ ਹਵਾਈ ਜਹਾਜ਼ ਦਾ ਅੱਡਾ, ਸਿੱਖ ਲਾ, ਝਾੜੀਆਂ ਪੁਟਾ, ਬਣਵਾਇਆ ਸੀ। ੪ ਹਾੜ ਨੂੰ ਛੋਟੇ ਬਾਬਾ ਜੀ ਤੇ ਗੁਰਦੇਵ ਸਿੰਘ ਡਰਾਈਵਰ ਹਵਾਈ ਜਹਾਜ਼ ਉਡਾਇਆ। ਸਭ ਨੇੜੇ ਦੇ ਬਾਗੜੀ ਤੇ ਸਿੱਖਾਂ ਦੇ ਪਿੰਡ ਦੇਖਣ ਆਏ। ਸਿੱਖ ਪਹਿਰੇ ਤੇ ਰੱਖਿਆ ਸੀ।

## *ਯਾਦਾਂ ਰਾਗੀਆਂ ਦੀਆਂ*

ਇੱਕ ਦਿਨ ਤਾਰਾ ਸਿੰਘ ਰਾਗੀ ਤੇ ਪਿਆਰਾ ਸਿੰਘ ਢੋਲਕੀ ਵਜਾ ਰਾਗ ਸ਼ਬਦ ਕਰ ਰਹੇ ਸੀ। ਸਤਿਗੁਰੂ ਜੀ ਬਚਨ ਕੀਤਾ ਮੈਂ ਸਾਢੇ ਸੱਤ ਸਾਲਾਂ ਦਾ ਸਾਂ ਤਦ ਤੋਂ ਗੁਰੂ ਹਰੀ ਸਿੰਘ ਜੀ ਦੇ ਦੌਰੇ ਨਾਲ ਸ਼ਬਦ ਸੁਣਦਾ ਸਾਂ। ਹੁਣ ੫੯ ਸਾਲਾਂ ਦਾ ਹਾਂ ਤੇ ਰਾਗ ਵਿਚ ੧੬-੧੭ ਸਾਲਾਂ ਦੀ ਉਮਰ ਤੋਂ ਪਿਆ ਹਾਂ। ੧੯੯੩ ਸੰਮਤ ਨੁਸ਼ਹਿਰੇ ਦੇ ਹੋਲੇ ਰਾਗੀ ਕਾਲੂ ਸ਼ਬਦ ਪੜ੍ਹਿਆ ਸੀ। ਇਸੇ ਰੀਤ ਵਿਚ, ***"ਜੀਵੜਿਆ ਪਰਦੇਸੀਆ, ਹੋ ਮੇਰੇ ਪਿਆਰੇ, ਕਿਤ ਪਿਓਂ ਜੰਜਾਲੇ"*** ਤੇ ਸਤਿਗੁਰੂ ਜੀ, ***"ਬ੍ਰਿਜ ਮੇਂ ਸਗਲ ਧੂਮ ਮਾਚੀ ਆਇਓ ਫਾਗਣ ਮਾਸ।"*** ਆਪ ਗੌਂ ਕੇ ਕਿਹਾ ਇਹ ਓਸੇ ਮੇਲੇ ਤੇ ਜੈ ਸਿੰਘ ਭਾਈ ਮੌਲੀ ਰਾਗੀ ਨੇ ਰੀਤ ਗਾਈ ਸੀ।

## *ਸਾਧਾਂ ਦੀ ਮਜਲ ਦੇ ਬਚਨ*

ਸੰਤ ਗਿਆਨਾ ਸਿੰਘ ਜੀ ਨੇ ਇਕ ਲੜਕੇ ਲੜਕੀ ਦੇ ਅਨੰਦ ਬਾਦ ਅਰਦਾਸਾ ਕੀਤਾ ਤੇ ਕਿਹਾ, ਲੜਕੀ ਲੜਕੇ ਦਾ ਅਨੰਦ ਹੋਇਆ ਹੈ। ਸਤਿਗੁਰੂ ਜੀ ਬਾਦ ਵਿਚ ਬਹਾ ਕੇ ਸਮਝਾਇਆ ਕਹਿਣਾ ਚਾਹੀਦਾ ਹੈ, ਲੜਕੇ ਲੜਕੀ ਦਾ ਅਨੰਦ ਹੋਇਐ, ਕਿਉਂਕਿ ਲੜਕਾ ਵੱਡਾ ਭੀ ਹੁੰਦੈ ਉਮਰੋਂ ਤੇ ਅਨੰਦ ਸਮੇਂ ਅੱਗੇ ਹੀ ਲਗਦੈ ਤੇ ਘਰ ਦਾ ਆਗੂ ਹੁੰਦੈ।

ਸਾਧਾਂ ਦੀ ਮਜਲ ਦੇ ਬਚਨ ਕਰਦਿਆਂ ਸਤਿਗੁਰੂ ਜੀ ਬਚਨ ਕੀਤਾ, ਮਸਤ ਗੁਲਾਬ ਸਿੰਘ ਪਿੰਡ ਵਰਨ ਦੇ ਮੰਜੇ ਦਾ ਉਤਲਾ ਬਾਲਾ ਕੜਕਿਆ। ਹੋਰ ਜੀਅ ਭੱਜੇ, ਉਹ ਨਾ ਹਿਲਿਆ, ਬਾਲਾ ਛੱਤੋਂ ਡਿੱਗਾ, ਕੰਧ ਨਾਲ ਅੜ, ਸੰਤ ਜੀ ਦੇ ਮੰਜੇ ਤੇ ਛਪਰ ਕਰ ਖੜਾ। ਬੀਮਾਰ ਹੋਏ ਪਰ ਦਵਾਈ ਕੋਈ ਨਾ ਕੀਤੀ।

ਠਾਕੁਰ ਜੀ ਮਹਾਵੇ ਵਾਲਿਆਂ ਦਾ ਪੋਤਰਾ ਅੰਦਰ ਬਹਿ, ਬਾਹਰ ਨੂੰ ਸਾਧਾਂ ਵਲ ਚਿੱਠੀਆਂ

ਲਿਖਾਂਦਾ ਠਾਕਰਾਂ ਦੇ ਮੇਲੇ ਦੀ ਉਗਰਾਹੀ ਲਈ। ਕਿਸੇ ਇਕ ਸਾਧ ਕਿਹਾ, ਕੋਲੋਂ ਜੋ ਸਰਦਾ ਹੈ ਕਰੋ। ਕਿਓਂ ਪਵਾੜਾ ਵਧਾ ਲੋਕਾਂ ਵਿਚ ਰਲਦੈ। ਕਿਰਪਾਲ ਸਿੰਘ ਚੁਪ ਕਰ ਰਿਹਾ। ਸਾਧ ਸੱਚਾ ਜੁ ਸੀ। ਉਹ ਚੁੱਪ ਕਾਹਦੀ ਜੋ ਅੰਦਰੋਂ ਦੂਣਾ ਭਜਾਂਦੀ ਰਹੇ।

ਸਤਿਗੁਰੂ ਜੀ ਸੇਵਕਾਂ, ਸਰਦਾਰਾਂ ਡਰਾਈਵਰਾਂ ਨੂੰ ਹੁਕਮ ਕੀਤਾ, ਸੋਧ ਨਹੀਂ ਰੱਖ ਸਕਦੇ ਤਾਂ ਡੋਲ ਦਾ ਜਲ ਤਾਂ ਜ਼ਰੂਰ ਛਕੋ। ਨਲਕਾ ਤਿਆਗੋ। ਜੋ ਇਹ ਨਹੀਂ ਕਰ ਸਕਦਾ ਸਾਡਾ ਕੰਮ ਸੁੱਟ ਦਿਓ ਆਪੇ ਪਿਆ ਹੋਵੇਗਾ। ਸਭ ਨੇ ਸਤਿਬਚਨ ਕੀਤਾ। ਇਹ ਤਾਂ ਕਿਹਾ ਸੀ ਸਿਗਰਟ ਹੁੱਕੀ ਵਾਲੇ ਦੇ ਹੱਥ ਦਾ ਤੇ ਸਭ ਦੇ ਜੂਠੇ ਗਲਾਸਾਂ ਦਾ ਜਲ ਪ੍ਰਸ਼ਾਦ ਸਭ ਬਾਗੜ ਵਿਚ ਸ਼ਹਿਰਾਂ ਵਿਚ ਜਾ ਛਕਣ ਲੱਗ ਪਏ ਸੀ।

ਇਕ ਸਿੱਖ ਕੁੜਤਾ ਮੋਕਲੀਆਂ ਬਾਹਾਂ ਵਾਲਾ ਲੰਮਾ ਪਾਇਆ ਸੀ। ਸਤਿਗੁਰੂ ਜੀ ਹੁਕਮ ਕੀਤਾ ਕੁੜਤਾ ਤਰੀਜਾਂ ਵਾਲਾ ਨਾਮਧਾਰੀ ਕਾਟ ਦਾ ਉੱਚਾ ਜਿਸ ਤਲਿਓਂ ਕਛਹਿਰਾ ਦਿੱਸੇ ਦੋ ਤਿੰਨ ਉਂਗਲਾਂ ਤੇ ਗੋਡੇ ਤੋਂ ਕਛਹਿਰਾ ਉੱਚਾ ਹੋਵੇ। ਨਾਮਧਾਰੀ ਕਾਟ ਵਾਲਾ। ਬਚਨ ਕੀਤਾ ਕੂਕੇ ਛੇ-ਕਲੀ ਕੁੜਤੀ ਰਖਦੇ ਸੀ ਆਮ ਕਰਕੇ ਕੁੜਤਾ ਦੀਵਾਨ ਸਮੇਂ ਜਾਂ ਘੋੜੇ ਦੀ ਸਵਾਰੀ ਸਮੇ ਪਹਿਨਦੇ ਸੀ । ਕਛਹਿਰੇ ਗਜ਼ ਬਰ ਦੇ ਖੱਦਰ ਪੰਜ ਗਜ਼ ਲਾ ਬਣਦੇ ਸੀ ਕਸ਼ਮੀਰ ਵਿਚ ਕੂਕਾ ਰਜਮੈਂਟ ਦੀ ਵਰਦੀ ਛੇ ਕਲੀ ਕੁੜਤੀ ਵਾਲੇ ਸਿੱਖਾਂ ਦੀ ਹੀ ਬਹੁਤੀ ਸੀ।

## *ਸੰਤ ਫਤਹਿ ਸਿੰਘ ਮਾਂਗਾ*

ਇਕ ਸਿੱਖ ਅਰਜ਼ ਕੀਤੀ ਹੁਣ ਤੇ ਅਛੂਤ ਖੂਹਾਂ ਤੇ ਚੜ੍ਹ ਗਏ ਹਨ। ਫਤਹਿ ਸਿੰਘ ਮਾਂਗੇ ਵਾਲਾ ਨੂੰ ਭੀ ਰਲਾਓ। ਤੇ ਕਿਹੋ ਨੇ ਤੈਨੂੰ ਪਤਾ ਨਹੀਂ ਉਹ ਤੇ ਚਰੋਕਣਾਂ ਰਲ ਗਿਆ ਹੋਇਆ ਹੈ। ਸੰਤ ਆਲਾ ਸਿੰਘ ਜੀ ਕਿਹਾ ਸੰਤ ਮੰਗਲ ਸਿੰਘ ਧਾਰੋਕਿਆਂ ਵਾਲੇ ਕਹਿੰਦੇ ਸੀ "ਸੋ ਬੋਲਣ ਜੋ ਪੇਖਣ ਆਖੀ" ਅਨੁਸਾਰ ਜਦੋਂ ਸੰਤਾਂ ਦੇਖਿਆ ਸੀ ਤਦੋਂ ਐਸਾ ਹੀ ਸੀ। ਕਮਾਈ ਪਹਿਲਾਂ ਕੀਤੀ ਸੂ ਸੋਧ ਰੱਖ ਤੇ ਮੇਰੇ ਨਾਲ ਰਹਿ ਸ਼ਬਦ ਇਸ਼ਨਾਨ ਦਾ ਵੀ ਰਸ ਵਾਹਵਾ ਮਾਣਿਆ ਸੂ ਫੇਰ ਹੀ ਮਾਣ ਵਿਚ ਹੋ ਗਿਆ ਸੀ।

ਸਤਿਗੁਰੂ ਜੀ ਬਚਨ ਕੀਤਾ ਏਕ ਸਮੇਂ ਮੇਰੇ ਨਾਲ ਫਤਹਿ ਸਿੰਘ ਮਾਂਗਾ ਢੋਟੀਆਂ ਤੋਂ ਚਨਯੋਟ ਗਿਆ। ਰਾਤ ਦੀਵਾਨ ਲਾਇਆ। ਨੀਵੀਂ ਪਾਈ ਸ਼ਬਦ ਪੜ੍ਹਦਾ ਰਿਹਾ ਮਗਨ ਹੋ, ਸਾਰਾ ਦੀਵਾਨ ਉਪਰ ਤੱਕਿਆ ਹੀ ਨਾ। ਐਸਾ ਰਸ ਬਣਿਆ। ਸਭ ਹਿੰਦੂ ਮੁਸਲਮਾਨ ਸਿੱਖ ਮੋਹਿਤ ਹੋ ਗਏ। ਭਾਂਵੇਂ ਰਾਤ ਵੀ ਚਾਨਣੀ ਸੀ ਤੇ ਲੈਂਪ ਵੀ ਸੀ, ਕੋਈ ਜਾਣ ਹੀ ਨਾ ਸਕਿਆ ਕਿ ਨੀਵੀਂ ਉਂਜ ਹੀ ਪਾਈ ਰੱਖੀ ਸੂ ਕਿ ਅੱਖੀਂ ਘੱਟ ਦਿਸਦਾ ਸੂ। ਇਕ ਸਿਆਣੇ ਨੇ ਸਹਿਜ ਸੁਭਾ ਜਾਣ ਸਮੇਂ ਕਿਹਾ, ਕਿਹੜਾ ਸਾਹਿਬਾਂ ਨੂੰ ਆਖੇ ਇੰਜ ਨਹੀਂ ਇੰਜ ਕਰ। ਵੇਖੋ ਰੱਬ ਨੇ ਇਸ ਸਿੱਖ ਨੂੰ ਬੁੱਧੀ ਤੇ ਬਲ ਕੈਸਾ ਦਿੱਤਾ ਹੈ ਪਰ ਅੱਖਾਂ ਖੋਹ ਲਈਆਂ ਸੂ। ਭਾਵ ਇਹ ਇਤਨਾਂ

ਮਗਨ ਹੋ ਸ਼ਬਦ ਪੜ੍ਹਦਾ ਸੀ ਤੇ ਕਿਹਾ ਉਸ ਸਮੇਂ ਫਤਹਿ ਸਿੰਘ ਜੀ ਦੇ ਵਾਕ ਵਿਚ ਸੱਤਾ ਹੋ ਗਈ ਹੋਈ ਸੀ।

ਸਰਦਾਰ ਆਤਮਾ ਸਿੰਘ ਏਕ ਸਮੇਂ ਮੈਨੂੰ ਫਤਹਿ ਸਿੰਘ ਨੂੰ, ਚਕਰਵਰਤੀ ਨੂੰ, ਸੂਬਾ ਗੁਰਬਖਸ਼ ਸਿੰਘ ਚੱਕ, ਲਾਭ ਸਿੰਘ ਡੱਫਰਕੇ, ਸੰਗਾ ਸਿੰਘ ਜੀਆਬੱਗਾ, ਦਲੀਪ ਸਿੰਘ ਦਾਓਕੇ ਭਾਈ ਵਜ਼ੀਰ ਸਿੰਘ, ਰਤਨ ਸਿੰਘ ਆਦਿ ਨੂੰ ਕਸ਼ਮੀਰ ਸੈਰ ਕਰਨ ਲੈ ਗਿਆ। ਅਸੀਂ ਮਾਈ ਭਾਗਭਰੀ ਦੇ ਗੁਰੂ ਹਰਗੋਬਿੰਦ ਜੀ ਵਾਲੇ ਗੁਰਦਵਾਰੇ ਭੀ ਦਰਸ਼ਨ ਕਰਨ ਗਏ ਭੇਟਾ ਧਰ ਮੱਥਾ ਟੇਕ ਇੱਛਾ ਬੱਲ ਵੱਲ ਤੁਰੇ। ਮੈਂ ਲਾਲ ਸਿੰਘ ਡਰਾਈਵਰ ਤੋਂ ਕਾਰ ਦਾ ਹੈਂਡਲ ਫੜ ਚਲਾਣ ਲੱਗਾ ਤਾਂ ਫਤਹਿ ਸਿੰਘ ਕਿਹਾ, ਤੂੰ ਵਡੇ ਪਰਤਾਪ ਵਾਲਾ ਗੁਰੂ ਤਾਂ ਹੈਂ ਪਰ ਡਰਾਈਵਰ ਨਹੀਂ। ਸਾਨੂੰ ਸੱਟਾਂ ਨਾ ਲਵਾਈਂ। ਮੈਂ ਕਿਹਾ ਬੇਫਿਕਰ ਰਹੁ, ਤੈਨੂੰ ਨਹੀਂ ਲਗਦੀ । ਚਕਰਵਰਤੀ ਕਿਹਾ ਮੈਂ ਹੀ ਵਿਚੋਂ ਮਾੜਾ ਹਾਂ ਵਾਰ ਮੇਰੇ ਤੇ ਹੀ ਪਵੇਗਾ, ਸੋ ਉਵੇਂ ਹੀ ਹੋਈ। ਇੱਕ ਕੱਚੀ ਪਹਾੜੀ ਨੂੰ ਕਾਰ ਜਾ ਲੱਗੀ। ਹੋਰ ਸਾਰੇ ਅਸੀਂ ਬਚ ਗਏ ਤੇ ਚਕਰਵਰਤੀ ਜੀ ਨੂੰ ਸੱਟਾਂ ਵੱਜੀਆਂ। ਸਤਿਗੁਰੂ ਜੀ ਬਚਨ ਕੀਤਾ ਫਤਹਿ ਸਿੰਘ ਨੂੰ ਮਾੜੀ ਜਿਹੀ ਵੀ ਕੋਈ ਸੱਟ ਨਾ ਲੱਗੀ। ਉਸਨੇ ਭਜਨ ਸੰਤ ਭਗਤ ਸਿੰਘ ਜੀ ਦਾਤੇਵਾਲਿਆਂ ਤੋਂ ਲਿਆ ਹੋਇਆ ਸੀ, ਤੇ ਲੈਕਚਰ ਭਾਈ ਹਰਨਾਮ ਸਿੰਘ ਜੀ ਰਾਗੀ ਚਵਿੰਡਾ ਵਾਲਿਆਂ ਤੋਂ ਸਿੱਖਿਆ ਹੋਇਆ ਸੀ। ਜਿਸ ਕਰਕੇ ਉਸਨੇ ਪੰਥ ਦਾ ਪਰਚਾਰ ਮੁਫਤ ਕੀਤਾ ਸੀ। ਹਿੰਦੀ ਚਕਰਵਰਤੀ ਤੋਂ, ਉਰਦੂ ਇਕ ਮੌਲਵੀ ਤੋਂ, ਤੇ ਅਰਬੀ ਉਸ ਕਾਜ਼ੀ ਦੀ ਧੀ ਤੋਂ ਪੜ੍ਹੀ ਸੀ । ਫਤਹਿ ਸਿੰਘ ਗੁਣ ਗ੍ਰਾਹਕ ਮੁੱਢੋਂ ਹੈ। ਉੱਤਰ ਵੀ ਦੇਣਾ ਤੁਰਤ ਆਉਂਦਾ ਸੂ ਤੇ ਮੇਰੇ ਤੇ ਸ਼ਰਧਾ ਭੀ ਚੰਗੀ ਸੂ ਮੁਢੋਂ ਲੈ। ਇਕ ਵਾਰੀ ਭੜੋਲਿਆਂ ਵਾਲੀ ਲਾਇਲਪੁਰ ਦੇ ਜ਼ਿਲੇ ਫਤਹਿ ਸਿੰਘ ਮੈਨੂੰ ਤੇਲ ਦੀ ਮਾਲਸ਼ ਕਰ ਰਿਹਾ ਸੀ। ਸੰਤ ਮਿਤ ਸਿੰਘ ਜੀ ਜਿਉਣ ਭਿੰਡਰ ਵਾਲਿਆਂ ਦੇਖ ਕਿਹਾ, ਫਤਹਿ ਸਿੰਘਾ ਤੂੰ ਇਸ ਨੂੰ ਕੀ ਜਾਣਿਐ? ਕਿਹੋ ਸੂ ਹਾਣੀ ਤੇ ਬੇਲੀ ਜਾਣਨਾ। ਸੰਤ ਜੀ " ਜਹਾਂ ਦੇਖਾਂ ਮੇਰਾ ਅਲਹ ਬੇਲੀ " ਕਹਿ ਆਪ ਮਸਤ ਹੋ ਗਏ। ਤੇ ਕਹਿਣ ਠੀਕ ਸਿੱਖ ਦੀ ਐਸੀ ਹੀ ਮਜਲ ਹੋਣੀ ਚਾਹੀਦੀ ਹੈ, ਤੇ "ਬਿਨ ਪਉੜੀ ਗੜ੍ਹ ਕਿਉ ਚੜਉ ਗੁਰ ਹਰ ਧਿਆਨ ਨਿਹਾਲ।" ਬਾਰ ਬਾਰ ਕਹਿ ਸੰਤ ਕਹਿਣ ਫਤਹਿ ਸਿੰਘਾ ਤੂੰ ਨਿਹਾਲ, ਫਤਹਿ ਸਿੰਘਾ ਤੂੰ ਨਿਹਾਲ। ਸਤਿਗੁਰੂ ਜੀ ਬਚਨ ਕੀਤਾ ਕਿ ਸੰਤਾਂ ਦੀ ਉਸ ਖੁਸ਼ੀ ਦਾ ਇਹ ਫਲ ਹੋਵੇ ਕਿ ਫਤਹਿ ਸਿੰਘ ਅਕਾਲੀਆਂ ਵਿਚ ਭੀ ਜਾ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈਂਦਾ ਤੇ ਕਹਿੰਦਾ ਰਿਹਾ ਏ ' ਮੇਰੇ ਸਤਿਗੁਰੂ ਜੀ ਦੀ ਇਹ ਵਡਿਆਈ ਏ' ਕਹਿਣੋਂ ਨਹੀਂ ਹਟਿਆ ਤੇ ਮੇਰੀ ਤੇ ਨਾਮਧਾਰੀ ਪੰਥ ਦੀ ਨਿੰਦਾ ਨਹੀਂ ਕੀਤੀ। ਕਈ ਕੂਕੇ ਸਿੱਖਾਂ ਉਸਦੇ ਦੀਵਾਨ ਅਕਾਲੀਆਂ ਵਾਲੇ ਵਿੱਚ ਜਾ ਸੁਣ ਲਾ ਦੱਸਿਆ ਸੀ ਸਗੋਂ ਅਕਾਲੀਆਂ ਦੇ ਵਿੱਚ ਹੁੰਦਾ ਹੋਇਆ ਵੀ ਉਨ੍ਹਾਂ ਦੇ ਉਲਟ ਬੋਲ ਪੈਂਦਾ ਸੀ, ਤੇ ਕਹਿੰਦਾ ਸੀ ਮੈਥੋਂ ਸੱਚ ਬਦੋ ਬਦੀ ਮੂਹੋਂ ਨਿਕਲ ਜਾਂਦਾ ਏ, ਤੁਸੀਂ ਇਹ ਕਾਲਾ ਬਾਣਾ ਨਾਨਕਆਣੇ ਤੋਂ ਸੋਗ ਵਜੋਂ ਧਾਰਨ ਕੀਤਾ, ਰੀਤ ਹੀ ਬਣਾ ਬੈਠੇ ਹੋ, ਜੇ ਉਹ ਕਹਿੰਦੇ ਤੂੰ ਕਿਉਂ ਦਾੜ੍ਹੀ ਬੱਧੀ ਏ? ਤਾਂ

ਕਹਿੰਦਾ ਕੂਕਿਆਂ ਦੀ ਮਾਰੋਂ ਬਚਣ ਲਈ।

ਸਤਿਗੁਰੂ ਜੀ ਬਚਨ ਕੀਤਾ ਫਤਹਿ ਸਿੰਘ ਦੇ ਚਾਚੇ ਧੰਨਾਂ ਸਿੰਘ ਏਕ ਸਮੇਂ ਬਾਹਰ ਗਿਆਂ, ਮਨ ਵਿਚ ਧਾਰੀ ਗੁਰੂ ਨਾਨਕ ਜੀ ਜਿਸ ਸ਼ਬਦ ਦੀ ਕਮਾਈ ਕਰਕੇ ਉਡਾਰੀਆਂ ਲਾਂਦੇ ਸਨ, ਜੋ ਕੁਝ ਕਮਾਈ ਪੱਲੇ ਮੇਰੇ ਪਈ ਹੈ ਤਾਂ ਮੈਂ ਭੀ ਉੱਡਾਂ। ਕਰਤੇ ਦੀ ਨੇਤ ਸਣੇ ਘੋੜੇ ਅਕਾਸ਼ ਵਲ ਉੱਡ ਚੱਲਿਆ। ਤਾਂ ਅੰਦਰੋਂ ਅਰਜ਼ ਕਰ ਧਰਤੀ ਤੇ ਆ ਗੁਰ ਨਾਨਕ ਸ਼ਬਦ ਨੂੰ ਨਮਸਕਾਰ ਕੀਤੀਓ ਸੂ। ਫਤਹਿ ਸਿੰਘ ਚੰਗੇ ਖਾਨਦਾਨ ਦਾ ਬੰਦਾ ਏ ਪਰ ਮਾਣ ਵਿਚ ਆ ਜਾਣ ਕਰਕੇ ਕੁਝ ਸਿੱਖਾਂ ਦੇ ਗੁਰ ਮਰਯਾਦਾ ਤੇ ਗਿਲਾਣ ਕਰਕੇ ਕੁਝ ਕਸਰ ਖਾਧੀ ਸੂ। ਸਿੱਖ ਨੂੰ ਸਦਾ ਆਪਣੇ ਵਿਚ ਕਸਰ ਮੰਨ ਕਿਸੇ ਹੋਰ ਸਿੱਖ ਤੇ ਗੁਰ ਮਰਯਾਦਾ ਤੇ ਗਿਲਾਣ ਨਹੀਂ ਕਰਨੀ ਚਾਹੀਦੀ।

## ਸੰਤ ਚਤਰ ਸਿੰਘ ਚੁਪ

ਸਤਿਗੁਰੂ ਜੀ ਇਕ ਦਿਨ ਅਮਰਾਸਰ ਵਡੇ ਦਰਸ਼ਨ ਦਿੱਤੇ। ਸੰਤ ਚਤਰ ਸਿੰਘ ਜੀ ਜੱਲ੍ਹਣ ਦੇ ਜੋ ਕੁਝ ਚਿਰ ਦੇ ਆਏ ਚੁਪ ਕੀਤੇ ਟਿਕੇ ਸੀ, ਸਤਿਗੁਰੂ ਜੀ ਦੀ ਚਰਨੀਂ ਆਏ ਸਮੇਂ ਤੇ ਸਾਧਾਂ ਨਾਲ ਭੀ ਸੈਨਤਾਂ ਤੇ ਊਂ ਊਂ ਕਰ ਹੀ ਤੇ ਇਸ਼ਾਰਿਆਂ ਨਾਲ ਗੱਲਾਂ ਕਰਨ। ਸਤਿਗੁਰੂ ਜੀ ਕਿਹਾ ਗੁਰਮਤ ਦੇ ਬਚਨ ਤੇ ਖਾਸ ਵਿਹਾਰ ਦੇ ਬਚਨ ਵੇਲੇ ਸਾਧਾਂ ਨਾਲ ਬੋਲਣਾਂ ਕੋਈ ਹਰਜ ਨਹੀ। ਵਾਧੂ ਬੋਲਣ ਤੋਂ ਚੁੱਪ ਚੰਗੀ ਏ।

ਸਤਿਗੁਰੂ ਜੀ ਜੀਵਨ ਨਗਰ ਅਰਜ਼ਾਂ ਵਾਲਿਆਂ ਲਈ ਸਵੇਰੇ ੧੦ ਵਜੇ ਦਾ ਵਕਤ ਦਿੱਤਾ ਹੋਇਆ ਸੀ ਕਿ ਹਰ ਵੇਲੇ ਇਹੋ ਵਿਹਾਰੀ ਗੱਲਾਂ ਨਾ ਰਹਿਣ। ਇਸ਼ਨਾਨ ਸਮੇਂ ਅੰਮ੍ਰਿਤ ਵੇਲੇ ਤੇ ਦੁਪਹਿਰੇ ਤੇਲ ਮਲਾਂਦੇ ਤੇ ਖਾਸ ਸਰੀਰਾਂ ਬਿਨਾਂ ਪਾਸ ਵੀ ਨਾ ਹੋਣ ਦਿੰਦੇ। ਪ੍ਰਸ਼ਾਦ ਛਕਣ ਵੇਲੇ ਭੀ ਜਨਾਨੇ ਤੇ ਓਬੜ ਤੋਂ ਪਰਹੇਜ਼ ਰੱਖਦੇ ਸਰੀਰਾਂ ਬਹੁਤਿਆਂ ਦਾ। ਅੰਮ੍ਰਿਤ ਵੇਲੇ ਤਾਂ ਬੈਠਕਾਂ ਵੀ ਕੱਢਦੇ ਪਹਿਲਾਂ ਦੌੜ ਭੀ ਕਰਦੇ ਸੀ। ਕਹਿੰਦੇ ਬੈਠਣ ਵਿਚ ਇਸ ਤਰਾਂ ਮਦਦ ਮਿਲਦੀ ਹੈ।

## ਸ਼ੁੱਧ ਮਨ ਦੀਆਂ ਗੱਲਾਂ

ਛੇ ਹਾੜ ਵਣ ਤਲੇ ੧੦ ਵਜੇ ਅਰਜ਼ਾਂ ਵੇਲੇ ਗੁਰਚਰਨ ਸਿੰਘ ਗੱਲੇ ਤੋਲਣ ਵਾਲੇ ਹੱਥ ਜੋੜ ਅਰਜ਼ ਕੀਤੀ, ਮੈਂ ਆਪ ਪਾਸੋਂ ੧੦ ਸੇਰ ਕਣਕ ਦਾ ਹੁਕਮ ਲੈ ਕੇ ਮਣ ਕਣਕ ਤੋਲ ਲੈ ਗਿਆ ਹਾਂ ਤੇ ੫-੬ ਰੁਪਏ ਹਿਸਾਬ ਵਿਚੋਂ ਮਿਲੇ ਹਨ। ਜਦ ਭਜਨ ਕਰਨ ਬੈਠਦਾ ਹਾਂ ਇਹ ਖੋਟਾਂ ਕੀਤੀਆਂ ਸਾਹਵੇਂ ਆ ਖੜੋ, ਸੁਆਦ ਨਹੀਂ ਭਜਨ ਦਾ ਆਉਣ ਦਿੰਦੀਆਂ, ਮਨ

ਨਹੀਂ ਟਿਕਦਾ। ਭਾਨ ਪੈਂਦੀ ਹੈ। ਕ੍ਰਿਪਾ ਕਰੋ, ਭੁੱਲਾਂ ਬਖਸ਼ੋ। ਸਤਿਗੁਰੂ ਜੀ ਬਚਨ ਕੀਤਾ ਤੂੰ ਆਪ ਦਸਿਆ ਹੈ, ਜਿਸ ਗੱਲੇ ਵਿਚੋਂ ਦਾਣੇ ਵੱਧ ਤੇ ਰੁਪਏ ਲਏ ਨੀ, ਲਿਆ ਪਾ। ਉਸ ਅਗਲੇ ਰੋਜ਼ ਦਾਣੇ ਗੱਲੇ ਵਿਚ ਪਾ, ਰੁਪਏ ਵੱਧ ਧਰ ਵਣ ਤਲੇ ਮੱਥਾ ਲਿਆ ਟੇਕਿਆ ਤੇ ਸਤਿਗੁਰੂ ਜੀ ਬਚਨ ਕੀਤਾ ਜਿਸ ਤੇ ਸਤਿਗੁਰੂ ਜੀ ਦੀ ਵੱਡੀ ਮੇਹਰ ਹੋਵੇ ਉਸਨੂੰ ਆਪੋਂ ਖੋਟ ਕੀਤੇ ਤੇ ਕਿਸੇ ਦੇ ਲੇਖੇ ਦੇਣ ਦੀ ਸੋਝੀ ਆ ਅੰਦਰ ਭਾਨ ਪੈਂਦੀ ਹੈ ਤੇ ਸੰਗਤ ਵਿੱਚ ਖੜੋ ਸੋ ਹੀ ਮੰਨਦਾ ਤੇ ਬਖਸ਼ਾਂਦਾ ਤੇ ਲਿਆ ਦਿੰਦਾ ਏ, ਨਹੀਂ ਤੇ ਆਪੋਂ ਸੱਚੇ ਬਣੇ ਕਈ ਸਿਆਣੇ ਮਨ ਦੇ ਮਾਣ ਦੇ ਬਾਰੇ ਇਸ ਸੱਚੀ ਵਿਚਾਰ ਵੱਲੋਂ ਵਾਂਝੇ ਹੀ ਦੋਜ਼ਕ ਜਾਣੇ ਬਣੇ ਰਹਿੰਦੇ ਨੇ। ਤੇ ਕਿਹਾ ਜਿੱਚਰ ਸਿੱਖ ਦੀ ਦਿਲ ਦੀ ਸਫਾਈ ਨਹੀਂ ਸ਼ੁੱਧ ਵਿਹਾਰ ਵਿੱਚ ਘੌਲ ਕਰਦਾ ਏ। ਉਹ ਸੁਖੀ ਤੇ ਸੁਰਖੁਰੂ ਨਹੀਂ ਹੋ ਸਕਦਾ ਕਿਸੇ ਥਾਂ।

ਇਹ ਸੰਤ ਹੁਣ ਮਿਰਜ਼ਾਪੁਰ ਹੁੰਦਾ ਹੈ। ਸਤਿਗੁਰੂ ਜੀ ਜੀਵਨ ਨਗਰ ਤੇ ਹੋਰ ਖਰੀਦੇ ਤੇ ਵਸਾਏ ਨਗਰਾਂ ਵਿੱਚ ਹਰ ਤਰ੍ਹਾਂ ਦਾ ਖਿਆਲ ਕਰ ਬਿਰਧਾਂ, ਗਰੀਬਾਂ, ਥੁੜਿਆਂ ਥਿੜਕਿਆਂ, ਸਾਊਆਂ ਸਾਦਿਆਂ ਦੀ ਮਦੱਦ ਸੰਭਾਲ ਕਰਦੇ ਤੇ ਝੁਬਾੜਿਆਂ, ਅਵੈੜਿਆਂ ਨੂੰ ਸਮਝਾਉਣ ਤੇ ਵੀ ਜੋ ਬਾਜ਼ ਨਾ ਆਉਂਦੇ ਜਾਣ, ਤਕੜੇ ਸਿੱਖ ਭੇਜ ਝਿੜਕ ਝੰਬ ਭੀ ਦਿੰਦੇ। ਭੋਲਿਆਂ ਨਾਲ ਬਾਲਾਂ ਵਾਂਗੂੰ ਖੇਡਦੇ ਭੀ।

## *ਚੰਗਾ ਜਾਣਦਾ ਸਿਧਿਆਂ ਸਾਦਿਆਂ ਨੂੰ*

ਇੱਕ ਦਿਨ ਇੱਕ ਮਾਈ ਜੀਵਨ ਨਗਰ ਭੋਲੀ ਜਿਹੀ ਨੇ ਹੱਥ ਜੋੜ ਅਰਜ਼ ਕੀਤੀ ਮੈਂ ਨਿਆਸਰੀ ਹਾਂ। ਸਤਿਗੁਰੂ ਜੀ ਉਸ ਨੂੰ ਕਿਹਾ, ਮਾਈ ਜੀ ਬੈਠ ਜਾਓ ਤੇ ਆਪ ਕੋਲ ਜਾ ਕਿਹਾ, ਸਤਿਗੁਰੂ ਰਾਮ ਸਿੰਘ ਜੀ ਦੇ ਘਰ ਆ ਕੇ ਝੁਰਨਾ ਕਿਉਂ ਹੈਂ ? ਇੱਕ ਸਿੱਖ ਨੂੰ ਉਸੇ ਵੇਲੇ ਪੱਕੀ ਕੀਤੀ ਤੂੰ ਇਸਦੀ ਹਰ ਥੁੜ ਲੋੜ ਦਾ ਖਿਆਲ ਜ਼ੁੰਮੇਵਾਰੀ ਨਾਲ ਨਿਭਾਣਾ ਏਂ।

## *ਇਹ ਅਦਾਲਤਾਂ ਮੇਰੇ ਕੰਮ ਦੀਆਂ ਨਹੀਂ*

ਇੱਕ ਓਮੀ ਕੁਸੰਗੀ ਨੇ ਕੋਠੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਮੇਰਾ ਕਿਸੇ ਨਾਲ ਝਗੜਾ ਹੈ ਸੋ ਭੀ ਮੁਕਾਓ, ਇਤਨੇ ਸਿੱਖਾਂ ਦੇ ਇਥੇ ਨਿਬੇੜਦੇ ਹੋ। ਤਾਂ ਉੱਤਰ ਦਿੱਤੇ ਨੇ, ਮੇਰਾ ਕੂਕਿਆਂ ਤੇ ਦਾਵਾ ਹੈ, ਦੂਜੇ ਲੋਕ ਹਾਕਮਾਂ ਨੂੰ ਜਾ ਦੱਸਣਗੇ। ਮੇਰੇ ਨਿਆਂ ਤੋਂ ਨੱਸਣਗੇ। ਮੈਂ ਇਸੇ ਲਈ ਕਿਸੇ ਕੁਸੰਗੀ ਨਾਲ ਜੀਓਂ ਹੋ ਗੱਲ ਹੀ ਨਹੀਂ ਕਰਦਾ ਤੇ ਕਿਹਾ, ਇਹ ਕਚਹਿਰੀਆਂ ਭਾਵੇਂ ਆਪਣੇ ਦੇਸ਼ ਦੀਆਂ ਨੇ, ਮੈਂ ਚੰਗਾ ਨਹੀਂ ਜਾਣਦਾ ਮਨੌਂ, ਕਿਉਂਕਿ ਉਹਨਾਂ ਵਿੱਚ ਰਿਸ਼ਵਤ,

ਸਿਫਾਰਸ਼, ਕੁਟੰਬ ਪਾਲਣਾ ਤੇ ਝੂਠ ਵਰਤਦੈ ਮੇਰਾ ਅੰਗਰੇਜ਼ ਦੀ ਅਦਾਲਤ ਵਾਂਗੂੰ ਦਾ ਹੀ ਸਰਕਾਰੀ ਕਚਿਹਰੀ ਤੇ ਨਿਹਚੈ। ਕਿਉਂਕਿ ਇਥੇ ਸਭ ਉਹੋ ਅੰਗਰੇਜ਼ੀ ਕਾਨੂੰਨ ਵਰਤਦੈ। ਪੁਰਾਤਨ ਭਾਰਤੀ ਨਿਆਂ ਦਾ ਤੇ ਇਹਨਾਂ ਵਿੱਚ ਨਾਂ ਭੀ ਨਹੀਂ। ਸੋ ਜਦ ਧਰਮ ਨਿਆਂ ਤੇ ਰਾਮ ਰਾਜ ਹੋਇਆਂ ਫੇਰ ਜਿੱਥੇ ਕੋਈ ਕਹੇ ਅਦਾਲਤ ਕਰਾਂਗੇ ਤੇ ਜਾਵਾਂਗੇ ਭੀ। ਹੁਣ ਐਸਾ ਕੀਤਿਆਂ ਹਾਕਮ ਜੇ ਕੋਈ ਪੁੱਛੇ ਸੱਦੇ ਤਾਂ ਮੈਥੋਂ ਝੂਠ ਲਿਹਾਜ਼ ਨਹੀਂ ਹੋਣਾ ਤੇ ਉਹ ਔਖਾ ਹੋਵੇਗਾ। ਮੈਂ ਇਸ ਲਈ ਇਹੋ ਜਿਹਾ ਮੁੱਢ ਹੀ ਨਹੀਂ ਟੋਰਦਾ ਜੇ ਕਿਸੇ ਹਾਕਮ ਨੂੰ ਮੈਨੂੰ ਪੁੱਛਣਾ ਪਵੇ ਜਾਂ ਮੈਨੂੰ ਮਜਬੂਰ ਹੋ ਦਸਣਾ ਪਵੇ ਕਿ ਮੈਂ ਇਸ ਤਰ੍ਹਾਂ ਕੀਤੈ। ਉਹ ਸੁਣ ਚੁੱਪ ਕਰ ਗਿਆ।

## *ਧੁਰ ਦੇ ਸਾਥੀ*

ਸਤਿਗੁਰੂ ਇੱਕ ਦਿਨ ਇੱਕ ਬਾਲਕ ਆਏ ਨੂੰ ਨੇੜੇ ਸੱਦ ਕਿਹਾ ਤੂੰ ਸ਼ਬਦ ਸੁਣਾ। ਉਸ ਉੱਚੀ ਬਾਂਹ ਕਰ ਪੜ੍ਹਿਆ "ਐਸੇ ਮਹਾਰਾਜ ਕੋ ਬੰਦਨਾਂ ਹਮਾਰੀ ਐ" ਤੇ "ਪਾਪੀਆਂ ਦੇ ਤਾਰਨੇ ਨੂੰ ਗੁਰੂ ਰਾਮ ਸਿੰਘ ਜੱਗ ਵਿੱਚ ਆਇਆ" ਪੰਜ ਸੱਤ ਵਾਰ ਪੜ੍ਹਣ ਬਾਅਦ ਸਤਿਗੁਰੂ ਜੀ ਉਸਨੂੰ ਬਦਾਮ ਦਿੱਤੇ ਤੇ ਬਚਨ ਕੀਤਾ ਇਸ ਤਰ੍ਹਾਂ ਦੇ ਬਾਲਕ ਪੁਰਾਣੇ ਸਾਧੂ ਹੁੰਦੇ ਹਨ ਜੋ ਸਤਿਗੁਰੂ ਜੀ ਦੇ ਦਰਸ਼ਨ ਦੀ ਤੇ ਸੰਗਤ ਦੀ ਸੇਵਾ ਦੀ ਰੀਝ ਨੂੰ ਮੁੱਖ ਰੱਖ ਫੇਰ ਜਨਮ ਲੈਂਦੇ ਹਨ। ਤੇ ਬਚਨ ਕੀਤੋ ਨੇ ਇੱਕ ਮਾਈ ਗੁਰੂ ਹਰੀ ਸਿੰਘ ਜੀ ਨੂੰ ਦੱਸਿਆ ਸੀ, ਪੁਰਾਣੇ ਸਿੱਖ ਫੇਰ ਜਨਮ ਲੈ ਆਉਂਦੇ ਤੇ ਸਿੱਖਾਂ ਦੇ ਸਰੀਰਾਂ ਵਿੱਚ ਪ੍ਰਵੇਸ਼ ਕਰਦੇ ਮੈਂ ਵੇਖੇ ਹਨ। ਤਾਂ ਸਤਿਗੁਰੂ ਹਰੀ ਸਿੰਘ ਉੱਤਰ ਦਿੱਤਾ ਸੀ ਮਾਈ ਜੀ ਏਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਏਕ ਸਮੇਂ ਅਕਾਲ ਬੁੰਗੇ ਰਾਤ ਸਿੱਖਾਂ ਨੂੰ ਤਾਰੇ ਉਤਰਦੇ ਦਿਖਾ ਕਿਹਾ ਸੀ ਸਿੱਖ ਅਵਤਾਰ ਧਰਤੀ ਤੇ ਧਾਰ ਰਹੇ ਹਨ। ਮਾਈ ਤੂੰ ਜੋ ਕਿਹਾ ਹੈ ਸਭ ਸੱਚ ਹੈ। ਗੁਰਮੁਖਾਂ ਦਾ ਮਰਨ ਜੀਵਨ ਗੁਰੂ ਜੀ ਦੀ ਸੰਗਤ ਦੇ ਨਾਲ ਹੀ ਸਦਾ ਰਹਿੰਦੈ।

ਕਥਾ ਸੁਣਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਦੇ ਪ੍ਰਸੰਗ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਸਤਿਗੁਰੂ ਜੀ ਸਾਡੇ ਨਾਨੇ ਬਾਬਾ ਖੁਸ਼ਹਾਲ ਸਿੰਘ ਜੀ ਨੂੰ ਕਿਹਾ ਸੀ, ਤੂੰ ਵਹੀਰ ਹੁਣੇ ਥਰਾਜ ਲੈ ਜਾ ਤੈਨੂੰ ਕੋਈ ਨਾ ਦੇਖੇਗਾ ਨਾ ਅੱਜ ਅਟਕਾਏਗਾ। ਬਾਬਾ ਜੀ ਗੜਬੈਲ ਤੇ ਸਭ ਪਰਿਵਾਰ ਨੂੰ ਸਮੇਤ ਮਾਤਾ ਜਿਉਣ ਕੌਰ ਫਤਹਿ ਕੌਰ ਜੀ ਦੇ ਲੈ ਗਏ। ਕਿਸੇ ਨਾ ਦੇਖੇ ਨਾ ਰਾਹੇ ਰੋਕੇ। ਉਸੇ ਰਾਤ ਜਦ ਸਤਿਗੁਰੂ ਜੀ ਆਪ ਵਿਦੇਸ ਟੁਰੇ ਸੀ, ਬਚਨ ਕੀਤਾ ਕਥਾ ਸਮੇਂ, ਸੰਤ ਲਾਲ ਸਿੰਘ ਜੀ ਲਤਾਲੀਏ ਹੋਰਾਂ ਦੀ ਸੁੱਖੂ ਨਾਲ ਸਕੀਰੀ ਸੀ। ਸੁੱਖੂ ਕਿਹਾ ਹੁਣ ਡੇਰੇ ਤੇ ਭਾਰਾ ਭਾਣਾ ਵਰਤਣੈ ਤੂੰ ਸਾਡੇ ਘਰ ਟੁਰ ਆ। ਸੰਤ ਜੀ ਉੱਤਰ ਦਿੱਤਾ ਇੱਕ ਬਾਗ ਵਿੱਚ ਪੰਛੀ ਰਹਿ ਫਲ ਖਾਂਦਾ ਤੇ ਛਾਂ ਮਾਣਦਾ ਸੀ ਉਸ ਬਾਗ ਨੂੰ ਅੱਗ ਲੱਗ ਗਈ ਤਾਂ ਉਸ ਨੂੰ ਕਿਸੇ ਤੇਰੇ ਜਿਹੇ ਕਿਹਾ, ਤੂੰ ਲਾਂਭੇ ਹੋ ਬਚ ਜਾ। ਤਾਂ ਪੰਛੀ ਉੱਤਰ ਦਿੱਤਾ

ਸੀ, " ਫਲ ਖਾਧੇ ਜਿਸ ਰੁੱਖ ਦੇ, ਠੰਡੀ ਮਾਣੀ ਛਾਂ। ਅੱਗ ਲੱਗੀ ਜੇ ਇਸਨੂੰ ਉੱਡ ਕਿੱਥੇ ਹੁਣ ਜਾਂ " ਤਿਵੇਂ ਮੈਂ ਨੌ ਸਾਲ ਦਾ ਇੱਥੇ ਆਇਆ ਸਾਂ ਤੇ ਹੁਣ ੧੯ ਸਾਲ ਦਾ ਹਾਂ। ਏਥੇ ਹੀ ਸੁਖ ਲਿਆ ਹੈ ਤੇ ਏਥੇ ਹੀ ਦੁੱਖ ਭੀ ਭੋਗਾਂਗਾ। ਤੂੰ ਮੈਨੂੰ ਇਹ ਗੱਲ ਆਖ ਹੀ ਨਾ, ਕਹਿ ਲਾਲ ਸਿੰਘ ਜੀ ਚੁੱਪ ਕਰ ਗਏ। ਤੇ ਸੁਖੂ ਸ਼ਰਮਿੰਦਾ ਹੋ ਆਪਣੇ ਘਰ ਟੁਰ ਗਿਆ।

## *ਸਰਕਾਰਾਂ ਨਾਲ ਸੰਬੰਧ ?*

ਸਤਿਗੁਰੂ ਜੀ ਨੇ ਅਨੰਦ ਐਕਟ ਤੇ ਬਚਨ ਕਰਦਿਆਂ ਕਿਹਾ ਜਦੋਂ ਰਾਜਿਆਂ ਵਲੋਂ ਅਨੰਦ ਬਿਲ ਬਾਬਤ ਝੇੜਾ ਸੀ, ਮੈਨੂੰ ਓਮੀ ਆਏ ਕਿਸੇ ਕਿਹਾ, ਤੂੰ ਅੰਗਰੇਜ਼ਾਂ ਅੱਗੇ ਅਰਜ਼ੀ ਦੇਹ। ਮਗ੍ਰਾਣੇ ਦੇ ਭਗਵਾਨ ਸਿੰਘ ਅੜਬੰਗੀ ਕਿਹਾ, ਜਾ ਓਏ ਪਰਾਂ ਕਾਇਰਾ! ਜਿਨ੍ਹਾਂ ਬਿੱਲਿਆਂ ਸਤਿਗੁਰਾਂ ਨੂੰ ਵਿਦੇਸ਼ ਖੜਿਐ ਤੇ ਸਿੰਘਾਂ ਨੂੰ ਤੋਪਾਂ ਨਾਲ ਉਡਾਇਐ ਉਹਨਾਂ ਦੁਸ਼ਮਣਾਂ ਅੱਗੇ ਅਰਜ਼ੀ ਦਈਏ ! ਤੁਸੀਂ ਤਰਲੇ ਕਰੋ ਗੋਰਿਆਂ ਅੱਗੇ। ਸਾਡੇ ਅਨੰਦ ਤੇ ਹੁੰਦੇ ਨੇ ਉਵੇਂ ਹੀ ਜਿਵੇਂ ਸਤਿਗੁਰੂ ਰਾਮ ਸਿੰਘ ਮਰਯਾਦਾ ਟੋਰੀ ਹੈ ! ਉਹ ਓਮੀ ਖੁਫੀਆ ਸੀ ਚੁੱਪ ਕਰਕੇ ਚਲਾ ਗਿਆ। ਮੈਂ ਰਾਜਿਆਂ ਦੇ ਕਹੇ ਤਾਰ ਭੇਜ ਦਿੱਤੀ ਤੇ ਦਸਤਖਤ ਸੰਤ ਜਵਾਲਾ ਸਿੰਘ ਜੀ ਨੇ ਕਰ ਦਿੱਤੇ ਕਿ ਸਾਡੇ ਤੇ ਅਨੰਦ ਹੁੰਦੇ ਹਨ ੧੯੨੦ ਬਿ: ੧੮੬੩ ਈ: ਤੋਂ ਹੁਣ ਤੱਕ ਓਵੇਂ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਮਰਯਾਦਾ ਚਲਾਈ ਸੀ।

ਸਤਿਗੁਰੂ ਜੀ ਕਈ ਵਾਰ ਬਚਨ ਕਰਦੇ, ਪੰ. ਜਵਾਹਰ ਲਾਲ ਨੂੰ ਦਿੱਲੀ ਜਾ ਕਿਹਾ ਹੈ, ਕੋਈ ਸੁਣਦਾ ਨਹੀਂ ਉਨ੍ਹਾਂ ਬੀਬੀਆਂ ਬਾਬਤ ਜੋ ਪਾਕਿਸਤਾਨ ਵਿੱਚ ਰਹਿ ਗਈਆਂ ਹਨ। ਹੁਣ ਰੋ ਰੋ ਹਿਰਸ ਲਾਹ ਬੈਠੀਆਂ ਹਨ, ਜਿਨ੍ਹਾਂ ਦੇ ਭਾਅ ਦਾ ਕੋਈ ਗੁਰੂ, ਪੀਰ, ਧਰਮੀ ਸੂਰਮਾ ਰਾਜਾ, ਸਾਕ ਸਨੇਹੀ ਨਹੀਂ ਰਹਿ ਗਿਆ । ਵੇਖੋ ਤੁਰਕ ਜ਼ਬਰੀ ਲੈ ਜਾਂਦੇ ਹਨ ਏਧਰੋਂ ਜਿਹੜੀ ਨਾ ਭੀ ਜਾਣਾ ਚਾਹੇ ਪਰ ਇਹ ਉਹ ਹੀ ਲਿਆਏ ਹਨ ਜਿਸ ਆਉਣਾ ਚਾਹਿਆ ਹੈ ਤੇ ਹੁਣ ਉਹ ਭੀ ਗੱਲ ਭੁੱਲ ਗਏ ਨੇ।

## *ਵਹਿਮੀ ਨੂੰ ਵਰ*

ਸਤਿਗੁਰੂ ਜੀ ਜੀਵਨ ਨਗਰ ੮ ਹਾੜ ਕਥਾ ਕਰਦਿਆਂ ਸਮੇਂ ਮੈਨੂੰ ਕਲਮ-ਕਾਗਤ ਲੈ ਕੋਲ ਬੈਠਿਆਂ ਦੇਖ ਕਿਹਾ ਉਪਰ ਚੁਬਾਰੇ ਵੱਲ ਉਂਗਲ ਕਰ ਕੇ ਜੋ ਬਣ ਰਿਹਾ ਸੀ ਕੋਠੀ ਤੇ, ਇਹੋ ਜਿਹੀਆਂ ਗਲਾਂ ਬੀ ਲਿਖਨੈ? ਮੈਂ ਹੱਥ ਜੋੜ ਅਰਜ਼ ਕੀਤੀ, ਜੀ ਹਾਂ ਦਿਆਲ ਜੀਓ, ਜਿਵੇਂ ਅਮਰਾਸਰ ਦੀ ਹੱਦ ਨਾਲ ਆਪਨੇ ਸਿੱਖਾਂ ਤੇ ਛੇੜੂਆਂ, ਜੰਗਲੀ ਜਾਨਵਰਾਂ ਤੇ ਆਪਣੇ ਪਸੂਆਂ ਦੇ ਸੁੱਖ ਨੂੰ ਖੂਹ ਰੱਖ ਵਿਚ ਲਾਇਆ ਹੈ ਤੇ ਬਾਹਰ ਕੁਝ ਕੋਠੇ ਵਲ, ਵਲਗਣ ਖੇਲ

ਇਥੇ ਬਣਵਾਏ ਹਨ। ਇਹ ਮੈਂ ਸਭ ਕੁਝ ਨਾਲੋ ਨਾਲ ਲਿਖਦਾ ਹਾਂ । ਬਾਦ ਜ਼ਬਾਨੀ ਮੁਸ਼ਕਲ ਹੋ ਜਾਂਦਾ ਹੈ। ਤਾਂ ਸਤਿਗੁਰੂ ਜੀ ਖੁਸ਼ ਹੋ ਬਚਨ ਕੀਤਾ ਤੂੰ ਤਾਂ ਉਨ੍ਹਾਂ ਸੰਤਾਂ ਸੰਤੋਖ ਸਿੰਘ ਹੋਰਾਂ ਵਾਲੀ ਥਾਂ ਲੈ ਲਈ ਹੈ। ਮੈਂ ਹੱਥ ਜੋੜ ਅਰਜ਼ ਕੀਤੀ, ਆਪ ਦੀ ਕਿਰਪਾ ਨਾਲ ਲਿਖਦਾ ਤੇ ਹਾਂ, ਤੇ ਆਪ ਨੇ ਹੁਕਮ ਵੀ ਕੀਤਾ ਹੋਇਆ ਹੈ। ਲਿਖਿਆ ਕਰ, ਪਰ ਅੱਜ ਗੁਰੂ ਹਰੀ ਸਿੰਘ ਵਾਗੂੰ ਜਿਵੇਂ ਗੁਰੂ ਜੀ ਨੇ ਸੰਤੋਖ ਸਿੰਘ ਹੋਰਾਂ ਨੂੰ ਸੋ ਇਤਿਹਾਸ ਸਤਿਗੁਰੂ ਬਿਲਾਸ ਲਿਖਦਿਆਂ ਤੇ ਸੁਣਾਦਿਆਂ ਵੇਖ ਵਰ ਦਿੱਤਾ ਸੀ ।"ਇਹ ਤੇਰੇ ਲਿਖੇ ਬਚਨ ਕਿਸੇ ਦਿਨ ਸਾਖੀਆਂ ਹੋਣਗੇਂ"। ਤਿਵੇਂ ਆਪ ਨੇ ਉਨਾਂ ਸੰਤਾਂ ਸੰਤੋਖ ਸਿੰਘ ਵਾਲੀ ਥਾਂ ਲੈ ਲਈ ਹੈ ਦਾ ਵਰ ਦੇ ਮੇਰੇ ਵਿੱਚ ਹੋਰ ਉਤਸ਼ਾਹ ਭਰ ਦਿੱਤਾ ਹੈ। ਆਪ ਦੀ ਕਿਰਪਾ ਹੋਵੇ ਮੇਰਾ ਲਿਖਿਆ ਵੀ ਸੰਗਤ ਵਿਚ ਪ੍ਰਵਾਨ ਹੋਵੇ। ਤਾਂ ਬਚਨ ਕੀਤੋ ਨੇ ਇਹ ਭੀ ਜਿਵੇਂ ਉਸ ਦੀ ਰਜ਼ਾ ਹੈ ਤਿਵੇਂ ਹੋਏਗਾ। ਪੁਰਾਣੇ ਸਿੱਖਾਂ ਦੇ ਬਚਨ ਕਰਦਿਆਂ ਕਿਹਾ ਉਹ ਆਪੋ ਵਿੱਚ ਲੜ-ਝਗੜ ਭੀ ਮਿਲੇ, ਬੋਲੇ ਬਿਨ੍ਹਾਂ ਨਹੀਂ ਰਹਿ ਸਕਦੇ ਸੀ, ਅਸੀਂ ਹੁਣ ਇੱਕ ਦੂਜੇ ਨੂੰ ਵੇਖ ਨਹੀਂ ਸੁਖਾਂਦੇ।

ਸੰਤ ਆਲਾ ਸਿੰਘ ਕਥਾ ਸਮੇਂ ਅਰਜ਼ ਕੀਤੀ ਨਾਮ ਤੋਂ ਨਾਮੀ ਦਾ ਵੱਖ ਸਰੂਪ ਕੀ ਹੈ। ਸਤਿਗੁਰੂ ਜੀ ਉੱਤਰ ਦਿੱਤਾ, ਵਾਹਿ ਦਾ ਅਰਥ ਅਸਚਰਜ ਧੰਨ, ਖੂਬ ਆਦਿ ਹੈ, ਇਸ ਲਈ ਸੋ ਵਾਹਿ ਹੈ ਸੋ ਸਤਿ ਸਰੂਪ ਹੈ ਤੇ ਹੋਰ ਸਭ ਨਾਮਾਂ ਤੋਂ ਵਖਰਾ ਹੈ, ਉਸਨੂੰ ਹੀ ਸਤਿਨਾਮ ਪਰਾਪੂਰਬਲਾ ਗੁਰੂ ਜੀ ਕਿਹਾ ਹੈ।

ਸਤਿਗੁਰੂ ਜੀ ਬਚਨ ਕੀਤਾ ਮਹਾਵੀਏ ਠਾਕਰਾਂ ਦੇ ਪੋਤਰੇ ਕਿਰਪਾਲ ਸਿੰਘ ਮੈਨੂੰ ਏਕ ਸਮੇਂ ਕਿਹਾ, ਮੇਲੇ ਤੇ ਦਰਸ਼ਨ ਦਿਓ ਮੈਂ ਕਿਹਾ ਏਦਾਂ ਦੀ ਉਗਰਾਹੀ ਕੀਤੀ ਦੇ ਮੇਲਿਆਂ ਤੇ ਮੈਂ ਨਹੀਂ ਜਾਂਦਾ। ਮੈਂ ਅਰਜ਼ ਕੀਤੀ ਮੇਲੇ ਤੇ ਆਮ ਉਗਰਾਹੀ ਕਰ ਹੀ ਹੁੰਦੇ ਹਨ। ਕੋਈ ਕਦੀ ਹੀ ਇੱਕ ਧਿਰ ਕਰਦੀ ਹੈ? ਕਿਹੋ ਨੇ, ਜੋ ਸਾਂਝੇ ਮੇਲੇ ਹੋਣ ਤੇ ਗੁਰੂ ਨਮਿਤ ਹੋਣ, ਜਿਵੇਂ ਹੋਲੇ ਹੁੰਦੇ ਹਨ ਉਨ੍ਹਾਂ ਦੀ ਹੋਰ ਗੱਲ ਏ। ਮੇਲਾ ਸੋ ਹੁੰਦੈ ਜਿਵੇਂ ਵਰਨਾਂ ਦਾ ਹੋਲਾ ਹੋਇਆ ਸੀ ਜਿੰਨਾਂ ਕੋਈ ਖੁਸ਼ੀ ਨਾਲ ਪਦਾਰਥ ਪਾਵੇ ਤੇ ਗੁਜਰਾਂਵਾਲੇ ਦਾ ਉਗਰਾਹੀ ਕਰ ਹੋਇਆ ਸੀ। ਇਸ ਕੀਤੇ ਦਾ ਵੀ ਰਸ ਵਿੱਚ ਤੇ ਜੱਸ ਵਿੱਚ ਫਰਕ ਹੁੰਦੈ ।

## *ਸੰਤ ਦੌਲਤ ਸਿੰਘ ਮਦਾਰ*

ਦੌਲਤ ਸਿੰਘ ਮਦਾਰ ਦੇ ਨੇ ਜਗਮਲੇਰੇ, ਚੁਬਾਰੇ ਵਿੱਚ ਚੁੱਪ ਤੇ ਇਕਾਂਤ ਰਹਿ, ੪੦ ਦਿਨ ਭਜਨ ਬਾਣੀ ਕਰਨ ਦਾ ਨੇਮ ਅਰੰਭਿਆਂ। ਸਤਿਗੁਰੂ ਜੀ ਸੁਨੇਹਾ ਭੇਜਿਆ, ਉਸ ਨੂੰ ਕਵ੍ਹੋ, ਧਰਤੀ ਤੇ ਬਹਿ ਕੇ ਕਰੇ। ਉਸ ਸਤਿਬਚਨ ਕੀਤਾ ਦੌਲਤ ਸਿੰਘ ਆਪਣੇ ਪਿੰਡ ਮਦਾਰ ਰਹਿੰਦਾ ਭੀ ਬੜਾ ਉਦਾਰ ਤੇ ਬੜਾ ਮੌਜ ਮੇਲੇ ਦੇ ਸੁਭਾਅ ਵਾਲਾ ਸੀ । ਮੰਡੀ ਚੂਹੜ ਕਾਣਿਓਂ ਸ਼ਬਜੀ ਵੱਖਰ ਲਿਆਉਂਦਾ ਜਿੰਨਾ ਰਾਤ ਨੂੰ ਵਿਕ ਜਾਵੇ। ਬਚਿਆ ਸਵੇਰੇ ਗੁਆਂਢੀਆਂ ਤੇ

ਗਰੀਬਾਂ ਨੂੰ ਵੰਡ ਫੇਰ ਲੈਣ ਜਾਣਾ। ਕਹਿੰਦਾ ਜਦ ਪੈਸੇ ਖਰੇ ਲੈਣੇ ਨੇ ਤਾਂ ਸੌਦਾ ਕਿਉਂ ਬੇਹਾ ਹੋਵੇ ਮੈਂ ਵੇਖਿਆ ਹੈ ਜਗਮਲੇਰੇ ਪਕੌੜੇ ਕੱਢਦਾ, ਵਧੇ ਰਾਤ ਨੂੰ ਬਾਲਾਂ ਨੂੰ ਵੰਡ ਛੱਡਦਾ ਸੀ। ਦਾਤਣਾਂ ਬਣਾ ਹਰ ਘਰ ਦੇਂਦਾ ਤੇ ਕਹਿੰਦਾ ਮੇਰੀ ਬਣਾਈ ਦਾਤਣ ਕਰਣ ਵੇਲੇ ਰਾਮ ਰਾਮ ਭੀ ਹਿਰਦੇ ਮੂੰਹੋ ਕਰਿਆ ਜੇ । ਕਹਿੰਦਾ ਬਾਹਰ ਜਾ ਬੰਦਗੀ ਕਰਨ ਬੈਠੇ ਨੂੰ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਂਦੇ ਹਨ ਤੇ ਕਹਿੰਦਾ ਕਿਸੇ ਕਿਸੇ ਦਿਨ ਰਾਤ ਨੂੰ ਭੀ ਮੇਰੇ ਘਰ ਆਉਂਦੇ ਹਨ। ਉਸਦੇ ਗੁਆਂਢੀ (ਏਥੋਂ ਦਾ ਜੰਮ) ਬਾਣੀਆਂ ਲੱਖਾ ਸਿੰਘ ਕਿਹਾ, ਮੈਂ ਤਾਂ ਮੰਨਾ ਜੇ ਮੈਨੂੰ ਭੀ ਦਰਸ਼ਨ ਕਰਾਵੇਂ ਤਾਂ ਕੂਕਾ ਸੱਜਾਂ ਮੈ। ਇਕ ਦਿਨ ਸਤਿਗੁਰੂ ਰਾਮ ਸਿੰਘ ਜੀ ਦੌਲਤ ਸਿੰਘ ਨੂੰ ਰਾਤ ਦਰਸ਼ਨ ਦੇਣ ਆਏ ਤਾਂ ਉਸ ਕਿਹਾ ਲੱਖਾ ਸਿੰਘ ਆਖਦਾ ਹੈ ਤਾਂ ਮੰਨਾਗਾਂ ਤੇ ਤਾਂ ਸਿੱਖ ਸਜਾਂਗਾ। ਜੇ ਆਪ ਜੀ ਦਰਸ਼ਨ ਦਿਓ ਸਤਿਗੁਰੂ ਜੀ ਕਿਹਾ ਚੰਗਾ ਤੇਰੇ ਕੋਲ ਆਏ ਹਾਂ ਜਿਵੇਂ ਕਹਿੰਦੈ। ਲੱਖਾ ਸਿੰਘ ਨੂੰ ਦੌਲਤ ਸਿੰਘ ਨੇ ਅਵਾਜ਼ ਮਾਰੀ। ਲੱਖਾ ਸਿੰਘਾ ਜਾਗ ਦਰਸ਼ਨ ਕਰ ਲੈ। ਉਹ ਜਾਗਿਆ ਤਾਂ ਸਤਿਗੁਰੂ ਜੀ ਪੌੜੀਓਂ ਉਤਰਦੇ ਦਿੱਸੇ। ਸਾਥ ਸਾਥ ਚਾਨਣਾ ਸੀ ਲੱਖਾ ਸਿੰਘ ਨੂੰ ਦਰਸ਼ਨ ਹੋਇਆ ਤੇ ਚਰਨੀ ਲੱਗ ਸਿਰ ਚੁਕਿਓ ਸੂ ਸੋ ਮੂਰਤੀ ਨਾ ਨਜ਼ਰ ਆਈ ਤੇ ਹੈਰਾਨ ਜਿਹੇ ਹੋ ਰੋ ਰੋ ਕੇ ਕਿਹਾ ਮੇਰੇ ਨਾਲ ਛਲ ਹੋ ਗਿਆ। ਮੈਂ ਚਰਨ ਨਹੀਂ ਚੁੰਮ ਸਕਿਆ। ਮੈਂ ਆਪ ਲੱਖਾ ਸਿੰਘ ਨੂੰ ਸੌਂਹ ਦੇ ਕੇ ਪੁੱਛਿਆ ਕਿ ਹਰ ਧਰਮ ਤੇ ਪੁੰਨ ਬੰਦਗੀ ਕਮਾਈ ਦੇ ਨਾਲ ਨਾਲ ਝੂਠ ਕਪਟ ਵਰਤਦੈ, ਤੂੰ ਦੱਸ ਤੈਨੂੰ ਦਰਸ਼ਨ ਹੋਇਐ। ਤਾਂ ਉਸ ਵੈਰਾਗੀ ਹੋ ਕਿਹਾ ਮੈਂ ਨਰਕਾਂ ਦਾ ਭਾਗੀ ਹੋਵਾਂ ਜੇ ਝੂਠ ਬੋਲਾਂ, ਠੀਕ ਸਤਿਗੁਰੂ ਰਾਮ ਸਿੰਘ ਜੀ ਆਏ ਤੇ ਦੌਲਤ ਸਿੰਘ ਮੈਨੂੰ ਜਗਾ ਦਰਸ਼ਨ ਕਰਾਇਆ ਹੈ ਤਾਂ ਹੀ ਮੈਂ ਨਾਮਧਾਰੀ ਸਜਿਆ ਹਾਂ। ਇਹ ਦੌਲਤ ਸਿੰਘ ਆਪਣੇ ਮਰੇ ਬਾਦ ਮੇਲਾ ਕਰਣ ਲਈ ਤੇ ਸੰਤਾਂ ਦੇ ਲੰਗਰ ਲਈ ਮਾਇਆ ਦੇ ਭਜਨ ਕਰਦਾ ਕਰਦਾ ਸ਼ਾਂਤ ਚਿਤ ਚੜ੍ਹ ਗਿਆ ਸੀ। (ਇਹ ਥਾਲ ਨਾਲ ਬਾਲਟੀ ਵਜਾ ਬੜੇ ਪ੍ਰੇਮ ਨਾਲ ਸ਼ਬਦ ਪੜ੍ਹਿਆ ਕਰਦਾ ਸੀ।)

## *ਸੰਤ ਤਰਲੋਕ ਸਿੰਘ ਨੂੰ ਪੁਤੱਰ ਦੀ ਬਖਸ਼ਸ਼*

ਸੰਤ ਫੂਲਾ ਸਿੰਘ ਜੀ ਸ਼ੇਖੂਪੁਰੇ ਬੇਦਾਦ ਵਾਲੇ ਜੋ ਹੁਣ ਸਿਆਮ ਵੱਲ ਰਹਿੰਦੇ ਹਨ, ਉਨ੍ਹਾਂ ਦੇ ਪੁੱਤਰ ਤਰਲੋਕ ਸਿੰਘ ਜੀ ਜੀਵਨ ਨਗਰ ਆ ਕਿਹਾ, ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਰੁਮਾਲ ਬਸੰਤੀ ਤੇ ਲਾਲ ਦੇ ਕਿਹਾ ਹੈ, ਲੜਕੇ ਦੇ ਕੁੜਤੇ ਸੁਆਈਂ। ਮੈਂ ਅਰਜ਼ ਕੀਤੀ, ਆਪਦਾ ਸਫੈਦ ਬਸਤਰਾਂ ਦਾ ਹੁਕਮ ਹੈ, ਤਾਂ ਕਿਹੋ ਨੇ, ਹੁਕਮ ਮੰਨ ਘੋੜੀ ਤੇ ਵਛੇਰਾ ਲੈ ਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਕਿਹਾ ਮੈਂ ਆਪਣੇ ਲਈ ਤੇ ਸੋਚ ਕੇ ਦੱਸਾਂਗਾ। ਜੇ ਤੇਰੀ ਛੇਤੀ ਸ਼ਰਧਾ ਹੋਵੇ ਉਨ੍ਹਾਂ ਲਈ ਘੋੜੀ ਲੈ ਦੇਣ ਦੀ ਤਾਂ ਤੂੰ ਜਾਣ। ਸਾਡੇ ਪਾਸ ਬਿਜਲੀ ਘੋੜੀ ਹੈ ਜੋ ਹੁਣ ੨੮-੨੯ ਸਾਲਾਂ ਦੀ ਹੋ ਚੁੱਕੀ ਏ। ਜੋ ਸਤਿਗੁਰੂ ਰਾਮ ਸਿੰਘ

ਜੀ ਦੇ ਨਿਮਿਤ ਦੀ ਰੱਖੀ ਹੋਈ ਸੀ । ਹੁਣ ਵਿਜੈ-ਹਿੰਦ ਸਭ ਤੋਂ ਚੰਗੀ ਏ। ਪਰ ਕੁਝ ਖੈਂਡ ਏ। ਤੇ ਵਲਾਇਤਨ ਸਬਜ਼ੀ ਸਭ ਤੋਂ ਚੰਗੀ ਜਾਪਦੀ ਏ। ਇਸ ਜੇਹੀ ਭੀ ਪੰਜਾਬ ਵਿੱਚ ਹੈ ਨਹੀਂ। ਤੇਰਾ ਜੀਅ ਕਰੇ ਤਾਂ ਉਸ ਦੀ ਕੀਮਤ ਗੁਰੂ ਕੇ ਲੰਗਰ ਵਿੱਚ ਪਾ ਦੇ। ਸੰਤ ਆਲਾ ਸਿੰਘ ਜੀ ਆਖਦੇ ਹਨ ਭਾਈ ਰਾਮ ਕੁਇਰ ਸਾਹਿਬ ਖੈਂਡੀ ਘੋੜੀ ਤੇ ਬੈਠੇ ਤਾਂ ਸੋ ਸਾਊ ਹੋ ਚੱਲੀ ਸੀ। ਸਤਿਗੁਰੂ ਜੀ ਨੂੰ ਖੈਂਡ ਸੁਭਾਅ ਵਾਲੀ ਤੋਂ ਕੀ ਖਤਰਾ ਭਾਸਦਾ? ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਮਨ ਦੀ ਪ੍ਰੇਮ-ਭਾਵਨਾ ਤੇ ਇਹ ਨਹੀਂ ਚਾਹੁੰਦੀ ਜਦੋਂ ਹੋਰ ਚੰਗੀਆਂ ਚੰਗੀਆਂ ਅਸੀਲ ਘੋੜੀਆਂ ਹਨ। ਉਨ੍ਹਾਂ ਨੂੰ ਭਾਂਵੇਂ ਕੋਈ ਖਤਰਾ ਨਹੀਂ ਹੈ। ਸੇਠ ਨੂੰ ਪੁੱਤਰ ਦੀ ਥੁੜ ਸੀ ਤੇ ਸੁਪਨੇ ਵਿੱਚ ਦਰਸ਼ਨ ਹੋਣ ਤੋਂ ਉਹ ਭੇਟਾ ਦੇਣੀ ਚਾਹੁੰਦਾ ਸੀ, ਸੋ ਸਾਲ ਦੇ ਅੰਦਰ ਉਸਦੀ ਮਨਸਾ ਪੂਰੀ ਹੋ ਗਈ।

## *ਕੁਛ ਨਿਰਨੇ*

ਕਥਾ ਸਮੇਂ ਗੜਵਾ ਮਾਂਜਣ ਤੇ ਬਚਨ ਹੋਇਆ ਕਿ ਸਤਿਗੁਰੂ ਰਾਮ ਸਿੰਘ ਜੀ ਸੂਬਾ ਪਹਾੜਾ ਸਿੰਘ ਜੀ ਨੂੰ ਤਨਖਾਹ ਗੜਵਾ ਮਾਂਜਣ ਦੇ ਆਲਸ ਤੋਂ ਲਾਈ ਸੀ, ਕਿ ਤੂੰ ਖੁੱਲੇ ਨੂੰ ਇਹ ਕਿਰਸ ਸੋਚ ਜਲ ਨਹੀਂ ਛਕਾਇਆ। ਪਰ ਸੋਧੀ ਨੂੰ ਛਕਾਏ ਵੀ ਮਾਂਜਣ ਦੀ ਲੋੜ ਪੈਂਦੀ ਹੈ। ਕਿਸੇ ਪੁਛਿਆ ਤਾਂ ਸਤਿਗੁਰੂ ਜੀ ਬਚਨ ਕੀਤਾ, ਹਾਂ ਪੈਂਦੀ ਹੈ। ਜਦ ਕੜ੍ਹਾਹ ਪ੍ਰਸ਼ਾਦ ਜਾਂ ਲੰਗਰ ਕਰਨਾ ਹੋਵੇ ਜਿਸ ਤੇ ਅਰਦਾਸਾ ਸਤਿਗੁਰੂ ਜੀ ਨੂੰ ਭੋਗ ਲੱਗਣ ਦਾ ਕਰਨਾ ਹੋਵੇ। ਸਿੱਖਾਂ ਪੁੱਛਿਆ, ਇਸ ਵਿੱਚ ਕੀ ਭੇਦ ਹੈ ? ਜਦੋਂ ਸੋਧੀ ਹੀ ਸੋਧੀ ਨੂੰ ਛਕਾਵੇ ਤਾਂ ਸਤਿਗੁਰੂ ਜੀ ਉੱਤਰ ਦਿੱਤਾ ਇਸ ਵਿੱਚ ਸਤਿਗੁਰੂ ਜੀ ਦੇ ਯੋਗ ਗੁਰਵਾਕ ***"ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿਰਾਇ"*** ਦਾ ਭਾਵ ਹੈ ਜਿਵੇਂ ਉੱਤਮ ਇਸਤਰੀ ਪਤੀ ਨੂੰ ਛਕਾ ਛਕਦੀ ਹੈ ਤੇ ਉਸ ਜਿਹਾ ਉੱਤਮ ਕਿਸੇ ਨੂੰ ਨਹੀਂ ਮੰਨਦੀ ਤਿਵੇਂ ਸਤਿਗੁਰੂ ਜੀ ਯੋਗ ਨਿਰਆਲਸ ਸੁੱਚ ਸਤਿਕਾਰ ਮਰਯਾਦਾ ਵਿੱਚ ਇਹ ਸਾਰ ਹੈ ਕਿ ਸਤਿਗੁਰੂ ਜੀ ਸਭ ਤੋਂ ਉੱਤਮ ਤੇ ਪ੍ਰਿਥਮ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਬਾਦ ਨਾਮਧਾਰੀਆਂ ਤੇ ਤੰਗੀਆਂ ਦੀ ਸਾਖੀ ਵਿਚ ਸ਼ਾਲਿਆਂ ਪੁਰ ਜ਼ਿਲ੍ਹੇ ਗੁਜਰਾਂਵਾਲੇ ਦੇ ਸਿੱਖ ਦਾ ਨਾਮ ਸਤਿਗੁਰੂ ਜੀ ਸੇਠ ਫੂਲਾ ਸਿੰਘ ਜੀ ਤੋਂ ਪੱਛ ਲਿਖਵਾਇਆ ਅਮਰ ਸਿੰਘ, ਮੈਂ ਜਾਣਿਆ ਸਤਿਗੁਰੂ ਜੀ ਜਿਸ ਸਿੱਖ ਨੂੰ ਇਤਿਹਾਸ ਵਿੱਚ ਥਾਂ ਦੇ ਅਮਰ ਕਰਨਾ ਹੋਏ ਇਸ ਤਰ੍ਹਾਂ ਹੀ ਕਰਦੇ ਹਨ! ਇਸ ਅਮਰ ਸਿੰਘ ਨੇ ਹਾਕਮਾਂ ਦੇ ਪੁੱਛਣ ਤੇ ਕੂਕਾ ਹੋਣੋਂ ਇਨਕਾਰ ਨਾ ਕੀਤਾ ਸੀ, ਜਿਸ ਸਮੇਂ ਕੱਚੇ ਪਿੱਲੇ ਸਿੱਖਾਂ ਕੱਛਾਂ ਲਾਹ ਸੁੱਟੀਆਂ ਤੇ ਮੂੰਹ ਭੀ ਮੁਨਾ ਸੁੱਟੇ ਸੀ।

## ਸੁਹੇਵਾ ਸਾਹਿਬ ਬਾਰੇ

ਸਤਿਗੁਰੂ ਜੀ ਪਾਸ ਸੁਹੇਵੇ ਸਾਹਿਬ ਹੁੰਦੇ ਪਾਠਾਂ ਵਿਚੋਂ ਸਿੱਖ ਆ ਦੱਸਿਆ ਕਿ ਬ੍ਰਾਹਮਣ ਤੇ ਨਾਥ ਤਾਂ ਸੰਗਤ ਦੇ ਪਾਠਾਂ ਤੇ ਖੁਸ਼ ਹਨ ਪਰ ਆਮ ਲੋਕ ਕਹਿੰਦੇ ਹਨ ਇਹ ਕਬਜ਼ਾ ਜਮਾ, ਸਾਨੂੰ ਤੰਗ ਕਰਨਗੇ। ਇਹ ਸੋਚ ਈਰਖਾ ਕਰਦੇ ਹਨ। ਸਤਿਗੁਰੂ ਜੀ ਸੰਤ ਘਸੀਟਾ ਸਿੰਘ ਜੀ ਨੂੰ ਸੁਹੇਵੇ ਸਾਹਿਬ ਭੇਜਿਆ ਕਿ ਕੋਈ ਉਪਾਧੀ ਖੜੀ ਹੋ ਪਾਠਾਂ ਵਿੱਚ ਮਤ ਵਿਘਨ ਪਾਵੇ। ਸੰਤ ਜੀ ਜਾ ਸਭ ਦੇਖ ਸੁਣ ਚੌਂਕੀ ਦੇ ਹਵਾਲਦਾਰ ਨੂੰ ਮਿਲੇ। ਉਸ ਕਿਹਾ, ਜੇ ਲੋਕ ਕੋਈ ਉਪਾਧੀ, ਕਰਨ ਤਾਂ ਵੱਡੇ ਥਾਣੇ ਰਾਜਗੜ੍ਹ ਜਾ ਦੱਸਣਾ। ਘਸੀਟਾ ਸਿੰਘ ਜੀ ਕਿਹਾ ਸਤਿਗੁਰੂ ਜੀ ਦੇ ਹੁਕਮ ਬਿਨਾ ਅਸੀਂ ਕਿਤੇ ਨਹੀਂ ਜਾਂਦੇ। ਜੇ ਲੋੜ ਪਈ ਦਿੱਲੀ ਤਾਰਾਂ ਦਿਆਂਗੇ।

੯ ਹਾੜ ਸੁਹੇਵੇ ਸਾਹਿਬੋਂ ਚਿੱਠੀ ਆਈ ਦਰਸ਼ਨ ਦੇਵੋ ਤਾਂ ਸਤਿਗੁਰੂ ਜੀ ਸਮੇਤ ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ, ਸੰਤ ਆਲਾ ਸਿੰਘ ਜੀ ਤੇ ਉਹਨਾਂ ਦੇ ਸੇਵਕ ਠਾਕੁਰ ਅਮਰ ਸਿੰਘ ਜੀ ਦੇ ਸੁਹੇਵੇ ਸਾਹਿਬ ਦਰਸ਼ਨ ਦਿੱਤੇ। ਸਭ ਸਿੱਖ ਤੇ ਡੇਰੇ ਦੇ ਮਹੰਤ ਹਰਨਾਮ ਸਿੰਘ ਜੀ ਸਮੇਤ ਪਰਿਵਾਰ ਆ ਚਰਨੀ ਲੱਗੇ। ਸਤਿਗੁਰੂ ਜੀ ਰਾਤ ਰਹੇ ਸਵੇਰੇ ਆਸਾ ਦੀ ਵਾਰ ਸਿੱਖਾਂ ਰਲ ਢੋਲਕ ਵਜਾ ਲਾਈ। ਤੇ ਸੰਤ ਘਸੀਟਾ ਸਿੰਘ ਜੀ ਤੋਂ ਸਤਿਗੁਰੂ ਜੀ ਹਾਲ ਸਿੱਖਾਂ ਦਾ ਤੇ ਲੋਕਾਂ ਦਾ ਸੁਣ ਕਿਹਾ, ਤੁਸੀਂ ਸਮਾਈ ਰੱਖ, ਹਟਵੇਂ ਰਹੋ, ਲਾਂਭ ਵਿਖਾਂਧ ਤੋਂ ਦੂਰ ਰਵ੍ਹੋ ਤਾਲ ਵਿੱਚ ਘੱਟ ਵੜੋ, ਕਿਸੇ ਨੂੰ ਦੁਖਾਓ ਨਾ ਇਹ ਸੂਤਰ ਹੋ ਜਾਣਗੇ ਤੇ ਆਏ ਜੀਵਨ ਨਗਰ ਕਿਹਾ, ਸਿੱਖ ਵੀ ਕੁਝ ਤੇਜ਼ ਵਰਤਦੇ ਸੀ ਅਸੀਂ ਕਹਿ ਆਏ ਹਾਂ ਜਿਥੋਂ ਕੋਈ ਔਖ ਮੰਨੇ ਲਾਂਭ ਕਰ, ਸੁਖੀ ਰਵ੍ਹੋ।

## ਜ਼ਮੀਨਾ ਪਕੀਆਂ ਹੋਣ ਦੇ ਦਿਨ

ਏਨ੍ਹੀ ਦਿਨੀਂ ਜ਼ਮੀਨ ਪੱਕੀਆਂ ਅਲਾਟਾਂ ਹੋਣ ਦਾ ਕੰਮ ਸੀ ਨਾਮਧਾਰੀਆਂ ਯੋਗ ਸਰਕਾਰ ਵਲੋਂ ਉਰਦੂ ਵਿੱਚ ਅਲਾਟ ਵਾਲੀ ਪਰਚੀ ਤੇ ਛਪ ਗਿਆ ਸੀ। "ਨਾਮਧਾਰੀਆਂ ਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਜਿੱਥੇ ਬੈਠਾਣਗੇ ਜ਼ਿਲ੍ਹੇ ਹਿਸਾਰ ਵਿੱਚ ਸੋ ਠੀਕ ਹੋਵੇਗਾ"। ਅਜੇ ਪਰਚੀਆਂ ਤੇ ਲਿਖਿਆ ਮਿਲਦੈ। ਕਈ ਹੋਰ ਗਿਆਨੀ ਕਰਤਾਰ ਸਿੰਘ ਜਿਹੇ ਦੇ ਸੰਗੀ ਇਹ ਜ਼ਮੀਨ ਵੇਖ ਲੈਣੋ ਇਨਕਾਰ ਕਰ ਗਏ ਸੀ ਪਹਿਲੇ। ਤੇ ਹੁਣ ਹੱਥ ਨਹੀਂ ਸੀ ਅੜਦਾ ਕਿਉਂਕਿ ਵੱਡੇ ਪ੍ਰਤਾਪ ਵਾਲੇ ਦੀ ਬਰੋਬਰੀ ਨਹੀਂ ਸੀ ਹੋ ਸਕਦੀ। ਗਿਆਨੀ ਕਰਤਾਰ ਸਿੰਘ ਜਿਹੇ ਆਪਣੀਆਂ ਕਲੋਨੀਆਂ ਅੱਡ ਬਣਾਉਣ ਦਾ ਜਤਨ ਕਰ ਰਹੇ ਸੀ ਪਰ ਪੁਜ ਨਾ ਪਏ ਸੀ। ਸਰਕਾਰ ਜਾਣਦੀ ਸੀ ਕਿ ਉਹ ਤਾਂ ਕੋਲੋਂ ਵੀ ਮੱਦਦ ਕਰਦੇ ਹਨ ਨਵੇਂ ਵਸਾਇਆਂ ਦੀ ਤੇ ਇਹ ਲੋਕ ਉਨ੍ਹਾਂ

ਦੀ ਰੀਸੇ ਸਾਨੂੰ ਸਗੋਂ ਲੁੱਟ ਖਾਣਗੇ। ਸਤਿਗੁਰੂ ਜੀ ਕੁਝ ਦਿਨ ਦਾ ਦੌਰਾ ਮੈਣ-ਦੁਆਬ ਦਾ ਕਰ ਆਏ ਜੀਵਨ ਨਗਰ ਦਰਸ਼ਨ ਦਿੱਤੇ ਬਚਨ ਕੀਤਾ ਅੰਬਾਲੇ ਦੇ ਕੈਂਪ ਵਿਚ ਦੋ ਸਿੱਖਾਂ ਦੀ ਅਰਜ਼ ਕਰਨ ਤੇ ਗਏ ਸਾਂ।

## ਹਰਦੁਆਰ ਗੁਰਦੁਆਰੇ ਬਾਰੇ

ਸੰਤ ਤੇਜਾ ਸਿੰਘ ਜੀ ਜੀਵਨ ਨਗਰ, ੨੦ ਹਾੜ ਅਰਜ਼ ਕੀਤੀ, ਮਾਈ ਹਾਫ਼ਜਾਂ ਬਾਦ ਵਾਲੀ ਮਾਲਾਂ ਤੇ ਉਸਦੀ ਧੀ ਜਵੰਦੀ ਉਹ ਹੁਣ ਹਰਿਦੁਆਰ ਹਨ। ਉਨ੍ਹਾਂ ਮੈਨੂੰ ਚਿੱਠੀ ਘੱਲੀ ਹੈ ਕਿ ਜੋ ਸਾਡਾ ਧਨ ਰਹਿ ਗਿਆ ਸੀ ਪਾਕਿਸਤਾਨ, ਮਿਲਟਰੀ ਲਿਆ ਦਿੱਤੈ। ਤੇ ਅਸਾਂ ਸੁਖਣਾ ਸੁੱਖੀ ਸੀ ਹਰਦੁਆਰ ਸਤਿਗੁਰੂ ਰਾਮ ਸਿੰਘ ਜੀ ਦਾ ਗੁਰਦਵਾਰਾ ਪਾਵਾਂਗੀਆਂ ਧਨ ਜੇ ਆਵੇ। ਸੋ ਹੁਣ ਉਹਨਾਂ ਲਿਖਿਆ ਹੈ ਜਗ੍ਹਾ ਖਰੀਦੀ ਹੈ ਆ ਕੇ ਗੁਰਦੁਆਰਾ ਪੁਆਓ। ਸਤਿਗੁਰਾਂ ਉੱਤਰ ਦਿੱਤਾ ਮੈਂ ਪਾਕਿਸਤਾਨ ਭੀ ਕਹਿੰਦਾ ਸਾਂ ਤੇ ਹੁਣ ਵੀ ਕਿ ਸਤਿਗੁਰਾਂ ਦਾ ਹੁਕਮ ਐ ਥੜ੍ਹਿਆਂ ਤੇ ਕੁੱਤੇ ਮੂਤਦੇ ਹਨ ਨਾ ਪਾਓ। ਸੋ ਹੁਣ ਪਾਕਿਸਤਾਨੀ ਮੂਤਦੇ ਹੋਣਗੇ। ਹਿੰਦੂ ਲੋਕ ਇਨ੍ਹਾਂ ਨੂੰ ਉਸਾਰਨ ਤੇ ਜ਼ੋਰ ਲਾਉਂਦੇ ਹਨ। ਤੁਰਕ ਕਬਰਾਂ ਬਣਾਨ ਤੇ ਅਕਾਲੀ ਜਾਇਦਾਦਾਂ ਖੋਹਣ ਤੇ ਕੂਕੇ ਲੰਗਰ ਚਲਾਣ, ਸੋ ਤੁਸੀਂ ਚਲੇ ਜਾਓ, ਘਰ ਛੇਤੀ ਪਰਤਣਾ ਗੜਬੜ ਦਾ ਸਮਾਂ ਹੈ। ਆਪ ਸਾਧੂ ਹੋ ਝਮੇਲਿਆਂ ਤੋਂ ਬਚੇ ਹੋਏ ਹੋ।

ਸਤਿਗੁਰੂ ਜੀ ਬਾਗੀਂ ਬੂਟੇ ਤੇ ਟਾਹਲੀਆਂ ਤੇ ਧਰੇਕਾਂ ਲਵਾਈਆਂ ਦੀ ਛੰਗਾਈ ਤੇ ਗੁਡਾਈ ਆਪ ਕਹਿ ਕੇ ਕਰਾਂਦੇ ਤੇ ਕਹਿੰਦੇ ਇਸ ਤਰ੍ਹਾਂ ਇਨ੍ਹਾਂ ਦੀ ਲੰਬਾਈ ਤੇ ਮੋਟਾਈ ਤੇ ਫਲਾਂ ਦੀ ਤਾਕਤ ਵਧਦੀ ਹੈ। ਸਤਿਗੁਰੂ ਜੀ ਦੇ ਹਜ਼ੂਰ ਕੁਝ ਖੁਲੇ ਸਿੱਖ ਆਏ ਤਾਂ ਸਤਿਗੁਰੂ ਜੀ ਨੇ ਪੁੱਛਿਆ, ਕਿਧਰੋਂ ਤੇ ਕਿਵੇਂ ਆਏ ਹੋ ? ਉਨ੍ਹਾਂ ਕਿਹਾ ਪਟਿਆਲੇ ਵਿਚ ਬੈਠੇ ਹਾਂ, ਸੰਢੇ ਖਰੀਦਨ ਆਏ ਹਾਂ। ਸਤਿਗੁਰੂ ਜੀ ਕਿਹਾ, ਭਾਵੇਂ ਸੰਢਿਆਂ ਦੇ ਪੱਜ ਕੋਈ ਮੱਝਾਂ ਹੀ ਚਲੀਆਂ ਜਾਣ। ਤਾਂ ਉਹਨਾਂ ਕਿਹਾ ਆਪ ਵੀ ਸੱਚੇ ਹੋ ਝੂਠਿਆਂ ਤੇ ਚੋਰਾਂ, ਸੱਚਿਆਂ ਤੇ ਸਾਧਾਂ ਦਾ ਵੀ ਨਾਮ ਬਦਨਾਮ ਕਰ ਦਿੱਤੈ। ਸਤਿਗੁਰੂ ਜੀ ਕਿਹਾ, ਉਪਰੋਂ ਤੇ ਪਹਿਲੋਂ ਪਤਾ ਬਾਣੇ ਤੇ, ਬੋਲੇ ਤੋਂ ਹੀ ਲਗਦੈ, ਕਰਤੂਤ ਤੇ ਕਿਤੇ ਬਾਅਦ ਪਤਾ ਲਗਦੀ ਏ। ਤੇ ਕਿਹਾ ਜੋ ਖੁੱਲੇ ਮੁਰੱਬਿਆਂ ਦੇ ਲੱਬ ਨੂੰ ਤੇ ਹੋਰ ਪਿੰਡਾਂ ਵਿੱਚ ਭੀ ਕੂਕਿਆਂ ਨੇ ਇਹੋ ਚੱਜ ਵਰਤ, ਭੱਜ ਭੱਜ ਬਰਾਦਰੀ ਦੇ ਤੇ ਹੋਰ ਬੋਲੀ ਲਿਆ ਬਹਾਏ ਹਨ ਉਨ੍ਹਾਂ ਪਾਸ ਇਹੋ ਜਿਹੇ ਆ ਵਣਜ ਕਰਦੇ ਤੇ ਮੰਦੇ ਖਿਆਲ ਆ ਭਰਦੇ ਹਨ। ਚੋਰ ਚੋਰੀ ਸਿਖਾਂਦੇ ਹਨ ਤੇ ਸ਼ਰਾਬੀ ਸ਼ਰਾਬ ਖਰਾਬੇ ਵੱਲ ਲਾਂਦੇ ਹਨ। ਅੱਛਾ ਜੋ ਨਾਮਧਾਰੀ ਨਿਰੋਲ ਭੀ ਨਾ ਰਹਿਣਗੇ, ਤਾਂ ਅਡੋਲ ਭੀ ਨਾ ਰਹਿਣਗੇ।

## *ਨਿਭ ਜਾਇ ਗੁਰਾਂ ਦੇ ਨਾਲੇ*

ਸੰਤਾ ਸਿੰਘ ਵਰਨਾਂ ਦੇ ਦਾ ਪੁੱਤਰ ਠਾਕਰ ਸਿੰਘ ਚੜ੍ਹ ਗਿਆ ਜਗਮਲੇਰੇ। ਸੰਤਾ ਸਿੰਘ ਨੇ ਉਵੇਂ ਸ਼ਬਦ "ਮੇਰੀ ਨਿਭ ਜਾਏ ਗੁਰਾਂ ਦੇ ਨਾਲੇ" ਪੜ੍ਹਦੇ ਹੀ ਸਸਕਾਰ ਕੀਤਾ। ਮੰਜੀ ਪੁੱਤ ਵਾਲੀ ਧੋ, ਸੁਕਾ, ਝਾੜ, ਘਰ ਹੀ ਲੈ ਆਇਆ। ਕਿਸੇ ਕਿਹਾ ਮਿਰਤਕ ਦੀ ਮੰਜੀ ਸੁੱਟ ਘੱਤੀ ਦੀਏ। ਉਸ ਕਿਹਾ, ਜਦ ਧੋ-ਸੁਕਾ ਝਾੜ ਲਈ ਹੈ ਤਾਂ ਇਸ ਵਿੱਚ ਕੀ ਵੜਿਆ ਏ ਤੁਸਾਂ ਲੋਕਾਂ ਗਲਤ ਚਾਲਾ ਫੜਿਆ ਏ। ਸਤਿਗੁਰੂ ਜੀ ਠਾਕੁਰ ਸਿੰਘ ਦੇ ਭੋਗ ਤੇ ਆਏ ਤੇ ਸੰਤਾ ਸਿੰਘ ਨੂੰ ਉਵੇਂ ਹੀ ਰਸਨਾ ਹਿਲਾ ਭਜਨ ਕਰਦਾ ਤੇ ਗੱਜ ਕੇ ਸ਼ਬਦ ਪੜ੍ਹਦਾ ਦੇਖ "ਮੇਰੀ ਨਿਭ ਜਾਏ ਗੁਰਾਂ ਦੇ ਨਾਲੇ" ਸੁਣ ਕਿਹਾ ਹੁਣ ਅੱਗੋਂ ਤੇ ਇਸ ਤਰ੍ਹਾਂ ਦੇ ਇਕ ਰਸੀ ਸਾਧ ਹੀ ਘੱਟ ਚਲੇ ਨੇ ! ਵੇਖੋ, ਜਦੋਂ ਪੁੱਤ ਚੜ੍ਹੇ ਵੱਲ ਚਿੱਤ ਜਾਂਦਾ ਸੂ ਤਦੋਂ ਗੁਰੂ ਕੇ ਪਾਸੇ ਲਾ ਮੋੜ ਲੈਂਦੇ ਇਸ ਠਾਕੁਰ ਸਿੰਘ ਦੇ ਪੁੱਤਰ ਜਗਮਲੇਰੇ ਦੀ ਜ਼ਮੀਨ ਵੇਚ ਰਾਣੀਆਂ ਜਾ, ਲੈ, ਰਹਿੰਦੇ ਹਨ ਪ੍ਰੀਤਮ ਸਿੰਘ ਆਦਿ।

## *ਜੀਵਨ ਨਗਰ ਵਿਚ ਡਾਕਖਾਨਾ*

੨੧ ਹਾੜ ੨੦੨੬ ਬਿ: ੧੦ ਜੁਲਾਈ ੧੯੪੯ ਈ: ਜੀਵਨ ਨਗਰ ਵਿਚ ਡਾਕਖਾਨਾ ਖੁੱਲਾ। ਇਸ ਤੋਂ ਪਹਿਲਾਂ ਰੋਜ਼ ਸਿੱਖ ਰਾਣੀਆਂ ਤੋਂ ਡਾਕ ਲਿਆਉਂਦੇ ਸੀ। ਬਲਰਾਜ ਸਿੰਘ ਵਹੀਲੇ ਦਾ ੨੦ ਰੁਪੈ ਲੈ ਕੰਮ ਕਰਨ ਤੇ ਲੱਗਾ ਤੇ ਅਵਤਾਰ ਸਿੰਘ ਝੱਬਰ ਅਲਾਟਾਂ ਦੇ ਕੰਮ ਵੱਲ ਸ੍ਰ: ਤੇਜਾ ਸਿੰਘ ਸਮੇਤ ਸਤਿਗੁਰੂ ਜੀ ਰਖਿਆ। ਹੁਣ ਸ੍ਰ: ਕੇਹਰ ਸਿੰਘ ਅਰਾਕ ਵਾਲੇ ਦਾ ਪੁੱਤਰ ਜਗਦੀਸ਼ ਸਿੰਘ ੬੫ ਰੁਪਏ ਲੈ ਰਾਣੀਆਂ ਤੋਂ ਡਾਕ ਲਿਆਉਣ ਤੇ ਲੱਗਾ ਤੇ ਅੱਗੋਂ ਸਿੱਖ ਆਪੇ ਆ ਪਿੰਡੀਂ ਦੇ ਲੈ ਜਾਂਦੇ ਹਨ।

## *ਗੱਲ ਕਮਿਊਨਿਸਟਾਂ ਤੇ ਨਹਿਰੂ ਦੀ*

ਸ੍ਰ: ਅਰਬੇਲ ਸਿੰਘ ਜੀ ਦੇ ਲੜਕੇ ਬਲਦੇਵ ਸਿੰਘ ਨੇ ਜੀਵਨ ਨਗਰ ਆ ਮਿਰਜ਼ਾਪੁਰੋ ਅਰਜ਼ ਕੀਤੀ, ਕਮਿਊਨਿਸਟਾਂ ਬਾਬਤ ਆਪਦਾ ਕੀ ਖਿਆਲ ਏ? ਸਤਿਗੁਰੂ ਜੀ ਉੱਤਰ ਦਿੱਤਾ, ਕਮਿਊਨਿਜ਼ਮ ਦੀ ਇੱਕ ਹਨੇਰੀ ਆ ਰਹੀ ਏ, ਜਿਸਨੂੰ ਕੋਈ ਰੋਕ ਨਹੀਂ ਸਕਦਾ। ਪਹਿਲਾਂ ਮੱਤਾਂ ਬਦਲਣਗੀਆਂ, ਫੇਰ ਗਤਾਂ ਬਦਲਣੀਆਂ, ਤੇ ਫੇਰ ਅੰਤ ਤੇ ਗੱਲ ਆਵੇਗੀ। ਇੱਕ ਸਿੱਖ ਕੋਲੋਂ ਅਰਜ਼ ਕੀਤੀ ਆਪਣੇ ਸਿੱਖਾਂ ਦੀ ਕੀ ਹਾਲਤ ਹੋਵੇਗੀ। ਤਾਂ ਉੱਤਰ ਦਿੱਤੋ ਨੇ ਜੋ ਖਾਣਾ ਤੇ ਬਾਣਾ ਆਪਣਾ ਹੀ ਰੱਖੇਗਾ, ਘੰਟਾ ਨਾਮ ਸਿਮਰਨ ਤੇ ਬਖਸ਼ਸ਼ ਦੀ ਅਰਦਾਸਾ ਕਰੇਗਾ,

ਬਚਿਆ ਰਹੇਗਾ। ਕੁਝ ਰਵਾਲਸਰ ਵੱਲ ਤੇ ਸੁਹੇਵੇ ਸਾਹਿਬ ਵੱਲ ਵੀ ਬਚ ਰਹੇਗਾ। ਪਰ ਜੋ ਰੁਝੇਗਾ ਹੋਰ ਲਾਲਚ ਵਿਚ ਉਹ ਭੀ ਜਗਤ ਵਾਗੂੰ ਹੀ ਭੁੱਜੇਗਾ।

ਸਤਿਗੁਰੂ ਜੀ ਬਚਨ ਕੀਤਾ ਜਵਾਹਰ ਲਾਲ ਮਿੱਤਰ ਭੀ ਏ ਤੇ ਲਿਹਾਜ ਵੀ ਕਰਦੈ ਪਰ ਆਖੇ ਦੀ ਪਰਵਾਹ ਵੀ ਨਹੀਂ ਕਰਦਾ। ਇੱਕ ਦੋ ਵਾਰੀ ਦਿੱਲੀ ਗਿਆਂ ਕਿਹਾ ਹੈ ਮੈਂ ਹਾਂ ਤੇ ਪਹਿਲੋਂ ਦਾ ਭੀ ਤੁਸਾਂ ਦਾ ਪੱਖੀ, ਪਰ ਸ਼ਿਮਲੇ ਦੀ ਵੇਵਲ ਕਾਨਫਰੰਸ ਤੋਂ ਤੇ ਲਿਖ ਦਿੱਤਾ ਹੋਇਐ। ਨਿੱਜ ਦੇ ਸਵਾਰਥ ਲਈ ਕੁਝ ਮੰਗਣਾ ਨਹੀਂ । ਪਰ ਸੁਆਰਥ ਲਈ ਦੋ ਵਾਰੀ ਜਾ ਦਿੱਲੀ ਕਿਹਾ ਹੈ ਆਲਿਮ ਜੀ ਤੇ ਲਾਲਾ ਹਰਦੇਵ ਸਹਾਇ ਨੂੰ ਭੀ ਨਾਲ ਲੈ ਜਾ। ਇੱਕ ਗਊ ਹੱਤਿਆ ਬੰਦ ਹੋਵੇ ਤੇ ਦੂਜਾ ਬੀਬੀਆਂ ਜੋ ਪਾਕਿਸਤਾਨ ਵਿੱਚ ਰਹਿ ਗਈਆਂ ਹਨ ਭਾਲ ਭਾਲ ਤੱਦੀ ਨਾਲ ਢੂੰਡ ਕੇ ਲਿਆਈਆਂ ਜਾਣ। ਪਰ ਗੱਲ ਨਹੀਂ ਗੌਲਦਾ। ਸੁਣ ਕੇ ਗੱਲੀਂ ਗੱਲ ਪਾ ਛਡਦੈ। ਤੇ ਹੁਣ ਮੇਰਾ ਭੀ ਕਹਿਣ ਨੂੰ ਜੀਅ ਨਹੀਂ ਕਰਦਾ ਕੰਮ ਨੂੰ। ਤੇ ਕਿਹੋ ਨੇ ਅੱਛਾ ਅਸਾਂ ਸੁਹੇਵੇ ਸਾਹਿਬ ਪਾਠ ਟੋਰੇ ਹਨ ਸੋ ਗੁਰੂ ਸਿਰੇ ਚੜ੍ਹਾਵੇ ਸਾਡੇ ਵਲੋਂ ਸ਼ਾਂਤੀ ਨਾਲ।

ਸਤਿਗੁਰੂ ਜੀ ੨੫ ਹਾੜ ਜਗਮਲੇਰੇ ਪਸ਼ੂ ਸਭ ਨਗਰਾਂ ਤੋਂ ਸਦਾ, ਛੋਟੇ ਬਾਬਾ ਜੀ ਨੂੰ ਸਾਥ ਲੈ, ਦੇਖ, ਦਰਜੇ ਵਾਰ ਸਭ ਨੂੰ ਇਨਾਮ ਦਿੱਤੇ। ਤੇ ਕਿਹਾ ਇਹ ਮਾਲ ਜਾਨ ਹੈ ਹਿੰਦੁਸਤਾਨ ਦੀ, ਜਿੰਨੇ ਚੰਗੇ ਹੋਣਗੇ ਉਨੇ ਤੁਸੀਂ ਸੌਖੇ ਹੋਵੋਗੇ। ਸੁਹਣੇ ਲੱਗੋਗੇ।

## *ਸੁਹੇਵੇ ਸਾਹਿਬ*

੨੭ ਹਾੜ੍ਹ ਸਤਿਗੁਰੂ ਜੀ ਕਾਰ ਤੇ ਸੁਹੇਵੇ ਸਾਹਿਬ ਦਰਸ਼ਨ ਦਿੱਤੇ । ਠਾਣੇਦਾਰ ਕਿਹਾ ਹੋਇਆ ਸੀ ਚੌਂਕੀ ਦੇ, ਜਦ ਆਉਣ ਮੈਨੂੰ ਸੱਦਣਾ। ਸਿੱਖਾਂ ਨੇ ਸਤਿਗੁਰੂ ਜੀ ਨੂੰ ਦੱਸਿਆ ਤਾਂ ਸਤਿਗੁਰੂ ਜੀ ਬਚਨ ਕੀਤਾ, ਸਰਕਾਰੀ ਬੰਦੇ ਨਾਲ ਧਰਮ ਦੇ ਕੰਮ ਵਿੱਚ ਕੀ ਪੁਛਣਾ ਹੈ। ਤੁਸੀਂ ਸ਼ਾਂਤ ਸਹਿਜ ਰਖੋ ਪਾਠ ਕਰੀ ਚਲੋ ਜਿਥੋਂ ਕੋਈ ਤੰਗ ਹੋਵੇ ਪਿਛੇ ਹਟ ਸੁਖੀ ਰਵ੍ਹੋ। ੨੯ ਹਾੜ ਨੂੰ ਜੀਵਨ ਨਗਰ ਵਿਖੇ ੨੦ ਅਖੰਡ ਪਾਠਾਂ ਦੇ ਭੋਗ ਪਏ ਤੇ ਸਤਿਗੁਰੂ ਜੀ ਜੀਵਨ ਨਗਰ ਆਏ। ਟਿਬੇ ਵਾਲੇ ਖੂਹ ਵਿੱਚ ਨਾਲ ਪੁਆਈ ਹਾੜ ਵਿੱਚ ਤੇ ਸਾਉਣ ਵਿੱਚ ਸਬਜ਼ੀ ਤੇ ਰੁੱਖ ਲਵਾਏ। ਇੱਕ ਸਿੱਖ ਬੈਗ ਚੰਮ ਦਾ ਫੜੀ ਆਉਂਦਾ ਵੇਖ ਬਚਨ ਕੀਤੋ ਨੇ ਹੁਣ ਕੂਕੇ ਭੀ ਗੜ੍ਹਵੇ ਦੇ ਥਾਂ ਚੰਮ ਚੁੱਕਣ ਲੱਗ ਪਏ ਨੇ। ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਭਾਵੇਂ ਖੁੱਲ੍ਹੇ ਹਨ ਪਰ ਗੜ੍ਹਵਾ ਆਸਨ ਨਹੀਂ ਤਿਆਗਦੇ। ਕੂਕ ਪੁਣੇ ਦਾ ਰਸ ਜੁ ਵੇਖਿਆਂ ਚੱਖਿਆ ਹੋਇਆਂ ਨੇ। ਇਕ ਸਿੱਖ ਅਰਜ਼ ਕੀਤੀ ਲੱਤ ਦਾ ਰੋਗ ਨਹੀਂ ਹਟਦਾ। ਹੁਕਮ ਕੀਤੋ ਨੇ ਭਾਂਵੇ ਗੁਆਂਢੀ ਦੀ ਸੇਵਾ ਕਰ ਭਾਵੇਂ ਗੁਰੂ ਦੇ ਘੋੜਿਆਂ ਦੀ ਲਿਦ ਕੁਝ ਦਿਨ ਸੁੱਟ ਉਸ ਸਤਬਚਨ ਕੀਤਾ। ਸਤਿਗੁਰੂ ਜੀ ਆਪਣੇ ਤੌਰ ਪਟਵਾਰੀ ਰੱਖ ਸਿੱਖਾਂ ਨੂੰ ਟਿਕਾਣ ਲਈ ਅੰਦਾਜ਼ਨ ਕੱਚੀ ਕੱਛ ਕਰਾ ੨੭ ਮੁਰਬੇ ਉਨ੍ਹਾਂ ਕੰਮੋਆਂ ਸਿੱਖਾਂ ਨੂੰ ਸੰਤਾਂ ਵਾਲੀ ਦਿੱਤੇ ਜਿਨ੍ਹਾਂ

ਨੂੰ ਮਾਨਾਂ ਵਾਲੀਏ ਸ: ਨਿਹਾਲ ਸਿੰਘ ਕਿਹਾ ਸੀ ਜਿਨ੍ਹਾਂ ਦੇ ਆਖੇ ਵੋਟ ਦਿੰਦੇ ਹੋ, ਉਨ੍ਹਾਂ ਨੂੰ ਕਵ੍ਹੋ, ਜ਼ਮੀਨ ਭੀ ਵਾਹਣ ਲਈ ਲੈ ਦੇਣ। ਸਤਿਗੁਰੂ ਜੀ ੩੦ ਹਾੜ ਨੂੰ ਬੜੇ ਖੁਸ਼ ਹੋ ਬਚਨ ਕੀਤਾ, ਸ਼ੁਕਰ ਹੈ ਮੇਰਾ ਕੀਤਾ ਬੋਲ ਪੂਰਾ ਹੋਇਐ। ਧੰਨ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਮੇਰੀ ਪਤ ਰੱਖੀ ਹੈ। ਕਹਿ ਤੁਕ ਪੜੀ ***"ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕ"*** ਤੇ ਕਿਹਾ ਹੁਣ ਕੋਈ ਬਹੁਤ ਫਿਕਰ ਨਹੀਂ ਨੀਂਹ ਚੌੜੀ ਰੱਖੀ ਗਈ ਹੈ। ਮਕਾਨ ਵੀ ਚੰਗਾ ਹੀ ਉਸਰੇਗਾ ਜਾਪਦੈ। ਸਭ ਨੂੰ ਇਹ ਭੀ ਕਹਿ ਲਿਆ ਸੀ ਵਾਧਾ-ਘਾਟਾ ਹਿਸਾਬ ਕਰ ਸਹਿਜ ਸੋਚ ਨਾਲ ਕੀਤਾ ਜਾਵੇਗਾ।

ਕਰੀਵਾਲਿਓਂ ਸਿੱਖਾਂ ਆ ਅਰਜ਼ ਕੀਤੀ ਜੀ ਅਸੀਂ ਮੁਸਲਮਾਨਾਂ ਦੇ ਨੇੜੇ ਹਾਂ ਕੁਝ ਹਥਿਆਰਾਂ ਦਾ ਸਾਮਾਂ ਕਰੋ। ਸਤਿਗੁਰੂ ਜੀ ਉੱਤਰ ਦਿੱਤਾ, ਤੁਸੀਂ ***"ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ।"*** ਗੁਰਵਾਕ ਦੀ ਪ੍ਰਤੀਤ ਰੱਖੋ। ਸਤਿ ਧਰਮ ਦੀ ਕਿਰਤ ਤੇ ਘੰਟਾ ਨਾਮ-ਸਿਮਰਨ ਕਰੋ ਤੇ ਆਪੋ ਵਿੱਚ ਸਲੂਕ ਪੱਕਾ ਰੱਖੋ। ਤੁਹਾਡੇ ਤੇ ਫੇਰ ਭੀ ਜੇ ਕੋਈ ਗਾਲਬ ਆਵੇ ਤਾਂ ਮੈਂ ਜ਼ਾਮਨ ਹਾਂ। ਤੁਰਕ ਜੋ ਅਮਰਾਸਰ ਵੱਡੇ ਤੇ ਰਾਣੀਆਂ ਬੈਠਾ ਸੀ ਜੇ ਹੱਲਾ ਕਰਦੇ ਤਾਂ ਸਾਨੂੰ ਵੀ ਹੱਥੀਂ ਆ ਫੜਦੇ ਪਰ ਸਤਿਗੁਰੂ ਜੀ ਸਾਨੂੰ ਜਣਾਇਆ ਤੁਹਾਡਾ ਸਾਮਾਂ ਤਾਂ ਇਹੋ ਹੀ ਹੈ। ਤੁਸੀ ਸਤਿਗੁਰੂ ਆਸਰੇ ਹੋ ਤੇ ਉਸਦੇ ਰਵ੍ਹੋਂ। ਜਿਵੇਂ ਤਦੋਂ ਕੋਈ ਸਾਡੇ ਤੇ ਚੜ੍ਹ ਨਾ ਸਕਿਆ ਸੀ ਤਿਵੇਂ ਤੁਹਾਡੇ ਤੇ ਵੀ ਕੋਈ ਨਾ ਚੜ੍ਹੇਗਾ।

## *ਸਕਿੰਨਰੀ ਨਾਲਾ*

ਸਤਿਗੁਰੂ ਜੀ ਇਸ ਸਾਲ ਰਾਣੀਆਂ ਦੀ ਜੂਹ ਵਿਚੋਂ ਨਿਕਲਦਾ ਸਕਿੰਨਰੀ ਨਾਲਾ ਨਕੌੜੇ ਤੋਂ ਉਪਰੋਂ ਲੈ ਪੁਟਾਣਾ ਸ਼ੁਰੂ ਕੀਤਾ । ਜੇਠ ਹਾੜ ਵਿਚ ਸਭ ਖਰੀਦੇ ਪਿੰਡਾਂ ਨੂੰ ਪਾਣੀ ਦੇਣ ਵਾਲਾ ਕੀਤਾ ਤੇ ਮੁਖਤਾਰ ਸਾਹਿਬ ਸਿੰਘ ਕਾਰੀਗਰ ਬਾਠਾਂ ਵਾਲੇ ਦਾ ਕੀਤਾ ਜੋ ਨਕੌੜੇ ਰਹਿੰਦੈ। ਸਤਿਗੁਰੂ ਜੀ ਇਸ ਦੇ ਸੁਭਾਅ ਨੂੰ ਦੇਖ ਕਹਿੰਦੇ, ਸਾਫ ਦਿਲ ਤੇ ਬੜਾ ਏ ਪਰ ਕਈ ਵਾਰੀ ਛੇਤੀ ਕਾਹਲਾ ਪੈ ਸਿੱਖਾਂ ਨਾਲ ਖਿਝ ਖਿਝਾ ਕਰ ਲੈਂਦਾ ਹੈ। ੩੦ ਹਾੜ ਇਸ ਸਾਲ ਘੱਗਰ ਵਿਚ ਹੜ ਆਇਆ। ਆਖਦੇ ਹਨ ਇਸਨੇ ਪਟਿਆਲੇ ਵੱਲੋਂ ਕੁਰਕੁਸ਼ੇਤਰੋਂ ਲੈ ਬੜੇ ਪਿੰਡ ਤੇ ਫਸਲ ਡੋਬੇ ਰੋਹੜੇ ਹਨ।

ਸਕਿੰਨਰੀ ਨਾਲਾ ਸੰਤਾਂ ਵਾਲੀਓਂ ਲੈ ਦਮਦਮੇ ਤਕ ਸਕਿੰਨਰ ਅੰਗਰੇਜ਼ ਨੇ ਖੁਦਾ ਦੁਵਾਲੇ ਲੋਹੇ ਦੇ ਖੰਭੇ ਗੱਡੇ ਹਨ। ਤੇ ਕਈ ਥਾਂਈ ਖਾਲ ਕੱਢੇ ਹਨ। ਡਿੰਗ ਸਿੱਧ ਦਾ ਨੇਮ ਨਹੀਂ। ਪਾਣੀ ਦਾ ਰੁਕ ਸਭ ਖਰੀਦੇ ਪਿੰਡਾਂ ਲਈ ਰੱਖਿਆ ਹੈ ਇਸਦਾ।

## ਮੰਡੀ ਜਾਣ ਆਉਣ

ਸਤਿਗੁਰੂ ਜੀ ਜੀਵਨ ਨਗਰੋਂ ੩੦ ਹਾੜ ਵਿਦਾ ਹੋਏ। ਰਾਤ ਸ੍ਰੀ ਅੰਮ੍ਰਿਤਸਰ ਜੀ ਰਹੇ। ੩੧ ਸ੍ਰੀ ਭੈਣੀ ਸਾਹਿਬ ਰਹੇ ਤੇ ੩੨ ਮੰਡੀ, ਬਿਆਸ ਦੇ ਕੰਢੇ ਆਪਣੀ ਕੋਠੀ ਜਾ ਦਰਸ਼ਨ ਦਿੱਤੇ। ੧,੨,੩, ਸਾਉਣ ਰਹੇ ਤੇ ਰਾਤ ਸੁਕੇਤ ਆ ਦਰਸ਼ਨ ਦਿੱਤੇ। ਆਪਣੇ ਗੁਰਦਵਾਰੇ ੪-੫ ਸੌਣ ਰਹੇ। ਵਾਪਸ ਮੰਡੀ ਆਏ। ਏਥੇ ਵਡੇ ਬਾਬਾ ਜੀ ਰਹਿੰਦੇ ਸੀ ੬-੭-੮-੯ ਰਹੇ। ਸਤਿਗੁਰੂ ਜੀ ਤੇ ਬਾਬਾ ਜੀ ਭੈਣੀ ਸਾਹਿਬ ਨੂੰ ਚੱਲੇ। ੧੦ ਸੌਣ ਜੁਗਿੰਦਰ ਨਗਰ ਦਰਸ਼ਨ ਦਿੱਤੇ। ਬਿਜਲੀ ਦਾ ਵੱਡਾ ਅਫਸਰ ਗੁਲਾਬ ਸਿੰਘ ਤੇ ਹੋਰ ਅਮਲਾ ਆ ਚਰਨੀ ਲੱਗੇ। ਕੁਝ ਚਿਰ ਠਹਿਰ, ਬਰੌਟ ਜਿੱਥੋਂ ਬਿਜਲੀ ਨਿਕਲਦੀ ਏ ਜਾ, ਠਹਿਰ, ਵਾਪਸ ਜੁਗਿੰਦਰ ਨਗਰ ਹੀ ਰਾਤ ਸਿੰਘ ਸਭਾ ਦੇ ਗੁਰਦਵਾਰੇ ਰਹੇ। ੧੧ ਨੂੰ ਨੌਸ਼ਿਹਰੇ ਮੱਝਾ ਸਿੰਘ ਦੇ ਬਾਗ ਵਿਚ ਜਾ ਠਹਿਰੇ। ਨੌਸ਼ਹਿਰੇ ਮਹਿਰਾ ਸਿੰਘ ਸੁਰੈਣ ਸਿੰਘ ਘਰ ਨਾ ਸੀ। ਉਸਦੇ ਪੁੱਤਰਾਂ ਤੋਂ ਇਕ ਹੋਰ ਰਾਮਗੜ੍ਹੀਆ ਸਿੰਘ ਜੋ ਪਹਿਲੇ ਨਿਹੰਗੀ ਬਾਣਾ ਰਖਦਾ ਸੀ, ਨੇ ਸਰੈਣ ਸਿੰਘ ਵਲ ਅਰਜ਼ ਕਰ ਲੰਗਰ ਕਰਵਾਇਆ, ਸੁਰੈਣ ਸਿੰਘ ਜੀ ਪਠਾਨ ਕੋਟ ਗਏ ਸੀ। ਨਿਹੰਗ ਸਿੰਘ ਨੇ ਵਰਤੀ ਵਾਰਤਾ ਸੁਣਾਈ ਕਿ ਸਤਿਗੁਰੂ ਰਾਮ ਸਿੰਘ ਜੀ ਮੈਨੂੰ ਦੁੱਧੋ ਚਿੱਟੇ ਬਸਤਰਾਂ ਵਿੱਚ ਦਰਸ਼ਨ ਦੇ ਉਸ ਆਪੇ ਭੈਣੀ ਸਾਹਿਬ ਦਾ ਦਰਸ਼ਨ ਕਰਾਇਆ ਸੀ। ਮੈਂ ਸਵੇਰੇ ਅੰਮ੍ਰਿਤਸਰ ਜਾ ਸੰਤ ਜਿਉਣ ਸਿੰਘ ਜੀ ਨੂੰ ਵਾਰਤਾ ਸੁਣਾਈ ਤੇ ਅਰਜ਼ ਕਰ ਭਜਨ ਭੀ ਪੁਛਿਆ। ਸਤਿਗੁਰੂ ਜੀ ਸਿੰਘ ਤੋਂ ਵਾਰਤਾ ਸੁਣ ਕਿਹਾ ਆਪੇ ਲਾਇਓ ਆਪਨਾ ਪਿਆਰ ਇਸੇ ਤਰ੍ਹਾਂ ਹੀ ਵਰਤ ਸਤਿਗੁਰੂ ਜੀ ਲਾਂਦੇ ਹਨ। ਰਾਤ ਭੋਇੰਵਾਲੀ ਅੰਮ੍ਰਿਤਸਰ ਦੇ ਜ਼ਿਲੇ ਵਿੱਚ ਸੂਬਾ ਹਰਨਾਮ ਸਿੰਘ ਜੀ ਵੱਲ ਆਇ ਰਹੇ।

ਸੰਤ ਰਤਨ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਨੌਸ਼ਹਿਰੇ ਸੰਤ ਤੇ ਨਾ ਸੀ ਕਿਲੇ ਵਾਲੇ ਗਏ ਹੋਏ ਸੀ ਕਿਤੇ ਪਰ ਉਨ੍ਹਾਂ ਦੇ ਸਿੱਖਾਂ ਬਾਗ ਵਿੱਚ ਆ ਚਰਨੀ ਲੱਗ ਲੰਗਰ ਦੀ ਅਰਜ਼ ਕੀਤੀ ਸੀ। ਤੇ ਸਤਿਗੁਰੂ ਜੀ ਉੱਤਰ ਦਿੱਤਾ ਸੀ ਸੁਰੈਣ ਸਿੰਘ ਵਲੋਂ ਲੰਗਰ ਹੋ ਰਿਹਾ ਹੈ ਤੇ ਬਾਅਦ ਬਚਨ ਕੀਤਾ ਸੀ ਸੰਤ ਭੀ ਤੇ ਕਈ ਉਨ੍ਹਾਂ ਦੇ ਸੇਵਕ ਭੀ ਕਮਾਈ ਤੇ ਬੜੀ ਭਜਨ ਦੀ ਕਰਦੇ ਹਨ ਪਰ ਧਰਮੀ ਹੋ ਕਈ ਉੱਕਾਂ ਭੀ ਕਰਦੇ ਹਨ । ਜਿਹਾ ਕਿ ਨੀਲਾ-ਬਾਣਾ ਜਿਸ ਤੋਂ ਨੀਲ ਧਾਰੀ ਇਹਨਾਂ ਦਾ ਨਾਂ ਹੋ ਗਿਆ ਹੈ। ਨਲਕੇ ਦਾ ਖੁਲ੍ਹੇ ਦੇ ਹੱਥੋਂ ਜਲ ਛਕਦੇ ਹਨ। ਮਾਲਾ ਲੋਹੇ ਦੀ ਜਾਂ ਰੇਠੇ ਦੀ, ਕਾਠ ਦੀ ਜਾਂ ਸਿਮਰਨੇ ਰੱਖਦੇ ਹਨ। ਬਸਤਰਾਂ ਦਾ ਭੀ ਪਰਹੇਜ਼ ਨਹੀਂ। ਅਰਦਾਸਾ ਵੀ ਦਸਾਂ ਪਾਤਸ਼ਾਹੀਆਂ ਦਾ ਹੀ ਕਰਦੇ ਨੇ ਤੇ ਕਿਹੋ ਨੇ ਮੇਰੇ ਨਾਲ ਇੱਕ ਦੋ ਵਾਰੀ ਗੁਰੂ ਚੱਕ ਤੇ ਕਿਲ੍ਹੇ ਸੰਤਾਂ ਦੀ ਚਰਚਾ ਹੋਈ ਸੀ ਨਿਰ ਉੱਤਰ ਵੀ ਹੋ ਜਾਂਦੇ ਸੀ। ਤੇ ਕਿਹਾ ਭੀ ਕਦੀ ਕੁਝ ਮੰਨ ਜਾਂਦੇ ਸੀ। ਪਰ ਜੋ ਇਨ੍ਹਾਂ ਕੋਲ ਪੇਟ ਤਨ-ਪਾਲ ਤੇ ਮਾਣ ਦੇ ਭੁੱਖੇ ਛੋਟੇ ਖਾਨਦਾਨਾਂ ਦੇ ਅਗਵਾਨੂੰ ਆ ਬਣਦੇ ਹਨ। ਉਹ ਸੰਤ ਜੀ ਨੂੰ ਸਾਡੇ ਨਾਲ ਮਿਲਿਆ ਨਹੀਂ ਰਹਿਣ ਦਿੰਦੇ ਅਸਾਂ ਭੀ ਹੁਣ ਕਹਿਣੋ ਛੱਡ ਦਿਤੈ। ਸਤਿਗੁਰੂ ਜੀ ੧੨ ਸੌਣ

ਭੈਣੀ ਸਾਹਿਬ ਰਹੇ ੧੩ ਕਰਨਾਲ ਸ੍ਰੀ ਅਨੂਪ ਸਿੰਘ ਰਾਜੇ ਜੰਗੀ ਵੱਲ ਪ੍ਰਸ਼ਾਦ ਛਕ ਗਊਆਂ ਦਾ ਡੇਰੀ ਫਾਰਮ ਦੇਖ ਦਿੱਲੀ ਪੁੱਜੇ। ਗਊਆਂ ਦੇ ਹਿਤ ਦਿੱਲੀ ਅਖਬਾਰਾਂ ਵਾਲਿਆਂ ਨੂੰ ਸਤਿਗੁਰੂ ਜੀ ਵਲੋਂ ਸੱਦਾ ਦਿੱਤਾ ਹੋਇਆ ਸੀ ਸਭ ਆਏ ਲਿਖਾਰੀਆਂ ਨੂੰ ਸਤਿਗੁਰੂ ਜੀ ਆਦਰ ਦੇ ਸਹਿਜ ਨਾਲ ਕਿਹਾ ਕਾਂਗਰਸ ਸਰਕਾਰ ਕਾਨੂੰਨ ਤੇ ਗਊ ਹੱਤਿਆ ਬੰਦ ਦਾ ਪਾਸ ਮੁੱਢਲੇ ਵਿਧਾਨ ਵਿਚ ਕੀਤਾ ਹੋਇਆ ਪਰ ਵਰਤੋਂ ਵਿੱਚ ਨਹੀਂ ਲਿਆਂਦੀ। ਏਸ ਲਈ ਕਲਕੱਤੇ, ਮਦਰਾਸ, ਨਾਗਪੁਰ, ਮਥਰਾ ਆਦਿ ਚ ਗਊਆਂ ਅੰਗਰੇਜ਼ ਦੇ ਸਮੇਂ ਤੋਂ ਭੀ ਬਹੁਤੀਆਂ ਮਰਦੀਆਂ ਹਨ। ਇਹ ਹਕੂਮਤ ਜੋ ਕਹਿੰਦੀ ਰਹੀ ਹੈ। ਉਸ ਤੋਂ ਮੁਨਕਰ ਹੋ ਮਾਇਆ ਧਾਰੀਆਂ ਤੇ ਵਪਾਰੀਆ ਦੇ ਪੱਖ ਵੱਲ ਪਈ ਹੋਈ ਏ। ਧਰਮ ਤੇ ਕੀਤੇ ਕੌਲਾਂ ਦਾ ਇਸ ਕਾਂਗਰਸ ਰਾਜ ਨੂੰ ਕੋਈ ਚੇਤਾ ਹੀ ਨਹੀਂ। ਸਭ ਲਿਖੋ ਕਿ ਇਹ ਗਊ ਰੱਖਿਆ ਕਾਨੂੰਨ ਬਣੇ ਦੀ ਪਾਲਣਾ ਕਰਨ। ਆਪ. ਦੇ ਪੁਰਾਤਨ ਵਿਰਸੇ ਧਰਮ ਤੇ ਘਿਉ ਦੁੱਧ ਦਾ ਖਿਆਲ ਕਰਨ। ਤੇ ਕਿਹਾ ਮੈਂ ਪੰ: ਜਵਾਹਰ ਲਾਲ ਨੂੰ ਇੱਕ ਦੋ ਵਾਰੀ ਕਹਿ ਚੁੱਕਾ ਹਾਂ ਤੂੰ ਗਊਆਂ ਦਾ ਘਾਤ ਬੰਦ ਕਰਨ ਦਾ ਵਾਇਦਾ ਕੀਤਾ ਸੀ ਪਰ ਉਹ ਤੇ ਹੁਣ ਸੁਣੀ ਅਣਸੁਣੀ ਹੀ ਕਰ ਛਡਦੈ । ਸਤਿਗੁਰੂ ਜੀ ਸਭ ਆਇਆਂ ਨੂੰ ਦੁੱਧ ਤੇ ਫਲ ਛਕਾਏ। ਤੇ ਆਦਰ ਨਾਲ ਵਿਦਿਆ ਕੀਤਾ ਤੇ ਕਿਹਾ ਕਿ ਮੇਰਾ ਕਿਹਾ ਚੇਤੇ ਰੱਖਿਆ ਜੇ।

## *ਗਊਆਂ ਦੀ ਸੇਵਾ ਸੰਭਾਲ*

ਸਤਿਗੁਰੂ ਜੀ ਤੇ ਦੋਹਾਂ ਬਾਬਿਆਂ ਟਿੱਬੇ ਵਾਲੇ ਖੂਹ ਤੇ ਨਾਲ਼ ਪੈਂਦੀ ਵੇਖ ਜਗ-ਮਲੇਰੇ ੧੫ ਸੌਣ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ ਕਿਹਾ ਵੱਡੇ ਬਾਬਾ ਜੀ ਵੱਲ ਤਕੋ, ਹੁਣ ਤੇ ਕੁਝ ਅੱਗੇ ਨਾਲੋਂ ਰਾਜ਼ੀ ਹਨ। ਸਤਿਗੁਰੂ ਜੀ ਉੱਤਰ ਦਿੱਤਾ, ਮੰਡੀ ਵਲ ਜੰਗਲ਼ ਜ਼ਿਆਦਾ ਲੱਗਦੇ ਹਨ। ਤੇ ਇਹ ਸੁੱਚ ਬੜੀ ਹਰ ਵੇਲੇ ਵਰਤਦੇ ਹਨ। ਕਿਸੇ ਤਾਰ ਪਾਈ ਜੀ ਇਹਨਾਂ ਨੂੰ ਹੈਜ਼ਾ ਹੋਇਆ ਹੈ। ਬਾਬਾ ਜੀ ਵੱਡੇ ਨਰਮ, ਹੌਲੀ ਖੁਸ਼ਕ ਖੁਰਾਕ ਏਸ ਸਮੇਂ ਛਕਦੇ ਸੀ।

ਸਭ ਨਗਰਾਂ ਦੀ ਸੰਗਤ ਦਰਸ਼ਨ ਕਰਨ ਆਈ ਸਤਿਗੁਰੂ ਜੀ ਹੁਕਮ ਕੀਤਾ ਅੱਜ ਦਰਸ਼ਨ ਮੇਲਾ ਹੀ ਹੈ। ਅਰਜ਼ ਕੋਈ ਨਾ ਵਿਹਾਰੀ ਕਰੇ। ਇਸ ਫੇਰੇ ਸਤਿਗੁਰੂ ਜੀ ਪਲਾਸਟਿਕ ਦੀ ਬੇੜੀ ਫੂਕ ਭਰ ਪੰਜ ਸਤ ਸਰੀਰ ਲੈ, ਚੱਪੂਆਂ ਸਮੇਤ ਦਿੱਲੀਓਂ ਆਂਦੀ ਸੀ। ਸਤਿਗੁਰੂ ਜੀ ਗਊਆਂ ਦੇ ਬਚਨ ਕਰਦੇ ਕਰਦੇ ਕਿਹਾ ਸਾਡੇ ਪਾਸ ੨੦-੨੦, ੨੫-੨੫ ਸੇਰ ਦੁੱਧ ਦੇਣ ਵਾਲੀਆਂ ਗਊਆਂ ਹਨ ਤੇ ਦਸ ਬਾਰਾਂ ਮਣ ਦੁੱਧ ਹੁੰਦਾ ਹੈ ਮੈਂ ਅਗੇ ਬੜਾ ਮਨੋਂ ਝੂਰਦਾ ਸਾਂ ਜਦੋਂ ਜੀਵਨ ਨਗਰ ਬਿਮਾਰਾਂ ਤੇ ਬੱਚਿਆਂ ਨੂੰ ਦੁੱਧ ਨਾ ਮਿਲਦਾ ਸੀ। ਪੂਰਾ ਪ੍ਰਸੰਨ ਤਾਂ ਮੈਂ ਤਦੋਂ ਹੋਵਾਂਗਾ, ਜਦੋਂ ਸਿੱਖਾਂ ਦੇ ਘਰੀਂ ਭੀ ਏਸੇ ਤਰ੍ਹਾਂ ਖੁਲ੍ਹਾ ਦੁਧ ਹੋਵੇਗਾ। ਤੇ ਬਚਨ ਕੀਤਾ ਭੈਣੀ ਸਾਹਿਬ ਨਾਲੋਂ ਨਹਿਰ, ਤੇ ਨਹਿਰ ਨਾਲੋਂ ਬੀੜ ਦਾ ਤੇ ਬੀੜ ਨਾਲੋਂ ਇਸ ਪੱਠੇ ਵਿੱਚ

ਦੁੱਧ ਬੂਹਤਾ ਹੈ। ਇਹ ਜ਼ਮੀਨ ਦੇ ਸੁਭਾ ਦਾ ਫਲ ਹੈ ਤੇ ਝਾੜ ਭੀ ਇਵੇਂ ਹੀ ਹੈ। ਸਤਿਗੁਰੂ ਜੀ ਬਚਨ ਕੀਤਾ ਜਿਸ ਸੂਣ ਵਾਲੀ ਗਊ ਨੂੰ ਅੱਧਾ ਪੀਪਾ ਤੇਲ ਮਿੱਠਾ ਤੇ ਪੀਪਾ ਘਿਓ ਦਿਤਾ ਜਾਵੇ ਤਾਂ ਦੂਨਿਓਂ ਭੀ ਵੱਧ ਅਗਲੇ ਸੂਏ ਦੁੱਧ ਘਿਓ ਦੇਂਦੀ ਹੈ। ਮੈਂ ਇਕ ਗਊ ਨੂੰ ਦੇ ਅਜ਼ਮਾਇਆ ਜੋ ਚਾਰ ਛਟਾਂਕ ਮੱਖਣ ਕੱਢਦੀ ਸੀ, ੧੭ ਛਟਾਂਕਾਂ ਕੱਢਦੀ ਰਹੀ ਏ।

## *ਈਰਖਾ ਦੀ ਅੱਗ*

ਸਤਿਗੁਰੂ ਜੀ ਬਚਨ ਕੀਤਾ ਮੈਂ ਬਾਰਾਂ ਸਾਲ ਅੱਗ ਨਹੀਂ ਸੇਕੀ ਪਰ ਸੰਗ੍ਰਹਿਣੀ ਤੋਂ ਬਾਦ ਨੇਮ ਨਹੀਂ ਰਿਹਾ। ਅੱਗ ਸੇਕਿਆਂ ਰੱਤ ਘਟਦੀ ਹੈ। ਕਹਿ ਵਾਰਤਾ ਸੁਣਾਈ ਕਿ ਇਕ ਚੋਰ ਰਾਤ ਮੱਝ ਚੁੱਕ, ਕਿਸ੍ਰੇ ਦੇ ਖੇਤ ਵਿੱਚੋਂ ਰਜਾ ਚੁੱਕ ਦੂਰੋਂ ਘਰ ਲੈ ਆਉਂਦਾ ਸੀ ਖੇਤ ਦੇ ਸਾਈਂ ਸੋਚ ਕੀਤੀ ਤੇ ਚੌਹੀਂ ਤਰਫੀਂ ਅੱਗ ਬਾਲ ਰੱਖੀ, ਸਿਆਲ ਦੀ ਠੰਡ ਸੀ ਚੋਰ ਅੱਗ ਸੇਕਦਾ ਰਿਹਾ ਤੇ ਵਾਪਸ ਆਉਣ ਸਮੇਂ ਮੱਝ ਚੁੱਕੀ ਨਾ ਗਈ । ਤੇ ਖੇਤ ਦੇ ਮਾਲਕ ਨੇ ਖੁਰਾ ਉਹਦੇ ਘਰ ਤਕ ਲਿਆ ਚੋਰ ਫੜ ਲਿਆ। ਤੇ ਬਚਨ ਕੀਤੋ ਨੇ ਏਦੂੰ ਕਈ ਗੁਣਾ ਵੱਧ ਈਰਖਾ ਦੀ ਅੱਗ ਅੰਦਰ ਨੂੰ ਸਾੜਦੀ ਏ।

ਸੰਤ ਆਲਾ ਸਿੰਘ ਜੀ ਇਕ ਦਿਨ ਕਿਹਾ ਇਸ ਸਾਲ ਨਾਲੀ ਦੇ ਪਾਣੀ ਬੜੀ ਤੰਗੀ ਦਿੱਤੀ ਹੈ। ਨੇੜੇ ਨੇੜੇ। ਸਾਡੇ ਨਵੇਂ ਪਿੰਡ ਸਿੱਖਾਂ ਦੇ ਦੂਰ ਨਾਲੀਓਂ ਵੱਸਣੇ ਚਾਹੀਦੇ ਹਨ। ਸਤਿਗੁਰੂ ਜੀ ਬਚਨ ਕੀਤਾ ਭਾਣਾ ਵਰਤ ਗਿਆ ਤਾਂ ਬਹੁਤ ਚੰਗਾ ਨਹੀਂ ਤਾਂ ਨਾਲੀ ਨਹਿਰ ਤਰ੍ਹਾਂ ਬਣ ਜਾਵੇਗੀ। ਸਰਸਿਓਂ ਲੈ ਰਿਆਸਤ ਤਕ।

## *ਸਤਿਜੁਗ ਦਾ ਧਰਮ*

ਸਤਿਜੁਗ ਨਵਾਂ ਨਵਾਂ ਚਲਣ ਦੇ ਬਚਨ ਚੱਲੇ ਤਾਂ ਝੰਡਾ ਸਿੰਘ ਮਸਤਾਨੇ ਸੰਤਾਂ ਵਾਲੇ ਕਿਲੇ ਦੇ ਨੂੰ ਯਾਦ ਕਰ ਕਿਹੋ ਨੇ, ਜਦ ਲਹੌਰੋਂ ਸਤਿਜੁਗ ਨਿਕਲਿਆ ਤਾਂ ਰੋਕਿਆ ਗਿਆ। ਨਨਕਾਣੇ ਦੇ ਮੇਲੇ ਤੇ ਮੇਰੇ ਵਲੋਂ ਕਿਹਾ ਗਿਆ ਕਿ ਕੋਈ ਸਿੱਖ ਨਿੱਤਰੇ ਪੰਥ ਦਾ ਕੰਮ ਕਰੇ। ਆਪਣੇ ਸਤਿਗੁਰਾਂ ਤੇ ਸ਼ਹੀਦਾਂ ਦੇ ਨਾਮ ਤੇ ਇਤਿਹਾਸ ਲਈ ਭਾਂਵੇਂ ਮਾਰਿਆ ਵੀ ਜਾਵੇ। ਤਾਂ ਝੰਡਾ ਸਿੰਘ ਨਿੱਤਰਿਆ ਸੀ। ਨਨਕਾਣੇ ਤੇ ਲਹੌਰ ਦੇ ਬਜ਼ਾਰਾਂ ਵਿਚ ਸਿਰ ਤਲੀ ਤੇ ਧਰ ਕੇ ਹਰ ਬਜ਼ਾਰ ਹਰ ਗਲੀ ਵਿਚ ਸਤਿਜੁਗ ਵੇਚਿਆ ਸਾ ਸੂ। ਕਦੇ ਮੁਫਤ ਵੀ ਵਰਤਾਇਆ ਸਾ ਸੂ। ਅੰਗਰੇਜ਼ ਦੇ ਭਰਵਾਸੇ ਸਿੰਘ-ਸਭੀਏ ਤੰਗ ਕਰਦੇ ਸੀ ਤੇ ਕਹਿੰਦੇ ਸੀ ੧੧ਵਾਂ ੧੨ਵਾਂ ਗੁਰੂ ਕੂਕਿਆਂ ਕਿੱਥੋਂ ਕੱਢ ਛਾਪਣਾ ਸ਼ੁਰੂ ਕੀਤੈ ਅਸਾਂ ਇਹ ਗਲ ਨਹੀਂ ਚੱਲਣ ਦੇਣੀ ਤੇ ਦਸਮ ਜੀ ਦਾ ਮੇਲ ਇਨ੍ਹਾਂ ਗੁਰੂਆਂ ਨਾਲ ਨਹੀਂ ਜੋੜਣ ਦੇਣਾ ਜੋ ਸੰਤ ਮੰਗਲ ਸਿੰਘ ਜੀ ਤੇ ਆਲਮ

ਜੀ ਤੇ ਨਿਰੰਕਾਰ ਸਿੰਘ ਜੀ ਚੇਤਨ ਜ਼ੋਰ ਦੇ ਲਿਖਦੇ ਸੀ ਉਹਨੀਂ ਦਿਨੀਂ। ਮਹਾਰਾਜ ਗੁਰਦਿਆਲ ਸਿੰਘ ਜੀ ਦੀ ਮੱਦਦ ਤੇ ਪ੍ਰੇਰਨਾਂ ਨਾਲ। ਤੇ ਕਿਹੋ ਨੇ ਧੰਨ ਐਸੇ ਸਿੱਖ ਹੁੰਦੇ ਹਨ। ਜਿਨ੍ਹਾਂ ਨੂੰ ਪੰਥ ਦਾ ਪਿਆਰ ਪਰਾਣਾਂ ਤੋਂ ਪਿਆਰਾ ਹੁੰਦੈ ਤੇ ਲਾਭ ਸਿੰਘ ਚਵਿੰਡੇ ਵਾਲੇ ਨੂੰ ਯਾਦ ਕੀਤੋ ਨੇ ਕਿ ਉਸ ਨੇ ਗੁਰੂ ਕੀ ਨਿੰਦਾ ਕਰਨ ਵਾਲੇ ਵਡਾਲੇ ਦੇ ਅਕਾਲੀ ਨੂੰ ਪਸਰੂਰੋਂ ਪਰੇ ਸੜਕ ਤੇ ਫੜ ਕੁਟਿਆ ਸੀ। ਤੇ ਤਦੋਂ ਛੱਡਿਆ ਸੀ ਜਦੋਂ ਉਸ ਗੁਰੂ ਦੇ ਨਾਮ ਦਾ ਵਾਸਤਾ ਪਾਇਆ ਸੀ । ਅੱਗੋਂ ਨਿੰਦਾ ਨਾ ਕਰਨ ਦਾ ਨੇਮ ਕੀਤਾ ਸੀ । ਤੇ ਕਿਹਾ ਇਹ ਲਾਭ ਸਿੰਘ ਨਾਰੋਵਾਲ ਮਰਿਆ ਵੀ ਪਰਉਪਕਾਰ ਅਰਥ ਹੀ। ਬੀਬੀਆਂ ਬੱਚਿਆਂ ਦੀ ਰਾਖੀ ਕਰਦਾ ਗੱਡੀ ਦੁਆਲੇ ਦੌੜਦਾ ਉਸਦੀ ਪਤਨੀ ਬਾਲ ਕੌਰ ਕਿਰਪਾਲ ਪੱਟੀ ਏ ਹੁਣ। ਤੇ ਧੀ ਜਿੰਦਰੋ ਮੱਲ੍ਹੀ ਪਿੰਡ ਜ਼ਿਲ੍ਹੇ ਪਟਿਆਲੇ ਵਿਚ ਰਹਿੰਦੀ ਏ ਹੁਣ, ਜੋ ਉਸਦੀ ਜ਼ਮੀਨ ਦੀ ਬਾਅਦ ਵਿਚ ਵਾਰਸ ਏ। ਇਹੋ ਜਿਹੇ ਵਿਰਲੇ ਸਿੱਖ ਸੂਰਮੇ ਤੇ ਧਰਮੀ ਹੁੰਦੇ ਨੇ।

ਜੀਵਨ ਨਗਰ ਇਕ ਬਾਲਕ ਸਤਿਗੁਰੂ ਜੀ ਪਾਸ ਆਇਆ। ਸਤਿਗੁਰੂ ਜੀ ਕਿਹਾ, ਸ਼ਬਦ ਸੁਣਾ। ਇਸ ਸ਼ਬਦ ਲਾਇਆ "ਰੱਖੋ ਲੱਜਿਆ ਗਰੀਬ ਦੀ" ਪਰ ਟੁਰਿਆ ਨਾ। ਫਿਰ ਲਿਓ ਸੂ "ਮੈਂ ਕੋਠੇ ਚੜ੍ਹ ਕੇ ਵੇਖਦੀ ਮੇਰਾ ਗੁਰੂ ਰਾਮ ਸਿੰਘ ਆਉਂਦੈ" ਸੁ ਫੁਰਿਆ ਤਾਂ ਸੁਣ ਕਿਹੋ ਨੇ, ਮੈਂ ਮਨੋ ਕਹਿੰਦਾ ਸਾਂ ਕਿਹੜਾ ਸ਼ਬਦ ਲਿਆ ਸੂ ? ਪਰ ਸੁ ਫੁਰਿਆ ਈ ਨਾ। ਤੇ ਹੁਣ ਜੋ ਸਮੇਂ ਦੀ ਲੋੜ ਵਾਲਾ ਸੀ, ਸੋ ਲਿਓ ਸੂ, ਸੋਈ ਫੁਰਿਆ ਹੈ। ਦੇਖੋ ਹੁਣ ਸਤਿਗੁਰੂ ਰਾਮ ਸਿੰਘ ਜੀ ਨੇੜੇ ਨੇੜੇ ਆਉਂਦੇ ਦਿਸਦੇ ਹਨ। ਕਈਆਂ ਨੂੰ ਸੁਪਨੇ ਵਿਚ ਦਰਸ਼ਨ ਦੇਂਦੇ ਹਨ। ਸ਼ਾਇਦ ਛੇਤੀ ਹੀ ਕਿਰਪਾ ਕਰਨ ਸਾਖਿਆਤ ਭੀ ਦਰਸ਼ਨ ਦੇਣ, ਬਖਸ਼ਸ਼ ਕਰਨ।

## *ਰਾਮ ਰਤਨ ਸਿੰਘ ਬਾਰੇ ਤੇ ਹੋਰ ਬਚਨ*

ਮੈਂ ਸੰਤ ਰਤਨ ਸਿੰਘ ਜੀ ਅੱਗੇ ਅਰਜ਼ ਕੀਤੀ ਕੋਈ ਇਸ ਫੇਰੇ ਦਿੱਲੀ ਵੱਲੋਂ ਹੋ ਆਇਆਂ ਦੀ ਵਾਰਤਾ ਸੁਣਾਓ। ਸੰਤ ਜੀ ਨੇ ਦਸਿਆ ਜੋ ਸ: ਆਤਮਾ ਸਿੰਘ ਜੀ ਕਦੇ ਪੁੱਤਰ ਦੀ ਮੰਗ ਤੇ ਹੋਰ ਵਿਆਹ ਚਾਹੁੰਦਾ ਹੀ ਨਹੀਂ ਸੀ। ਉਸਨੇ ਹੁਣ ਵਿਚਲੀ ਸਰਦਾਰਨੀ ਦੇ ਨਾਮ ਕੁਝ ਜਾਇਦਾਦ ਲਵਾਈ ਹੈ ਤੇ ਪਹਿਲੀ ਸਰਦਾਰਨੀ ਲੀਲਾ ਵੰਤੀ ਨੇ ਆਪਣੇ ਭਤੀਜੇ ਨੂੰ ਗੋਦ ਲਿਆ ਹੈ ਰਾਮ ਰਤੰਨ ਸਿੰਘ ਨੂੰ।

ਸਤਿਗੁਰੂ ਜੀ ਆਪਣੇ ਤੌਰ ਰਖੇ ਪਟਵਾਰੀ ਸਰਦੂਲ ਸਿੰਘ ਗਿੱਲਾਂ ਦੇ ਤੇ ਕਰਮ ਸਿੰਘ ਦਾ ਹਿਸਾਬ ਜ਼ਮੀਨ ਦਾ ਸੁਣ ਗਲਤੀਆਂ ਕੱਢਦੇ ਤੇ ਦੁੱਧ ਦਾ ਹਿਸਾਬ ਤੇ ਦਾਣੇ ਗੱਲੇ ਦੇ ਹਿਸਾਬ ਵਾਲਿਆਂ ਦੀ ਭੀ ਸੋਧ ਕਰਦੇ ਰਹਿੰਦੇ ਸੀ।

ਸਤਿਗੁਰੂ ਜੀ ਕਥਾ ਸਮੇਂ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਵੱਲੋਂ ੧੯੩੧ ਬਿ: ਵਿਚ ਰੰਗੂਨੋ ਪਾਠ ਕਰਨ ਦਾ ਹੁਕਮ ਆਇਆ ਸੀ ਤੇ ਫੇਰ ੧੯੩੨ ਬਿ: ਵਿਚ ਆਇਆ।

ਗੁਰੂ ਹਰੀ ਸਿੰਘ ਜੀ ਉਸੇ ਵੇਲੇ ਗੀਟੇ ਤੇ ਕੋਲ ਬਰਨੀ ਬਿਨਾ, ਤੇਲ ਬਾਲ ਪਾਠ ਸ਼ੁਰੂ ਕਰ ਦਿੱਤੇ ਸੀ ਅਖੰਡ। ਫੇਰ ਸਤਿਗੁਰੂ ਜੀ ਵਲੋਂ ਹੁਕਮ ਆਇਆ ਸੀ ਘਿਓ ਗੀਟੇ ਤੇ ਪਾ ਕੇ ਪਾਸ ਵਰਨੀ ਕਰਨੀ ਚਾਹੀਦੀ ਏ ਜਪੁਜੀ ਦੀ। ਸੋ ਸਭ ਮਰਯਾਦਾ ਹੁਣ ਹੁੰਦੀ ਏ।

ਕਥਾ ਸਮੇਂ ਬਚਨ ਕੀਤਾ ਸਤਿਗੁਰੂ ਜੀ ਨੇ ਵਿਦੇਸ਼ ਗਏ ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਹੁਕਮ ਦਿੱਤਾ, ਭੇਸ ਬਦਲ ਲਓ ਮਤ ਕੋਈ ਸਿਆਣੇ ਕਿ ਪੰਜਾਬੀ ਹਨ। ਤਾਂ ਨਰੈਣ ਸਿੰਘ ਜੀ ਰੋਡੇ ਤੇ ਸਰਮੁਖ ਸਿੰਘ ਜੀ ਲਲੂਆਣੇ ਦੇ ਨੇ ਬਸਤਰ ਕਾਲੇ ਕਰ ਲਏ ਸੀ ਪਰ ਸਰਮੁਖ ਸਿੰਘ ਜੀ ਮੂੰਹ ਭੀ ਕਾਲਾ ਕਰ ਲਿਆ ਸੀ ਤੇ ਸਤਿਗੁਰੂ ਜੀ ਵਲ ਮੂੰਹ ਕਰ ਤਰਲਾ ਕੀਤਾ ਸੀ , ਸੱਚਿਆ ਪਾਤਸ਼ਾਹ ਲਾਖਾ ਦਰਸ਼ਨ ਮੰਗਦੈ। ਇਹ ਬਚਨ ਕਰਦਿਆਂ ਦਾ ਪਹਿਲੋਂ ਹਉਕਾ ਨਿਕਲਿਆ ਤੇ ਫੇਰ ਅੱਥਰੂ ਕਿਰ ਪਏ ਤੇ ਕਿਹੋ ਨੇ, ਗੁਰੂ ਕੇ ਸਿੱਖਾਂ ਵਿਦੇਸ਼ ਰੰਗੂਨ ਜਾ ਇਹ ਹਦੋਂ ਵੱਧ ਕਰ ਵਿਖਾਈ। ਸਰਮੁਖ ਸਿੰਘ ਜੀ ਰਹਿੰਦੇ ਲਲੂਆਣੇ ਜਿਸ ਕਰਕੇ ਆਮ ਇਹਨਾਂ ਨੂੰ ਲਲੂਆਣੀਏ ਕਹਿੰਦੇ ਪਰ ਹੈ ਸਨ ਢਿਲਵਾਂ ਜ਼ਿਲਾ ਬਠਿੰਡਾ ਦੇ।

ਸਤਿਗੁਰੂ ਜੀ ੧੭ ਸੌਣ ਕਥਾ ਵਿਚ ਕਿਹਾ ਸਭ ਸਿੱਖ ਚੰਡੀ ਦੀ ਵਾਰ ਦਾ ਪਾਠ ਕੀਤਾ ਕਰੋ। ਤੇ ਅਰਦਾਸਾ ਕੀਤਾ ਕਰੋ। ਸ਼ਕਤੀ ਜਗਤ ਮਾਤਾ ਗਊ-ਬੱਧ ਤੇ ਭਛਨ ਵਾਲਿਆਂ ਦਾ ਨਾਸ ਕਰ। ਇਸੇ ਦਿਨ ਹਰਦੇਵ ਸਹਾਇ ਹਿਸਾਰ ਦੇ ਜ਼ਿਲੇ ਸਾਤਰੋੜ ਪਿੰਡ ਦਾ ਗਊ ਧਰਮੀ ਆਇਆ ਤੇ ਉਸ ਕਿਹਾ ਕਾਂਗਰਸ ਰਾਜ ਤੇ ਕੁਝ ਨਹੀਂ ਕਰਦਾ ਪਿਆ ਕੁਝ ਹੀ ਕਰੀਏ ਜੋ ਹੋ ਆਉਂਦਾ ਏ। ਜਵਾਹਰ ਲਾਲ ਕਹਿੰਦੈ ਮੇਰਾ ਮੁਲਕ ਦਾ ਇੰਤਜ਼ਾਮ ਕਰਨਾ ਕੰਮ ਹੈ। ਸਤਿਗੁਰੂ ਜੀ ਕਿਹਾ ਹੁਣ ਉਸ ਨੂੰ ਕਿਉਂ ਕਹਿੰਦੇ ਹੋ? ਜੋ ਕਰਨਾ ਹੈ ਆਪ ਕਰੋ, ਮੈਂ ਭੀ ਤੁਹਾਡੇ ਨਾਲ ਹਾਂ, ਪਰ ਹੋਣਾ ਕੁਝ ਨਹੀਂ।

ਸਤਿਗੁਰੂ ਜੀ ੧੮ ਸੌਣ ਕਥਾ ਵਿਚ ਬਚਨ ਕੀਤਾ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਵਰਨੀ ਭੀ ਗੁਰੂ ਹਰੀ ਸਿੰਘ ਜੀ ਹੀ ਸ਼ੁਰੂ ਕੀਤੀ ਹੈ। ਸਤਿਗੁਰੂ ਰਾਮ ਸਿੰਘ ਜੀ ਜਪੁਜੀ ਤੇ ਚੌਪਈ ਦਾ ਹੁਕਮ ਕੀਤਾ ਸੀ। ਗੁਰੂ ਹਰੀ ਸਿੰਘ ਜੀ ਭਜਨ ਦੀ ਸੁਖਲੀ ਜਾਣ ਟੋਰੀ। ੨੫ ਮਾਲਾ ਪੱਕੀਆਂ ਕਰਨ ਦਾ ਹੁਕਮ ਹੈ। ਨਵੇਂ ਸਿਰੇ ਉਜਾਗਰ ਸਭ ਮਰਯਾਦਾ ਗੁਰੂ ਹਰੀ ਸਿੰਘ ਜੀ ਕੀਤੀ ਹੈ।

ਇਕ ਬੀਬੀ ਦੀ ਬਾਂਹ ਤੇ ਜ਼ਹਿਰਬਾਦ ਸੀ। ਉਸ ਅਰਜ਼ ਕੀਤੀ। ਸਤਿਗੁਰੂ ਰਤਨ ਸਿੰਘ ਜੀ ਤੋਂ ਦਵਾ ਵੀ ਦਵਾਈ ਤੇ ਨਾਲ ਪੱਕੀ ਕੀਤੀ ਸਣੇ ਕੋਸੀਂ ਇਸ਼ਨਾਨ ਕਰ ਭਜਨ ਬਾਣੀ ਵੀ ਕਰਨਾ। ਦਵਾ ਦਾ ਤੇ ਸਹਾਰਾ ਹੀ ਧਿਆਨ ਲਾਣ ਦਾ ਏ।

## *ਜ਼ਮੀਨ ਦੀ ਦਰਜੇ ਬੰਦੀ ਤੇ ਵੰਡ*

ਸਤਿਗੁਰੂ ਜੀ ੨੦ ਸੌਣ ਜਗਮਲੇਰੇ ਬੰਗਲੇ ਸਭ ਖਰੀਦ-ਦਾਰਾਂ ਨੂੰ ਸੱਦ ਸਭ ਨਗਰਾਂ

ਵਿਚੋਂ ੨੨ ਸਰੀਰ ਮਿਥੇ ਤੇ ਕਿਹਾ, ਤੁਹਾਡੇ ਵੱਲੋਂ ਇਹ ਜ਼ਮੀਨ ਦੇ ਦਰਜੇ ਬਨਾਉਣ ਤੇ ਵੰਡੇ ਪਾਉਣ ਦਾ ਕੰਮ ਕਰਨਗੇ। ਏਹਨਾਂ ੨੨ ਨੇ ੨੨ ਸੌਣ ਬੰਗਲੇ ਇੱਕਠੇ ਹੋ ਅਰਦਾਸਾ ਕੀਤਾ ਹੇ! ਸੱਚੇ ਪਾਤਸ਼ਾਹ ਜੀ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀਓ ਸਾਥੋਂ ਮੰਦਾ ਨਾ ਹੋਵੇ। ਸੋ ਕਾਰ ਕਰਾਵੋ ਜੋ ਆਪ ਨੂੰ ਭਾਵੇ। ਤੇ ਇਹੋ ਅਰਜ਼ ਸਭ ਨੇ ਜੀਵਨ ਨਗਰ ਜਾ ਸਤਿਗੁਰੂ ਜੀ ਅੱਗੇ ੨੨ ਸਿੰਘਾਂ ਨੇ ਕੀਤੀ ਭਾਵੇਂ ਹੋਰ ਵੀ ਹਿੱਸੇਦਾਰ ਬਹੁਤ ਸੀ ਸਾਥ। ਸਤਿਗੁਰੂ ਜੀ ਬੜੇ ਸਹਿਜ ਤੇ ਪ੍ਰੇਮ ਨਾਲ ਕਿਹਾ ਗੁਰਮੁਖੋ ਇਹ ਮਾਲਕੀ ਦਾ ਮਾਮਲਾ ਹੈ ਤੇ ਮੇਰਾ ਤੁਹਾਡਾ ਨਿਹੁੰ ਦਾ ਤੇ ਗੁਰਸਿੱਖੀ ਦਾ ਨਾਤਾ ਹੈ। ਤੁਸੀਂ ਆਪ ਹੀ ਦਰਜੇ ਦੀ ਵੰਡ ਭੀ ਕਰੋ। ਸਮੇਂ ਦਾ ਕੋਈ ਇਤਬਾਰ ਨਹੀਂ ਜਿਵੇਂ ਓਵੇਂ ਸੁਭਾ ਵੀ ਬਦਲਦੇ ਰਹਿੰਦੇ ਹਨ। ਕਹਿ ਸਤਿਗੁਰੂ ਜੀ ਕੋਠੀ ਅੰਦਰ ਚਲੇ ਗਏ। ਫੇਰ ਅਸਾਂ ਸਭ ਨੇ ਹੱਥ ਜੋੜ ਕੇ ਅਰਜ਼ ਕੀਤੀ, ਅਸਾਂ ਬਹੁਤ ਸੋਚ ਵਿਚਾਰ ਬਾਅਦ ਇਹੋ ਹੀ ਥਾਪਿਆ ਹੈ ਤੇ ਜੋ ਅਰਦਾਸਾ ਕੀਤਾ ਹੈ, ਸੱਚੇ ਪਾਤਸ਼ਾਹੋ, ਜੋ ਤੁਸੀਂ ਕਰੋ ਸੋ ਹੀ ਸਾਨੂੰ ਮਨਜ਼ੂਰ ਹੈ ਇਸ ਸਮੇਂ ਵਿਚ।

ਸੰਤ ਲਾਭ ਸਿੰਘ ਜੀ ਕੂਕੇ ਵਰਨਾਂ ਦੇ, ਰਤਨ ਸਿੰਘ ਕੂਕੇ ਪਿੰਡ ਸੰਧਵਾਂ ਦੇ ਤੇ ਤਰਨ ਸਿੰਘ ਹਿੰਦੂ ਚੱਕ ਦੇ ਨੇ ਖੜੇ ਕੇ ਸਭ ਸਿੱਖਾਂ ਨੂੰ ਜੋ ਅਰਦਾਸਾ ਬੰਗਲੇ ਕਰ ਟੁਰੇ ਸੀ ਤੇ ਜੀਵਨ ਨਗਰ ਆ ਜੋ ਅਰਜ਼ ਕੀਤੀ ਸੀ ਉਸ ਤੇ ਪੱਕਿਆਂ ਰਹਿਣ ਦੀ ਪ੍ਰੇਰਨਾਂ ਭੀ ਦਿੱਤੀ। ਭਾਂਵੇਂ ਕੋਈ ਨਾ ਕਹਿੰਦਾ ਸੀ ਕਿ ਅਸੀਂ ਆਪੇ ਵੰਡ ਲਵਾਂਗੇ, ਫਿਰ ਵੀ ਸਭ ਨੇ ਮਿਲਕੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਆਪ ਮਨਜ਼ੂਰ ਕਰੋ ਤੇ ਆਪ ਹੀ ਦਰਜੇ ਤੇ ਵੰਡ ਕਰੋ। ਤੇ ਜਿੱਥੇ ਜਿੰਨੀ ਕਿਸੇ ਨੂੰ ਦੇਵੋਗੇ ਸਾਨੂੰ ਮਨਜ਼ੂਰ ਹੈ। ਤਾਂ ਸਤਿਗੁਰੂ ਜੀ ਕਿਹਾ, ਵੇਖੋ ਕਿ ਦਸਮ ਜੀ ਦੇ ਕਹੇ ਸਿੱਖਾਂ ਸਨਮੁਖ ਖੜੋ ਸੀਸ ਭੀ ਦਿੱਤੇ ਪਰ ਬਾਅਦ ਬੇਦਾਵੇ ਭੀ ਲਿਖ ਦਿੱਤੇ। ਤੁਸੀਂ ਫੇਰ ਸੋਚ ਲਵੋ। ਜੇ ਚਾਰੇ ਬੰਨੇ ਚਾਹੋ ਮੈਂ ਹੀ ਇਹ ਦਰਜੇ ਤੇ ਵੰਡ ਵਾਧਾ ਘਾਟਾ ਕਰਾਂ ਤਾਂ ਸਾਰੇ ਅੰਗੂਠੇ ਲਾ ਲਿਖ ਦੇਵੋ। ਤਾਂ ਸਭ ਨੇ ਉਸੇ ਵੇਲੇ ਕਿਹਾ ਸਤਬਚਨ। ਸਤਗੁਰੂ ਜੀ ਨੇ ਬਲਰਾਜ ਸਿੰਘ ਤੇ ਅਵਤਾਰ ਸਿੰਘ ਨੂੰ ਕਹਿ ਕੇ ਉਨਾਂ ਦੇ ਕਹੇ ਬਿਆਨ ਲਿਖ, ਸਭ ਦੇ ਅੰਗੂਠੇ ਲਵਾਏ ਕਾਗਤਾਂ ਤੇ। ਸੋ ਕਾਗਤ ਸਤਿਗੁਰੂ ਜੀ ਦੇ ਹੱਥ ਫੜਾਇਆ। ਤੇ ਸਤਿਗੁਰੂ ਜੀ ਸੋ ਕਾਗਤ ਹੱਥ ਵਿੱਚ ਫੜ ਉਚੀ ਜਗ੍ਹਾ ਸਭ ਦੇ ਵਿਚਾਲੇ ਖੜੋ ਕਿਹਾ, ਅਜੇ ਪਿਛਲੀਆਂ ਮਾਲਕੀਆਂ, ਕਈਆਂ ਦੀਆਂ, ਨਹੀਂ ਜਲੰਧਰੋਂ ਆਈਆਂ। ਕੋਈ ਪਤਾ ਨਹੀਂ ਪੂਰੀਆਂ ਕਿ ਘੱਟ ਵੱਧ ਆਉਣ। ਮੈਂ ਹਾਲੇ ਅੰਦਾਜ਼ੇ ਨਾਲ ਤੁਹਾਡੇ ਦੱਸੇ ਲਿਖਾਏ ਅਨੁਸਾਰ ਕੱਚਾ ਲਿਖ-ਲਿਖਾਅ ਕਰਨਾ ਏ। ਜਿਸ ਕੱਲ ਨੂੰ ਕੁਝ ਉਜਰ ਕਰਨਾ ਹੈ ਸੋ ਅਜੇ ਭੀ ਸੋਚ ਲਵੋ। ਪਰ ਫੇਰ ਵੀ ਸਭ ਨੇ ਇਹੋ ਕਿਹਾ, ਸੱਚੇ ਪਾਤਸ਼ਾਹ ਆਪਨੇ ਹੀ ਜਿਵੇਂ ਸਭ ਸਾਂਬਾ ਕੀਤਾ ਹੈ ਅੱਗੋਂ ਭੀ ਆਪ ਹੀ ਜ਼ਮੀਨ ਲਿਆਉਣੀ ਹੈ ਤੇ ਪਾਉਣੀ ਹੈ। ***"ਮੇਰਾ ਕੀਆ ਕਛੂ ਨ ਹੋਇ। ਕਰਿ ਹੈ ਰਾਮੁ ਹੋਇ ਹੈ ਸੋਇ"*** ਕਹਿ ਸਭ ਨੇ ਜੈਕਾਰੇ ਗੂੰਜਾਏ ਤੇ ਗੁਰੂ ਜੀ ਦੀ ਚਰਨੀ ਸਿਰ ਧਰ ਸਾਰੇ ਆਪੋ ਆਪਣੇ ਨਗਰਾਂ ਨੂੰ ਸਿਧਾਏ।

ਸਤਿਗੁਰੂ ਜੀ ੨੫ ਸੌਣ ਦਿੱਲੀਓਂ ਤੇ ਜਲੰਧਰੋਂ ਹੋ ਸਵੇਰੇ ਹੀ ਜੀਵਨ ਨਗਰ ਆਏ। ਫੇਰ ਸੰਤ ਆਲਾ ਸਿੰਘ ਜੀ ਦੇ ਡੇਰੇ ਆਏ। ਸੰਤ ਡੇਰੇ ਨਾ ਸੀ। ਸਭ ਨਗਰ ਸੁਣ ਦਰਸ਼ਨ ਕਰਨ ਆਇਆ। ਦੀਦਾਰ ਸਿੰਘ ਜੋ ਮਾਲਾ ਬਣਾਂਦਾ ਸੀ ਉਸਦੇ ਗਲ ਛੇ ਕਲੀ ਕੁੜਤੀ ਵੇਖ, ਫਰੀਦ ਜੀ ਕਿਹਾ, ਇਹੋ ਜਿਹੀਆਂ ਕੁੜਤੀਆਂ ਹੋਣੀਆਂ ਚਾਹੀਦੀਆਂ ਹਨ, ਸਭ ਸਿੱਖਾਂ ਦੇ ਗਲੀਂ। ਸਤਿਗੁਰੂ ਜੀ ਬਚਨ ਕੀਤਾ, ਜਦ ਅਸੀਂ ਕੂਕੇ ਹੀ ਛੱਡੀ ਜਾਂਦੇ ਹਾਂ ਲੋਕ ਹੋਰ ਕਿਵੇਂ ਠਹਿਰਨ।

ਸਤਿਗੁਰੂ ਜੀ ੨੬ ਸੌਣ ਸਵੇਰੇ ਹਰੀਪੁਰ ਮਹਿੰਦਰ ਸਿੰਘ ਬਲ ਸਰਗੋਧੀਏ ਸ. ਦਲੀਪ ਸਿੰਘ ਜੀ ਦੇ ਪੁਤਰ ਦੀ ਅਰਜ਼ ਤੇ ਉਸ ਦੇ ਘਰ ਦਰਸ਼ਨ ਦਿੱਤੇ ਤੇ ਇਹ ਹੁਣ ਮਹਿੰਦਰ ਸਿੰਘ ਜੀ ਬਲ ਨਕੌੜੇ ਰਹਿੰਦੇ ਹਨ। ਸਰਪੰਚ ਪੰਚਾਇਤ ਦੇ, ਤੇ ਨਵਾਂ ਹਿੰਦੁਸਤਾਨ ਦਿੱਲੀ ਵਾਲੇ ਅਖਬਾਰ ਦੇ ਮਾਲਕ ਇਤਬਾਰੀ ਜਾਣ ਸਤਿਗੁਰੂ ਜਗਜੀਤ ਸਿੰਘ ਜੀ ਕੀਤੇ ਹੋਏ ਹਨ।

## *ਜ਼ਮੀਨ ਦੇ ਪ੍ਰਬੰਧ ਵਿਚ ਦਖਲ*

ਸਤਿਗੁਰੂ ਜੀ ੨੬ ਸੌਣ ੨੦੦੬ ਬਿ: ਹੀ ਦੁਪਹਿਰੇ ਚੁਬਾਰੇ ਵਿੱਚ ਪਟਵਾਰੀਆਂ ਨੂੰ ਸੱਦ ਪੁਛ ਗਿਣਾ ਤੇ ਜੱਥੇਦਾਰ ਵਰਿਆਮ ਸਿੰਘ ਜੀ ਸੈਣੀ ਪੰਜਾਂ ਹਾਤਿਆਂ ਵਾਲਿਆਂ ਨੂੰ ਕੁਝ ਸਾਥੀਆਂ ਸਮੇਤ ਸੱਦ ਕਿਹਾ, "ਤੁਸੀ ਕਰੀਵਾਲੇ ਦੀ ਹੱਦ ਨਾਲ ਚੰਗੀ ਜ਼ਮੀਨ ਮੱਲੀ ਬੈਠੇ ਹੋ, ਜਿਵੇਂ ਕਮੋਆਂ ਨਕੌੜੇ ਦੀ ਹੱਦ ਨਾਲ ਮੱਲੀ ਹੈ, ਉਸ ਥਾਂ ਹੀ ਤੁਹਾਡੇ ੧੯ ਮੁਰੱਬਿਆਂ ਦੇ ਕਰੀਬ ਸਹਿਜ ਸੋਚ ਨਾਲ ਵਧਾ ਘਟਾ ਕਰਾਂਗੇ। ਤੁਹਾਡੇ ਪਿੰਡ ਦਾ ਨਾਮ ਭੀ ਧਰਾਂਗੇ।" ਇਨ੍ਹਾਂ ਸੈਣੀਆਂ ਸਿੱਖਾਂ ਦੇ ਨਾਲ ਇਕ ਸ: ਭਗਵਾਨ ਸਿੰਘ ਭੀ ਸੀ , ਜੋ ਦਮਦਮੇ ਰਹਿੰਦਾ, ਉਸਨੇ ਅਰਜ਼ ਕੀਤੀ, ਮੈਂ ਭੀ ਸੈਣੀ ਹਾਂ, ਮੈਨੂੰ ਭੀ ਇਨ੍ਹਾਂ ਦੇ ਸਾਥ ਹੀ ਮਿਲੇ। ਸਤਿਗੁਰੂ ਜੀ ਉੱਤਰ ਦਿੱਤਾ, ਤੂੰ ਸਰਦਾਰ ਹੈਂ ਤੇ ਪੱਕਾ ਕੂਕਾ ਭੀ ਨਹੀਂ, ਸਗੋਂ ਆਪਣੀ ਦਿੱਤੀ ਰਕਮ ਮੋੜ ਲੈ। ਉਸਨੇ ਸੰਤ ਆਲਾ ਸਿੰਘ ਜੀ ਨੂੰ ਕੂਕਾ ਹੋ ਰਹਿਣ ਦਾ ਨੇਮ ਦਿੱਤਾ। ਸਤਿਗੁਰੂ ਜੀ ਉਸਦੀ ਰਕਮ ਨਾ ਮੋੜੀ ਤੇ ਕਿਹਾ ਤੈਨੂੰ ਹੋਰ ਖਰੀਦਦਾਰਾਂ ਵਾਲੀ ਵੰਡ ਭੀ ਮਿਲੇਗੀ। ਇਹ ਬੇ-ਮਾਲਕਾਂ ਲਈ ਚੰਗਾ ਗੁਣਾ ਹੈ।

੨੬ ਸੌਣ ਹੀ ਸਤਿਗੁਰੂ ਜੀ ਪਟਵਾਰੀਆਂ ਨੂੰ ਕਿਹਾ ਜਿੰਨ੍ਹਾਂ ਮਾੜਿਆਂ ਅੱਧੇ ਮੁਰੱਬੇ ਤੋਂ ਵੀ ਘੱਟ ਖਰੀਦੀ ਹੈ ਉਨ੍ਹਾਂ ਨੂੰ ਭੀ ਚੰਗੀ ਤੇ ਨੇੜੇ ਜ਼ਮੀਨ ਦੇਣੀ ਹੈ। ਕਿਉਂਕਿ ਬਰਾਨ ਕਦੇ ਹੀ ਕਿਤੇ ਕੁਝ ਦੇਂਦੀ ਹੈ। ਨਹਿਰੀ ਤੇ ਸਕਿੰਦਰੀ ਨਾਲੇ ਦੇ ਨਾਲ ਦੀ ਆਬਾਦ ਹੀ ਹੋਈ ਦਾ ਪਾਣੀ ਤੇ ਜ਼ਮੀਨ ਦਾ ਵੇਰਵਾ ਕਰਨਾ ਸੀ, ਲੋਕ ਸਕੰਦਰੀ ਨਾਲਾ ਹੀ ਕਹਿੰਦੇ ਸੀ ਤੇ ਸਿੱਖ ਭੀ ਸਕੰਦਰੀ ਹੀ ਕਹਿੰਦੇ ਜੋ ਬੜਾ ਕੰਮ ਦੇਂਦਾ ਸੀ। ਬਰਾਨਾਂ ਨਹਿਰੋਂ ਚੜ੍ਹਦੇ ਨੂੰ ਕਹਿੰਦੇ ਸੀ। ਕਮੋਆਂ ਨਾਲੋ ਸੈਣੀਆਂ ਨੂੰ ਜੰਗਲ ਕੁਝ ਬਹੁਤਾ ਪਿਆ ਸੀ। ਜ਼ਮੀਨ ਦੋਹਾਂ ਦੀ ਇਕੋ

ਜਿਹੀ ਦਰਜਾ ਅਬਲ ਸੀ।

੨੬ ਸੌਣ ਹੀ ਸਤਿਗੁਰੂ ਜੀ ਬਚਨ ਕੀਤਾ, ਹਿਸਾਬ ਕੀਤੇ ਜੋ ਜ਼ਮੀਨ ਵਧੀ ਹੈ ਸੋ ਇਨ੍ਹਾਂ ਖਰੀਦਦਾਰਾਂ ਸਿੱਖਾਂ ਦੀ ਕੁਰਬਾਨੀ ਹੈ, ਜਿੰਨਾਂ ਏਤਨੇ ਲੱਖ ਬਿਨਾਂ ਕੁਝ ਲਿਖਾਏ ਮੇਰੀ ਝੋਲੀ ਪਾਇਆ। ਮੈ ਇਹ ਲਿਖ ਦੇਣੈ, ਗੁਰੂ ਕੇ ਲੰਗਰ ਦੀ ਸਦਾ ਦੀ ਸੇਵਾ ਦਾ ਇਨ੍ਹਾਂ ਨੂੰ ਫਲ ਹੈ ਤੇ ਜੋ ਅਸਾਂ ਕੋਲੋਂ ਰਕਮ ਪਾਈ ਹੈ ਸੋ ਜ਼ਮੀਨ ਤੇ ਵਧੀ ਜ਼ਮੀਨ ਹਿਸਾਬ ਕਰ ਵੰਡਾਂ ਟਿਕਾਂਗੇ, ਕਿਉਂਕਿ ਅਜੇ ਜਲੰਧਰੋਂ ਸਾਰੀ ਸਿੱਖਾਂ ਦੀ ਖਰੀਦ ਦਾਰਾਂ ਦੀ ਮਾਲਕੀ ਆਈ ਨਹੀਂ, ਸੋ ਭੀ ਮੇਰੀ ਮਰਜ਼ੀ ਹੈ ਖਰੀਦੀ ਦੇ ਨਾਲ ਹੀ ਮੇਲ ਦਿੱਤੀ ਜਾਵੇ। ਤੇ ਧੰਨ ਇਹ ਸਤਿਗੁਰੂ ਰਾਮ ਸਿੰਘ ਜੀ ਹਨ ਜਿੰਨ੍ਹਾਂ ਦੀ ਇਹ ਸਭ ਕਿਰਪਾ ਹੈ ਧੰਨ ਇਹ ਗੁਰੂ ਕੇ ਸਿੱਖ ਹਨ ਸਭ ਕੁਝ ਦੀਨ ਦੁਨੀਆਂ ਦਾ ਕੀਤਾ ਹਾਜ਼ਰ ਕਰਦੇ ਹਨ, ਪਰ ਫੇਰ ਵੀ ਮੈਥੋਂ ਡਰਦੇ ਹਨ । ਜੋ ਕਿਤੇ ਕੁਝ ਗਿਲ੍ਹਾ ਜਾਂ ਨਰਮ-ਕਰਮ ਹੁੰਦੇ ਹਨ। ਇਨ੍ਹਾਂ ਕੋਲੋਂ ਸੋ ਸਰਕਾਰੀ ਰਾਸ਼ਨ ਖਾਧੇ ਤੇ ਹੋਰ ਕੋਈ ਕੁਸੰਗਤ ਕੀਤੀ ਦੇ ਕਾਰਨ ਹੀ ਹਨ। ਨਹੀਂ ਤੇ ਨਾਮਧਾਰੀ ਸਿੱਖ ਨੂੰ ਮਰਨ ਤੇ ਮਨਜ਼ੂਰ ਹੈ ਪਰ ਮੁਨਕਰੀ ਨਹੀਂ। ਤੇ ਬਚਨ ਕੀਤਾ ਧੰਨ ਸਤਿਗੁਰੂ ਰਾਮ ਸਿੰਘ ਜੀ ਹਨ ਜਿੰਨ੍ਹਾਂ ਦੀ ਕਿਰਪਾ ਨੇ ਮੈਨੂੰ ਭੀ ਸੱਚਾ ਸਿੱਖਾਂ ਵਲੋਂ ਕੀਤਾ ਹੈ। ਫੇਰ ਕਿਹਾ ਕਿ ਤੁਸੀਂ ਆਪ ਵੰਡੋ ਤੇ ਸਿੱਖਾਂ ਤੋਂ ਭੀ ਮੇਰੇ ਤੇ ਹੀ ਗੁਣਾ ਪੁਵਾ ਉਨ੍ਹਾਂ ਨੂੰ ਬੇਫਿਕਰ ਤੇ ਸੁੱਖੀ ਕਰ ਦਿਤੈ। ਹੁਣ ਮੈਨੂੰ ਜ਼ਮੀਨ ਲਿਆਉਣ ਪਾਉਣ ਤੇ ਵੰਡਣ ਦਾ ਫਿਕਰ ਹੈ। ਅੱਛਾ ਉਹ ਆਪ ਹੀ ਸਤਿਗੁਰੂ ਨਿਭਾਵੇ ਗਾ। ਇਹ ਭੀ ਬਚਨ ਕੀਤੋ ਨੇ, ਕੋਠੇ ਪਿਛਲੀ ਮਾਲਕੀ ਆਇਆਂ ਵਾਲਿਆਂ ਨੂੰ ਮੁਫਤ ਦਿਆਂਗੇ ਤੇ ਹੁਣ ਖਰੀਦੀ ਵਾਲਿਆਂ ਨੂੰ ਮੁੱਲ ਪਾ। ਤੇ ਕਿਹਾ ਜੇ ਟਿੱਬੀ ਸਿੱਖ ਰਹੇ ਹਨ ਤੇ ਰੇਤਾ ਫੱਕਦੇ ਰਹੇ ਹਨ ਜਿੰਨ੍ਹਾਂ ਦੇ ਪਾਰੋਂ ਮੈਂ ਇਧਰ ਆਉਂਦਾ ਰਿਹਾ ਹਾਂ ਤੇ ਇਹ ਜ਼ਮੀਨ ਵੇਖੀ ਤੇ ਖਰੀਦਣ ਦੀ ਸਲਾਹ ਬਣਾਈ ਉਨ੍ਹਾਂ ਨੂੰ ਵੀ ਕੋਠਿਆਂ ਵਿੱਚ ਕੁਝ ਰਿਆਇਤ ਦਿਆਂਗੇ। ਮਰੂਸੀਆਂ ਭਾਵ ਪੱਕੀ ਅਲਾਟ ਵਾਲਿਆਂ ਵਾਗੂੰ ਹੀ ਸਤਿਗੁਰੂ ਜੀ ਇਹ ਕੰਮ ਤੇ ਵੇਰਵੇ ਕਰ ਸੁਹੇਵੇ ਸਾਹਿਬ ਨੂੰ ਪਿਛਲੇ ਪਹਿਰ ਪਧਾਰੇ।

## ***ਸੁਹੇਵੇ ਸਾਹਿਬ ਸਤਿਗੁਰੂ ਜੀ***

ਜੋ ਉਥੇ ਪਾਠ ਕਰਦੇ ਸੀ ਸ਼ਰਧਾਲੂ, ਪਾਠੀ ਤੇ ਧੂਪੀਏ ਤੇ ਹੋਰ ਸੇਵਕ ਸਭ ਨੇ ਤਕਾਲਾਂ ਨੂੰ ਸੁਹੇਵੇ ਸਾਹਿਬ ਦਰਸ਼ਨ ਕਰ ਜੈਕਾਰੇ ਗੂੰਜਾਏ ਤੇ ਸ਼ਬਦ ਪੜ੍ਹਿਆ "ਅਨੰਦ ਭਇਆ ਮੇਰੀ ਮਾਏ ਸਾਡੇ ਸਤਿਗੁਰੂ ਜੀ ਆਏ।" ਸਤਿਗੁਰੂ ਜੀ ਸੁਣਿਆਂ ਸੁਹੇਵੇ ਸਾਹਿਬ ੨੪ ਸੌਣ ਸੰਤ ਦਸੌਂਧਾ ਸਿੰਘ ਜੀ ਆਪਣੇ ਰੌ ਜਿਵੇਂ ਉਨ੍ਹਾਂ ਦਾ ਸੁਭਾਅ ਹੈ ਕਦੇ ਕਦੀ ਇਕੱਲੇ ਹੀ ਕੋਠੇ ਤੇ ਖੜੇ ਸਾਖੀਆਂ ਗੁਰੂ ਕੀਆਂ ਕਰਦੇ ਸੀ । ਇੱਕ ਸ਼ਰਾਬੀ ਪਿੰਡ ਦੇ ਆ ਮੰਦਾ ਬੋਲ ਕੀਤਾ ਇੱਕ ਦੋ ਵਾਰ ਇਸ ਤਰ੍ਹਾਂ ਦੁਵੱਲੀ ਮਿੱਠੇ ਤੇ ਕੋੜੇ ਬੋਲ ਹੋਏ ਜੋ ਸੁਣ ਕੰਧਾਰਾ ਸਿੰਘ ਵਰਨਾ

ਦਾ ਜੋ ਦਸੌਂਧਾ ਸਿੰਘ ਜੀ ਤੇ ਚੰਗੀ ਸ਼ਰਧਾ ਰੱਖਦਾ ਸੀ, ਡਾਂਗ ਫੜ ਕਿਹਾ, ਜਾ ਨਾ ਲਈ ਹੁਜਤੀਆ! ਕੁਝ ਹੋਰ ਸਿੱਖ ਭੀ ਉਠੇ ਨਾਲ। ਤਾਂ ਉਹ ਬਾਗੜੀ ਲੁਕ ਗਿਆ ਸੀ। ਤੇ ਥਾਣੇ ਜਾ ਮੁਣਸੀ ਨੂੰ ਜਗਾਇਆ। ਸਿੱਖਾਂ ਤੋਂ ਉਹ ਡਰ ਗਿਆ ਰਾਤ ਤਾਂ ਉਸਨੇ ਕੁਝ ਨਾ ਕੀਤਾ ਪਰ ਸਵੇਰੇ ਪਿੰਡ ਦੇ ਲੋਕ ਸੱਦ ਸਾਧਾਂ ਤੋਂ ਮਾਫ ਕਰਾਈ ਗਲਤੀ ਉਸ ਸ਼ਰਾਬੀ ਦੀ ਤੇ ਆਪਣੀ। ਸਤਿਗੁਰੂ ਜੀ ਬਚਨ ਕੀਤਾ ਵੇਖੋ ਸਤਿਗੁਰੂ ਦੀ ਰਜ਼ਾ ਜਿਵੇਂ ਰਾਮ ਨਾਲ ਰਾਵਣ ਕ੍ਰਿਸ਼ਨ ਨਾਲ ਕੰਸ ਗੁਰੂ ਗੋਬਿੰਦ ਸਿੰਘ ਜੀ ਨਾਲ ਪਹਾੜੀ ਰਾਜਿਆਂ ਤੇ ਔਰੰਗੇ ਤੇ ਸਤਿਗੁਰੂ ਰਾਮ ਸਿੰਘ ਜੀ ਨਾਲ ਬਿੱਲਿਆਂ ਆਢਾ ਲਾਇਆ ਤਿਵੇਂ ਇਨ੍ਹਾਂ ਕੁਝ ਕੁ ਬਾਗੜੀਆਂ ਨੂੰ ਸਾਡੇ ਪਾਠ ਵੀ ਕਰਨੇ ਨਹੀਂ ਸੁਖਾਂਦੇ। ਅੱਗੇ ਪਾਠਾਂ ਵੇਲੇ ਖੂਹਾਂ ਤੋਂ ਏਨ੍ਹਾਂ ਪਾਣੀ ਲੈਣੋ ਰੋਕਿਆ ਸੀ। ਹੁਣ ਧਰਮ ਦਾ ਪ੍ਰਚਾਰ ਕਰਦੇ ਸੰਤ ਨੂੰ ਟੋਕਿਆ। ਸਤਿਗੁਰੂ ਜੀ ਪਾਠ ਦੇ ਭੋਗ ਪਏ ਬਾਅਦ ਕੰਧਾਰਾ ਸਿੰਘ ਨੂੰ ਨਾਲ ਹੀ ਲੈ ਲਿਆ ਤੇ ਕਿਹਾ ***"ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ।" "ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ"।*** ਆਦਿ ਜੋ ਗੁਰਵਾਕ ਹਨ ਜੇ ਸਿੱਖ ਵਿਚਾਰ ਚੱਲੇ ਤਾਂ ਕਦੇ ਦੁਖੀ ਨਹੀਂ ਹੁੰਦਾ। ਤੂੰ ਜਿਵੇਂ ਰਾਤ ਕੁਝ ਸਿੱਖ ਨਾਲ ਲੈ ਕੁੱਦ ਪਿਆ ਸੈਂ, ਪ੍ਰਦੇਸ ਵਿੱਚ ਜੇ ਉਹ ਨਾਂ ਨੱਸਦਾ ਤੇਰੇ ਹੱਥੋਂ ਸੱਟ ਲੱਗਦੀ । ਸਾਡੇ ਪਾਠਾਂ ਦੀ ਬੇਸੁਆਦੀ ਹੋ ਜਾਣੀ ਸੀ । ਤੂੰ ਜੇ ਭਜਨ ਕਰਨੈ, ਸੋਧ ਰਖਨੈ, ਕੁਝ ਸਹਿਜ ਵੀ ਸਿੱਖ। ਸਰੀਰ ਦਾ ਤੇ ਸੱਤ ਦਾ, ਧੀਰਜ ਜਿੰਨਾ ਹੋਰ ਕੋਈ ਰਾਖਾ ਨਹੀਂ । ***"ਗੁਰਬਚਨੀ ਮਨ ਧੀਰਾ"*** ਆਦਿ ਗੁਰਵਾਕ ਦਾ ਗਿਆਨ ਭੀ ਧਾਰਨ ਕਰਨਾ ਚਾਹੀਦੈ ਤੇ ਕਿਹਾ, ਮੈਂ ਤੈਨੂੰ ਕੱਲੇ ਨੂੰ ਵੀ ਕਹਿ ਸਕਦਾ ਸਾਂ। ਪਰ ਏਨ੍ਹਾਂ ਸਾਰੇ ਇਥੇ ਟਿਕੇ ਸਾਧਾਂ ਨੂੰ ਸੁਨਾਣ ਲਈ ਏਥੇ ਹੀ ਕਿਹਾ ਹੈ। ਸੋਚਦੋਂ ਇਹ ਬਾਗੜੀ ਦਾਬਾ ਸੁਣ ਨੱਸ ਜਾਣ ਵਾਲੇ ਹਨ। ਮਗਰ ਕੀ ਪੈਣਾ ਇਨ੍ਹਾਂ ਦੇ।

## ***ਮੁੜ ਜੀਵਨ ਨਗਰ ਵਿੱਚ***

ਸਤਿਗੁਰੂ ਜੀ ੨੭ ਸੌਣ ਨੂੰ ਸ੍ਰੀ ਜੀਵਨ ਨਗਰ ਆਏ ਸੁਹੇਵੇ ਸਾਹਿਬੋਂ ਤੇ ਦੱਸਿਆ ੨੩ ਪਾਠਾਂ ਦੇ ਭੋਗ ਪਏ ਹਨ ਇਸ ਮਹੀਨੇ ਵਿੱਚ। ਸਤਿਗੁਰਾਂ ਨੇ ੨੭ ਨੂੰ ਹੀ ਕੰਧਾਰਾ ਸਿੰਘ ਨੂੰ ਜਗਮਲੇਰੇ ਨੂੰ ਟੋਰਿਆ ਤੇ ਕਿਹਾ ਸਭ ਆਪਣੇ ਨਗਰਾਂ ਵਿਚ ਕਹਿ ਦੇ, ਜ਼ਮੀਨ ਦੇ ਕੰਮ ਲਈ ਕਿਸੇ ਦਿਨ ਜੁੜਨਾ ਹੈ। ਸਿੱਖ ਕੁਝ ਸਲਾਹ ਸੋਚ ਕਰਨ ਜੋ ਮੈਨੂੰ ਉਹਨਾਂ ਦੇਣੀ ਹੋਵੇ। ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨਾਲ ਬਚਨ ਕੀਤਾ, ਇਸਨੇ ਕੀਤੀ ਤੇ ਹਿੰਮਤ ਅਤੇ ਦਲੇਰੀ ਹੈ ਸੁਹੇਵੇ ਸਾਹਿਬ ਗੁਰੂ ਕੀ ਨਿੰਦਾ ਤੋਂ ਆਪਣੇ ਕਿਸੇ ਧਰਮ ਚਿੰਨ੍ਹ ਦੀ ਹੱਤਕ ਤੋਂ। ਇਸੇ ਤਰਾਂ ਹੋਣਾ ਕਰਨਾ ਚਾਹੀਦੈ। ਇਸਤਰ੍ਹਾਂ ਦੀ ਅਣਖੀ ਜੁਰਅਤ ਬਿਨਾਂ ਪੰਥਾਂ ਤੇ ਗੁਰਮਯਾਦਾ ਦੀ ਪਤ ਭੀ ਨਹੀਂ ਰਹਿੰਦੀ।

## ਗੱਲ ਅਣਖ ਦੀ

ਸਤਿਗੁਰੂ ਜੀ ਦਸਿਆ ਮੈਂ ਬਿਰਧਾਂ ਸਾਧਾਂ ਤੋ ਬਚਨ ਸੁਣਿਆ ਹੋਇਆ ਹੈ, ਸੰਤ ਮੀਹਾਂ ਸਿੰਘ ਜੀ ਸਰਹਾਲੀ ਵਾਲੇ ਵਿਦੇਸ ਕੈਦ ਵਿੱਚ ਪਏ ਪੱਥਰ ਕੁੱਟ ਰਹੇ ਸੀ, ਦਰੋਗੇ ਨੂੰ ਉਹਨਾਂ ਕਿਹਾ ਮੇਰਾ ਕੰਘਾ ਟੁਟ ਗਵਾਚ ਗਿਆ ਏ, ਹੋਰ ਲਿਆ ਦੇ। ਦਰੋਗੇ ਅਝਕ ਕਹਿ ਦਿੱਤਾ, ਤੂੰ ਵਾਲ ਹੀ ਮੁਨਾ ਦੇ। ਇਹ ਸੁਣਦਿਆਂ ਮੀਹਾਂ ਸਿੰਘ ਜੀ ਉਹ ਪੱਥਰ ਜੋ ਹੱਥ ਵਿੱਚ ਫੜਿਆਂ ਸੀ ਓਸ ਦੀ ਹਿਕ ਵਿੱਚ ਜੜ ਦਿੱਤਾ । ਜੇ ਦੂਜੇ ਕੈਦੀ ਕੋਲੋ ਨਾ ਫੜਦੇ ਤਾ ਗਾਲਾਂ ਕੱਢਕੇ ਉਸਦੇ ਗਲ ਹੀ ਜਾ ਪੈਂਦਾ। ਮੀਹਾਂ ਸਿੰਘ ਦਰੋਗੇ ਨੂੰ ਮਾਰ ਹੀ ਦੇਣਾ ਸੀ। ਮਸਾਂ ਦੂਜਿਆਂ ਨੇ ਵਲ ਕੇ ਰੱਖਿਆ। ਮੀਹਾਂ ਸਿੰਘ ਜੀ ਕਹਿਣ, ਮੈਂ ਇਸ ਨੂੰ ਮਾਰ ਹੀ ਦੇਣੈ। ਇਸਨੇ ਮੇਰੇ ਕੇਸਾਂ ਦੀ ਗੁਰੂ ਕੀ ਮੋਹਰ ਦੀ ਬੇਅਦਬੀ ਕੀਤੀ ਹੈ। ਤੇ ਰੌਲਾ ਸੁਣ ਉਪਰਲਾ ਗੋਰਾ ਆਇਆ। ਤਾਂ ਵੀ ਮੀਹਾਂ ਸਿੰਘ ਜੀ ਨੇ ਉਸਦੇ ਸਾਹਵੇਂ ਵੀ ਉਸ ਦਰੋਗੇ ਨੂੰ ਬੁਰਾ ਭਲਾ ਕਿਹਾ। ਗੋਰੇ ਕਿਹਾ, ਬਾਬਾ ਜੀ ਧੀਰਜ ਕਰੋ। ਮੈਂ ਸੁਣਿਆ ਹੈ ਕੂਕੇ, ਤੁਮਾਰੇ ਭਾਈ, ਤੋਪਾਂ ਕੇ ਆਗੇ ਭਾਗੇ ਭਾਗੇ ਆ ਕਰ ਮਰਤੇ ਥੇ । ਹਮ ਉਸ ਦਰੋਗੇ ਕੋ ਬਦਲ ਦੇਤੇ ਹੈਂ। ਔਰ ਤੁਮਾਰਾ ਸਭ ਇੰਤਜ਼ਾਮ ਕਰਤੇ ਹੈਂ, ਉਸੇ ਦਿਨ ਕੰਘਾ ਮੰਗਾ ਦਿੱਤਾ ਅਤੇ ਦਹੀਂ, ਕੇਸਾਂ ਲਈ ਅੱਠੀਂ ਦਿਨੀ ਜ਼ਰੂਰ, ਲਾ ਦਿੱਤਾ। ਸੰਤ ਜੀ ਪਾਰੋਂ ਹੋਰ ਸਿੱਖ ਕੈਦੀਆਂ ਨੂੰ ਇਹੋ ਚੀਜ਼ਾਂ ਮਿਲਣ ਲੱਗ ਪਈਆਂ ਸੀ। ਮੈਂ ਇਸਨੂੰ ਤਾਂ ਹੀ ਉਥੋ ਏਸ ਲਈ ਲੈ ਆਇਆ ਹਾਂ ਇਸਦੇ ਖੂਨ ਵਿੱਚ ਇਹ ਸੁਭਾਅ ਹੈ ਜਿਸ ਪਾਸੇ ਹੋ ਬਹੇ ਫਿਰ ਪਰਤਦਾ ਨਹੀਂ। ਇਸਦੇ ਆਪਣੇ ਵੱਸ ਤੋਂ ਗੁਸਾ ਵੱਧ ਜਾਂਦੈ। ਇਹੋ ਜਿਹੀ ਸਿਖਿਆ ਮੈਨੂੰ ਮਾਤਾ ਜਿਉਣ ਕੌਰ ਜੀ ਨੇ ਦਿੱਤੀ ਹੋਈ ਹੈ। ਮੈਨੂੰ ਇਹ ਦੋਏ ਬਚਨ ਸੰਤ ਆਲਾ ਸਿੰਘ ਜੀ ਦੱਸੇ ਸੀ - ਤਰਨ ਸਿੰਘ।

## ਧਿਆਨ ਜਮੀਨ ਵੰਡ ਵਿਚ -

ਸਤਿਗੁਰੂ ਜੀ ਪਟਵਾਰੀਆਂ, ਮੁਖਤਿਆਰਾਂ, ਮੁਣਸ਼ੀਆਂ, ਸਰਦਾਰਾਂ ਤੇ ਗਰੁੱਪਦਾਰਾਂ ਵਿਚੋਂ ਭੀ ਕਿਸੇ ਕਿਸੇ ਨੂੰ ਸਾਥ ਲੈ ਜ਼ਮੀਨ ਤੇ ਜ਼ਰ ਖਰੀਦੇ ਨਗਰਾਂ ਦੀ ਦੇਖਦੇ ਰਹੇ। ਘੋੜੇ ਤੇ ਪੈਦਲ ਭੀ ਸੈਰ ਪੱਜੋਂ । ਸਭ ਪਿੰਡਾਂ ਵਿੱਚ ਸੱਦੇ ਭੇਜ ਦੋ ਭਾਦਰੋਂ ਨੂੰ ਜਗਮਲੇਰੇ ਬੰਗਲੇ ਬੈਠ ਵੰਡਾਈ ਦਾ ਕੰਮ ਸ਼ੁਰੂ ਕੀਤਾ। ਜੇ ਜ਼ਰਾ ਭੀ ਲਾਂਭੇ ਜਾਂਦੇ, ਤਾਂ ਕਹਿ ਕੇ ਜਾਂਦੇ ਕਿ ਇਹ ਇਸ ਤਰ੍ਹਾਂ ਕਰੋ। ਇਸਨੂੰ ਏਧਰ ਕਰ ਦਿਓ। ਮੈਂ ਵੇਖਿਆ ਸੀ ਕਈ ਕਈ ਵਾਰ ਕਥਾ ਵਿਚ ਘੰਟਾ ਨਾਮ ਸਿਮਰਨ ਵਿਚ ਬੈਠੇ ਵੀ ਰੁਮਾਲੀ ਨੂੰ ਗੰਢਾਂ ਦੇਂਦੇ ਜੋ ਫੁਰਨਾ ਜਾਂ ਗਲ ਚੇਤੇ ਰੱਖਣ ਯੋਗ ਐਸੇ ਸਮੇਂ ਆਉਂਦੇ। ਸਤਿਗੁਰੂ ਜੀ ਸਭ ਨੂੰ ਪਟਵਾਰੀਆਂ ਤੋਂ ਗਰੁੱਪਵਾਰ ਨਾਮ ਸੁਣਵਾ ਕਿਹਾ । ਅਜੇ ਭੀ ਸਮਾਂ ਹੈ ਜਿਸ ਨੇ ਨਾਮ ਬਦਲਣਾਂ ਹੋਵੇ ਉਹ ਬਦਲ ਸਕਦੈ, ਬਾਅਦ

ਵਿਚ ਕਿਸੇ ਤੇ ਜਾਂ ਮੇਰੇ ਤੇ ਗਿਲਾ ਨਾ ਕਰਨਾ। ਉਸ ਨਾਲੋਂ ਇਹ ਵਕਤ ਚੰਗੈ। ਅਝੱਕ ਕਹੋ, ਮੈਂ ਫਲਾਣੇ ਗਰੁੱਪ ਵਿਚ ਜਾਣਾ ਹੈ। ਸਤਿਗੁਰੂ ਜੀ ਸਭ ਪਟਵਾਰੀਆਂ, ਮੁਖਤਾਰਾਂ ਸਰਦਾਰਾਂ ਸਮੇਤ ਪ੍ਰਸ਼ਾਦ ਵੀ ਬੰਗਲੇ ਹੀ ਛਕਿਆ। ਜਗਮਲੇਰੇ ਦੇ ਸਾਧਾਂ ਵਲੋਂ ਆਏ ਭਰਾਵਾਂ, ਸਾਧਾਂ ਦੀ ਸੇਵਾ, ਏਨ੍ਹੀਂ ਦਿਨੀਂ ਕੀਤੀ ਜਾਂਦੀ ਸੀ ਉਤਸ਼ਾਹ ਕਰ।

## ਜ਼ਮੀਨ ਵੰਡੀ ਗਈ

ਸਭ ਨਗਰਾਂ ਦੇ ਸਿੱਖਾਂ ਨੇ ਸਾਥੀਆਂ ਨਾਲ ਸਲਾਹਾਂ ਕਰ, ਮਨ ਨਾਲ ਪੂਰਾ ਸੋਚ ਸਮਝ ਗਰੁੱਪ ਮੇਲੇ ਤੇ ਸਤਿਗੁਰੂ ਜੀ ਪਟਵਾਰੀਆਂ ਨੂੰ ਤੇ ਮੁਣਸ਼ੀਆਂ ਨੂੰ ਕਹਿ ਸਭ ਦੇ ਅੰਗੂਠੇ ਲਵਾ ਲਏ। ਛੋਟੇ ਬਾਬਾ ਜੀ ਸਭ ਦੀਆਂ ਫੋਟੋ ਵੀ ਗਰੁੱਪ ਵਾਰ ਲਈਆਂ। ਸ਼ਾਮਾਂ ਪਈਆਂ ਸਤਿਗੁਰੂ ਜੀ ਸਭ ਨੂੰ ਸਵੇਰੇ ਜੀਵਨ ਨਗਰ ਆਉਣ ਦਾ ਹੁਕਮ ਦਿੱਤਾ ਤੇ ਸੰਗਤਾਂ ਆਪੋ ਆਪਣੇ ਨਗਰਾਂ ਨੂੰ ਗਈਆਂ । ਤਿੰਨ ਭਾਦਰੋਂ ਭੀ ਸਤਿਗੁਰੂ ਜੀ ਇਸ ਗਰੁੱਪਵਾਰ ਗਿਣਤੀ ਤੇ ਵੰਡਾਈ ਤੇ ਲਾਇਆ ਤੇ ਅੰਤ ਸੰਤ ਆਲਾ ਸਿੰਘ ਜੀ ਤੇ ਅਵਤਾਰ ਸਿੰਘ ਜੀ ਝੱਬਰ ਤੇ ਸਰਦੂਲ ਸਿੰਘ ਪਟਵਾਰੀ ਦੀ ਸਹਾਇਤਾ ਨਾਲ ਕੰਮ ਮੁਕਾ ਦਿੱਤਾ। ਜੀਵਨ ਨਗਰ ਉਪਰੋਂ ਚੁਬਾਰੇ ਤੋਂ ਤਲੇ ਉੱਤਰ ਖੁਸ਼ੀ ਖੁਸ਼ੀ ਹੱਸਦਿਆਂ ਹੱਸਦਿਆਂ ਮੈਨੂੰ ਘੜੀ ਵਿਖਾ ਕਿਹਾ, ਵੇਖ ਲੈ ਵਹਿਮੀ ਲਿਖ ਰਖੀਂ ਵਕਤ ਸ਼ਾਮ ਦੇ ਸਾਵੇ ਚਾਰ ਵਜੇ ਸੀ। ਸੇਵਕਾਂ ਨੂੰ ਅਖੰਡ ਪਾਠ ਟੋਰਨ ਦਾ ਹੁਕਮ ਦਿੱਤਾ ਤੇ ਕਿਹੋ ਨੇ ਮੈਂ ਸੋਚਿਆ ਹੋਇਆ ਸੀ, ਜਦ ਸਤਿਗੁਰੂ ਵੰਡਾਈ ਦਾ ਕੰਮ ਸਿਰੇ ਚਾੜ੍ਹੇਗਾ ਪਾਠ ਅਖੰਡ ਟੋਰਾਂਗੇ। ਸਿੱਖਾਂ ਸੇਵਕਾਂ ਤੁਰਤ ਅਖੰਡ-ਪਾਠ ਟੋਰਿਆ। ਤੇ ਸਭ ਗਰੁੱਪਾਂ ਦੇ ਮੋਹਰੀਆਂ ਨੂੰ ਸਤਿਗੁਰੂ ਜੀ ਸੱਦ ਸੁਣਾਇਆ। ਕਿ ਤੈਨੂੰ ਏਤਨੀ ਫਲਾਣੇ ਥਾਂ, ਇਸ ਤਰਫ ਏਤਨੀ ਗਿਣਤੀ ਅਨੁਸਾਰ। ਹੋਰ ਸਭ ਨੇ ਭਲੀ ਮੰਨੀ ਇੱਕ ਦੋ ਸਰਦਾਰਾਂ ਵਿਚੋਂ ਮੂੰਹ ਹੋਰ ਤਰ੍ਹਾਂ ਬਣਾ ਕਿਹਾ, ਮੈਨੂੰ ਫਲਾਣੇ ਥਾਂ ਹੀ ਰਹਿਣ ਦੇਂਦਿਉ। ਤਾਂ ਸਤਿਗੁਰੂ ਜੀ ਕਿਹਾ ਜਦ ਮੈਂ ਤੁਹਾਨੂੰ ਸਭ ਨੂੰ ਸਭ ਅਖਤਿਆਰ ਦੇ ਰਿਹਾ ਸਾਂ ਤੇ ਕਹਿ ਰਿਹਾ ਸਾਂ ਆਪੇ ਵੰਡੋ, ਤੁਸਾਂ ਅਰਦਾਸ਼ਾ ਕਰ ਜੋ ਗੁਰੂ ਪਾਸੋਂ ਮੰਗ ਮੰਗੀ ਹੈ ਤੇ ਨੇਮ ਕੀਤਾ ਹੈ ਫੇਰ ਮੈਨੂੰ ਅੰਗੂਠੇ ਲਾਕੇ ਦਿੱਤੇ ਹਨ, ਫੇਰ ਬੰਗਲੇ ਗਰੁੱਪ ਬਣਾ ਅੰਗੂਠੇ ਲਾਕੇ ਦਿੱਤੇ ਹਨ, ਮੈਂ ਇਤਨੀ ਵਾਰ ਫਿਰ ਖਪ, ਭੱਜ-ਦੌੜ ਕੀਤੀ ਹੈ। ਹੁਣ ਨਹੀਂ ਹੋਰ ਕੁਝ ਹੋ ਸਕਦਾ। ਮੈਂ ਵਿੱਚ ਹੋ ਹੁਣ ਤੱਕ ਦੇਖਦਾ ਹਾਂ ਇਹ ਉਨ੍ਹਾਂ ਸਰਦਾਰਾਂ ਦਾ ਭਰਮ ਸੀ ।

ਸਤਿਗੁਰੂ ਜੀ ਜੰਗਲ, ਅਬਾਦ ਉਚੀ ਨੀਵੀਂ, ਨਹਿਰੀ, ਬਰਾਨ ਦੂਰ ਨੇੜੇ ਸਭ ਹਿਸਾਬ ਲਾ ਜੋ ਕੁਝ ਵੰਡ ਕੀਤੀ ਸੀ ਬਿਲਕੁਲ ਠੀਕ ਸੀ ਤੇ ਜਿਵੇਂ ਸਤਿਗੁਰੂ ਜੀ ਪਟਵਾਰੀਆਂ ਤੇ ਮੁਖਤਿਆਰਾਂ ਨੂੰ ਹੁਸੜਦਾ ਦੇਖ ਕਹਿੰਦੇ ਸੀ, ਮੇਰੀ ਇਕ ਜਾਂ ਦੋ ਦਿਨਾਂ ਦੀ ਮਿਹਨਤ ਦਾ ਕੰਮ ਸੋ ਹੀ ਕਰ ਵਿਖਾਇਆ ਸੀ। ਮੈਂ ਕਿਸੇ ਦਾ ਨਾਮ ਨਹੀਂ ਲੈਂਦਾ। ਕਿਸੇ ਦੇ ਕੀਤੇ ਕੰਮ ਦੇ ਨੁਕਤੇ

ਚੁਗਣੇ ਸੌਖੇ ਹਨ। ਤੇ ਕੰਮ ਉਸ ਤਰ੍ਹਾਂ ਦਾ ਕਰਕੇ ਵਿਖਾਉਣਾ ਔਖਾ ਹੈ। ਸਾਬਰ ਸੁਖੀਆ ਤੇ ਜਾਬਰ ਦੁਖੀਆ ਰਹਿੰਦਾ ਹੈ। ਸੋ ਸੱਚੀ ਹੀ ਹੋਈ ਮੈਂ ਵੇਖੀ ਹੈ। ਹੁਣ ਤੱਕ ਕਈਆਂ ਦੀ ਸਭ ਕੁਝ ਸੁਖ ਫਾਇਦੇ ਹੁੰਦਿਆਂ ਸੋ ਵਾਦੀ ਨਹੀਂ ਹੀ ਗਈ ਤੇ ਕਈਆਂ ਸੁਖ ਦੀ ਰਾਸ ਲਈ ਹੋਈ ਏ।

ਜਿੱਚਰ ਮਗਰਲੀ ਮਾਲਕੀ ਨਾ ਆਈ ਸੀ ਸਭ ਖਰੀਦਣ ਵਾਲਿਆਂ ਨੂੰ ਪੰਜ ਪੈਲੀਆਂ ਮੁਰੱਬੇ ਪ੍ਰਤੀ ਦਿੱਤੀਆਂ ਸੀ ਤੇ ਵਾਧੂ ਬੀਜੀ ਗੁਰੂ ਕੇ ਲੰਗਰ ਪਾਈ ਗਈ ਸੀ। ਸਭ ਆਏ ਤੇ ਆਉਂਦੇ ਸਾਧਾਂ ਜੱਥਿਆਂ ਦੀ ਸੇਵਾ ਲਈ, ਤੇ ਵੱਧ ਜ਼ਮੀਨ ਸਤਿਗੁਰੂ ਜੀ ਆਪਣੇ ਬੈਲਾਂ ਦੇ ਹਲਾਂ ਤੇ ਟਰੈਕਟਰਾਂ ਨਾਲ ਵਾਹੁੰਦੇ ਬਿਜਾਂਦੇ ਸੀ ਗੁਰੂ ਕੇ ਲੰਗਰ ਵਾਸਤੇ।

## *ਅਮਰੀਕ ਸਿੰਘ ਦੀ ਸੁਣੀ*

ਗੁਰੂ ਜੀ ਵਲੋਂ ਅਮਰੀਕ ਸਿੰਘ ਲਾਲੇਪੁਰੀਆ ਜੋ ਹੁਣ ਮਾਸਟਰ ਏ ਗੁਰੂ ਹਰੀ ਸਿੰਘ ਜੀ ਮਹਾਂ ਵਿਦਿਆਲੇ ਜੀਵਨ ਨਗਰ ਵਿੱਚ ਇਹ ਟਰਕੈਟਰ ਤੇ ਡਰਾਇਵਰ ਸੀ। ਇੱਕ ਦਿਨ ਕੁਵੇਲੇ ਢਲੇ ਦਿਨ ਸਤਿਗੁਰੂ ਜੀ ਬਰਾਨਾਂ ਵਲੋਂ ਕਾਰ ਤੇ ਖੇਤ ਫਸਲ ਵੇਖਦੇ ਪੁੱਜੇ। ਅਮਰੀਕ ਸਿੰਘ ਟਰੈਕਟਰ ਤੋਂ ਉਤਰ ਚਰਨੀ ਲੱਗਾ। ਸਤਿਗੁਰੂ ਜੀ ਉਸਦਾ ਚਿਹਰਾ ਧੂੜਿਆ ਤੇ ਮੂੰਹ ਸੁੱਕਾ ਜਿਹਾ ਵੇਖ ਪੁੱਛਿਆ ਕਿ ਕਾਕਾ ਜਲ ਪ੍ਰਸ਼ਾਦ ਭੱਤੇ ਵੇਲੇ ਦਾ ਛਕਿਆ ਹੈ ? ਅਮਰੀਕ ਸਿੰਘ ਦੱਸਿਆ ਸਵੇਰ ਦਾ ਆਇਆ ਹਾਂ ਦਰੋਗੇ ਕਿਹਾ ਹੋਇਐ ਇਤਨਿਆਂ ਖੇਤਾਂ ਨੂੰ ਵਾਹ ਕੇ ਆਉਣਾ ਈ। ਕਿਸੇ ਜਲ-ਪ੍ਰਸ਼ਾਦ ਨਹੀਂ ਪੁਚਾਇਆ ਤੇ ਪੈਲੀਆਂ ਅਜੇ ਉਨੀਆਂ ਵਗੀਆਂ ਨਹੀਂ, ਕਿਵੇਂ ਜਾਵਾਂ। ਸਤਿਗੁਰੂ ਜੀ ਕਿਹਾ ਛੱਡ ਟਰੈਕਟਰ ਤੇ ਚੱਲ ਜਲ ਪ੍ਰਸ਼ਾਦਾ ਛਕ। ਮੂੰਹ ਸਿਰ ਧੋ ਤੇ ਆਰਾਮ ਕਰ ਲੈ। ਸਤਿਗੁਰੂ ਜੀ ਕੋਠੀ ਆ ਵਕਤ ਦੇ ਦਰੋਗੇ ਦੁੰਮਣ ਸਿੰਘ ਨੂੰ ਬਹੁਤ ਝਿੜਕਿਆ ਕਿ ਤੁਹਾਨੂੰ ਕੀ ਪਤੈ, ਸਾਊਆਂ ਦੇ ਮੁੰਡਿਆਂ ਦਾ। ਮੈਂ ਨਾਨਕੇ ਦਾਦਕੇ ਜਾਣਦਾ ਹਾਂ ਸਾਊਆਂ ਦਾ ਸੋਚ ਕੇ ਪੜ੍ਹਿਆ ਹੋਇਆ ਮੁੰਡਾ, ਕਹਿਕੇ ਫਰੀਦਕੋਟੋਂ ਨੌਕਰੀ ਕਰਦਾ ਮੰਗਾਇਐ । ਤੇ ਕਰੜਾ ਹੁਕਮ ਚਾੜ੍ਹ ਜਲ-ਪ੍ਰਸ਼ਾਦਾ ਵੀ ਨਹੀਂ ਭੇਜਿਆ ਸੀ। ਤੁਹਾਨੂੰ ਚਾਹੀਦੈ ***"ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ"*** ਦਾ ਖਿਆਲ ਰੱਖਣਾ ਤੇ ਅਮਰੀਕ ਸਿੰਘ ਨੂੰ ਥੋੜੇ ਦਿਨ ਰਹਿੰਦੇ ਸਨ ਸਤਿਗੁਰੂ ਜੀ ਕਿਹਾ ਕਾਕਾ ਤੂੰ ਮੇਰੇ ਤੇ ਕਾਕਿਆਂ ਦੋਹਾਂ ਦੇ ਕਹੇ ਬਿਨ੍ਹਾਂ ਕਰੜੀ ਕਾਰ ਤੇ ਨਹੀਂ ਲੱਗਣਾ। ਮਤੇ ਮੈਨੂੰ ਉਲ੍ਹਾਮਾਂ ਆਉਂਦਾ ਹੋਵੇ ਜਿੰਨ੍ਹਾਂ ਨੂੰ ਆਖਕੇ ਮੈਂ ਤੈਨੂੰ ਮੰਗ ਕੇ ਲਿਆ ਹੈ, ਤਰਨ ਸਿੰਘ ਤੇ ਕਰਤਾਰ ਸਿੰਘ ਤੋਂ। ਸਤਿਗੁਰੂ ਜੀ ਕਿਹਾ ਸੀ ਮੈਨੂੰ ਤੇ ਕਰਤਾਰ ਸਿੰਘ, ਅਮਰੀਕ ਸਿੰਘ ਦੇ ਪਿਤਾ ਨੂੰ ਕਿ ਵਿਸ਼ਵਾਸ ਪਾਤਰ ਹੋਣਾ ਹੀ ਵੱਡੀ ਸੇਵਕੀ ਹੈ। ਹੁਣ ਅਮਰੀਕ ਸਿੰਘ ਅਮਰਾਸਰ ਵੱਡੇ ਰਹਿੰਦਾ ਹੈ।

## *ਮਾੜਿਆਂ ਦਾ ਮਦਦੀ*

ਸਤਿਗੁਰੂ ਜੀ ਜਗਮਲੇਰੇ ਦੀ ਖੂਹੀ ਜੋ ਲਹਿੰਦੇ ਖੇਤਾਂ ਵਿੱਚ ਹੈ ਸੀ ਤੇ ਦਮਦਮੇ ਖੂਹ ਚੜ੍ਹਦੇ ਹੈ ਤੇ ਸੰਤਾਂ ਵਾਲੀ ਭੀ ਸੋ ਆਪਣੇ ਵੰਡੇ ਨੇੜੇ ਦੇ ਕੁਝ ਖੇਤਾਂ ਸਮੇਤ ਰੱਖੇ। ਏਨ੍ਹਾਂ ਤੇ ਸਿੱਖ ਮਰਲੇ ੫-੫, ੧੦-੧੦, ਕਨਾਲ ਕਨਾਲ ਲੈ ਸਬਜੀ ਤੇ ਹੋਰ ਗੰਢੇ, ਕਮਾਦ ਬੱਚਿਆਂ ਲਈ ਬੀਜਦੇ ਸੀ। ਸਤਿਗੁਰੂ ਜੀ ਛੋਟੇ ਖਰੀਦ-ਦਾਰਾਂ ਤੇ ਸੰਤਾਂ ਆਲਾ ਸਿੰਘ ਜੀ ਵਰਿਆਮ ਸਿੰਘ ਜੀ, ਤੇਜਾ ਸਿੰਘ ਜੀ ਨੂੰ ਨੇੜੇ ਨਹਿਰੀ ਪੈਲੀਆਂ ਦਿੱਤੀਆਂ ਜਗਮਲੇਰੇ। ਇਹ ਮੁਰੱਬੇ ਸਤਿਗੁਰੂ ਜੀ ਦੀ ਦੱਸੀ ਜੁਗਤ ਅਨੁਸਾਰ ਵੰਡੇ ਦੇਖੇ ਮਲਕੀਅਤੀ। ਸਤਿਗੁਰੂ ਜੀ ਆਪਣੇ ਮੁਰੱਬੇ ਕੁਝ ਅਮਰਾਸਰ ਦੀ ਹੱਦ ਨਾਲ ਲਗਦੇ, ਜਿਸਨੂੰ ਰੱਖ ਭੀ ਸਿੱਖ ਆਖਦੇ। ਕੁਝ ਮਾੜੀ ਜ਼ਮੀਨ ਕੁਝ ਖੂਹੀਆਂ ਨੇੜੇ ਤੇ ਕੁਝ ਟਿੱਬੇ ਵਾਲੇ ਖੂਹ ਦੁਆਲੇ ਲੈ ਪੂਰੇ ਕੀਤੇ। ਰਕਮ ਪਾਈ ਦੇ ਤੇ ਗਿਣਤੀਓਂ ਵਧੇ ਸੀ ਜੋ ਜੀਵਨ ਨਗਰ ਕੋਠੀ ਦੇ ਨੇੜੇ।

## *ਜਗਮਲੇਰੇ ਤੋਂ ਸੰਤ ਨਗਰ*

ਸਤਿਜੁਗ ੩ ਭਾਦਰੋਂ ਮਾਸਟਰ ਨਿਹਾਲ ਸਿੰਘ ਜੀ ਜਗਮਲੇਰਿਓਂ ਛਪਿਆ ਤੇ ਸੰਤ ਪੁਰਾ ਉੱਤੇ ਨਾਮ ਛਾਪਿਆ ਤੇ ਮੇਰੀ ਕਵਿਤਾ ਆਜ਼ਾਦੀ ਬਾਬਤ ਛਪੀ। ਜੀਵਨ ਨਗਰ ਮੈਂ ਤੇ ਸੰਤ ਆਲਾ ਸਿੰਘ ਜੀ ਸਤਿਗੁਰੂ ਜੀ ਪਾਸ ਆਏ। ਮੈ ਆਪਣੀ ਕਵਿਤਾ ਵਿਚੋਂ ਹੁਕਮ ਅਨੁਸਾਰ ਕਰੜੇ ਵਾਕ ਕੱਢੇ ਤੇ ਕੂਲੇ ਲਿਖ ਪੜ੍ਹੇ। ਤੇ ਸੰਤਪੁਰਾ ਨਾਮ ਜਗਮਲੇਰੇ ਦਾ ਪੜ੍ਹਿਆ। ਅਤੇ ਸਤਿਗੁਰੂ ਜੀ ਅਤੇ ਸੰਤ ਜ਼ੀ ਵਲੋਂ ਪੁੱਛਣ ਦੇ ਰੁਕੋਂ ਤੱਕਿਆ। ਪਰ ਜੋ ਬਚਨ "ਸਤਿਬਚਨ ਅਰ ਪਿਆਰੋ ਜੋਈ, ਬੁੱਧੀਵਾਨ ਜਨ ਭਾਖਤ ਸੋਈ।" ਯਦਪਿ " ਸਾਚੀ ਹੋਇਓ ਜਨਹਿ ਕੋ ਐਸੀ ਬਾਤ ਨਾ ਕਹੀਏ ਕਾਹੋ ਕੋ" ਬਚਨਾਂ ਨੂੰ ਬਿਚਾਰ ਮੈਂ ਤੇਰੇ ਵਾਸਤੇ ਬਦਲਵਾ ਦਿੱਤੇ ਹਨ। ਤੇ ਕਿਹਾ ਕਿ ਮੈਂ ਸੰਤਪੁਰਾ ਨਾਮ ਰੱਖਣਾ ਚਾਹੁੰਦਾ ਹਾਂ, ਜਗਮਲੇਰੇ ਦਾ। ਸੰਤ ਆਲਾ ਸਿੰਘ ਜੀ ਅਰਜ਼ ਕੀਤੀ ਰਾਮ-ਸਰ ਜੋ ਸੰਗਤ ਕਹਿੰਦੀ ਹੈ ਉਸ ਵਿੱਚ ਕੀ ਕਮੀ ਹੈ। ਤਾਂ ਸਤਿਗੁਰੂ ਜੀ ਕਿਹਾ ਸੰਤ ਜੋ ਹਨ ਸੋ ਰਾਮ ਨੂੰ ਪਿਆਰੇ ਹਨ। ਇਸ ਲਈ ਉਸਦੇ ਪਿਆਰਿਆਂ ਨਾਲ ਸਨੇਹ ਕੀਤਿਆਂ ਰਾਮ ਆਪੇ ਸਨੇਹ ਕਰਦੈ। ਮੈਂ ਅਰਜ਼ ਕੀਤੀ, ਥੋੜਾ ਥੋੜਾ ਫਰਕ ਕਰ ਨਾਮ ਇਹੋ ਪਰਵਾਨ ਹੋਵੇ ਤਾਂ ਠੀਕ ਐ। ਤਾਂ ਸਿੰਘਾਂ ਖੁਸ਼ੀ ਹੋ ਕਿਹਾ ਠੀਕ ਹੈ ਠੀਕ ਹੈ। ਸੰਤ ਨਗਰ ਹੀ ਨਾਮ ਜਗਮਲੇਰੇ ਦਾ ਪੱਕਾ ਹੋਇਆ ਤੇ ਮਾਸਟਰ ਨਿਹਾਲ ਸਿੰਘ ਜੀ ਨੂੰ ਸਤਿਗੁਰੂ ਜੀ ਹੁਕਮ ਕੀਤਾ ਤੁਸਾਂ ਹੁਣ ਸੰਤ ਨਗਰ ਹੀ ਛਾਪਣਾ। ਤੇ ਮੁਖਤਿਆਰਾਂ ਨੂੰ ਕਿਹਾ ਕਾਗਤੀਂ ਚੜ੍ਹਾਓ। ਇਸ ਵਿੱਚ ਇਹ ਭਾਵ ਸੀ ਕਿ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਦੇ ਨਾਮ ਤੇ ਨਾਮ ਰਖਿਆ ਲੋੜਦੇ ਸੀ ਤੇ ਸੰਤ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਲੋੜਦੇ ਸੀ।

ਸੋ ਸੰਤ ਆਲਾ ਸਿੰਘ ਜੀ ਦੇ ਹੀ ਨਾਮ ਪਿਆਰੋਂ ਸਤਿਗੁਰੂ ਜੀ ਸੰਤ ਨਗਰ ਨਾਮ ਰੱਖਿਆ। ਕਿਸੇ ਲੇਖੇ ਵਿੱਚ ਸਤਿਗੁਰੂ ਜੀ ਸੰਤ ਜੀ ਦਾ ਨਾਮ ਨਾ ਲਿਖਣ ਦਿੰਦੇ ਸੀ। ਤੇ ਕਿਹਾ ਕਰਦੇ ਸੀ ਸੰਤ ਜੀ ਲੇਖਿਆਂ ਤੋਂ ਬਾਹਰ ਹਨ ਮੇਰੇ ਵਲੋਂ । ਜਦ ਮੈਂ ਦੇਖਿਆ ਹੈ ਕਿ ਉਹ ਮੇਰੇ ਨਾਲ ਹੀ ਲੇਖਾ ਰੱਖ ਨਹੀਂ ਵਰਤਦੇ।

*ਕੋਟਿ ਬਿਘਨ ਹਿਰੇ ਖਿਨ ਮਾਹਿ।*
*ਹਰਿ ਹਰਿ ਕਥਾ ਸਾਧ ਸੰਗਿ ਸੁਨਾਹਿ।*
*ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ।*
*ਜਪਿ ਹਰਿ ਚਰਣ ਮਿਟੀ ਖੁਧਿ ਤਾਸੁ।*
*ਗੁਰ ਮੂਰਤਿ ਸਿਉ ਲਾਇ ਧਿਆਨੁ*
*ਈਹਾ ਊਹਾ ਪਾਵਹਿ ਮਾਨੁ।*
*ਨਾਮ ਬਿਨਾ ਨਾਹੀ ਮੁਖਿ ਭਾਗੁ*
*ਭਰਤ ਬਿਹੂਨ ਕਹਾ ਸੋਹਾਗੁ*

## ਆਤਮ ਕਥਨ

ਮੈਨੂੰ ਭਜਨ ਦੀ ਦਾਤ ਸੰਤ ਕੇਸਰ ਸਿੰਘ ਜੀ ਚੁੱਪ ਹੋਰਾਂ ਤੋਂ ਮਿਲੀ ਹੈ ਤੇ ਸੰਗਤ ਗੋਸਟਿ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੀ ਕੁਝ ਚਿਰ ਪ੍ਰਾਪਤ ਹੋਈ ਹੈ। ਮੇਰੇ ਮਨ ਦੇ ਭੁਲੇਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਮ੍ਰਿਤ ਕਥਾ ਸੁਣ ਨਿਕਲੇ ਹਨ। ਤੇ ਏਧਰ ਆਕੇ ਸੰਤ ਆਲਾ ਸਿੰਘ ਜੀ ਦੀ ਸੰਗਤ ਤੇ ਸੂਬਾ ਵਰਿਆਮ ਸਿੰਘ ਜੀ ਦੀ ਬਹੁਤ ਹੋਈ ਹੈ। ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਇਆ ਦ੍ਰਿਸ਼ਟੀ ਕਰਕੇ ਖੁਸ਼ੀਆਂ ਤੇ ਵਰਾਂ ਕਰਕੇ ਮੈਂ ਕੋਟ ਵਿਘਨਾਂ ਤੋਂ ਬਚ ਗਿਆ ਹਾਂ। ਤੇ ਹਰਿ ਹਰਿ ਕਥਾ ਦਾ ਰਸ ਤੇ ਭਜਨ ਦਾ ਰਸ ਅੰਮ੍ਰਿਤ ਜਸ ਦਾ ਰਸ ਪ੍ਰਾਪਤ ਹੋ ਹੋਰ ਖੁਸ਼ੀਆਂ ਮਿਲੀਆਂ ਹਨ । ਹੁਣ ਮੇਰਾ ਗੁਰ ਮੂਰਤਿ ਵਲ ਹੀ ਧਿਆਨ ਹੈ। ਮੈਂ ਮਜੂਰੀ ਇਸ ਸੇਵਾ ਦੀ ਕੋਈ ਨਹੀਂ ਲੈਣੀ ਧਾਰੀ ਹੋਈ ਹੈ। ਇਸਨੂੰ ਮੈਂ ਆਪਣਾ ਧਰਮ ਕਰਮ ਸਮਝਿਆ ਹੋਇਆ ਹੈ। ਜਿਵੇਂ ਭਰਤੇ ਤੋਂ ਬਿਨਾਂ ਇਸਤਰੀ ਦਾ ਸੁਹਾਗ ਨਹੀਂ ਹੁੰਦਾ ਇਵੇਂ ਹੀ ਮੈਂ ਇਹ ਸੇਵਾ ਸਮਝ ਕਰਦਾ ਹਾਂ। ਭਾਵੇਂ ਹੋਰ ਬਹੁਤ ਸਾਧਾਂ ਤੋਂ ਭੀ ਸੁੱਖ ਸਾਂਤ ਗਿਆਨ ਮਿਲਿਆ ਹੈ ਪਰ ਇਨ੍ਹਾਂ ਪੰਜਾਂ ਸਰੂਪਾਂ ਦਾ ਸਦਾ ਰਿਣੀ ਹਾਂ। ਦੋਨੋਂ ਕੇਸਰ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੰਤ ਵਡੇ ਆਲਾ ਸਿੰਘ ਜੀ ਰਾਮ ਰੂਪ ਭਗਵੰਤ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੇਵਕ ਹੋਇ " ਇਹ ਕਮਾਈ ਕਰ ਰਿਹਾ, ਵਿਘਨ ਬਿਨਾਸਨ ਸੋਇ" ਇਹ ਮੈਂ ਗੁਰਵਾਕ ਤੇ ਅਰਾਧਨਾ ਮੱਤ ਟੋਰਨ ਲਈ ਕੀਤੀ ਹੈ ਰੁਕਦੀ

ਜਾਣ।

## ਜਮੀਨ ਵੰਡ ਤੇ ਖੁਸ਼ੀਆਂ ਅਤੇ ਬਖਸ਼ਸ਼ਾਂ

ਸਤਿਗੁਰੂ ਜੀ ਵਲੋਂ ਅਖੰਡ ਪਾਠ ਰਖਾਏ ਦਾ ਭੋਗ ਜੀਵਨ ਨਗਰ ਸਵੇਰੇ ੧੫ ਭਾਦਰੋਂ ਪਿਆ। ਸਤਿਗੁਰੂ ਜੀ ਆਪਣੇ ਨਿੱਜੀ ਸੇਵਕਾਂ ਸਮੇਤ ਪੰਗਤਾਂ ਲਵਾ ਸਭ ਆਈ ਸੰਗਤ ਨੂੰ ਜਲ-ਪ੍ਰਸ਼ਾਦ, ਕੜਾਹ-ਪ੍ਰਸ਼ਾਦ ਛਕਾ ਪ੍ਰਸੰਨ ਕਰਕੇ ਤੇ ਕੋਠੀ ਤੇ ਖੜੋ ਖੁਸ਼ ਹੋ ਦਰਸ਼ਨ ਦੇ ਕਿਹਾ, ਮੈਂ ਆਪਣੇ ਵਲੋਂ ਖਰੀਦੇ ਪਿੰਡਾਂ ਦੀ ਤੁਹਾਨੂੰ ਜ਼ਮੀਨ ਖਰੀਦੀ ਤੇ ਮਾਲਕੀ ਪਿਛਲੀ ਅੰਦਾਜ਼ਨ ਵੰਡ ਦਿੱਤੀ ਹੈ। ਪੂਰੀਆਂ ਮਾਲਕੀਆਂ ਅਜੇ ਜਲੰਧਰੋਂ ਕਈਆਂ ਦੀਆਂ ਆਈਆਂ ਭੀ ਨਹੀਂ ਜੋ ਕੁਝ ਮਿਹਨਤ ਕਰ ਤੁਹਾਡੇ ਸੁਖ ਨੂੰ ਮੁੱਖ ਰੱਖ ਮੈਥੋਂ ਹੋ ਸਕਿਆ ਹੈ, ਸੋ ਸਾਫ ਨੀਯਤ ਨਾਲ ਕਰ ਦਿੱਤੈ। ਤੁਸੀਂ ਹੁਣ ਆਪੋ ਆਪਣੀ ਜ਼ਮੀਨ ਵਾਹੋ ਤੇ ਖਾਓ। ਅਵੰਤਾਰ ਸਿੰਘ ਦੀ ਜ਼ਬਾਨੀ ਕੋਠੀ ਤੋਂ ਹੀ ਸੁਣਵਾਇਆ ਕਿ ਜਿੰਨ੍ਹਾਂ ਇਸ ਖਰੀਦੇ ਨਗਰਾਂ ਵਿਚ ਚੰਗੀ ਦਿਲ ਲਾ ਸੇਵਾ ਕੀਤੀ ਹੈ, ਹੁਣ ਤੱਕ ਤਿਨ੍ਹਾਂ ਨੂੰ ਹੌਸਲਾ ਅਫਜ਼ਾਈ ਲਈ ਇਨਾਮ ਸਤਿਗੁਰੂ ਜੀ ਵੱਲੋਂ ਆਪਣੀ ਖਰੀਦੀ ਤੇ ਵਧੀ ਜ਼ਮੀਨ ਵਿਚੋਂ ਦਿੱਤਾ ਗਿਆ ਤੇ ਜੋ ਮਰੇ ਹਨ, ਉਹਨਾਂ ਦੇ ਭੀ ਪਰਵਾਰਾਂ ਨੂੰ ਜੋ ਇਨਾਮ ਦਿੱਤੈ ਸੋ ਇਸ ਤਰ੍ਹਾਂ ਹੈ। ਤੇ ਜਿੰਨਾਂ ਨੂੰ ਮਾੜੇ ਸਿੱਖ ਤੇ ਭਰੋਸੇ ਵਾਲੇ ਜਾਣ ਬਖਸ਼ਸ਼ ਸਤਿਗੁਰੂ ਜੀ ਕੀਤੀ ਹੈ।

ਸੰਤ ਘਸੀਟਾ ਸਿੰਘ ਜੀ ਮਦਾਰ ਵਾਲਿਆਂ, ਕੰਧਾਰਾ ਸਿੰਘ ਜੀ ਵਰਨ, ਚੰਨਣ ਸਿੰਘ ਜੀ ਥਰਾਜ, ਰਤਨ ਸਿੰਘ ਜੀ ਕੂਕਾ ਸੰਧਵਾਂ ਨੂੰ ਅੱਧਾ ਅੱਧਾ ਮੁਰੱਬਾ। ਬਿਕਰਮ ਸਿੰਘ ਜੀ ਜੰਜਾਤੇ ਤੇ ਮਾਨ ਸਿੰਘ ਜੀ ਅਬੱਲ-ਖਰਾਣਾ ਨੂੰ ੬-੬ ਪੈਲੀਆਂ ਇਨਾਮ। ਬਤਨ ਸਿੰਘ ਜੀ ਭਾਗ ਸਿੰਘ ਪੁਰੇ ਮੁਣਸ਼ਾ ਸਿੰਘ ਜੀ ਰਾਇਪੁਰ ਡੱਬੇ ਦੇ ਜੋ ਤੁਰਕਾਂ ਜਗਮਲੇਰੇ ਮਾਰ ਦਿੱਤੇ ਸੀ ਉਨ੍ਹਾਂ ਦੇ ਪਰਿਵਾਰਾਂ ਨੂੰ ਅੱਧਾ-ਅੱਧਾ ਮੁਰੱਬਾ ਤੇ ਜੋ ਦਲੀਪ ਸਿੰਘ ਜੀ ਭਾਗ ਸਿੰਘ ਪੁਰੇ ਦੇ ਬੀਘੜ ਦੇ ਮੁਸਲਮਾਨ ਕਾਫਲੇ ਜਾਂਦੇ ਦੇ ਮਾਰ ਦਿੱਤੇ ਸੀ। ਉਨ੍ਹਾਂ ਦੇ ਪਰਿਵਾਰ ਨੂੰ ਛੇ ਪੈਲੀਆਂ ਬਖਸ਼ਸ਼ ਕੀਤੀਆਂ ਗਈਆਂ ਹਨ ਤੇ ਭਿੰਡਰਾਂ ਤੇ ਦਾਤੇ ਵਾਲੀਆਂ ਨੂੰ ਜੋ ਮਾਨਾਂਵਾਲੇ ਦੀ ਬੁਰਜੀ ਵਿੱਚ ਰਹਿੰਦੇ ਸੀ ਉਨ੍ਹਾਂ ਨੂੰ ਆਪਣੀ ਮਾਲਕੀ ਵਿਚੋਂ ਇਕੋ ਥਾਂ ਚੰਗੀ ਨਹਿਰੀ ਜਮੀਨ ਥੋੜੀ ਖਰੀਦਣ ਵਾਲਿਆਂ ਦੇ ਨਾਲ ਇੱਕਠੀ ਦਿੱਤੀ ਹੈ। ਉਨਾਂ ਦੇ ਸਿੱਖੀ ਪ੍ਰੇਮ ਤੇ ਭਰੋਸੇ ਤੇ ਤੁਠ ਪੰਜਾਂ ਭਰਾਵਾਂ ਨੂੰ ਥੋੜੀ ਮਾਲਕੀ ਵਾਲਿਆਂ ਤੋਂ ਚੰਗੇ ਬਣਨ ਲਈ ਖਾਸ ਬਖਸ਼ਸ਼ ਕੀਤੀ ਹੈ। ਸੰਤ ਨਗਰ ਹੀ ਜੋ ਵਸਦੇ ਹਨ ਖਜ਼ਾਨ ਸਿੰਘ ਜੀ ਆਦਿ।

ਚੰਨਣ ਸਿੰਘ ਥਰਾਜ ਤੇ ਮਾਨ ਸਿੰਘ ਅਬੁਲਖਰਾਣਾ ਨੇ ਉਸੇ ਵੇਲੇ ਆਪਣੇ ਵਲੋਂ ਮਿਲੀਆਂ ਪੈਲੀਆਂ ਗੁਰੂ ਕੇ ਲੰਗਰ ਨੂੰ ਮੱਥਾ ਟੇਕ ਦਿੱਤੀਆਂ ਤੇ ਸੰਤ ਘਸੀਟਾ ਸਿੰਘ ਜੀ ਕਿਹਾ ਮੇਰਾ ਇਨਾਮ ਕਿਸੇ ਗਰੀਬ ਨੂੰ ਦੇ ਦੇਵੋ। ਸੰਤ ਆਲਾ ਸਿੰਘ ਕੋਲੋਂ ਕਿਹਾ ਪੰਜ ਪੈਲੀਆਂ ਉਸ ਵਿਚੋਂ ਮੇਲੋ ਜੋ ਸੰਤ ਨਗਰ ਕੁੜੀਆਂ ਪੜ੍ਹਾਂਦੀ ਹੈ, ਉਸਨੂੰ ਦੇਵੋ। ਸਾਹਿਬ ਕੌਰ ਭੀ ਭਾਵੇਂ ਪੜ੍ਹਾਂਦੀ

ਹੈ ਪਰ ਉਸ ਕੋਲ ਪੁਤਰਾਂ ਦੇ ਸਿਰ ਤੇ ਚੰਗਾ ਗੁਜ਼ਾਰਾ ਏ । ਸਤਿਗੁਰੂ ਜੀ ਬਚਨ ਕੀਤਾ ਮੈਂ ਮੇਲ ਕੌਰ ਲਈ ਕਿਹਾ ਤੇ ਹੋਇਆ ਹੈ ਕਿ ਜਿਸ ਘਰ ਦੀ ਬੀਬੀ ਪੜ੍ਹਦੀ ਹੈ ਅੱਧਾ ਮਣ ਦਾਣਿਆਂ ਦਾ ਦੇਵੋ। ਪਰ ਸੁਣਿਆਂ ਹੈ ਦੇਂਦਾ ਕੋਈ ਕੋਈ ਏ। ਚੰਗਾ ਪੰਜ ਪੈਲੀਆਂ ਮੇਲੋ ਨੂੰ ਵੀ ਦਿਓ। ਬਿਕਰਮ ਸਿੰਘ ਕਰੀਵਾਲੇ ਹੁਣ ਰਹਿੰਦੈ ਬਤਨ ਸਿੰਘ, ਮੁਨਸ਼ਾ ਸਿੰਘ ਤੇ ਦਲੀਪ ਸਿੰਘ ਦੇ ਪਰਿਵਾਰ ਦੇ ਰਤਨ ਸਿੰਘ ਦਮਦਮੇ ਹਨ। ਸੰਤ ਘਸੀਟਾ ਸਿੰਘ ਜੀ ਜਦੋ ਦੇ ਹਾਰਨੀ ਗਏ, ਉਂਨ੍ਹਾਂ ਦਾ ਪਰਿਵਾਰ ਉਥੇ ਹੈ।

ਸਤਿਗੁਰੂ ਜੀ ੬ ਭਾਦਰੋਂ ਦਿੱਲੀ ਨੂੰ ਪਧਾਰੇ। ਕੰਧਾਰਾ ਸਿੰਘ ਜੀ ਵਰਨ ਦਾ ਸੰਤ ਦਸੌਧਾ ਸਿੰਘ ਖਿਆਲੋ ਵਾਲਿਆਂ ਨਾਲ ਪ੍ਰੇਮ ਸੀ ਤੇ ਸੰਤ ਜੀ ਦਾ ਹਜ਼ਾਰਾ ਸਿੰਘ ਝੋਕੇ ਨਾਲ ਸੀ ਤੇ ਹਜ਼ਾਰਾ ਸਿੰਘ ਜੀ ਨੂੰ ੬-੬ ਪੈਲੀਆ ਅਰਦਾਸਾ ਕਰਾ ਦਿਤੀਆਂ। ਦਸੌਧਾ ਸਿੰਘ ਜੀ ਦਾ ਪੁਤਰ ਸੂਰਤਾ ਸਿੰਘ ਤੇ ਹਜਾਰਾ ਸਿੰਘ ਜੀ ਦਾ ਝਰਮਲ ਸਿੰਘ ਹੁਣ ਸੰਤ ਨਗਰ ਵਸਦੇ ਹਨ। ਬਾਅਦ ਕੰਧਾਰਾ ਸਿੰਘ ਨੇ ਦਸੌਧਾ ਸਿੰਘ ਜੀ ਨੂੰ ਬੀਬੀ ਦਾ ਸਾਕ ਭੀ ਦਿੱਤਾ ਤੇ ਬੀਬੀ ਨੂੰ ਅੱਧਾ ਮੁਰੱਬਾ ਭੀ ਦਿੱਤਾ ਸੀ। ਸੋ ਬੀਬੀ ਬਚਨੌ ਤੇ ਸੁੱਖਾ ਸਿੰਘ ਪਤੀ ਉਸਦਾ ਤਦੋਂ ਤੋਂ ਸੰਤ ਨਗਰ ਵਸਦੇ ਹਨ।

ਪਹਿਲੋਂ ਤੇ ਸਭ ਆਪਣੇ ਤੇ ਪਰਾਏ ਸਰਕਾਰੀ ਕਹਿੰਦੇ ਸੀ ਇਹ ਕਿਵੇਂ ਹੋ ਸਕਦੈ ਕਿ ਸਰਕਾਰ ਸਤਿਗੁਰੂ ਨੂੰ ਜ਼ਮੀਨ ਵੰਡਣ ਦਾ ਅਖਤਿਆਰ ਦੇਵੇਗੀ। ਤੇ ਜਿੱਥੇ ਮਰਜ਼ੀ ਹੈ ਨਾਮਧਾਰੀਆਂ ਨੂੰ ਬਿਠਾਉਣ ਤੇ ਜ਼ਮੀਨ ਪਾਉਣ। ਸਤਿਗੁਰੂ ਜੀ ਐਵੇਂ ਆਖਦੇ ਹਨ, ਅਸਾਂ ਇਸ ਤਰ੍ਹਾਂ ਹੀ ਕਰਨਾ ਹੈ। ਪਰ ਹੁਣ ਸਭ ਨੇ ਮੰਨਿਆ ਤੇ ਦੇਖਿਆ ਜਦ ਹੋਰਨਾਂ ਨੂੰ ਤੇ ਜਲੰਧਰੋਂ ੧੦ ਭਾਦਰੋਂ ਤੋਂ ਪਿੱਛੋਂ ਅਲਾਟ ਪੱਕੀ ਹੋਣੀ ਸੁਰੂ ਹੀ ਹੋਈ ਨਾਮਧਾਰੀ ਇਸਤੋਂ ਪਹਿਲਾਂ ਹੀ ਵਾਹਣ, ਬੀਜਣ, ਖਾਣ ਲੱਗ ਪਏ। ਲੋਕ ਅਜੇ ਪਟਵਾਰੀਆਂ, ਤਹਿਸੀਲਦਾਰਾਂ ਤੇ ਹੋਰ ਅਹਿਲਕਾਰਾਂ ਦੇ ਮਗਰ ਹੀ ਭਉਂਦੇ ਫਿਰਦੇ ਹਨ। ਕਈਆਂ ਦੀਆਂ ਅਲਾਟਾਂ ਦਾ ਅਜੇ ਪਤਾ ਹੀ ਨਹੀਂ ਕਿੱਥੇ ਹਨ। ਨਾਮਧਾਰੀਆਂ ਬਾਰੇ ਜਲੰਧਰੋਂ ਉਰਦੂ ਵਿੱਚ ਛਪ ਗਿਆ ਸੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਮਤਾਹਿਤ ਸਭ ਨਾਮਧਾਰੀਆਂ ਨੂੰ ਜ਼ਿਲ੍ਹਾ ਹਿਸਾਰ ਤਹਿਸੀਲ ਸਰਸਾ ਵਿੱਚ ਜ਼ਮੀਨ ਮਿਲੇਗੀ। ਪਰਚੀ ਤੇ ਸਟੈਂਡਰਡ ਯੂਨਿਟ ਤੇ ਪਿੰਡ ਤੇ ਨਾਮ ਤੇ ਪਿਤਾ ਦਾ ਨਾਮ ਹੁੰਦਾ ਸੀ। ਸਤਿਗੁਰੂ ਜੀ ਆਪਣੀ ਵਡ-ਪਰਤਾਪੀ ਸ਼ਖਸ਼ੀਅਤ ਦੇ ਪ੍ਰਤਾਪ ਨਾਲ ਇਹ ਕੰਮ ਸਿੱਖਾਂ ਦੇ ਸੁਖ ਭਲੇ ਲਈ ਸਭ ਤੋਂ ਵਧ ਕੇ ਪਹਿਲਾਂ ਕਰ ਲਿਆ ਸੀ। ਕੁਝ ਜ਼ਮੀਨ ਘੱਲਦੇ ਘੱਟ ਸੀ ਪਾਕਿਸਤਾਨੀ, ਕੁਝ ਇੱਕ ਕਾਟ ਕਰਦੇ, ਲੋਕ ਦੋਹਾਂ ਨੂੰ ਮੰਦਾ ਜਾਣਦੇ ਤੇ ਫਿਰਦੇ ਭੀ ਖੁਆਰ ਹੁੰਦੇ ਸੀ।

## *ਸੇਠ ਤਰਲੋਕ ਸਿੰਘ ਨੂੰ ਦਿੱਲੀ ਦਰਸ਼ਨ*

ਸਿੱਖ ਪਹਿਲੋਂ ਭੇਜੇ ਸੀ, ਸਤਿਗੁਰੂ ਜੀ ਹਿਸਾਰੋਂ ਹੋ ਦਿੱਲੀ ਤਰਲੋਕ ਸਿੰਘ ਸੇਠ ਦੀ ਅਰਜ਼ ਤੇ ਦਰਸ਼ਨ ਦਿੱਤੇ। ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਸਮੇਤ ਕੁਝ ਸਾਥੀਆਂ ਦਿਨੇ ਦਿਹਾੜੀਆਂ ਤੇ ਕੰਮ ਕਰਦੇ, ਅੰਮ੍ਰਿਤ ਵੇਲੇ ਆਸਾ ਦੀ ਵਾਰ ਲਾਂਦੇ ਸੀ। ਸਤਿਗੁਰੂ ਜੀ ਦੇ ਦਰਸ਼ਨ ਨੂੰ ਦਿੱਲੀ ਦੇ ਵੱਡੇ ਵੱਡੇ ਕਈ ਆਉਂਦੇ। ਸਤਿਗੁਰੂ ਜੀ ਆਪ ਨਾਮ ਜਪਦੇ ਹੋਰਨਾਂ ਨੂੰ ਜਪਣ ਦਾ ਉਪਦੇਸ਼ ਦਿੰਦੇ ਤੇ ਇਕ ਘੰਟਾ ਨਾਮ ਸਿਮਰਨ ਵਿਸ਼ੇਸ਼ ਭੀ ਕਰਦੇ ਕਰਾਂਦੇ। ੮ ਭਾਦਰੋਂ ਨੂੰ ਭੋਗ ਪਾ ਭੈਣੀ ਸਾਹਿਬ ਦਰਸ਼ਨ ਦਿੱਤੇ। ਸਭ ਨੂੰ ਮਿਲੇ।

## *ਦੌਰਾ ਸਤਿਗੁਰੂ ਜੀ ਦਾ*

ਸਤਿਗੁਰੂ ਜੀ ਦਾ ਦੇਰੀਂ ਦਰਸ਼ਨ ਕਰ ਸਭ ਦੇ ਕੌਲ ਖਿਲੇ। ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਸਤਿਗੁਰੂ ਜੀ ਕਿਹਾ ਸੇਠ ਤਰਲੋਕ ਸਿੰਘ ਵਲੋਂ ੧੫ ਭਾਦਰੋਂ ਨੂੰ ਪਾਠ ਟੋਰਨੇ ਹਨ। ਏਥੇ ਆਪ ੯ ਭਾਦਰੋਂ ਨੂੰ ਲੁਧਿਆਣੇ ਆਲਿਮ ਜੀ ਨੂੰ ਹਾਤੇ ਸ਼ੇਰ-ਜੰਗ ਵਿਚ ਦਰਸ਼ਨ ਦਿੱਤੇ ਏਥੇ ਹੀ ਸੰਤ ਮੰਗਲ ਸਿੰਘ ਜੀ ਫਤੂਹੀ-ਚੱਕੀਏ ਹੋਰਾਂ ਸਤਿਗੁਰੂ ਜੀ ਦੀ ਚਰਨੀ ਲੱਗ ਹੱਸਦਿਆਂ ਕਿਹਾ ਕਾਂਗਰਸ ਬੁੱਢਾ ਹੋਣ ਕਰ ਮੈਨੂੰ ਕੱਟ ਦਿਤੈ। ਤਾਂ ਸਤਿਗੁਰੂ ਜੀ ਮੁਸਕਰਾਂਦਿਆਂ ਕਿਹਾ ਹੁਣ ਤੇ ਸਾਡੇ ਵੱਲ ਆਓਗੇ ਹੀ। ਕਾਂਗਰਸ ਵਲੋਂ ਵੇਹਲੇ ਹੋ। ਕਰਤਾਰਪੁਰੋਂ ਲੰਘ ਸੂਬਾ ਬਤਨ ਸਿੰਘ ਜੀ ਦੇ ਖੂਹ ਤੇ ਆ ਲੰਗਰ ਅਰੰਭਿਆ। ਦੁੱਧ ਗਊ ਦਾ ਸੰਤ ਰਤਨ ਸਿੰਘ ਜੀ ਕਰਤਾਰ ਪੁਰੋਂ ਲੈ ਆਇਆ ਸੀ। ਕੋਈ ਭਾਜਾ ਚੀਰਨ ਲੱਗਾ ਕੋਈ ਬਾਲਣ ਵੱਲੇ ਹੋਇਆ, ਲੰਗਰ ਤਿਆਰ ਕਰ ਇਸ਼ਨਾਨ ਕਰ ਪ੍ਰਸ਼ਾਦ ਛਕਿਆ ਤੇ ਰਾਤ ਖੁਸ਼ਹਾਲ ਸਿੰਘ ਵੱਲ ਨਗਰੋਟੇ ਜਾ ਰਹੇ। ਅੱਗੇ ਅਰਜ਼ਾਂ ਕਰਦਾ ਸੀ ਅੱਜ ਆਪੋਂ ਕਿਰਪਾ ਕੀਤੀ ੧੦ ਭਾਦਰੋਂ ਜੁਗਿੰਦਰ-ਨਗਰ ਪੁੱਜੇ। ਸੰਤ ਰਲਾ ਸਿੰਘ ਜੀ ਤੇ ਠੇਕੇਦਾਰ ਸੋਭਾ ਸਿੰਘ ਜੀ ਰਾਹੇ ਮਿਲੇ, ਕਾਰ ਤੇ ਬਹਾ ਸਾਥ ਲੈ ਮੰਡੀ ਦਰਸ਼ਨ ਦਿੱਤੇ।

## *ਮੰਡੀ ਭੂੰਤਰ ਵਿਖੇ ਦਰਸ਼ਨ*

ਸੇਵਾ ਸਿੰਘ ਜੀ ਤੇ ਸੰਤ ਗਿਆਨਾ ਸਿੰਘ ਜੀ ਆਸਾ ਦੀ ਵਾਰ ਅੰਮ੍ਰਿਤ ਵੇਲੇ ਲਾ ਸੁਣਾਈ। ਸਤਿਗੁਰੂ ਜੀ ਦੇ ਦਰਸ਼ਨ ਚੰਬੇ ਦੀ ਰਿਆਸਤ ਦੇ ਜੰਗਲਾਤ ਮਹਿਕਮੇਂ ਦਾ ਅਫਸਰ ਬਲਵੰਤ ਸਿੰਘ ਆਇਆ। ਸਤਿਗੁਰੂ ਜੀ ਕਿਹਾ ***"ਦੀਨ ਦੁਨੀਆਂ ਦਰ ਕਮੰਦੇ"*** ਸੁਣਾਓ। ਇਸ ਬਲਵੰਤ ਸਿੰਘ ਨੂੰ ਜਦੋਂ ਭੀ ਸਤਿਗੁਰੂ ਜੀ ਦਾ ਦਰਸ਼ਨ ਹੁੰਦਾ ਭਾਈ ਨੰਦ ਲਾਲ ਜੀ

ਦੀਆਂ ਗਜ਼ਲਾਂ ਵਿੱਚੋਂ ਇਹ ਅੱਖਰ ਅਵੱਸ਼ ਇਸਦੀ ਜ਼ਬਾਨ ਤੇ ਆਪੇ ਸੋਹਣਾ ਸਰੂਪ ਦੇਖ ਸਤਿਗੁਰੂ ਜੀ ਦੀ ਉਪਮਾ ਅਨੂਪ ਦਾ ਝਲਕਾਰਾ ਪੈਂਦਾ ਸੀ ਤੇ ਤਾਂ ਹੀ ਪੜ੍ਹਣ ਲੱਗ ਪੈਂਦਾ ਸੀ। ਤੇ ਕਹਿੰਦਾ ਭੀ ਸੀ ਗ੍ਰੰਥ ਗੁਰੂ ਮੰਨਣ ਵਾਲਾ ਸਿੱਖ ਆਂ। ***"ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁਖਸਾਰੇ ਮਾ, ਹਰ ਦੋ ਆਲਮ ਕੀਮਤੇ ਯਕਤਾਰ ਮੂਏ ਯਾਰੇ ਮਾ"*** ਕਿਵੇਂ ਪੜ੍ਹ ਸਕਦੈ। ਅਰਥਾਤ ਇਹ ਕੇਸ ਤੇ ਚਿਹਰਾ ਤਾਂ ਸਰਗੁਣ ਸਰੂਪ ਸਤਿਗੁਰੂ ਜੀ ਦਾ ਹੀ ਹੋ ਸਕਦੈ। ਭਾਵੇਂ ਕੂਕਾ ਨਹੀਂ ਹਾਂ ਮੈਂ ਨੰਗਾ ਹੋਕੇ ਕਹਿੰਦਾ ਹਾਂ ਪਰ ਮਨ ਮੇਰਾ ਮੰਨਦੈ ਕਿ ਗੁਰੂ ਨਾਨਕ ਮਤ ਤਾਂ ਹੈ ਹੀ ਸਰਗੁਣ ਸਰੂਪ ਦਾ ਉਪਾਸ਼ਕ। ਨਹੀਂ ਤੇ ਇਕ ਤੋਂ ਦੋ ਤਿੰਨ ਚਾਰ ਦੀ ਲੋੜ ਕੀ ਸੀ । ਦਸਮ ਜੀ ਤੇ ਲਿਖਿਆ ਹੈ ***"ਨਾਨਕ ਅੰਗਦ ਕੋ ਬਪੁਧਰਾ ਪੰਥ ਪਰਚੁਰ ਇਹ ਜਗ ਮੈਂ ਕਰਾ"*** ਭਾਵ ਪੰਥ ਪ੍ਰਚਲਤ ਕੀਤਾ । ਬੰਦ ਕੀਤਾ ਤੇ ਕਿਤੇ ਨਹੀਂ ਲਿਖਿਆ। ਸਿੰਘ-ਸਭੀਏ ਲਿਖਾਰੀਆਂ ਬਿਨਾਂ ਕਹੇ ਪੜ੍ਹ ਸੁਣਾਇਓ ਸੂ ***"ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁੱਖਸਾਰੇਮਾ"***

ਸਤਿਗੁਰੂ ਜੀ ਹਜ਼ੂਰੀ ਜੱਥੇ ਸਮੇਤ ਤੇ ਸੇਵਾ ਸਿੰਘ, ਬੂੜ ਸਿੰਘ ਬਲਵੰਤ ਸਿੰਘ, ਪ੍ਰੀਤਮ ਸਿੰਘ, ਅਮਰ ਸਿੰਘ ਮੰਡੀ ਦੇ ਸਿੱਖਾਂ ਨੂੰ ਸਾਥ ਲੈ ਕਾਰ ਤੇ ਕੁੱਲੂ ਨੂੰ ਚੱਲੇ। ਅੱਗੋਂ ਪਤਾ ਲਗਾ ਬਰਸਾਤ ਕਰਕੇ ਰਸਤਾ ਬੰਦ ਹੈ। ਖੱਡਾਂ ਦਾ੍ਖਤਰਾ ਹੈ। ਸੁੰਦਰ ਸਿੰਘ ਜੀ ਆਸਣਾਂ ਵਾਲੇ ਤੇ ਸੋਭਾ ਸਿੰਘ ਜੀ ਦਾ ਸੇਬਾਂ ਦਾ ਲਿਆ ਬਾਗ ਦੇਖ ਭੁੰਤਰ ਹਵਾਈ ਜਹਾਜ਼ ਦਾ ਅੱਡਾ ਦੇਖ ਇੱਕ ਬਿਰਧ ਸਾਧੂ ਜੀ ਸੜਕੋਂ ਲਾਂਭੇ ਇੱਕ ਬਾਗ ਦਾ ਮਾਲੀ ਸੀ ਉਸਨੂੰ ਭਾਲ ਦਰਸ਼ਨ ਦਿੱਤਾ। ਉਸ ਵਕਤ ਸਾਖਿਆਤ ਰਾਮ ਜੀ ਰਿਖੀਆਂ ਨੂੰ ਮਿਲਦੇ ਤੇ ਰਾਮ ਜੀ ਦੇ ਰਿਖੀਆਂ ਦਾ ਨਜ਼ਾਰਾ ਰਤਨ ਸਿੰਘ ਜੀ ਦੱਸਦੇ ਹਨ ਜਾਪਦਾ ਸੀ। ਜਦ ਉਸ ਬਿਰਧ ਨੇ ਬੈਰਾਗੀ ਹੋ ਕਿਹਾ ਸੀ ਮੈਂ ਅੱਜ ਧੰਨ-ਭਾਗਾ ਹੋ ਗਿਆ ਹਾਂ ਆਪਦੀ ਕਿਰਪਾ ਨਾਲ।

ਸੰਤ ਮੁਹਕਮ ਸਿੰਘ ਜੀ ਬਾਗ ਵਿੱਚ ਬਿਰਾਜੇ ਰਹਿ ਗਏ। ਸਤਿਗੁਰੂ ਜੀ ਪੰਜ ਰੁਪਏ ਕਿਰਾਇਆ ਭੇਜਿਆ ਪਰ ਸੰਤ ਜੀ ਸੋਭਾ ਸਿੰਘ ਜੀ ਦੇ ਸਾਥ ਕੁੱਲੂ ਚਲੇ ਗਏ। ਸਤਿਗੁਰੂ ਜੀ ਰਾਤ ਮੰਡੀ ਆ ਰਹੇ ਇੱਕ ਸਿੱਖ ਵੱਲ ਅਖੰਡ ਪਾਠ ਸੀ । ੧੩ ਭਾਦਰੋਂ ਮੰਡੀ ਹੀ ਸਤਿਗੁਰੂ ਜੀ ਦਰਸ਼ਨ ਦਿੱਤੇ।

## ਸਰਕਾਰੀ ਅਧਿਕਾਰੀਆਂ ਦੀ ਪੁੱਛਣਾ

ਸਤਿਗੁਰੂ ਜੀ ਦੇ ਹਜ਼ੂਰ ਮੰਡੀ ੧੪ ਭਾਦਰੋਂ ਦੋ ਅਨੰਦ ਹੋਏ। ਅਖੰਡ ਪਾਠਾਂ ਦਾ ਭੋਗ ਪਿਆ। ੧੫ ਭਾਦਰੋਂ ਅੰਮ੍ਰਿਤਸਰ ਆਏ ਤੇ ਸੰਘ ਵਾਲਿਆਂ ਦੇ ਗੁਰੂ ਗੋਲਵਾਲਕਰ ਨੂੰ ਮਿਲ, ਸੰਤ ਰਤਨ ਸਿੰਘ ਜੀ ਨੇ ਦੱਸਿਆ ਕਿ ਗੁਪਤ ਹੀ ਕੋਈ ਗੱਲ ਬਾਤ ਹੋਈ ਹੈ। ਤੇ ਮੈਨੂੰ ਪੁੱਛਣ ਦਾ ਹੁਕਮ ਨਹੀਂ ਸੀ ਸਤਿਗੁਰੂ ਜੀ ਵੱਲੋਂ, ਰਾਤ ਭੈਣੀ ਸਾਹਿਬ ਆ ਪਾਠ ਸੇਠ ਫੂਲਾ ਸਿੰਘ

ਤਰਲੋਕ ਸਿੰਘ ਜੀ ਵੱਲੋਂ ਟੋਰੇ, ੧੬ ਜੀਵਨ ਨਗਰ ਦਰਸ਼ਨ ਦਿੱਤੇ, ਸਤਿਗੁਰੂ ਜੀ ਆਪ ੮ ਭਾਦਰੋਂ ਸ੍ਰੀ ਜੀਵਨ ਨਗਰ, ਸਰਕਾਰ ਵੱਲੋਂ ਤਹਿਸੀਲਦਾਰ ਤੇ ਹੋਰ ਸਰਕਾਰੀ ਲੋਕ ਆਇ ਚਰਨੀ ਲੱਗੇ ਤੇ ਅਰਜ਼ ਕੀਤੀ ਕਿ ਸਾਨੂੰ ਉਪਰੋਂ ਹੁਕਮ ਆਇਆ ਹੈ ਕਿ ਆਪ ਪਾਸੋਂ ਪੁਛ ਲਈਏ ਕਿ ਕਿਨੇ ਪਿੰਡਾਂ ਵਿਚ ਆਪ ਨੇ ਜ਼ਮੀਨ ਸਿੱਖਾਂ ਲਈ ਰੱਖਣੀ ਹੋਵੇ, ਅਸੀਂ ਨਾ ਕਿਸੇ ਨੂੰ ਲਿਖੀਏ, ਵੰਡੀਏ, ਸਤਿਗੁਰੂ ਜੀ ਨਿੱਜ ਦੇ ਪਟਵਾਰੀਆਂ ਤੇ ਮੁਣਸ਼ੀਆਂ ਮੁਖਤਾਰਾਂ ਨਾਲ ਸਲਾਹ ਮੇਲ ਖਰੀਦੇ ਪਿੰਡਾਂ ਤੋਂ ਵਾਧੂ ਹੋਏ ਕਰੀਵਾਲੇ ਤੇ ਰੇਜ ਹੋਇਆ ਰਕਬਾ ਤਲਵਾੜੇ ਚੋਂ ਹਾਰਨੀਆਂ, ਮਿਰਜ਼ਾਪੁਰ, ਦੋਏ ਅਮਰਾਸਰ , ਮੌਜੂ ਖੇੜਾ , ਕਿਰਪਾਲ ਪੱਟੀ ਨਕੌੜਾ ਸਾਰੇ ਰੱਖੇ ਤੇ ਕੁਝ ਰਕਬਾ ਹਮਾਊਂ ਖੇੜਾ ਰਾਣੀਆਂ ਵਿਚੋਂ ਰੱਖਿਆ। ਕੁਝ ਸਿੱਖ ਜੋ ਪਹਿਲਾਂ ਗੁਰੂ ਦਰ ਆਏ, ਫੇਰ ਪਿੱਛੇ ਨੂੰ ਟੁਰ ਗਏ ਉਨ੍ਹਾਂ ਨੂੰ ਸਤਿਗੁਰੂ ਜੀ ਕਹਿੰਦੇ ਜਿਨ੍ਹਾਂ ਸਾਡੇ ਪਿਆਰ ਸਨੇਹ ਦੀ ਕਦਰ ਨਹੀਂ ਜਾਣੀ, ਸੋ ਹੁਣ ਆਪਣੇ ਮੂੰਹ ਸਿਰ ਹੀ ਪਵਾਓ, ਰਹੋ। ਕਈਆਂ ਨੇ ਆਪਣੇ ਮੂੰਹ ਸਿਰ ਵੀ ਤਹਿਸੀਲਦਾਰ ਨੂੰ ਕਿਹਾ। ਉਸ ਉੱਤਰ ਦਿੱਤਾ ਏਨ੍ਹਾਂ ਸਤਿਗੁਰੂ ਜੀ ਦੇ ਰੱਖੇ ਪਿੰਡਾਂ ਵਿਚ ਹੀ ਜਿਹਨੂੰ ਪਾਣਗੇ ਸੋ ਪਵੇਗਾ ਸਾਨੂੰ ਅਖਤਿਆਰ ਨਹੀਂ ਏ।

## *ਮੁਖਤਿਆਰੀਆਂ ਦਾ ਝਗੜਾ*

ਸਤਿਗੁਰੂ ਜੀ ੨੦ ਭਾਦਰੋਂ ਸੰਤ ਨਗਰ ਆਏ ਕਿਉਂਕਿ ਸੂਬਾ ਵਰਿਆਮ ਸਿੰਘ ਜੀ ਤੇ ਸੰਤ ਘਸੀਟਾ ਸਿੰਘ ਜੀ ਦਾ ਕੁਝ ਆਪੋ ਵਿਚ ਤਨਾਜ਼ਾ ਸੀ। ਬਾਹਰ ਇਕਾਂਤ ਬੈਠ ਸਤਿਗੁਰੂ ਜੀ ਦੂਰ ਪਹਿਰਾ ਲਾਇਆ। ਮੈਨੂੰ ਤੇ ਸੰਤ ਆਲਾ ਸਿੰਘ ਜੀ ਨੂੰ ਕੋਲ ਰੱਖਿਆ। ਸਤਿਗੁਰੂ ਜੀ ਨੇ ਸੂਬਾ ਜੀ ਤੇ ਸੰਤ ਘਸੀਟਾ ਸਿੰਘ ਜੀ ਨੂੰ ਕਿਹਾ ਮੈਨੂੰ ਮਾਤਾ ਜਿਉਣ ਕੌਰ ਜੀ ਮੱਤ ਦਿਤੀ ਹੋਈਐ ਕਿ ਦੋਹਾਂ ਧਿਰਾਂ ਦੀ ਗੱਲ ਇੱਕੋ ਵੇਰ ਤਾਂ ਵੱਖ ਵੱਖ ਸੁਣ ਫੇਰ ਸ੍ਹਾਵੇਂ ਦੋਹਾਂ ਦੀ ਸੁਣ, ਫੇਰ ਕੋਈ ਆਪਣੀ ਰਾਇ ਬਨਾਉਣੀ ਚਾਹੀਦੀ ਏ। ਮੈਂ ਤੁਹਾਡੀਆਂ ਵੱਖ ਵੱਖ ਇਸ ਲਹੀ ਨਹੀਂ ਸੁਣੀਆਂ, ਮੈਨੂੰ ਪਤੈ ਤੁਸੀਂ ਮੇਰੇ ਸਾਹਵੇਂ ਝੂਠ ਨਹੀਂ ਬੋਲੋਗੇ, ਹੁਣ ਤੁਸੀਂ ਆਪੋ ਆਪਣੀ ਦੱਸਣ ਤੋਂ ਪਹਿਲਾਂ ਮੇਰੀ ਸੁਣੋ। ਮੇਰੇ ਦੋਵੇਂ ਤੁਸੀਂ ਮੁਖਤਿਆਰ ਹੋ, ਮੈਂ ਤੇ ਸਾਦੇ ਸਿੱਖ ਦੀ ਵੀ ਬੜੀ ਇਜ਼ਤ ਸਮਝਦਾਂ ਹਾਂ ਤੁਹਾਡੀ ਤੇ ਮੇਰੀ ਬਾਤ ਇੱਕ ਹੈ। ਤੁਹਾਨੂੰ ਏਸੇ ਲਈ ਅੱਡ ਲੈ ਬੈਠਾ ਹਾਂ, ਸੂਬਾ ਜੀ ਕਿਹਾ ਕਿ ਇਹ (ਘਸੀਟਾ ਸਿੰਘ) ਜ਼ੋਰ ਜਣਾਂਦੈ ਤੇ ਮੇਰੀ ਹਰ ਗਲ ਦਾ ਨੁਕਤਾ ਚੁੱਕ ਡੱਕਾ ਲਾਂਦੈ, ਸੰਤ ਜੀ ਕਿਹਾ ਇਹ ਆਪਣੇ ਕੁਟੰਬ ਨੂੰ ਪਾਲਦੇ ਹਨ ਤੇ ਮੇਰੇ ਨਾਲ ਦੇ ਸਭ ਨੂੰ ਗਾਲਦੇ ਹਨ, ਤੁਹਾਡੇ ਵੱਲ ਝੂਠੀਆਂ ਸੱਚੀਆਂ ਸਿੱਖਾਂ ਨੂੰ ਮੇਰੇ ਤੇ ਸ਼ਕਾਇਤਾਂ ਕਰਨ ਘੱਲਦੇ ਹਨ, ਸਤਿਗੁਰੂ ਜੀ ਦੋਹਾਂ ਦੀਆਂ ਸੁਣ ਕਿਹਾ ਜਿਵੇਂ ਤੁਸੀਂ ਕੁਝ ਚਿਰ ਦੇ ਦੁਬਧਾ ਵੱਲ ਟੁਰੇ ਹੋਏ ਹੋ ਤੇ ਜੇ ਤੁਹਾਡੇ ਮਨਾਂ ਵਿਚੋਂ ਨਾ ਮਿਟੀ ਤਾਂ ਜਗਤ ਦੀ ਮਿੱਟੀ ਸਾਡੇ ਸਾਰਿਆਂ ਦੇ ਮੂੰਹ ਤੇ ਪਵੇਗੀ, ਮੈਂ ਭਾਵੇਂ ਕਿੰਨਾਂ ਚੰਗਾ ਪਿਆ ਵਰਤਾਂ ਤੇ ਬਣਾਂ,

ਜੇ ਤੁਸੀਂ ਆਪੋ ਵਿਚ ਵਿੱਥ ਗਵਾ ਨਾ ਟੁਰਿਓ ਤਾਂ ਇਹ ਤ੍ਰੇੜ ਦਾ ਗੇੜ ਸਾਨੂੰ ਸਾਰਿਆਂ ਨੂੰ ਜ਼ਰੂਰ ਹੀ ਕਿਸੇ ਖੋਟੀ ਖੱਡ ਵਿਚ ਲੈ ਵੜੇਗਾ, ਮੈਂ ਤਹਾਡੇ ਸੁਭਾਵਾਂ ਤੋਂ ਜਾਣੂੰ ਹਾਂ ਤੇ ਜੋ ਹੁਣ ਵਰਤਣ ਹੋ ਰਿਹਾ ਹੈ, ਮੈਨੂੰ ਸਭ ਮਲੂਮ ਪਿਆ ਹੁੰਦੈ, ਤੁਸਾਂ ਇਹ ਗਲ ਭਲੇ ਸਰੂਪ ਵਿਚ ਰਹਿਣ ਨਹੀਂ ਦੇਣੀ, ਮੈਂ ਅਰਜ਼ ਕਰਦਾ ਹਾਂ ਤੁਸੀਂ ਏਸ ਦੁਬਧਾ ਨੂੰ ਦਿਲੋਂ ਕੱਢ ਦੇਵੋ। ਇਸ ਦੁਬਿਧਾ ਬਹੁਤੇ ਘਰ ਗਾਲੇ" ਗੁਰਵਾਕ ਸਾਡੇ ਤੁਹਾਡੇ ਤੇ ਨਾ ਵਰਤੇ। ਤੁਸੀਂ ਓਵੇਂ ਦੇ ਬਣਕੇ ਚੱਲੋ ਜਿਵੇਂ ਦੇ ਸਤਿਗੁਰੂ ਰਾਮ ਸਿੰਘ ਜੀ ਵਿਦੇਸ਼ੋਂ ਬਚਨ ਇਕ ਹੁਕਮਨਾਮੇ ਵਿਚ ਲਿਖ ਭੇਜਿਆ ਹੋਇਐ, "ਜੇ ਤੁਸੀਂ ਚੰਗੇ ਹੋਵੋਗੇ ਤਾਂ ਮੈਨੂੰ ਮੰਦਾ ਕਿਸੇ ਨਹੀਂ ਆਖਣਾ" ਇਸਦਾ ਅਰਥ ਇਹ ਹੈ ਜੇ ਤੁਸੀਂ ਮੰਦੇ ਹੋਇਓ ਤਾਂ ਮੈਨੂੰ ਭੀ ਕਿਸੇ ਨਹੀਂ ਚੰਗਾ ਆਖਣਾ।

ਇਹ ਸੁਣ ਦੋਹਾਂ ਨੇ ਹੱਥ ਜੋੜ ਅਰਜ਼ ਕੀਤੀ ਜੋ ਆਪ ਨੂੰ ਸਾਡੇ ਦੋਹਾਂ ਵਿਚ ਮੰਦਾ ਬਚਨ ਦਿਸਦੈ ਸੋ ਸਾਨੂੰ ਦੱਸੋ, ਸਾਡਾ ਲਿਹਾਜ਼ ਨਾ ਕਰੋ, ਅਸੀਂ ਸੁਣ ਅੱਗੋਂ ਹੋਸ਼ ਰੱਖਾਂਗੇ, ਕਿ ਇਹ ਔਗੁਣ ਸੁਭਾ ਸਾਥੋਂ ਨਾ ਹੋਵੇ। ਸਤਿਗੁਰੂ ਜੀ ਪਹਿਲੋਂ ਸੂਬਾ ਜੀ ਨੂੰ ਕਿਹਾ ਤੁਸੀਂ ਕੁਟੰਬ ਦੀ ਪਾਲਣਾ ਕਰਦੇ ਹੋ। ਤੇ ਕੁਟੰਬੀਆਂ ਦੇ ਕਹੇ ਜੋ ਉਨ੍ਹਾਂ ਦੀ ਖੁਸ਼ਾਮਦ ਕਰਦੈ ਉਸਦਾ ਵੀ ਬੜਾ ਲਿਹਾਜ਼ ਪੱਖ ਕਰਦੇ ਹੋ। ਤੇ ਸੇਵਕਾਂ ਸ਼ਰਧਾਲੂਆਂ ਤੇ ਦਿਆਲੂ ਹੋ ਪੱਖ ਕਰ ਜਾਇਜ਼ ਨਜਾਇਜ਼ ਭੀ ਕਰਦੇ ਤੇ ਕਰਾਂਦੇ ਹੋ ਜੇ ਨਾ ਮੰਨੋ ਤਾਂ ਮੇਰੇ ਪਾਸ ਸਬੂਤ ਹਨ। ਮੈਂ ਮਨਾ ਸਕਦਾ ਹਾਂ। ਤੁਸਾਂ ਇੱਕ ਦਿਨ ਸਿੱਖਾਂ ਦਾ ਝੇੜਾ ਸੁਣਦਿਆਂ ਬਾਹਰ ਪਹਿਲੋਂ ਫੈਸਲਾ ਹੋਰ ਦਿੱਤੈ ਤੇ ਫੇਰ ਅੰਦਰ ਛੋਟੇ ਭਰਾ ਜਾ ਇੰਦਰ ਸਿੰਘ ਤੋਂ ਘੁਰ-ਘੁਰ ਸੁਣ ਬਾਹਰ ਆ ਕਿਹਾ ਸੀ ਝੱਟ ਉਸੇ ਮੂੰਹੋਂ। ਮੈਨੂੰ ਇੰਦਰ ਸਿੰਘ ਆਹ ਗੱਲ ਦੱਸੀ ਏ ਮੈਂ ਇੰਦਰ ਸਿੰਘ ਦਾ ਕਿਹਾ ਹੀ ਕਰਨਾ ਹੈ। ਤੁਹਾਨੂੰ ਸਾਰੇ ਮੇਰੇ ਬਣਾਏ ਆਗੂਆਂ ਤਰਨ ਸਿੰਘ, ਲਾਲ ਸਿੰਘ, ਲਾਭ ਸਿੰਘ, ਭਗਤ ਸਿੰਘ, ਹਰਨਾਮ ਸਿੰਘ, ਅਰੂੜ ਸਿੰਘ ਆਦਿ ਨੇ ਉਤੋਂ ਫੜ ਲਿਆ ਤੇ ਕਿਹਾ, ਤੁਸਾਂ ਨਿਆਂ ਕਰਨਾ ਏ ਕਿ ਇੰਦਰ ਸਿੰਘ ਦਾ ਕਿਹਾ ਕਰਨਾ ਏ। ਜੇ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਅਸੀਂ ਕੋਠੀ ਜਾ ਕੂਕਾਂਗੇ। ਉਹ ਤੇ ਸਾਡੀ ਸੁਣਨਗੇ ਹੀ। ਤੁਸੀਂ ਇਹ ਸੁਣ ਹੈਰਾਨ ਹੋਏ ਤੇ ਇੰਦਰ ਸਿੰਘ ਨੂੰ ਕਿਹਾ, ਭਾਈ ਮੈਥੋਂ ਇਹ ਸਭ ਭਾਰੇ ਹਨ। ਤੇਰੀ ਮਰਜ਼ੀ ਨਹੀਂ ਮਨੀਂਦੀ। ਸੂਬਾ ਜੀ ਤੁਸੀਂ ਸੋਚੋ ਇਹ ਉਹ ਹੀ ਸਿੱਖ ਹਨ ਜਿਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੂੰ, ਕਬਰ ਨੂੰ ਤੀਰ ਨਿਵਾਣ ਤੋਂ ਤਨਖਾਹ ਲਾਈ ਸੀ ਤੇ ਮਹਾਰਾਜੇ ਰਣਜੀਤ ਸਿੰਘ ਜੀ ਨੂੰ ਕਿਹਾ ਸੀ ਤੂੰ ਤਨਖਾਹੀਆਂ ਹੈਂ। ਮੈਂ ਤਾਂ ਇਹਨਾਂ ਸਾਧਾਂ ਤੋਂ ਸੁਣਿਆ ਹੈ ਸਿੱਖਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਭੀ, ਚਵਿੰਡੇ ਦਿਆਂ ਕਿਹਾ ਸੀ ਜੋ ਤੁਸਾਂ ਇਸ ਕੁਸੰਗੀਆਂ ਨੂੰ ਧੀ ਦੇਣ ਵਾਲੇ ਨੂੰ ਬਖਸ਼ਿਆ ਤਾਂ ਭੈਣੀ ਸਾਹਿਬ ਹੀ ਲੈ ਜਾਵੋ, ਅਸਾਂ ਨਹੀਂ ਇਹਦੇ ਨਾਲ ਵਰਤਣਾ। ਇਹ ਮਰਯਾਦਾ ਉਲਟੀ ਟੋਰਦੈ ਜੋ ਤੁਸੀਂ ਮਰਯਾਦਾ ਟੋਰਨ ਵਾਲੇ ਹੀ ਸੱਚੇ ਪਾਤਸ਼ਾਹੋ, ਸਾਨੂੰ ਨਾ ਡੱਕਾ ਦਿਓਗੇ ਤਾਂ ਕੌਣ ਦੇਵੇਗਾ। ਇਹ ਸੁਣ ਸਤਿਗੁਰੂ ਜੀ ਕਿਹਾ ਸੀ ਭਾਈ ਤੂੰ ਪਿੰਡ ਦੀ ਸੰਗਤ ਤੋਂ ਭੀ ਬਖਸ਼ਾ ਕਿਉਂਕਿ ਉਹ ਮੇਰੀ ਦੱਸੀ ਮਰਯਾਦਾ ਦੇ ਪੱਖੀ ਹਨ। ਤਾਂ ਉਸ ਸਿੱਖ ਨੂੰ ਪਿੰਡ ਦੀ ਸੰਗਤ ਤੋਂ ਬਖਸ਼ਾਣਾ ਪਿਆ

ਸੀ। ਸੂਬਾ ਜੀ ਸਭ ਗੱਲਾਂ ਸਤਿਗੁਰੂ ਜੀ ਦੀਆਂ ਗਲ ਵਿੱਚ ਪੱਲਾ ਪਾਈ ਬੈਠੇ ਸੁਣਦੇ ਰਹੇ। ਕੁਝ ਉੱਤਰ ਨਾ ਦਿੱਤਾ। ਕਿਉਂਕਿ ਜੋ ਕੁਝ ਕਿਹਾ ਸੀ ਸਤਿਗੁਰੂ ਜੀ ਨੇ ਸੱਚ ਸੀ।

ਸਤਿਗੁਰੂ ਜੀ ਸੰਤ ਘਸੀਟਾ ਸਿੰਘ ਨੂੰ ਕਿਹਾ, ਤੂੰ ਬਿਨਾਂ ਸੱਦੇ ਪੁੱਛੇ ਝੋਟਿਆਂ ਤਰ੍ਹਾਂ ਧੱਕਿਆਂ ਦੇ ਕੰਮ ਕਰਨਾ ਏਂ, ਤੇਰਾ ਕੀ ਹੱਕ ਏ ਮੇਰੇ ਬਣਾਏ ਸੂਬੇ ਤੇ ਮੁਖਤਿਆਰਾਂ ਦੇ ਕੰਮਾਂ ਵਿੱਚ ਖਲ੍ਹਲ ਪਾਉਣ ਦਾ। ਇਹ ਸਿਆਹੀ ਕਰੇ ਸਫੈਦੀ ਕਰੇ, ਇਹਨੂੰ ਮੈਂ ਹੀ ਪੁੱਛ ਸਕਦਾ ਹਾਂ। ਜੇ ਤੂੰ ਇਹ ਆਦਤ ਨਾ ਛੱਡੀ ਤਾਂ ਏਥੇ ਨਹੀਂ ਰਹਿ ਸਕਦਾ। ਘਸੀਟਾ ਸਿੰਘ ਜੀ ਕਿਹਾ, ਇਹਦੀਆਂ ਨਾਜਾਇਜ਼ੀਆਂ ਤੇ, ਗੁਰੂ ਘਰ ਦਾ ਨੁਕਸਾਨ ਹੁੰਦਾ ਵੇਖ ਮੈਥੋਂ ਰਹਿ ਨਹੀਂ ਹੁੰਦਾ। ਆਪ ਮੈਨੂੰ ਤਨਖਾਹ ਲਾ ਲਵੋ। ਤਾਂ ਸਤਿਗੁਰੂ ਜੀ ਉੱਤਰ ਦਿੱਤਾ ਤਨਖਾਹ ਜਦੋਂ ਮੇਰੀ ਮਰਜ਼ੀ ਹੋਵੇਗੀ ਲਾਵਾਂਗਾ, ਜੇ ਤੂੰ ਨਾ ਹੀ ਮੁੜੇਂਗਾ, ਮੈਨੂੰ ਤੇਰੀ ਅਜੇ ਲੋੜ ਹੈ, ਮੈਂ ਜਾਣਦਾ ਹਾਂ ਤੇਰੇ ਦਿਲ ਵਿਚ ਹੈ ਤੇਗਾਂ ਹਰੀ ਸਿੰਘ ਨਲੂਏ ਵਾਂਗੂੰ ਮੈਂ ਮਾਰਾਂ , ਤੇ ਵਜ਼ੀਰੀ ਹਕੂਮਤ ਧਿਆਨ ਸਿੰਘ ਵਾਂਗੂੰ ਇਹ ਕਰੇ। ਪਰ ਬੱਚੂ ਹਰੀ ਸਿੰਘ ਈਰਖਾਲੂ ਤੇ ਧੱਕਾ ਕਰਨ ਵਾਲਾ ਨਹੀਂ ਸੀ। ਧਰਮੀ ਤੇ ਬੀਰ ਸੂਰਮਾ ਸੀ, ਤੂੰ ਜਰ ਕੇ ਰਹੁ , ਮੇਰੇ ਮਨ ਵਿਚ ਤੇਰਾ ਬੜਾ ਲਿਹਾਜ਼ ਏ। ਤੂੰ ਜਵਾਈ ਦੇ ਆਖੇ ਘੱਟ ਲੱਗ। ਸਿਆਣਿਆਂ ਦੀ ਮਤ ਏ ਧੀ ਜੇ ਨਰਮ ਘਰ ਚਲੀ ਜਾਵੇ ਉਹਦੇ ਮਗਰ ਲੱਗ ਨਾ ਗਵਾਈਏ। ਜਿੰਨੀ ਹੋਵੇ ਮੱਦਦ ਘਰ ਬੈਠੀ ਦੀ ਕਰੀਏ" ਨੂੰਹ ਤੇ ਜਿੰਨੀ ਮਿਹਨਤ ਹੋਵੇ, ਮਿਹਰਬਾਨੀ ਹੋਵੇ ਕਰੀਏ। ਉਹਦੇ ਤੋਂ ਖਾਨਦਾਨ ਬਣਦਾ ਹੁੰਦੈ। ਤੂੰ ਪੂਰਨ ਸਿੰਘ ਨੂੰ ਪਿਓ ਕੋਲ ਕਰਨਾਲ ਹੀ ਘੱਲ ਛੱਡ। ਘਸੀਟਾ ਸਿੰਘ ਕੁਝ ਉੱਤਰ ਨਾ ਦਿੱਤਾ ਕਿਉਂਕਿ ਜੁਆਈ ਨੂੰ ਛੱਡਣਾ ਉਸਦੇ ਮਨ ਨੇ ਨਹੀ ਮੰਨਿਆ ਸੀ । ਸਤਿਗੁਰੂ ਜੀ ਬਚਨ ਕੀਤਾ, ਅੱਛਾ ਜਿਵੇਂ ਸਤਿਗੁਰੂ ਜੀ ਦੀ ਰਜ਼ਾ। ਇਸੇ ਤਰ੍ਹਾਂ ਤੂੰ ਸਿੱਖੀਓਂ ਖਾਨਦਾਨ ਗਵਾ ਬੈਠੇਂਗਾ।

ਸਤਿਗੁਰੂ ਜੀ ਉੱਠਣ ਸਮੇਂ ਕਿਹਾ ਮੈ ਦੋਹਾਂ ਨੂੰ ਕਹਿੰਦਾ ਹਾਂ, ਜੇ ਦੁਬਧਾ ਨਾ ਅੰਦਰੋਂ ਛੱਡੋਗੇ ਤਾਂ ਨਾ ਆਪ ਸੁਖੀ ਰਵ੍ਹੋਗੇ ਤੇ ਇਸ ਸੁਖ ਇਤਫਾਕ ਬਣੇ ਦੀ ਸੁੰਦਰਤਾ ਗੁਆਚਣ ਦਾ ਵੀ ਉਜਰ ਤੁਹਾਡੇ ਸਿਰ ਆਵੇਗਾ। ਤੇ ਭਾਈ ਹੋਰ ਪਿਛਲੇ ਪੁਰਾਣੇ ਨਵੇਂ ਵੈਰ ਤੇ ਗਰਜ਼ਾਂ ਵਾਲੇ ਵਿਚ ਵੜ ਅੱਗੇ ਹੋ ਮੇਰੀ ਤੁਹਾਡੀ ਬਦਨਾਮੀ ਤੇ ਬੇਸੁਆਦੀ ਵਧਾ ਦੇਣਗੇ। ਜਿਵੇਂ ਜ਼ਮਾਨੇ ਦਾ ਕੰਮ ਏਂ।

## *ਭੀਮ ਸੈਨ ਸੱਚਰ ਦੀ ਚਿੱਠੀ*

ਸ: ਤੇਜਾ ਸਿੰਘ ਜੀ ਸਤਿਗੁਰੂ ਜੀ ਨੂੰ ਜੀਵਨ ਨਗਰ ਆਇਆਂ, ੨੦ ਭਾਦਰੋਂ ਭੀਮ ਸੈਨ ਸੱਚਰ ਦੀ ਚਿੱਠੀ ਆਈ ਵਿਖਾਈ, ਤੇ ਕਿਹਾ ਵੋਟ ਦੇਵੋ ਕਹਿੰਦੇ ਹਨ। ਸਤਿਗੁਰੂ ਜੀ ਉੱਤਰ ਦਿੱਤਾ। ਇਹ ਲੀਡਰ ਕੀ ਕਰਦੇ ਹਨ ? ਅਸਾਂ ਪਹਿਲੋਂ ਵੀ ਮੱਦਦ ਦਿੱਤੀ, ਸਾਥ ਦਿੱਤਾ ਤੇ ਮੰਗਿਆ ਕਦੇ ਕੁਝ ਨਹੀਂ। ਤੇ ਸਿਰਫ ਕਿਹਾ ਗਊ ਹੱਤਿਆ ਤੇ ਬੀਬੀਆਂ ਦੀ ਪਤ ਦਾ

ਖਿਆਲ ਰੱਖਿਆ ਜੇ। ਬਾਅਦ ਵਿਚ ਵੀ ਜਾ ਕਿਹਾ ਹੈ ਗਊ ਹੱਤਿਆ ਰੋਕੋ ਤੇ ਬੀਬੀਆਂ ਪਾਕਿਸਤਾਨ ਰਹਿ ਗਈਆਂ ਭਾਲ ਭਾਲ ਲਿਆਓ, ਸਾਡੀ ਗੱਲ ਤੇ ਗੌਲਦੇ ਨਹੀਂ।

ਸਤਿਗੁਰੂ ਜੀ ਤੋਂ ਛੋਟੇ ਬਾਬਾ ਜੀ ਨੇ ਅਵਤਾਰ ਸਿੰਘ ਤੇ ਸਰਦੂਲ ਸਿੰਘ, ਕਰਮ ਸਿੰਘ ਪਟਵਾਰੀ ਨੂੰ ਵਸਾਏ ਸਭ ਨਗਰਾਂ ਦੀ ਅਲਾਟ ਦੇ ਕੰਮ ਤੇ ਲਾਇਆ, ਤੇ ਬਾਬਾ ਜੀ ਨੂੰ ਪੱਕੀ ਕੀਤੀ ਤੂੰ ਕਿਸੇ ਤੇ ਵਿਸਾਹ ਘੱਟ ਖਾਈਂ, ਆਪ ਤਸੱਲੀ ਕਰਕੇ ਕੰਮ ਕਰਨਾ। ਬਾਬਾ ਜੀ ਜ਼ਮੀਨਾਂ ਪਾਣ ਸਿੱਖਾਂ ਦੇ ਨਾਮ ਪੜ੍ਹ ਅਲਾਟ ਲਿਖਣ ਦੇ ਕੰਮ ਵਿੱਚ ਕਈ ਪਿੰਡੀਂ ਰਾਤ ਰਹਿੰਦੇ ਤੇ ਜੀਵਨ ਨਗਰੋਂ ਹੀ ਦੁਪਹਿਰੇ ਆਪਣੇ ਪਹਿਰੇ ਤੇ ਜਾਂਦੇ।

## *ਗਿੱਲਾਂ ਵਾਲਿਆਂ ਦਾ ਤਨਾਜ਼ਾ*

ਕੁਝ ਸੈਣੀ ਸਿੱਖ ਰੋਕ ਵੀ ਚਾਹੁੰਦੇ ਸੀ, ਜੋ ਕਿਤੇ ਮਾਲਕ ਵੀ ਸੀ ਕਿ ਸਾਨੂੰ ਵੀ ਚੰਗੀ ਜ਼ਮੀਨ ਜੱਥੇਦਾਰ ਵਰਿਆਮ ਸਿੰਘ ਵਾਲੇ ਗਰੁੱਪ ਵਿਚ ਹੀ ਮਿਲੇ। ਉਨ੍ਹਾਂ ਨੂੰ ਸਤਿਗੁਰੂ ਜੀ ਕਿਹਾ ਹੋਇਆ ਸੀ, ਤੁਹਾਨੂੰ ਵੰਡਵੀਂ ਮਿਲੇਗੀ, ਪਰ ਸੈਣੀਆਂ ਦੇ ਵੱਲ ਹੀ ਮਿਲੇਗੀ, ਕਈ ਸਿੱਖ ਜੋ ਥੋੜੇ ਘਰ ਸੀ ਤੇ ਹਾਜ਼ਰ ਵੀ ਕਈ ਜੋ ਘੱਟ ਹੀ ਹੁੰਦੇ ਸੀ, ਸਿੱਖਾਂ ਦੀ ਸਲਾਹ ਨਾਲ ਛੋਟੇ ਛੋਟੇ ਗਿਣ ਜੋੜ ਗਰੁਪ ਪੂਰਾ ਕੀਤਾ ਜਾਂਦਾ ਸੀ। ਸੋ ਸੈਣੀ ਗਿੱਲਾਂ ਦੇ ਗਰੁਪ ਵਿਚ ਪਾਏ ਤੇ ਵੰਡ ਨਾਲ ਜ਼ਮੀਨ ਵੀ ਉਨ੍ਹਾਂ ਨੂੰ ਸੈਣੀਆਂ ਵਾਲੀ ਤਰਫ ਹੀ ਆ ਗਈ। ਪਰ ਗਿੱਲਾਂ ਵਾਲੇ ਗਿਲਾ ਕਰਨ ਸਾਨੂੰ ਕਸਰ ਲੱਗੀ ਹੈ, ਕੁਛ ਵਿਚ ਸਿੱਖ ਪਏ। ਦਮਦਮੇ ਦਿਨ ਮਿਥਿਆ ਤੇ ਫੈਸਲਾ ਹੋਇਆ ਕਿ ਜਿੱਥੇ ਸੈਣੀਆਂ ਨੂੰ ਪਈ ਏ, ਸੋ ਹੀ ਠੀਕ ਹੈ। ਤਦੋਂ ਤੇ ਗਿੱਲਾਂ ਵਾਲੇ ਮੰਨ ਗਏ, ਪਰ ਫੇਰ ਇਕ ਦੋ ਵਿਚੋਂ ਬੇਸੁਆਦੀ ਕਰ ਗਏ।

੨੩ ਭਾਦਰੋਂ ਸਤਿਗੁਰੂ ਜੀ ਜੀਵਨ ਨਗਰ ਆਏ ਤਾਂ ਗਿੱਲਾਂ ਵਾਲਿਆਂ ਆ ਕਿਹਾ ਜੋ ਰਕਮ ਅਸਾਂ ਮੁਰੱਬੇ ਲੈਣ ਲਈ ਪਾਈ ਹੈ, ਵਾਪਸ ਮਿਲੇ,ਅਸੀਂ ਏਥੇ ਰਹਿੰਦੇ ਹੀ ਨਹੀਂ, ਸਾਡੇ ਨਾਲ ਨਿਆਂ ਨਹੀਂ ਹੋਇਆ, ਸਤਿਗੁਰੂ ਜੀ ਉੱਤਰ ਦਿੱਤਾ ਦੇਖੋ ਮੇਰੇ ਬਿਨ ਪੁਛੇ ਸਰਦੂਲ ਸਿੰਘ ਪਟਵਾਰੀ ਦੋ ਮੁਰੱਬੇ ਤੁਹਾਡੇ ਗਰੁਪ ਵਿਚ ਪਾਏ, ਮੈਨੂੰ ਸੁਣ ਸੱਟ ਤੇ ਵੱਜੀ, ਪਰ ਜਰ ਗਿਆ, ਫੇਰ ਪਰ੍ਹੇ ਬੈਠੀ ਤੇ ਫੈਸਲਾ ਹੋਇਆ, ਗੁਣੇ ਪਈ ਆਈ ਤੁਹਾਡੀ ਸੋ ਵੀ ਤੁਸੀਂ ਉਸ ਦਿਨ ਦਮਦਮੇ ਮੰਨ ਗਏ ਹੁਣ ਸਭ ਗੱਲਾਂ ਮੰਨ ਰਕਮ ਮੰਗਦੇ ਹੋ। ਤੁਹਾਡੇ ਲਈ ਚੰਗੀ ਗੱਲ ਨਹੀਂ, ਮੈਨੂੰ ਸਿੱਖਾਂ ਦਾ ਚਲੇ ਜਾਣਾ ਸੁਣ ਕੇ ਵੀ ਦੁੱਖ ਹੁੰਦੈ। ਤੁਸੀਂ ਜਾਓ ਨਾ। ਸੈਣੀਆਂ ਨੂੰ ਕਹਿ ਦੇਂਦਾ ਹਾਂ ਗੁਣਾ ਫੇਰ ਪਾ ਲਉ। ਗਿੱਲਾਂ ਵਾਲੇ ਜਾਣਦੇ ਸੀ ਜੋ ਇਨ੍ਹਾਂ ਦੀ ਇੱਛਾ ਹੈ ਹੋਣਾ ਤੇ ਸੋ ਹੀ ਹੈ। ਸਾਡੀ ਮਰਜ਼ੀ ਗੁਣੇ ਪਾਇਆਂ ਵੀ ਨਹੀਂ ਹੋਣੀ, ਉਨ੍ਹਾਂ ਕਿਹਾ ਅਸੀਂ ਕਹਿੰਦੇ ਹੀ ਨਹੀਂ, ਏਥੇ ਰਕਮ ਹੀ ਸਾਨੂੰ ਮਿਲੇ ਦਿੱਤੀ ਹੋਈ, ਕਹਿ ਵਾਪਸ ਚਲੇ ਗਏ।

ਰਾਤ ਫਿਰ ਜੁੜੇ ਜੋ ਜੱਥੇਦਾਰ ਚਰਨ ਸਿੰਘ ਗਿੱਲਾਂ ਦਾ ਕਿਤੇ ਗਿਆ ਹੋਇਆ ਸੀ,

ਸੋ ਭੀ ਰਾਤ ਨੂੰ ਆ ਗਿਆ। ਉਸ ਕਿਹਾ ਜ਼ਮੀਨ ਪਿੱਛੇ ਗੁਰੂ ਵਲੋਂ ਜਾਂਦੇ ਹੋ, ਤੇ ਗੱਲੋਂ ਫਿਰਦੇ ਹੋ। ਦੱਸੋ ਪਿਛਲੀ ਕਿੱਥੇ ਜੇ। ਮੈਂ ਜਲੰਧਰ ਜਾ ਸਭ ਕਿਛ ਦੇਖ ਆਇਆਂ ਪਿੰਡ ਬਹਾਵਦੀ ਪੈਂਦੀ ਹੈ ਜ਼ਮੀਨ, ਪਤਾ ਨਹੀਂ ਕੀ ਖਰਚ ਆਵੇ ਤੇ ਕਦੋਂ ਮਿਲੇ। ਮੇਰੇ ਆਖੇ ਲੱਗੋ ਤੇ ਕੋਠੀ ਚੱਲਕੇ ਪਿਛਲੀ ਭੁਲ ਬਖਸ਼ਾਓ ਤੇ ਕਵ੍ਹੋ ਜਿੱਥੇ ਆਈ ਹੈ ਸੋ ਠੀਕ ਹੈ। ਤੁਸੀਂ ਕਿਉਂ ਸਤਿਗੁਰੂ ਜੀ ਨੂੰ ਏਨਾਂ ਔਖਾ ਕੀਤਾ ? ਜਿਵੇਂ ਮਾਈ ਭਾਗੋ ਮੁਕਤਿਆਂ ਦੇ ਮੂਹਰੇ ਲੱਗੀ ਸੀ ਤੇ ਸਿੱਖਾਂ ਬੇਦਾਵੇ ਵਾਲਿਆਂ ਨੂੰ ਗੁਰੂ ਵਲ ਮੋੜ ਦਿੱਤਾ ਸੀ ਤਿਵੇਂ ਚਰਨ ਸਿੰਘ ਜੀ ਨੇ ਕਿਹਾ ਮੈਂ ਗਲ ਆਪਣੇ ਵਿਚ ਕੱਪੜਾ ਪਾ ਕੇ ਚਰਨੀ ਜਾ ਸਤਿਗੁਰੂ ਜੀ ਦੇ ਪੈਂਦਾ ਹਾਂ, ਜੇ ਤੁਹਾਡੀ ਤੱਕ ਸ਼ਰਮਿੰਦੇ ਹੁੰਦਿਆਂ ਦੀ ਪੈਂਦੀ।

ਗਿੱਲਾਂ ਵਾਲਿਆਂ ਦੇ ਗਿਆਂ ਬਾਅਦ ਸਤਿਗੁਰੂ ਜੀ ਸੰਤ ਨਗਰ ਆਏ। ਦਰਸ਼ਨ ਦਿੱਤੇ ਥੋੜਾ ਦਿਨ ਰਹਿੰਦੇ। ਸੰਤ ਆਲਾ ਸਿੰਘ ਜੀ ਤੇ ਸੂਬਾ ਜੀ ਦੇ ਡੇਰੇ ਸਭ ਸਿੱਖ ਦਰਸ਼ਨ ਕਰਨ ਆਏ, ਚਰਨੀਂ ਲੱਗੇ। ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ ਨਾਲ ਬਚਨ ਕੀਤਾ, ਕਿ ਅੱਜ ਗਿੱਲਾਂ ਵਾਲਿਆਂ ਨਾਲ ਮੇਰੀ ਇੱਕ ਵਾਰਤਾ ਹੋਈ ਹੈ। ਪਰ ਉਨਾਂ ਮੇਰੀ ਵੀ ਕੋਈ ਨਹੀਂ ਮੰਨੀ ਤੇ ਗੁਣੇ ਪਏ ਤੇ ਪਰ੍ਹੇ ਦੇ ਫੈਸਲੇ ਤੇ ਵੀ ਨਹੀਂ ਰਹੇ। ਅੰਤ ਮੈਂ ਕਿਹਾ ਹੈ। ਗੁਣੇ ਫੇਰ ਪਾ ਲੈਂਦੇ ਹਾਂ। ਪਰ ਤੁਸੀਂ ਨਾ ਜਾਉ। ਉਹ ਤਾਂ ਵੀ ਨਹੀਂ ਮੰਨੇ। ਮੋਟੇ ਮੂੰਹ ਕੀਤੇ ਹੀ, 'ਰਕਮ ਦਿਉ' ਕਹਿ ਚਲੇ ਗਏ ਹਨ, ਮੇਰੇ ਮਨ ਵਿੱਚ ਮਗਰੋਂ, ਜਦ ਉਹ ਮੁੜ ਗਏ, ਆਈ ਸੀ ਸਿੱਖ ਭੇਜਾਂ ਕਿ ਮੇਰੀ ਕੋਠੀ ਦੇ ਲਾਗਿਓਂ ਲੈ ਲਓ ਤੇ ਜਾਓ ਨਾ ਏਥੋਂ। ਮੇਰੀ ਗੱਲ ਵੀ ਰਹਿ ਜਾਵੇ, ਜਿਵੇਂ ਕਿਵੇਂ ਤੁਸੀਂ ਵੀ ਰਹੋ। ਸੋਚ ਕੇ ਸਿੱਖ ਉਨ੍ਹਾਂ ਦੇ ਮਗਰ ਨਹੀਂ ਭੇਜਿਆ। ਸੰਤ ਆਲਾ ਸਿੰਘ ਜੀ ਤੇ ਸੂਬਾ ਜੀ ਹੋਰ ਸੰਗਤ ਸੰਤ ਨਗਰ ਦੀ ਆਪਣੇ ਗਲਾਂ ਵਿੱਚ ਪੱਲੇ ਪਾ, ਹੱਥ ਜੋੜ, ਅਰਜ਼ ਕੀਤੀ ਹੇ ਸੱਚੇ ਪਾਤਸ਼ਾਹ! ਸੰਗਤ ਨੂੰ ਕਿਉਂ ਮੁਨਕਰ ਕਰ ਮਾਰਦੇ ਹੋ ਆਪ ਅੰਦਰੋਂ ਹੀ ਕਿਰਪਾ ਕਰੋ ਖਾਂ, ਨਾ ਅਸੀਂ ਨਿਕੰਮੇ ਨਿਕਲੀਏ। ਤੇ ਨਾ ਆਪ ਨੂੰ ਏਡਾ ਔਖਾ ਹੋਣਾ ਪਵੇ। ਤਾਂ ਸਤਿਗੁਰੂ ਜੀ ਨੇਤਰਾਂ ਵਿੱਚੋਂ ਪ੍ਰੇਮ ਅਥਰੂ ਕੇਰ ਕਿਹਾ " ਮੈਨੂੰ ਕੁਲ ਨਾਲੋਂ, ਭਰਾਵਾਂ ਨਾਲੋਂ, ਆਪਣੀ ਕੀਤੀ ਜ਼ਬਾਨ ਨਾਲੋਂ, ਪੁੱਤਰਾਂ ਨਾਲੋਂ ਸਿੱਖ ਪਿਆਰੇ ਹਨ। ਤੇ ਸਿੱਖ ਵੀ ਮੈਨੂੰ ਸਭ ਸੰਸਾਰ ਨਾਲੋਂ ਤੇ ਸਭ ਲੋੜਾਂ ਲੱਜਾਂ ਨਾਲੋਂ ਪਿਆਰਾ ਮੰਨ ਕੇ ਵਰਤਕੇ ਵਿਖਾ ਦੇਂਦੇ ਹਨ। ਪਰ ਜੋ ਸਤਿਗੁਰੂ ਜੀ ਦੀ ਰਜ਼ਾ ਏ। ਜੋ ਉਨ੍ਹਾਂ ਕਿਹਾ ਹੋਇਐ ਕਿਸੇ ਦੀ ਨਹੀਂ ਰਹਿਣ ਦੇਣੀ। ਸੋ ਇਸ ਮਾਮਲੇ 'ਚ ਵਰਤੀ ਹੈ। ਜਿਸ ਨਾ ਕੁਝ ਮੇਰੇ ਵਿਚ ਰਹਿਣ ਦਿੱਤਾ ਏ ਤੇ ਨਾ ਸਿੱਖਾਂ ਵਿਚ ਕਹਿ ਸਤਿਗੁਰੂ ਜੀ ਵੈਰਾਗੀ ਹੋ ਗਏ। ਸਭ ਸਿੱਖ ਸੰਤ ਵੀ ਰੋਣ ਲੱਗ ਪਏ ਤੇ ਸਾਰਿਆਂ ਹੱਥ ਜੋੜ ਅਰਜ਼ ਕੀਤੀ , ਸੱਚੇ ਪਾਤਸ਼ਾਹੋ ! ਕੁਝ ਨਹੀਂ ਹੋਣੋ ਰਹਿ ਗਿਆ। ਸੋ ਕਿਰਪਾ ਕਰੋ ਤੇ ਸਮਾਂ ਲਿਆਓ ਜੋ ਜੋ ਸਤਿਗੁਰੂ ਜੀ ਕਹਿ ਗਏ ਹੋਏ ਹਨ। ਸਤਿਜੁਗ ਲੱਗੇਗਾ ਤੇ ਰਾਮ ਜੀ ਦਰਸ਼ਨ ਦੇਣਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਨਗਰ ਨੂੰ ਨਿਆਈ ਆਖਦੇ ਸਨ ਕਿ ਦੁੱਖ ਸੁੱਖ ਵੇਲੇ ਏਥੇ ਆ ਹਵਾੜ ਕੱਢੀ ਦੀ ਹੈ। ਬਾਗ ਬਹਾਰ ਵੀ ਲਾਂਦੇ

ਸੀ। ਮੌਜ ਨਾਲ ਆ ਸੰਤਾਂ ਨੂੰ ਮਿਲਦੇ।

## *ਸੰਤ ਚਰਨ ਸਿੰਘ ਗਿੱਲਾਂ ਵਾਲਿਆਂ ਲਈ ਬਖਸ਼ਸ਼ ਮੰਗੀ*

ਅਗਲੇ ਰੋਜ਼ ਆਪਣੇ ਗਰੁਪ ਵਿਚ ਡੇਰੇ ਪਾਏ ਤੇ ਸਭ ਮਿਲ ਗਿੱਲਾਂ ਵਾਲੇ ਜੱਥੇਦਾਰ ਚਰਨ ਸਿੰਘ ਜੀ ਦੇ ਪ੍ਰੇਰੇ ੨੪ ਭਾਦਰੋਂ ਜੀਵਨ ਨਗਰ ਆਏ। ਤੇ ਅਰਜ਼ ਕੀਤੀ ਜੋ ਅਸਾਂ ਕਲ੍ਹ ਆਪਦਾ ਬਚਨ ਨਹੀਂ ਮੰਨਿਆ ਤੇ ਕੀਤੀ ਗੱਲੋਂ ਵੀ ਫਿਰ ਗਏ ਹਾਂ ਉਸਦੀ ਮਾਫੀ ਮੰਗਦੇ ਹਾਂ। ਜੋ ਆਪ ਨੂੰ ਕਿਹਾ ਸੀ ਰਕਮ ਹੀ ਦਿਓ, ਸੋ ਨਹੀਂ ਲੈਣੀ। ਸਤਿਗੁਰੂ ਜੀ ਉੱਤਰ ਦਿੱਤਾ ਕਿਸੇ ਬਾਣੀਏ ਦਾ ਪੁੱਤਰ-ਨੂੰਹ ਘਰੋਂ ਨਸ ਟੁਰੇ। ਉਸ ਕਿਹਾ ਕੋਈ ਮੂੰਹ ਮੰਗੀ ਰਕਮ ਲੈ ਲਵੇ ਤੇ ਮੇਰੇ ਨੂੰਹ-ਪੁੱਤਰ ਨੂੰ ਮੋੜ ਲਿਆਵੇ ਪਰ ਰਾਤ ਕਿਸੇ ਸੁਣਨ ਵਾਲੇ ਨੇ ਸੋਚਿਆ ਸਵੇਰ ਨੂੰ ਏਦੂੰ ਵੱਧ ਰਕਮ ਦੇਵੇਗਾ। ਅਗਲੀ ਸਵੇਰ ਉਸ ਆ ਕਿਹਾ ਹੁਣ ਕੀ ਦਿੰਦੇ ਹੋ? ਤਾਂ ਬਾਣੀਏ ਕਿਹਾ ਕੁਝ ਵੀ ਨਾ। ਕਿਉਂਕਿ ਜਿਸ ਲਈ ਕਹਿੰਦਾ ਸਾਂ ਸੋ ਰਾਤ ਉਨ੍ਹਾਂ ਆਪਣੇ ਸਿਰ ਉਤੇ ਕੱਟ ਲਈ ਹੈ। ਹੁਣ ਜਾਣ ਆਉਣ ਦਾ ਜੋ ਉਨ੍ਹਾਂ ਦਾ ਝਾਕਾ ਲਹਿ ਗਿਆ ਤਾਂ ਮੇਰਾ ਵੀ ਦਿਲ ਸਹਿ ਗਿਆ ਏ। ਤਿਵੇਂ ਮੈ ਵੀ ਹੁਣ ਇਹ ਮਨ ਬਣਾ ਲਿਆ ਏ ਰਕਮ ਹੀ ਦਿਆਂਗਾ ਜ਼ਮੀਨ ਨਹੀਂ ਦੇਣੀ ਹੈ।

ਚਰਨ ਸਿੰਘ ਜੀ ਜੱਥੇਦਾਰ ਅੱਗੇ ਹੋ ਆਪਣੇ ਗਲ ਵਿਚ ਪੱਲਾ ਪਾ ਅਰਜ਼ ਕੀਤੀ ਮੈਂ ਅਡਰੇ ਹੋ ਆਪ ਅੱਗੇ ਅਰਜ਼ ਕਰਨੀ ਹੈ ਸਤਿਗੁਰੂ ਜੀ ਕਿਹਾ ਸਤਿਬਚਨ ਤਾਂ ਕੋਠੀ ਦੇ ਅੰਦਰ ਜਾ ਚਰਨ ਸਿੰਘ ਜੀ ਨੇ , ਸਭ ਰਾਤ ਦੀ ਗਿੱਲਾਂ ਭਰਾਵਾਂ ਨਾਲ ਕੀਤੀ ਗੱਲ ਦੱਸੀ ਕਿ ਮੈਂ ਕਿਹਾ ਹੈ ਪਿਛਲੀ ਕਿੱਥੇ ਜੇ ? ਇਸ ਜ਼ਮੀਨ ਪਿੱਛੇ ਗੱਲੋਂ ਭੀ ਹਲਦੇ ਹੋ ਤੇ ਗੁਰੂ ਜੀ ਨਾਲ ਭੀ ਗਵਾਂਦੇ ਹੋ। ਤੁਸੀ ਚੰਗਾ ਨਹੀਂ ਕਰਦੇ ਮੈਂ ਦੇਖ ਆਇਆ ਹਾਂ ਜ਼ਮੀਨਾਂ ਹੋਰ ਥਾਂ ਪੈਂਦੀਆਂ ਭੀ। ਤੇ ਜੋ ਪਿਛਲੀ ਪਿੰਡ ਬਹਾਵਦੀ ਪਵਾਈ ਹੈ ਅੱਵਲ ਤੇ ਆਉਂਦੀ ਨਹੀਂ ਜੇ ਆਵੇ ਤੇ ਅੱਗੋਂ ਕਈ ਮੂੰਹ ਵੱਟਦੇ ਨੇ। ਤੇ ਕਿਹਾ ਚਰਨ ਸਿੰਘ ਜੀ ਨੇ ਸਤਿਗੁਰੂ ਜੀ ਸੱਚੇ ਪਾਤਸ਼ਾਹੋ! ਜੇ ਆਪ ਇਹੋ ਕਰੜਾ ਸੁਭਾਅ ਰੱਖੋਗੇ ਤਾਂ ਮੇਰੀ ਰਾਤ ਦੀ ਮਿਹਨਤ ਗੁਰਮਤ ਆਸਰੇ ਕੀਤੀ ਦੀ ਕੀਮਤ ਕੋਈ  ਨਹੀਂ ਰਹਿਣੀ। ਚਰਨ ਸਿੰਘ ਜੀ ਦੀ ਅਰਜ਼ ਤੇ ਭਰੇ ਹੋਏ ਮਨ ਦੀ ਗੁਰਮਤ ਗੁਧੀ ਗਲ ਸੁਣ ਉਸ ਵੇਲੇ ਸਤਿਗੁਰੂ ਜੀ ਢਲ ਕਿਹਾ, ਚਰਨ ਸਿੰਘ ਤੇਰੀ ਕੀਤੀ ਮੈਨੂੰ ਪਰਵਾਨ ਹੈ। ਜਿਵੇਂ ਤੂੰ ਕਹਿਨੈ, ਸੋ ਠੀਕ ਹੈ। ਚਰਨ ਸਿੰਘ ਜੀ ਨੇ ਹੱਥ ਜੋੜ ਕਿਹਾ ਤੁਸਾਂ ਇਹ ਸਿੱਖਾਂ ਨੂੰ ਮੁਰੱਬੇ ਲੈ ਦੇਣ ਵਾਲਾ ਕੰਮ ਚੰਗਾ ਨਹੀਂ ਕੀਤਾ। ਸਿੱਖਾਂ ਦੀ ਉਹੋ ਗੱਲ ਏ ਖਾ ਪੀ ਕੇ "ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ" ਤੇ ਤੁਸੀਂ ਹੋ, ਪੁੱਤਰ ਕਪੁੱਤਰ ਹੋ ਜਾਣ, ਮਾਪੇ ਤੇ ਕੁਮਾਪੇ ਨਹੀਂ ਹੁੰਦੇ। ਇਸ ਤਰ੍ਹਾਂ ਔਖ ਤੇ ਬਦਨਾਮੀ ਦਾ ਕਾਰਨ ਤੁਹਾਡੇ ਲਈ ਬਣ ਰਿਹੈ ਇਹ ਪਵਾੜਾ।

ਸਤਿਗੁਰੂ ਜੀ ਉੱਤਰ ਦਿੱਤਾ ਮੇਰੀ ਨੀਯਤ ਮਾੜੀ ਨਹੀਂ। ਇਸ ਲਈ ਮੈਨੂੰ ਕੋਈ ਪਾਪ ਨਹੀਂ ਲਗਦਾ। ਸਿੱਖਾਂ ਦੀ ਬੜੀ ਮਾਇਆ ਬਚੀ ਹੈ ਤੇ ਸੰਭਾਲ ਸੇਵਾ ਹੋਈ ਏ, ਤੇਰੇ ਜਿਹੇ ਸਿੱਖਾਂ ਪਰਉਪਕਾਰੀਆਂ ਦੇ ਹੁੰਦਿਆਂ ਮੈਨੂੰ ਕੀ ਖਤਰਾ ਹੈ, ਪਰ ਅਫਸੋਸ ਹੁਣ ਆਉਂਦੈ ਕਿ ਇਹੋ ਜਿਹੇ ਘੱਟ ਹਨ ਜੋੜਣ ਵਾਲੇ, ਸਗੋਂ ਤੋੜਣ ਵਾਲੇ ਵਧੇਰੇ ਹਨ। ਤੇ ਕਿਹੋ ਨੇ ਚਰਨ ਸਿੰਘ ਜੀ ਟੁੱਟੇ ਸਿੱਖਾਂ ਨੂੰ ਸੰਗਤ ਨਾਲ ਜੋੜਣ ਜਿੰਨਾ ਕੋਈ ਪੁੰਨ ਨਹੀਂ ਤੇ ਸੰਗਤ ਵੱਲੋਂ ਸਿੱਖਾਂ ਦਾ ਮੂੰਹ ਮੋੜਣ ਤੇ ਸਿੱਖਾਂ ਨੂੰ ਸੰਗਤ ਨਾਲੋਂ ਤੋੜਣ ਜਿੰਨਾ ਪਾਪ ਵੀ ਹੋਰ ਕੋਈ ਨਹੀ ਜੇ। ਤੂੰ ਸਿੱਖਾਂ ਨੂੰ ਜੋੜਣ ਵਾਲਾ ਪਰਉਪਕਾਰ ਕੀਤੈ ਅਜੇਹਾ ਸਾਥੀ ਕੋਈ ਹੀ ਹੁੰਦੈ।

## ਅੰਦਰਲੀ ਪ੍ਰੀਤ

ਇਸ ਚਰਨ ਸਿੰਘ ਜੀ ਨੂੰ ਏਕ ਸਮੇਂ ਪੈਰ ਤੇ ਸੱਟ ਵੱਜੀ ਸੀ ਤੇ ਸਰਸੇ ਹਸਪਤਾਲ ਜਾ ਪਿਆ ਸੀ। ਸਤਿਗੁਰੂ ਹਸਪਤਾਲ ਵਿਚ ਸੁਰਤ ਲੈਣ ਹੌਸਲਾ ਦੇਣ ਗਏ। ਡਾਕਟਰ ਸਿੱਖ ਸੀ ਸਤਿਗੁਰੂ ਜੀ ਦੀ ਚਰਨੀਂ ਲੱਗਾ। ਤੇ ਕਿਹੋ ਸੂ ਤੇਰੇ ਕਰਕੇ ਆਏ ਹਨ। ਅੱਗੇ ਕਈ ਸਿੱਖ ਏਥੇ ਆਏ ਹਨ। ਸਤਿਗੁਰੂ ਜੀ ਨਹੀਂ ਆਏ। ਚਰਨ ਸਿੰਘ ਜੀ ਨੇ ਉੱਤਰ ਦਿੱਤਾ ਇਨ੍ਹਾਂ ਦੀ ਦਿਆਲਤਾ ਤੇ ਰਜ਼ਾ ਏ। ਸਤਿਗੁਰੂ ਜੀ ਦੋਹਾਂ ਦੇ ਆਪੋ ਵਿਚ ਉਨ੍ਹਾਂ ਦੇ ਬਚਨ ਸੁਣ ਕਿਹਾ ਸਰਦਾਰ ਜੀ ਇਕ ਵਖਾਵੇ ਦੇ ਸਨੇਹੀ ਹੁੰਦੇ ਹਨ, ਇਕ ਦਾਵੇ ਦੇ ਇਕ ਨੂੰ ਨਿਤ ਮਿਲਦੇ ਵੀ ਹੋਵੀਏ ਤੇ ਅੰਦਰ ਇੱਕ ਨਹੀਂ ਹੁੰਦਾ। ਤੇ ਇਕ ਨੂੰ ਕਦੀ ਮਿਲੀਏ ਭਾਂਵੇਂ ਪਰ ਅੰਦਰ ਇੱਕ ਹੁੰਦੈ। ਵਿਖਾਵੇ ਦਾ ਕੀ ਕਰਨਾ ਹੁੰਦੈ। ਦਾਵਾ ਲੋੜੀਂਦਾ ਹੈ ਪ੍ਰੀਤਵਾਨਾਂ ਵਿਚ ਆਪੋ ਵਿਚ ਹੋਏ ਤੇ ਦਾਵਾ ਦਿਲ ਦੀ ਪ੍ਰੀਤ ਕਰਕੇ ਹੋ ਸਕਦੈ। ਚਰਨ ਸਿੰਘ ਹੁਣ ਬਹਾਵਦੀ ਹੈ, ਸਰਸਿਓਂ ਪਰ੍ਹੇ ਸੜਕ ਤੇ।

## ਸੰਤ ਕਰਤਾਰ ਸਿੰਘ ਜੱਲ੍ਹਣ

ਸੰਤ ਕਰਤਾਰ ਸਿੰਘ ਜੀ ਜੱਲ੍ਹਣ ਵਾਲੇ ਜੋ ਹੁਣ ਅਮਰਾਸਰ ਰਹਿੰਦੇ ਹਨ, ਜਦ ਇਹ ਪਿੱਛੇ ਜਿਹੇ ਜੀਵਨ ਨਗਰ ਆਏ, ਸਤਿਗੁਰੂ ਜੀ ਇਨ੍ਹਾਂ ਨੂੰ ਵੇਖਦਿਆਂ ਕਿਹਾ ਮੈਨੂੰ ਠੰਡ ਪੈ ਗਈ ਏ ਤੇਨੂੰ ਵੇਖ ਕੇ। ਮੈਂ ਪੁਛਦਾ ਵੀ ਸਾਂ ਤੇ ਸੋਚਦਾ ਵੀ ਸਾਂ ਉਹ ਕਿੱਥੇ ਗਿਆ ਹੋਵੇ। ਇਹ ਏਧਰ ਆ ਕੁਛ ਚਿਰ ਫੇਰ ਸਹੁਰਿਆਂ ਕੋਲ ਕਰਨਾਲ ਗਏ। ਫੇਰ ਆਇਆਂ ਨੂੰ ਸਤਿਗੁਰੂ ਜੀ ਕਿਹਾ, ਹੁਣ ਨਾ ਕਿਤੇ ਜਾਈਂ।

ਨਵੇਂ ਆ ਟਿਕਣ ਕਰਕੇ ਕੁਝ ਹੱਥ ਦੀ ਤੰਗੀ ਸੀ। ਘਰੋਂ ਸੰਤ ਕੌਰ ਕਹੇ ਸਦਾ ਸੁਦਾਮੇ ਦੀ ਪਤਨੀ ਵਾਂਗੂੰ, ਤੂੰ ਸਤਿਗੁਰੂ ਜੀ ਕੋਲ ਜਾ ਤੇ ਜੀਵਨ ਨਗਰ ਗਏ। ਅਵਤਾਰ ਸਿੰਘ

ਝੱਬਰ ਨਾਲ ਸਲਾਹ ਮੇਲ ਸਤਿਗੁਰੂ ਜੀ ਵੱਲ ਗਏ ਤਾਂ ਸਤਿਗੁਰੂ ਜੀ ਦੂਰੋਂ ਆਉਂਦਿਆਂ ਦੋਹਾਂ ਦੇ ਕਾਲੇ ਰੰਗ ਦੇਖ ਕਿਹਾ, ਅੱਜ ਕਾਲੀਆਂ ਸਰਕਾਰਾਂ ਕਿਵੇਂ ਆਈਆਂ ਨੇ ? ਸੰਤ ਕਰਤਾਰ ਸਿੰਘ ਜੀ ਸਤਿਗੁਰਾਂ ਦੇ ਚਰਨੀ ਸਿਰ ਧਰ ਮੱਥਾ ਟੇਕ ਚੁਪ ਹੋ ਖੜੇ ਤਾਂ ਸਤਿਗੁਰੂ ਜੀ ਕਿਹਾ ਕੀ ਹਾਲ ਏ? ਸੰਤ ਜੀ ਕਿਹਾ ਜੋ ਕਰ ਰੱਖਿਆ ਜੇ। ਫੇਰ ਕਿਹੋ ਨੇ ਕੁਝ ਬੀਜਿਆ ਹੈ? ਸੰਤਾਂ ਕਿਹਾ ਨਾ ਤੁਸਾਂ ਦਿੱਤਾ ਨਾ ਮੈਂ ਬੀਜਿਆ। ਫੇਰ ਕਿਹੋ ਨੇ ਕੋਈ ਗਾਂ ਮੱਝ ਬੈਲ ਹੈ? ਸੰਤ ਜੀ ਕਿਹਾ ਦੋ ਵੱਛੀਆਂ ਹਨ। ਤਾਂ ਕਿਹੋ ਨੇ ਆਪਣੇ ਰੰਗ ਦਾ ਸੰਗ ਨਹੀਂ ਛੱਡਿਆ। ਸੰਤ ਜੀ ਕਿਹਾ ਹੋਰ ਤੇ ਸਾਰੇ ਰੰਗ ਖੁੱਸ ਗਏ ਨੇ ਆਪਣਾ ਅਸਲ ਰੰਗ ਵੀ ਛੱਡ ਦਿਆਂ? ਸਤਿਗੁਰੂ ਜੀ ਕਿਹਾ ਜੋ ਲੋੜ ਈ ਲੈ, ਤਕੜਾ ਹੋ ਤੇ ਸੁਹੇਵੇ ਸਾਹਿਬ ਹੁੰਦੇ ਪਾਠਾਂ ਵਿਚ ਜਾ। ਅਵਤਾਰ ਸਿੰਘ ਨੂੰ ਕਿਹੋ ਨੇ ਏਹਨਾਂ ਨੂੰ ਅਮਰਾਸਰ ਜਾ ਕੇ , ਜਿੱਥੋਂ ਮੰਗਣ ਜ਼ਮੀਨ ਦੇ। ਸਤਿਗੁਰੂ ਜੀ ਬਹੁਤ ਸਾਰੀ ਰਸਤ, ਘਿਓ ਮਿੱਠਾ ਦਾਣੇ ਆਦਿ ਤੇ ਮੱਝ ਦਿੱਤੀ ਤੇ ਇਹ ਘਰ ਵਸਤਾਂ ਰਸਤਾਂ ਛੱਡ ਸੁਹੇਵੇ ਸਾਹਿਬ ਪਾਠਾਂ ਵਿਚ ਪੁੱਜੇ। ਇਨ੍ਹਾਂ ਸੰਤ ਫਤਹਿ ਸਿੰਘ ਜੀ ਮਾਛੀ ਕਿਆਂ ਵਾਲਿਆਂ ਤੋਂ ਭਜਨ ਪੁਛਿਆ ਹੋਇਐ, ਜੋ ਸਭ ਰਸਤ ਅੰਦਰ ਰੱਖ ਕੁੰਜੀ ਨੇੜੇ ਹੀ ਰੱਖ ਦੇਂਦੇ ਸੀ। ਸਾਧਾਂ ਦੇ ਸੁਖ ਨੂੰ । ਇਹਨਾਂ ਨੂੰ ਵਰ ਹੈ ਸਤਿਗੁਰੂ ਜੀ ਵਲੋਂ ਜਿਵੇਂ ਜਿਵੇਂ ਸ਼ਬਦ ਪੜ੍ਹਣਗੇ ਸੁਰ ਚੜ੍ਹੇਗੀ। ਸੋ ਮੈਂ ਸੁਣੀ ਤੇ ਵੇਖੀ ਹੈ। ਅੱਛੀ ਉਮਰ ਦੇ, ਖੇਥੜ ਜ਼ਿਮੀਂਦਾਰ, ਹੁਣ ਇਹ ਅਮਰਾਸਰ ਵੱਡੇ ਸੁਖ ਅਨੰਦ ਦੇ ਵਿਚ ਗੁਜ਼ਾਰਦੇ ਹਨ।

## ਦੁਆਬੇ ਦੇ ਸਿੱਖ

ਦੁਆਬੇ ਦੇ ਸਿੱਖ ਦਮਦਮੇ ਰਹਿੰਦੇ ਆਏ ਸ੍ਰੀ ਜੀਵਨ ਨਗਰ ਸਤਿਗੁਰੂ ਜੀ ਪਾਸ ਅਰਜ਼ ਕਰਨ, ਕਿ ਸਾਡੇ ਪਿੰਡ ਨੂੰ ਜ਼ਮੀਨ ਮਾੜੀ ਦਿੱਤੀ ਗਈ ਏ। ਸਤਿਗੁਰੂ ਜੀ ਬੜੇ ਰਸ ਵਿਚ ਸ਼ਬਦ ਕੀਰਤਨ ਕਰ ਸਤਿਸੰਗ ਦਾ ਰਸ ਲੈ ਰਹੇ ਸੀ। ਦੁਆਬੀਆਂ ਨੇ ਬੇਹਿਸਾਬੀਆਂ ਵਾਂਗੂੰ ਸ਼ਤਾਬੀ ਖੜੋ ਬੜੇ ਰੋਅਬ ਨਾਲ ਕਿਹਾ, ਨਗਰ ਸਗਲ ਦੁਖੀ ਹੈ, ਜ਼ਮੀਨ ਸੈਣੀਆਂ ਨੂੰ ਚੰਗੀ ਤੁਸਾਂ ਦਿੱਤੀ ਹੈ, ਸਤਿਗੁਰੂ ਜੀ ਕਿਹਾ, ਤੁਹਾਡੇ ਪਿੰਡ ਨੂੰ ਅੱਗ ਲੱਗੇ, ਸਾਡੇ ਰਸ ਵਿਚ ਬੇਰਸੀ ਪਾਈ ਜੇ, ਉਹ ਨਿਰਾਸ ਦਮਦਮੇ ਗਏ ਤੇ ਉਦਾਸ ਭਏ, ਵਰ ਨੂੰ ਆਏ ਸਰਾਪ ਲੈ ਜਾਂਦੇ ਭਏ। ਕੁਝ ਦਿਨਾਂ ਬਾਅਦ ਹੀ ਕਦੀ ਸਿੱਖਾਂ ਨੂੰ ਕਦੇ ਕੋਠੇ ਨੂੰ ਕਦੇ ਬਾਲਣ ਨੂੰ ਅੱਗ ਲੱਗੇ। ਅੰਤ ਸਭ ਨਿਮਰ ਹੋ ਜੀਵਨ ਨਗਰ ਆਏ, ਤੇ ਭੁਲ ਮੰਨੀ। ਗੁਰੂ ਜੀ ਦਿਆਲ ਹੋ ਕਿਹਾ, ਬੱਚਿਆਂ ਨੂੰ ਬਿੱਲੀ ਭੀ ਨਹੀ ਦੰਦ ਲਾਂਦੀ ਤੁਹਾਨੂੰ ਕਿਉਂ ਮੰਦਾ ਦੁੱਖ ਲੱਗੇ। ਭਰੋਸਾ ਰੱਖੋ ਤੁਹਾਡੇ ਕੋਲੋਂ ਹੀ ਸੈਣੀ ਆ ਕੇ ਪੱਠੇ ਮੰਗਣ ਕਰਨਗੇ। ਉਸ ਦਿਨ ਬਾਅਦ ਅੱਗ ਨਾ ਲੱਗੀ ਤੇ ਜਦ ਹੜ੍ਹ ਆਉਣ ਸੈਣੀ ਡੁੱਬਣ ਤਾਂ ਦਮਦਮੇ ਹੀ ਆਣ ਦਿਨ ਕੱਟਣ। ਸਣੇ ਪਸ਼ੂਆਂ ਇਕੱਠੇ ਧਰਮ ਪੂਰੇ ਕੁਝ ਰਹਿਣ। ਇਕ ਸਿੱਖ ਕਿਹਾ ਮੈਂ ਹੋਰ ਥਾਂ ਜਾ ਜ਼ਮੀਨ ਲੈਂਦਾ ਹਾਂ ਰਕਮ

ਮਿਲੇ। ਗੁਰੂ ਜੀ ਕਿਹਾ ਕਿਉਂ ਸੋਨਾਂ ਦੇ ਕੇ ਕੋਲਾ ਲੈਂਦਾ ਹੈਂ ? ਉਹ ਹੁਣ ਬਰਾਨੇ ਪਿੰਡ ਦੁਖੀ ਏ ਤੇ ਦਮਦਮਾ ਸਭ ਪਿੰਡਾਂ ਤੋਂ ਸੁਖੀ ਏ, ਕੀਮਤ ਭੀ ਸਭ ਪਿੰਡਾਂ ਤੋਂ ਜ਼ਮੀਨ ਦੀ ਮਹਿੰਗੀ ਏ।

## *ਹਵਾਈ ਜਹਾਜ਼ ਦਵਾਰਾ*

ਬਾਈ ਭਾਦਰੋਂ (੨੦੦੬ ਬਿ:) ਵੀ ਸੁਹੇਵੇ ਸਾਹਿਬ ਛੋਟੇ ਬਾਬਾ ਜੀ ਤੇ ਗੁਰਦੇਵ ਸਿੰਘ ਡਰਾਈਵਰ, ਰਾਮਪੁਰ ਭੈਣੀ ਸਾਹਿਬ ਦੇ ਨੇੜੇ ਦਾ, ਹਵਾਈ ਜਹਾਜ਼ ਤੇ ਗਏ ਸੀ, ੨੫ ਭਾਦਰੋਂ ਵੀ ਪਹਿਲੇ ਫੇਰੇ ਛੋਟੇ ਬਾਬਾ ਜੀ ਤੇ ਰਤਨ ਸਿੰਘ ਜੀ ਲਾਂਗਰੀ ਹਵਾਈ ਜਹਾਜ਼ ਤੇ ਗਏ ਸੀ, ਫੇਰ ਦੂਜੇ ਫੇਰੇ ਆਏ ਜੀਵਨ ਨਗਰੋਂ ਸਤਿਗੁਰੂ ਜੀ ਤੇ ਭਾਈ ਵਜ਼ੀਰ ਸਿੰਘ ਜੀ ਸਾਥ ਸੁਹੇਵੇ ਸਾਹਿਬ, ਤਾਲੋਂ ਉਪਰ ਪੱਕੇ ਥਾਂ ਜਾ ਜਹਾਜ਼ ਉਤਾਰਿਆ। ਸਿੱਖ ਤੇ ਬਾਗੜੀ ਦਰਸ਼ਨ ਵਜੋਂ ਤੇ ਇਜ਼ਤ ਵਜੋਂ ਹਾਜ਼ਰ ਸੀ।

੨੮ ਭਾਦਰੋਂ ਸਵੇਰੇ ਇਕ ਵੱਛੇ ਨਮਿਤ ਪਾਠ ਹੋਏ ਦਾ ਅਰਦਾਸਾ ਕੀਤਾ, ਬ੍ਰਾਹਮਣਾਂ ਨੂੰ ਸਿੱਖ ਭੇਜ ਸੱਦਾ ਦਿੱਤਾ, ਪ੍ਰਸ਼ਾਦ ਛਕਣ ਲਈ, ਲੰਗਰ ਵਿਚ ਖੀਰ ਦੁੱਧ ਦੀ ਕੜਾਹ ਪ੍ਰਸ਼ਾਦ ਖੁਲ੍ਹੇ ਤਿਆਰ ਕਰਵਾਏ। ਅਵੱਗ ਦਾ ਦੋਸ਼ ਉਤਨਾ ਨਹੀਂ ਹੁੰਦਾ ਜਿਤਨਾਂ ਇਰਾਦਿਓਂ ਕੀਤੇ ਕਿਸੇ ਦੋਸ਼ ਦਾ ਹੁੰਦੈ। ਹੋਰ ਸਿੱਖ ਤਾਂ ਉੱਕਾ ਐਸੀ ਗਿਣਤੀ ਕਰਦੇ ਹੀ ਨਹੀਂ। ਪਰ ਅਸੀਂ ਨਾਮਧਾਰੀਏ ਤਾਂ ਤੁਹਾਡੇ ਨਾਲੋਂ ਭੀ ਵੱਧ ਗਊ ਰੱਖਿਆ ਦੇ ਹਾਮੀ ਹਾਂ। ਕਈ ਸਿੱਖ ਸ਼ਹੀਦ ਏਸੇ ਅਰਥ ਹੋਏ ਹਨ। ਭਾਂਵੇਂ ਦੇਸ਼ ਅਜ਼ਾਦੀ ਦਾ ਭੀ ਜੋਸ਼ ਸੀ, ਸਤਿਗੁਰੂ ਜੀ ਸੁਹੇਵਾ ਸਾਹਿਬ ਸੂਰਜ ਪ੍ਰਕਾਸ਼ ਦੀ ਕਥਾ ਸਮੇਂ, ਗੁਰੂ ਅਮਰ ਦਾਸ ਜੀ ਦੇ ਤੀਰਥ ਯਾਤਰਾ ਦੇ ਪ੍ਰਸੰਗ ਵਿਚ ਸੰਸਕ੍ਰਿਤੀ ਸ਼ਲੋਕ ਸ਼ਬਦ ਆਏ ਦਾ ਅਰਥ ਕੀਤਾ ਤੇ ਗੀਤਾ ਦਾ ਸ਼ਲੋਕ ਭੀ ਪੜ੍ਹਿਆ :-
***"ਯਦਾ ਯਦਾਹਿ ਧਰਮੱਸਯ ਗਿਲਾਨਰਭਵਤਿ ਭਾਰਤ ਅਭਯੋ ਥਾਨਮ ਧਰਮੱਸਯ, ਤਦਾਤ ਮਾਨੰ ਸਿਰਜਾਮੀ ਹੰਮ।। ਪ੍ਰੀਤ੍ਰਣਾਏ ਸਾਧੂ ਨਾਮ ਵਿਨਸ਼ ਚਾਇ ਦੁਸ਼ਕ੍ਰਿਤਾਮ। ਧਰਮ ਸੰਸਥਾਪਨਾਰਥਾ ਸੰਭਵਾਮਿ ਯੁਗੇ ਯੁਗੇ।"***

ਸਭ ਪੰਡਿਤ ਸੁਣ ਪ੍ਰਸੰਨ ਹੋਏ ਤੇ ਕਿਹਾ, ਆਪ ਸੰਸਕ੍ਰਿਤ ਭੀ ਜਾਣਦੇ ਹੋ, ਸਤਿਗੁਰੂ ਜੀ ਉੱਤਰ ਦਿੱਤਾ ਮੈਂ ਪੰਡਤ ਬਸੰਤ ਸਿੰਘ ਜੀ ਪਧਾਣੇ ਵਾਲਿਆਂ ਤੋਂ ਵਿਆਕਰਣ ਲਘੂ-ਸਿਧਾਂਤ ਕੌਮਦੀ ਤੇ ਹਿਤ ਉਪਦੇਸ਼ ਪੜ੍ਹਿਆ ਹੋਇਆ ਹੈ, ਕੁਝ ਉਥੇ ਜਾ, ਕੁਝ ਭੈਣੀ ਸਾਹਿਬ ਆਇਆਂ ਤੋਂ, ਕੁਝ ਦੌਰੇ ਸਮੇਂ ਸਾਰ ਹੀ ਸਮਝਿਆ ਸੀ ਅਗੋਂ ਮੈਂ ਆਪਣੀ ਪੜ੍ਹ ਵੇਹੰਦਾ ਰਿਹਾ ਹਾਂ।

## *ਪਾਕਿਸਤਾਨ ਰਹੀਆਂ ਬੀਬੀਆਂ ਬਾਰੇ*

ਸਤਿਗੁਰੂ ਜੀ ਬਚਨ ਕੀਤਾ, ਜਦ ਤੋਂ ਮੈਂ ਸੁਣਿਆ ਕਿ ਜੜ੍ਹਾਂ ਵਾਲੇ ਤੇ ਲਾਹੌਰ ਮੁਸਲਮਾਨਾਂ ਹਿੰਦੂਆਂ ਦੀਆਂ ਬੀਬੀਆਂ ਨੂੰ ਅਲਫ ਨੰਗਿਆਂ ਕਰ ਜਲੂਸ ਕੱਢੇ ਹਨ, ਦੋ ਦਿਨ ਧਕਾ ਵੱਜੇ ਨਾਲ, ਕੁਝ ਨਾ ਛਕਿਆ ਸੀ। ਤਦ ਤੋਂ ਸਿਮਰਤੀ ਬਹੁਤ ਘਟ ਗਈ ਹੈ ਨਹੀਂ ਤੇ ਜੋ ਸੁਣਦਾ ਸਾਂ ਜਾਣੋਂ ਕੰਠ ਹੀ ਹੋਈ ਜਾਂਦਾ ਸੀ ਜੁਆਨੀ ਵੇਲੇ। ਤੇ ਕਿਹੋ ਨੇ ਕਈ ਬੀਬੀਆਂ ਸੁਣਿਆ ਹੈ ਸਤ ਬਚਾਉਣ ਲਈ ਮੁਸਲਮਾਨਾਂ ਦੇ ਗਲ ਪੈ ਗਲ ਕਟਾ ਮਰਦੀਆਂ ਰਹੀਆਂ ਹਨ। ਸੋ ਬੀਬੀਆਂ ਧੰਨ ਹਨ ਜਿਨ੍ਹਾਂ ਜਾਨ ਤੋਂ ਸਤ ਧਰਮ ਨੂੰ ਉੱਤਮ ਜਾਤਾ, ਤੇ ਫਿਰ ਇਹ ਵੀ ਬਚਨ ਕੀਤਾ ਅਸਾਂ ਭੈਣੀ ਸਾਹਿਬ ਇਕ ਫੱਟੜ ਬੀਬੀ ਆਈ ਦੀ ਦਵਾਈ ਕਰ, ਬਚਾਅ ਮੁਸਲਮਾਨਾਂ ਦੇ ਕੈਂਪ ਵਿਚ ਪੁਚਾਈ ਸੀ। ਬਾਲ, ਮਾਲ, ਬਿਰਧ ਤੀਵੀਂ ਤੇ ਵਾਰ ਮਹਾਂ ਦੋਸ਼ ਹੈ।

ਸਤਿਗੁਰੂ ਜੀ ਜਦ ੨੮ ਭਾਦਰੋਂ ਸੁਹੇਵੇ ਸਾਹਿਬੋਂ ਉਠ ਤੇ ਨੌਹਰ ਤਕ, ਅੱਗੋਂ ਗੱਡੀ ਚੜ੍ਹੇ ਐਲਣਾਬਾਦ ਆਪਦੀ ਕਾਰ ਪੁੱਜੀ ਹੋਈ ਸੀ, ਉਸ ਤੇ ਸਵਾਰ ਹੋ ਜੀਵਨ ਨਗਰ ਦਰਸ਼ਨ ਦਿੱਤੇ, ੪੨ ਪੰਠ ਭਾਦਰੋਂ ਦੇ ਇਹਨਾਂ ਦਿਨਾਂ ਤਕ ਪਾਏ। ਦੋ ਗ੍ਰੰਥ ਸਾਹਿਬ ਪ੍ਰਕਾਸ਼ ਸਨ। ਸੰਗਤ ਸੰਤ ਨਗਰ, ਅਮਰਾਸਰ, ਕਰੀਵਾਲਿਓਂ ਵਾਰੀ ਨਾਲ ਜਾਂਦੀ ਸੀ। ਅੱਗੋਂ ਫਸਲਾਂ ਵੱਢਣ ਦਾ ਮੌਸਮ ਕਰ ਇਕ ਪਾਠ ਹੀ ਰੱਖਿਆ।

## *ਅੱਸੂ ਮਹੀਨੇ ਦੇ ਵਾਕਿਆ*

ਜੀਵਨ ਨਗਰ ੨ ਅੱਸੂ ਸਤਿਗੁਰੂ ਜੀ ਦੇ ਦਰਸ਼ਨ ਕਰਨ ਗੁਰਬਚਨ ਸਿੰਘ ਬਾਜਵਾ ਵਜ਼ੀਰ, ਜ਼ਿਲੇ ਸਿਆਲ ਕੋਟ ਨਾਰੋਵਾਲ ਵਾਲਾ ਆਇਆ, ਸਤਿਗੁਰੂ ਜੀ ਅੱਗੋਂ ਉੱਠ ਮਿਲੇ। ਉਸ ਚਰਨਾਂ ਤੇ ਸਿਰ ਧਰ ਮੱਥਾ ਟੇਕਿਆ, ਸਤਿਗੁਰੂ ਜੀ ਜਲ ਪ੍ਰਸ਼ਾਦ ਛਕਾਇਆ। ਸਤ-ਸੰਗ ਤੇ ਰਾਜ ਢੰਗ ਦੇ ਬਚਨ ਕੋਠੀ ਵਿਚ ਬੈਠ ਕੀਤਾ। ਬਾਅਦ ਗਊਆਂ, ਮੱਝਾਂ, ਘੋੜੇ ਬੈਲ ਵਰਨੀ ਲੰਗਰ ਆਦਿ ਨਾਲ ਹੋ ਦਿਖਾਏ, ਤੇ ਸਿਫਤ ਹਰ ਸਥਾਨ ਤੇ ਨਸਲਾਂ ਦੀ ਨਾਲੋ ਨਾਲ ਦਸਦੇ ਗਏ, ਆਦਰ ਨਾਲ ਵਿਦਾ ਕੀਤਾ। ਨਾਲੀ ਉਤਰੀ। ਨਹਿਰ ਬੰਦ ਹੋਈ। ਸਿੱਖ ਝੂਰਨ ਮੁੰਜੀ ਪੱਕੀ ਨਹੀਂ, ਹਾੜ੍ਹੀ ਜੋਗਾ ਵੱਤਰ ਨਹੀਂ, ਸਤਿਗੁਰੂ ਜੀ ਧਰਵਾਸ ਦਿੱਤਾ ***"ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ,"*** ਸਿਰ ਤੇ ਸਦਾ ਹੈ ਕਿਉਂ ਝੂਰਦੇ ਹੋ ? ਵਰਖਾ ਹੋਈ। ਸਾਉਣੀ ਪਕਾਉਣ ਜੋਗੀ ਤੇ ਹਾੜ੍ਹੀ ਬਿਜੌਣ ਜੋਗੀ।

## ਪਿੰਡਾਂ ਦੀਆਂ ਪੰਚੈਤਾਂ

ਸਤਿਗੁਰੂ ਜੀ ੬ ਅੱਸੂ ਸੰਤ ਨਗਰ ਬੰਗਲੇ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਤੇ ਹੋਰ ਸਭ ਸਿੱਖ ਮੋਟੇ ਮੋਟੇ ਟੂਰਣੇ ਸਿਰ ਤੇ ਛੋਟੇ ਛੋਟਿਆਂ ਨੂੰ ਭੀ ਸੱਦਿਆ ਤੇ ਕਿਹਾ, ਗੁਰੂ ਵਰਖਾ ਸੌਣੀ ਹਾੜੀ ਦੇ ਸਾਂਬੇ ਵਾਸਤੇ ਕਰ ਦਿੱਤੀ ਹੈ। ਮੈਂ ਚਾਹੁੰਦਾ ਹਾਂ ਤੁਸੀਂ ਸੁਖੀ ਵੱਸੋ। ਤੁਸੀਂ ਵਡੇ ਪਿੰਡ ਵਾਲੇ ਜੇ ਸੌਰ ਟੁਰੋਗੇ ਤਾਂ ਸਾਰੇ ਨਗਰ ਤੁਸਾਂ ਦੇ ਅਧੀਨ ਕਰਾਂਗੇ। ਮੇਰੀ ਮਰਜ਼ੀ ਹੈ ਪੰਚਾਇਤ ਬਣਾਵਾਂ, ਪਰ ਤੁਸੀਂ ਜੇ ਪੱਖ ਲਿਹਾਜ਼ ਨਾ ਰੱਖੋਗੇ ਤਾਂ ਹੀ ਸੁਖ ਵਧੇਗਾ। ਸਭ ਨੇ ਸਤਿਬਚਨ ਕੀਤਾ ਤੇ ਸਤਿਗੁਰੂ ਜੀ ਪੰਚਾਇਤ ਯੋਗ ਮੈਂਬਰ ਥਾਪੇ। ਸੰਤ ਘਸੀਟਾ ਸਿੰਘ ਜੀ ਮਦਾਰ ਦੇ ਗਿੱਲ, ਕੰਧਾਰਾ ਸਿੰਘ ਵਰਨਾਂ ਵਾਲਾ ਵਿਰਕ, ਲਾਲ ਸਿੰਘ ਕੱਟਿਆਂ ਵਾਲੀਆ, ਅਵਤਾਰ ਸਿੰਘ ਝੱਬਰ ਵਿਰਕ, ਤਰਨ ਸਿੰਘ ਹਿੰਦੂ ਚੱਕ ਦਾ ਗੁਰਾਇਆ, ਹਰਨਾਮ ਸਿੰਘ ਜੀ ਪ੍ਰਜਾਪਤ ਵਰਨ। ਸ: ਭਗਤ ਸਿੰਘ ਤੇ ਸੂਬਾ ਵਰਿਆਮ ਸਿੰਘ ਜੀ ਉਪਰ ਕੀਤੇ ਤੇ ਕਿਹਾ ਤੁਸਾਂ ਇਹਨਾਂ ਦਾ ਵਾਧਾ ਭੀ ਜਰਨਾਂ ਤੇ ਮੁਕਾਬਲਾ ਨਹੀਂ ਕਰਨਾ ਤੇ ਮੈਨੂੰ ਦੱਸੋ, ਮੈਂ ਇਹਨਾਂ ਦੀ ਗਲਤੀ ਭੀ ਠੀਕ ਕਰਾਂਗਾ। ਕੁਝ ਗੁਨਾਹੀਂ ਭੀ ਸੱਦੇ ਤੇ ਤਾੜਣਾਂ ਭੀ ਕੀਤੀ। ਜੋ ਸਦਿਆਂ ਨਾ ਆਏ, ਬੇਪਰਵਾਹ ਰਹੇ ਉਨ੍ਹਾਂ ਨੂੰ ਨਾਮਧਾਰੀਆਂ ਦੇ ਨਗਰੋਂ ਚਲੇ ਜਾਣ ਦਾ ਹੁਕਮ ਦਿੱਤਾ। ਛੋਟੇ ਬਾਬਾ ਜੀ ਨੂੰ ਕਿਹਾ ਜਿਸ ਕੰਮ ਤੇ ਹੋ ਤਕੜੇ ਹੋ ਕੇ ਕਰੋ।

## ਵੱਡੇ ਬਾਬਾ ਜੀ

ਵੱਡੇ ਬਾਬਾ ਜੀ ਭੈਣੀ ਸਾਹਿਬ ਰਹਿੰਦੇ ਏਨ੍ਹੀਂ ਦਿਨੀਂ। ਪਰ ਦੇਹ ਢਿਲੀ ਰਹਿੰਦੀ। ਸੂਖਮ ਖੁਰਾਕ ਛਕਦੇ। ਕਦੇ ਜੰਗਲ ਲਗਦੇ ਕਦੇ ਤਾਪ ਭੀ ਹੁੰਦਾ। ਪਰ ਪਾਠਾਂ ਦਾ ਕੰਮ ਚੰਗਾ ਟੋਰਿਆ ਚਲਾਈ ਜਾਂਦੇ।

## ਮੇਲਾ ਸੇਠਾਂ ਵੱਲੋਂ

੭ ਅੱਸੂ ਸੱਚੇ ਪਾਤਸ਼ਾਹ ਹਵਾਈ ਜਹਾਜ਼ ਤੇ ਦਿੱਲੀ ਗਏ। ਰਾਜਗੜ੍ਹ ਮੰਡੀ ਦੇਖੀ। ਪਿੰਡ ਅਤਲ ਹੇਲੋਂ ਵੱਛਾ ਹਿਸਾਰੀ ਨਸਲ ਦਾ ੫੫੦ ਰੁਪਏ ਦਾ ਲਿਆ ਸਾਹਣੀ ਲਈ ਆਪਣੀਆਂ ਗਊਆਂ ਵਿਚ ਰੱਖਣ ਲਈ। ਕਰਨਾਲੋਂ ਸ: ਅਨੂਪ ਸਿੰਘ ਪਾਸੋਂ ਹੋ ਲੰਗਰ ਕਰ, ਰਾਤ ਸ੍ਰੀ ਭੈਣੀ ਸਾਹਿਬ ਦਰਸ਼ਨ ਦਿੱਤੇ, ਸੇਠਾਂ ਵੱਲੋਂ ਰੱਖੇ ਪਾਠਾਂ ਦਾ ਮੇਲਾ ਹੋਇਆ ੧੪-੧੫-੧੬ ਅੱਸੂ ੧੧੭ ਪਾਠਾਂ ਦੇ ਭੋਗਾਂ ਦਾ ਤੇ ੮ ਅਖੰਡ ਪਾਠ ਸੰਗਤ ਵੱਲੋਂ ੪੦ ਸਧਾਰਨ ਪਾਠ ਸੰਗਤ ਵੱਲੋਂ, ਸਤਿਗੁਰੂ ਜੀ ਵੱਲੋਂ ੫ ਦਸਮ ਗ੍ਰੰਥ ਸਾਹਿਬ ਦੇ ਭੋਗ ਪਏ। ਇਸ

ਮੇਲੇ ਤੋਂ ਪਹਿਲਾਂ ਸੀਮਿੰਟ ਇੱਟਾਂ ਲਾ ਸੇਠ ਫੂਲਾ ਸਿੰਘ ਜੀ ਵੱਲੋਂ ਰਾਮਸਰ ਤਲਾਅ ਦੀਆਂ ਪੌੜੀਆਂ ਬਣੀਆਂ ਬੋਹੜ ਦੀ ਤਰਫ। ਇਸ ਮੇਲੇ ਤੋਂ ਪਹਿਲਾਂ ਪਸ਼ੂਆਂ ਨੂੰ ਇਨਾਮ ਭੀ ਨੁਮਾਇਸ਼ ਕਰ ਦਿੱਤੇ, ਮੇਲੇ ਦੇ ਵਿਚ ਪਾਠ ਸੁਣੇ ਸ਼ੁੱਧ ਲਗਮਾਤਰ ਪੜ੍ਹਨ ਦਾ ਹੁਕਮ ਦਿੱਤਾ। ਤੇ ਲਾਂ ਮਾਤਰਾ ਠੀਕ ਨਾ ਲਾਣ ਦੇ ਦੋਸ਼ ਦੱਸੇ ਕਿ ਅਰਥ ਵਿਗੜਦੈ। ਕਵੀ ਦਰਬਾਰ ਭੀ ਹੋਇਆ। ਸਤਿਗੁਰੂ ਜੀ ੧੮ ਅੱਸੂ ਜੀਵਨ ਨਗਰ ਆਏ ਤੇ ਦਰਸ਼ਨ ਦਿੱਤੇ ਤੇ ਦੱਸਿਆ ਸਰਕਾਰ ਨੇ ਗੁਰੂ ਕੀ ਉਗਰਾਹੀ ਦੇ ਦਾਣੇ ਭੀ ਇਕ ਜ਼ਿਲੇ ਵਿਚੋਂ ਦੂਜੇ ਜ਼ਿਲੇ ਵਿਚ ਜਾਣੋਂ ਰੋਕੇ ਹਨ।

## ਸਤਿਗੁਰੂ ਜੀ ਮੁੜ ਸੁਹੇਵੇ ਸਾਹਿਬ

੨੭ ਅੱਸੂ ਸ੍ਰੀ ਸਤਿਗੁਰੂ ਜੀ ਜੀਵਨ ਨਗਰੋਂ ਅੰਮ੍ਰਿਤ ਵੇਲੇ ਸੇਠ ਤਰਲੋਕ ਸਿੰਘ ਜੀ ਤੇ ਭਾਈ ਵਜ਼ੀਰ ਸਿੰਘ ਜੀ ਰਤਨ ਸਿੰਘ ਜੀ ਸਮੇਤ ਸੁਹੇਵੇ ਸਾਹਿਬ ਨੂੰ, ਮੈਨੂੰ ਬੜਾ ਚਿਰ ਉਡੀਕ, ਤੁਰੇ ਕਿਉਂਕਿ ਮੈਂ ਅਰਜ਼ ਕੀਤੀ ਸੀ, ਮੈਨੂੰ ਭੀ ਸੁਹੇਵੇ ਸਾਹਿਬ ਲੈ ਚੱਲੋ, ਪਰ ਪੁੱਜ ਨਾ ਸਕਿਆ ਸਾਂ।

ਜੀਵਨ ਨਗਰੋਂ, ਨੌਹਰੋਂ ਹੋ ਮੈਂ ਸਤਿਗੁਰੂ ਜੀ ਦੇ ਪਿੱਛੇ ਪਿਛੇ ਤੁਰ ਪਿਆ, ਪਹਿਲੀ ਗੱਡੀ ਤੇ ਨੌਹਰੋਂ ਤੁਰਦਿਆਂ ਹੀ ਤਰਕਾਲਾਂ ਹੋ ਗਈਆਂ, ਮੈਂ ਰਾਤ ਸੂਰਪੁਰੇ ਜਾ ਰਿਹਾ, ਉਥੇ ਮੈਂ ਵੇਖਿਆ ਦਸਮ ਜੀ ਦਾ ਥੜ੍ਹਾ ਜੋ ਸੁਹੇਵੇ ਸਾਹਿਬ ਨੂੰ ਜਾਂਦੇ ਸਮੇਂ ਠਹਿਰਨ ਦਾ ਏ ਕਾਰ ਦੇ ਪਿਛੇ ਪਿਛੇ ਲੱਗਾ ਸੱਸੀ ਵਾਂਗੂੰ ਨਸਦਾ ਅੰਮ੍ਰਿਤ ਵੇਲੇ ਸੁਹੇਵੇ ਸਾਹਿਬ ਅੱਪੜ ਗਿਆ। ੨੮ ਅੱਸੂ ਸਤਿਗੁਰੂ ਜੀ ੨੧ ਪਾਠਾਂ ਦੇ ਭੋਗ ਗਿਣ ਵਾਪਸ ਤੁਰੇ ਸੀ। ਮੈਂ ਚਰਨੀਂ ਜਾ ਲੱਗਾ। ਕਾਰ ਵਿਚ ਬੈਠਿਆਂ ਦੇ, ਕਿਹੋ ਨੇ ਅਸ਼ਕੇ ਜਵਾਨਾਂ, ਤੂੰ ਤੇ ਆਸ਼ਕਾਂ ਵਾਲੀ ਹਿੰਮਤ ਕਰ ਵਿਖਾਈ ਏ, ਹੁਣ ਏਥੇ ਟਿਕ, ਨਹਾ ਤੇ ਪ੍ਰਸ਼ਾਦ ਛੱਕ ਅਤੇ ਫਿਰ ਪੁੱਛ ਲਿਖ ਜਿਵੇਂ ਦਾ ਸੁਭਾ ਈ। ਇਸ ਸੁਹੇਵਾ ਸਾਹਿਬ ਤੈਨੂੰ ਦੋ ਬਿਰਧ ਬ੍ਰਾਹਮਣ ੯੦ ਸਾਲਾਂ ਤੋਂ ਉਪਰ ਦੇ ਬੜੇ ਬਚਨ ਦੱਸਣਗੇ. ਸੋਹਣਾ ਰਾਮ ਤੇ ਦਾਸਾ ਰਾਮ ਅਤੇ ਚੌਲਤਾ ਪ੍ਰਸ਼ਾਦ ਤੇਰੇ ਨਾਲ ਪ੍ਰੇਮ ਬਹੁਤ ਕਰੇਗਾ ਅਤੇ ਅਸੀਂ ਜੀਵਨ ਨਗਰ ਚੱਲੇ ਹਾਂ, ਅੱਛਾ ਸਤਿ ਸ੍ਰੀ ਅਕਾਲ ਕਹਿ ਸਤਿਗੁਰੂ ਜੀ ਜੀਵਨ ਨਗਰ ਆਏ। ਮੈਂ ਸੁਹੇਵੇ ਸਾਹਿਬ ਵੇਖਿਆ ਬੀਕਾਨੇਰ ਦੀ ਸੰਗਤ ਪਾਠਾਂ ਤੇ ਲੱਗੀ ਹੋਈ ਹੈ।

## ਗੁਰਦਵਾਰਾ ਸੁਹੇਵਾ ਸਾਹਿਬ

ਸੁਹੇਵੇ ਸਾਹਿਬ ਦੇ ਗੁਰਦਵਾਰੇ ਦਾ ਮਹੰਤ ਹਰਨਾਮ ਸਿੰਘ ਹੈ। ਇਸਦਾ ਪੁੱਤਰ ਰਤਨ ਸਿੰਘ ਅਤੇ ਧੀਆਂ ਇਸਤਰੀ ਆਦਿ ਵੀ ਚੰਗੇ ਹਨ। ਮਹੰਤ ਜੀ ਨੂੰ ਮਹੀਨੇ ਦਾ ਰਾਸ਼ਨ ਇਕੱਠਾ ਹੀ, ਹਰ ਵਸਤ ਗਿਣ ਦਿੱਤਾ ਜਾਂਦੈ। ਹੋਰ ਸੰਗਤ ਦਾ ਲੰਗਰ ਅੱਠੀਂ ਪਹਿਰੀਂ ਹੁੰਦਾ ਸੀ ਸਿੱਖ

ਨਵੇਂ ਤੇ ਓਮੀ ਆਏ ਨੂੰ ਜਲ ਪ੍ਰਸ਼ਾਦ ਤੁਰਤ ਮਿਲਦਾ। ਝਾੜੂਦਾਰ ਨੂੰ ਪ੍ਰਸ਼ਾਦਾ ਮਿਲਦਾ ਗੁਰੂ ਕੇ ਲੰਗਰੋਂ, ਹਾੜੀ ਸੁਹੇਵੇ ਸਾਹਿਬ ਵੱਲੋਂ ਕੋਈ ਬੀਜਦਾ ਹੀ ਤਦੋਂ ਨਾ ਸੀ। ਹੁਣ ਤੇ ਝੇਨੇ ਬੀਜਦੇ ਹਨ।

ਦਸਮ ਜੀ ਦੇ ਸਾਥ ਭਾਈ ਰੂਪੇ ਦੇ ਰਾਮਗੜ੍ਹੀਏ ਸਿੱਖ ਸੀ। ਜੋ ਰੋਜ਼ ਗੁਰੂ ਜੀ ਲਈ ਨਵਾਂ ਮੰਜਾ ਠੋਕ ਉਣਦੇ ਸੀ। ਧਰਮ ਸਿੰਘ ਤੇ ਪਰਮ ਸਿੰਘ ਜੀ, ਦਸਮ ਜੀ ਉਹਨਾਂ ਨੂੰ ਅੱਗੇ ਜਾਣੋਂ ਰੋਕਿਆ। ਏਥੇ ਹੀ ਧਰਮ ਸਿੰਘ ਦੇ ਕੇਹਰ ਸਿੰਘ ਹੋਏ ਤੇ ਉਹਨਾਂ ਦੇ ਖੜਕ ਸਿੰਘ ਤੇ ਉਹਨਾਂ ਦੇ ਰਾਮ ਸਿੰਘ ਤੇ ਕਿਸ਼ਨ ਸਿੰਘ ਤੇ ਜੈਮਲ ਸਿੰਘ ਜੀ ਸੀ। ੭੭ ਸੰਮਤ ਦੇ ਪਾਠਾਂ ਵੇਲੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਹੇਵੇ ਸਾਹਿਬ ਕੀਤਾ ਸੀ, ਤਦੋਂ ਜੈਮਲ ਸਿੰਘ ਜੀ ਸਨ। ਇਹ ਮਹੰਤ ਹਰਨਾਮ ਸਿੰਘ ਜੀ ਉਹਨਾਂ ਦੇ ਪੁੱਤਰ ਹਨ।

ਕੇਹਰ ਸਿੰਘ ਜੀ ਤੇ ਖੜਕ ਸਿੰਘ ਜੀ ਫੋਗ ਦੇ ਹੀ ਬੁੰਗੇ ਬਣਾਏ ਸੀ। ਮੰਦਰ ਰਾਮ ਸਿੰਘ ਜੀ ਬਣਾਇਆ ਹੈ। ਜਿਸ ਵਿਚ ਇਸ ਸਮੇਂ ਪਾਠ ਰੱਖੇ ਹੋਏ ਸੀ। ਕਿਸ਼ਨ ਸਿੰਘ ਜੈਮਲ ਸਿੰਘ ਜੀ ਗੁਫਾ ਤੇ ਹੋਰ ਮਕਾਨ ਤੇ ਦਸਮ ਜੀ ਦੇ ਕਮਰ ਕੱਸਾ ਖੋਹਲਣ ਵਾਲਾ ਥੜ੍ਹਾ ਬਣਾਇਆ ਹੈ। ਅੱਗੇ ਸਤਿਗੁਰੂ ਜੀ ਸਿਰਕੀਆਂ ਲਾ ਹੀ ਪਾਠ ਕਰ ਗਏ ਸੀ ਤੇ ਲੰਗਰ ਵੀ। ਹੁਣ ਲੰਗਰ ਵਾਲਾ ਥਾਂ ਛੱਤਿਆ ਗਿਆ ਹੈ। ਰਾਮ ਸਿੰਘ ਜੀ ਨੇ ਧਰਮ ਚਿੱਠੀ ਪਟਿਆਲੇ ਦੇ ਰਾਜੇ ਕਰਮ ਸਿੰਘ ਵੇਲੇ ਪ੍ਰਾਪਤ ਕੀਤੀ ਸੀ, ਸੋ ੩੨੪ ਰੁਪਏ ਅੱਠ ਆਨੇ ਸਾਲ ਦੇ ਮਿਲਦੇ ਹਨ। ਸ਼੍ਰੋਮਣੀ ਕਮੇਟੀ ਕੋਈ ਮੱਦਦ ਨਹੀਂ ਕਰਦੀ ।

ਦਮਦਮਿਓਂ ਤੁਰ ਦਸਮ ਜੀ ਕੇਵਲ ਝੰਡੇ, ਸਰਸੇ, ਮਾਧੋ ਸਿੰਘਾਣੇ ਤੇ ਨੌਹਰ , ਸੂਰਪੁਰੇ ਤੋਂ ਏਥੇ ਸੁਹੇਵੇ ਸਾਹਿਬ ਅੱਗੇ ਦੌਲਤ ਰਾਮ ਦੀ ਅਰਜ਼ ਤੇ ਆਏ ਸੋ ਸਭ ਤੇ ਹੋਰ ਵਾਰਤਾ ਵੀ ਖੋਲ੍ਹਕੇ ਮੈਂ ਸੁਹੇਵੇ ਸਾਹਿਬ ਦੇ ਨਾਮ ਦੀ ਪੁਸਤਕ ਵਿਚ ਲਿਖਾਂਗਾ ਜੇ ਦੇਹ ਰਹੀ ਨਹੀਂ ਤਾਂ ਰਾਮ ਦੀ ਰਜ਼ਾ। ਕੁਝ ਹਾਲ ਦੌਲਤ ਰਾਮ ਤੇ ਲਾਲ ਸਿੰਘ ਦਾ ਮੈਂ ਨੰਦੇੜੋਂ ਬਾਅਦ ਦਸਮ ਦੇ ਜੀਵਨ ਵਿਚ ਦਿੱਤੈ।

ਮੇਰੀ ਵਾਕਫੀ ਸੁਹੇਵੇ ਸਾਹਿਬ ਦੀ ਇਹ ਹੈ। ਰਿਆਸਤ ਬੀਕਾਨੇਰ ਦੇ ਚੂਰੂ ਜ਼ਿਲੇ ਤਾਰਾ ਨਗਰ ਤਹਿਸੀਲ ਵਿਚ ਸੁਹੇਵਾ ਸਾਹਿਬ ਵੱਡਾ ਨਗਰ ਹੈ। ਰੇਤਲੇ ਥਲੀ ਦੇ ਇਲਾਕੇ ਵਿਚ ਏਥੇ ਦਸਮ ਜੀ ਤਲਵੰਡੀ ਦਮਦਮੇ ਤੋਂ ਨੌਂ ਮਹੀਨੇ ਨੌਂ ਦਿਨ ਰਹਿ ਕੇ ਆਏ ਸੀ। ਤੇ ਸਰਸੇ ਰਹੇ ਸੀ। ਗੁਰਦਵਾਰਾ ਸਰਸੇ ਬਣਿਆ ਏ ਦਸਮ ਜੀ ਦਾ ਭੀ ਤੇ ਗੁਰੂ ਨਾਨਕ ਜੀ ਦਾ ਭੀ। ਨੌਹਰ ਭੀ ਦਸਮ ਜੀ ਦਾ ਗੁਰਦਵਾਰਾ ਕਬੂਤਰ ਸਰ ਬਣਿਆ ਹੋਇਆ ਹੈ। ਉਥੇ ਇਕ ਕਬੂਤਰਾਂ ਵਾਲੇ ਦਾ ਕਬੂਤਰ ਦਸਮ ਜੀ ਦੇ ਘੋੜੇ ਦੇ ਪੈਰ ਥੱਲੇ ਆ ਮਰ ਗਿਆ ਸੀ। ਕਿੰਕਰ ਨੇ ਬੜੀ ਜਿਦ ਕੀਤੀ ਤਾਂ ਦਸਮ ਜੀ ਕਿਹਾ ਸੀ ਜੋ ਸਾਰੇ ਹੀ ਮਰ ਗਿਓ ਨੇ ਫੇਰ ਕੀ ਕਰੇਂਗਾ? ਸੋ ਮਰ ਗਏ, ਉਹ ਡਰ ਗਿਆ ਤੇ ਰੋਇਆ ਤਾਂ ਬਾਕੀ ਦੇ ਕਬੂਤਰ ਜੀਵੇ ਉਸ ਮਰੇ ਬਿਨਾਂ, ਇਤਿਆਦ ਹੋਰ ਕੌਤਕ ਤੇ ਬਚਨ ਭੀ ਹੋਏ ਹਨ। ਸੁਹੇਵੇ ਸਾਹਿਬ ਪਿਪਲ ਹੈ ਜੋ ਦਸਮ ਜੀ

ਦੇ ਕਮਰ ਕੱਸੇ ਚੋਂ ਸੱਪ ਨਿਕਲੇ ਤੇ ਭਾਲਣ ਤੇ ਸਿੱਖਾਂ ਜੰਡ ਤੇ ਡਿਠਾ ਸੀ ਤੇ ਦਸਮ ਜੀ ਬਚਨ ਕੀਤਾ ਸੀ ਕਿ ਇਹ ਪਿਪਲ ਜੰਡ ਨੂੰ ਖਾ ਜਾਵੇਗਾ। ਸਰਸਿਓਂ ਤੀਹ ਮੀਲ ਦੱਖਣ ਲਹਿੰਦੇ ਦੀ ਗੁੱਠ ਵਿਚ ਹੈ ਸੁਹੇਵਾ ਸਾਹਿਬ। ਪਹਿਲਾਂ ਇਸ ਦਾ ਨਾਮ ਸਾਈਂ ਦਾਸ ਪੁਰਾ ਹੈ ਉਹ ਸਾਈਂ ਦਾਸ ਨਾਥਾਂ ਦਾ ਸੇਵਕ ਸੀ।

## *ਫਿਰ ਲਿਖਣ ਵਾਸਤੇ*

*ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ।*
*ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ।*
*ਜਿਹਵੇ ਅੰਮ੍ਰਿਤ ਗੁਣ ਹਰ ਗਾਉ*
*ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ।*
*ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ।*
*ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ।*
*ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ।*
*ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ।।*

ਗੁਰਵਾਕ ਉਪਰਲੇ ਇਹ ਮੈਂ ਮਨ ਦਾ ਤੀਜੇ ਚੌਥੇ ਦਿਨ ਦਾ ਤਾਪ ਰੋਸ਼ਾ ਤੇ ਆਲਸ ਲਾਹੁਣ ਲਈ ਲਿਖੇ ਹਨ। ਤੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਹੈ ਜੋ ਸੰਤਾਂ ਦੀ ਮੂਰਤ ਮੇਰੇ ਧਿਆਨ ਦਾ ਟਿਕਾਣਾ ਤੇ ਜੋ ਬਚਨ ਮਹਾਂ ਪੁਰਖਾਂ ਦੇ ਮਨ ਦਾ ਅਵੇਸਲਾ-ਪਨ ਲਾਹੁਣ ਵਾਲੇ ਹਨ। ਸੋ ਮੈਨੂੰ ਦੇਹ ਤੇ ਆਤਮੇ ਦੀ ਸੁਰਤੀ ਉੱਦਮ ਦਿੱਤਾ ਹੈ ਕਿ ਤੂੰ ਹਰ ਗੁਰੂ ਜੀ ਦੀ ਕਥਾ ਉਚਰ ਤੇ ਆਹਰ ਦਿੱਤਾ ਹੈ ਜੋ ਜੀਆ ਮੇਰਿਆ ਤੈਨੂੰ ਲਗਨ ਦਿੱਤੀ ਹੈ, ਸੋ ਤੂੰ ਅਰੰਭ। ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਹੈ, ਮੇਰੇ ਤੇ ਕਿਰਪਾ ਕਰੋ ਮੈਥੋਂ ਆਪਣੀ ਕਥਾ ਲਿਖਾਵੋ। ਅਰਜ਼ ਕੀਤੀ ਹੈ ਹੇ ਕਰਤਾ ਪੁਰਖ ਸਤਿਗੁਰੂ ਜੀ ਅਨੰਦ ਮੰਗਲ ਰੂਪ ਆਪਣੀ ਕਥਾ ਬਖਸ਼ੋ। ਜੇ ਮੈਂ ਆਪ ਦੀ ਕਥਾ ਨਹੀਂ ਸੁਣੀ ਹੋਈ ਕਰਨੀ ਤਾਂ ਮੈਨੂੰ ਇਹ ਜੀਵਨ ਮਹਾਂ ਡਰਾਉਣਾ ਜੰਗਲ ਲਗਦਾ ਹੈ। ਮੇਰੇ ਸਤਿਗੁਰੂ ਬੇਨਤੀ ਪਰਵਾਨ ਕਰ ਆਪਣਾ ਜੱਸ ਲਿਖਣ ਦਾ ਉੱਦਮ ਦਿੱਤਾ ਹੈ। ਮੈਂ ਸੁਹੇਵੇ ਸਾਹਿਬ ਦੇ ਹਾਲ ਤੋਂ ਸ਼ੁਰੂ ਕਰਦਾ ਹਾਂ। ਸਰੋਤੇ ਤੇ ਪਾਠਕ ਆਪਣੀ ਸੁਰਤ ਟਿਕਾ ਓਥੇ ਹੀ ਲੈ ਜਾਣ।

## ਸੁਹੇਵੇ ਸਾਹਿਬ ਬਾਰੇ ਹੋਰ

ਸੁਹੇਵੇ ਸਾਹਿਬ ਦੇ ਕੱਚੇ ਤਾਲ ਦੇ ਕੰਢੇ ਤੇ ਨਾਥਾਂ ਦਾ ਡੇਰਾ ਹੈ। ਲੋਕ ਇਸਨੂੰ ਸਾਹਾ ਆਖਦੇ ਹਨ। ਤਾਲ ਦਾ ਜਲ ਚੋਖਾ ਚਿਰ ਰਹਿੰਦਾ ਤੇ ਦੁਰਾਡੇ ਪੰਧੋਂ ਏਥੇ ਆ ਸਾਹ ਲੈਣ ਕਰ। ਸਰਕਾਰੀ ਕਾਗਤਾਂ ਤੇ ਸੁਹਾਵਾ ਹੈ ਤੇ ਸਿੱਖੀ ਪੰਥ ਦੇ ਧਰਮ ਪੁਸਤਕਾਂ ਤੇ ਸੁਹੇਵਾ ਸਾਹਿਬ ਇਸਦਾ ਨਾਮ ਹੈ। ਦਸਮ ਜੀ ੧੭੬੩ ਸੰਮਤ ਕੱਤਕ ਪੂਰਨਮਾਸ਼ੀ ਨੂੰ ਏਥੇ ਦਰਸ਼ਨ ਦਿੱਤੇ ਸੀ ਤੇ ਮੱਘਰ ਵਦੀ ਪੰਚਮੀ ਨੂੰ ਗਏ ਸੀ, ਇਕ ਹੱਥ ਲਿਖੀ ਪੁਸਤਕ ਏਥੋਂ ਦੇ ਮਹੰਤ ਜੀ ਪਾਸ ਹੈ। ਮੈਂ ਇਹ ਕੁਝ ਉਸ ਪੋਥੀ ਤੋਂ ਕੁਝ ਸੁਹੇਵੇ ਸਾਹਿਬ ਦੇ ਬਿਰਧਾਂ ਤੋਂ ਹਾਲ ਲੈ ਲਿਖਿਆ ਹੈ। ਏਥੋਂ ਦੀ ਧਰਤੀ ਦੇ ਤਲਿਓਂ ਕਿਤੋਂ ਕਿਤੋਂ ਪੱਥਰ ਨਿਕਲਦੇ ਹਨ, ਉਸ ਨਾਲ ਏਧਰ ਇਹ ਗੁਰਦਵਾਰਾ ਵੀ ਬੀਤਰਾਗੀ ਮਹੰਤਾਂ ਨੇ ਹੱਥੀਂ ਮਿਹਨਤ ਕਰ ਮੰਦਰ ਤੇ ਗੁਫਾ ਤੇ ਥੜਾ ਵੀ ਗੁਰੂ ਕਾ ਬਣਾਇਆ ਹੈ, ਦਸਮ ਜੀ ਦੇ ਘੋੜੇ ਦੇ ਪੌੜ ਵੀ ਪੱਥਰ ਤੇ ਹੈਨ। ਸੋ ਪਿੱਪਲ ਵੀ ਹੈ, ਜੰਡ ਨੂੰ ਖਾ ਗਿਆ ਹੋਇਐ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੭੭ ਸੰਮਤ ਦੇ ਪਾਠਾਂ ਸਮੇਂ ਸੋ ਜੰਡ ਕੁਝ ਦਿਸਦਾ ਸੀ, ਉੱਨੀ ਹੱਥ ਇਸਦਾ ਮੋਟਾ ਦੁਆਲਾ ਹੈ। ਏਥੋਂ ਦਾ ਹੀ ਲਾਲ ਸਿੰਘ ਸੂਰਮਾ ਜੋ ਬਾਲਾ ਰਾਓ ਕਰਕੇ ਮਸ਼ਹੂਰ ਸੀ, ਹੋਇਆ ਹੈ। ਭਾਦਰੇ ਦਾ ਰਾਜਾ ਵੀ ਉਹੋ ਹੋਇਆ ਹੈ, ਜਿਸ ਦੀ ਰੱਖਿਆ ਦਸਮ ਜੀ ਸਿਤਾਰੇ ਦੇ ਕਿਲ੍ਹੇ ਵਿਚੋਂ ਕੱਢ ਕੀਤੀ ਸੀ। ਕੁਝ ਹਾਲ ਮੈਂ ਦਸਮ ਜੀ ਦੇ ਨੰਦੇੜੋਂ ਬਾਅਦ ਜੀਵਨ ਵਿਚ ਦਿੱਤਾ ਹੈ। ਕੱਤਕ ਪੂਰਨਮਾਸ਼ੀ ਨੂੰ ਏਥੇ ਮੇਲਾ ਲਗਦਾ ਹੈ। ਆਖਦੇ ਹਨ ਏਥੇ ਰਾਮ ਚੰਦਰ ਜੀ ਤੇ ਕ੍ਰਿਸ਼ਨ ਜੀ ਤੇ ਗੁਰੂ ਨਾਨਕ ਜੀ ਭੀ ਆਏ ਸਨ। ਅਠਾਰਾਂ ਕੋਹ ਦੱਖਣ ਫਗਾ ਨਾਮ ਦਾ ਗਰਾਮ ਹੈ ਜੋ ਅਤ੍ਰੈ ਰਿਖੀ ਦਾ ਅਸਥਾਨ ਹੈ ਜਿੱਥੇ ਸੀਤਾ ਜੀ ਸਮੇਤ ਰਾਮ ਜੀ ਆਏ ਸੀ।

੧੯੦੫ ਵਿਚ ਸੁਹੇਵੇ ਸਾਹਿਬ ਦੇ ਨੋਪ ਰਾਮ ਨੂੰ ਵਰਖਾ ਬਾਅਦ ਧੜਾਫ ਪਿੰਡ ਦੇ ਥੇਹ ਤੋਂ ਸੋਨੇ ਦਾ ਕੜਾ ਲੱਭਾ ਸੀ, ਡਾਂਗ ਤੇ ਲਟਕਾ ਕੇ ਪੰਚਾਇਤ ਨੂੰ ਲਿਆ ਦਿੱਤਾ। ਪੰਚਾਇਤ ਚੌਂਕੀ ਦੇ ਹਾਕਮ ਨੂੰ ਦਿਖਾਇਆ, ਉਸ ਭੀ ਨਾ ਲਿਆ ਤੇ ਜ਼ਿਲੇ ਦੇ ਕਪਤਾਨ ਸਾਹਿਬ ਨੂੰ ਵਿਖਾਇਆ ਤੇ ਉਸ ਕਿਹਾ ਧਰਮ ਸਥਾਨ ਤੇ ਲਾਓ, ਤਾਂ ਵੇਚ ਕੇ ਦਸਮੰ ਜੀ ਦੇ ਥੜੇ ਦੀ ਜਗ੍ਹਾ ਬਣਾਈ, ਜੋ ਪਿੱਪਲ ਦਵਾਲੇ ਲੈ ਕੇ ਕੀਤੀ ਸੀ। ਭਾਈ ਕਾਹਨ ਸਿੰਘ ਜੀ ਨਾਭਾ ਵੀ ਏਥੇ ਆਏ ਸੀ, ਜੋ ਉਨ੍ਹਾਂ ਜ਼ਮੀਨ ਇਸ ਡੇਰੇ ਦੇ ਨਾਮ ਲਿਖੀ ਹੈ, ਉਹ ਹੁਣ ਨਹੀਂ ਹੈ, ਨਾ ਵਾਹਣ ਕਰ ਕਾਗਤਾਂ ਤੋਂ ਲਹਿ ਗਈ ਹੈ। ਲੋਕ ਅਸੀਲ ਹਨ। ਤੇ ਆਖਦੇ ਹਨ, ਜਦ ਡੋਲਣ ਬੇਰੀ ਤਦ ਕਣਕ ਵਧੇਰੀ ਤੇ ਕਹਿੰਦੇ ਹਨ ਹੁਣ ਬੇਰੀਆਂ ਉੱਗਣ ਲੱਗੀਆਂ ਹਨ, ਕਣਕ ਹੋਵੇ ਕਰੇਗੀ। ਬ੍ਰਾਹਮਣਾਂ ਦੇ ਘਰ ਬਹੁਤ ਹਨ ਤੇ ਛੱਤਰੀਆਂ ਦੇ ਵੀ। ਉਸ ਦੌਲਤ ਰਾਮ ਦੀ ਅੰਸ ਦੇ ਵੀ ਹਨ।

ਇਕ ਦੋ ਘਰਾਂ ਅਰਜ਼ ਕੀਤੀ ਸਾਰਾ ਟੱਬਰ ਹੀ ਬੀਮਾਰ ਰਹਿੰਦੇ ਹਾਂ ਤੇ ਘਰ ਦੇ ਆਗੂ ਜੁੜ ਹੀ ਗਏ ਹਨ। ਕਿਰਪਾ ਕਰੋ ਜਿਵੇਂ ਸਾਰੇ ਜੀਅ ਰਾਜ਼ੀ ਹੋਵੀਏ। ਸਤਿਗੁਰੂ ਜੀ ਬਚਨ ਕੀਤਾ, ਮੋਹਤਬਰੀ ਸਮੇਂ ਇਨ੍ਹਾਂ ਨਾ ਬੰਦਗੀ ਕੀਤੇ ਸਿੱਖਾਂ ਦੇ ਘਰਾਂ ਦਾ ਪਦਾਰਥ ਛਕਣ ਤੇ ਘਰ ਲਿਆਉਣ ਕਰ ਇਹ ਬਿਪਤਾ ਪਈ ਹੈ। ਅੱਗੋਂ ਕੰਨਾਂ ਨੂੰ ਹੱਥ ਲਾਣ ਤੇ ਸਭ ਜੁੜ ਨਾਮ ਜਪੋ, ਬਖਸ਼ਸ਼ ਮੰਗੋ, ਕਸ਼ਟ ਭੁਗਤ ਏਸ ਸਜਾਓਂ ਮੁਕਤ ਹੋਵੋਗੇ। ਮੈਂ ਫੋੜੇ ਹੋਏ ਜੁੜੇ ਵੇਖੇ ਹਨ।

## *ਥੁੜੇ ਦੀ ਮਦਦ ਕਰੋ*

ਸੰਤ ਨਗਰ ਸੁਰੈਣ ਸਿੰਘ ਵਰਨਾ ਦੇ ਸਧਾਰਨ ਪਾਠ ਦਾ ਭੋਗ ਪਵਾ ਸਤਿਗੁਰੂ ਜੀ ਨੂੰ ਭੇਟਾ ਭੀ ਧਰੀ , ਬਹੁਤ ਕੜਾਹ ਪ੍ਰਸ਼ਾਦ ਵੀ ਵਰਤਾਇਆ ਆਈ ਸੰਗਤ ਨੂੰ। ਸਤਿਗੁਰੂ ਜੀ ਬਚਨ ਕੀਤਾ ਤੈਨੂੰ ਏਦੂੰ ਕਈ ਗੁਣਾਂ ਬਹੁਤਾ ਪੁੰਨ ਹੁੰਦਾ ਜੇ ਗਵਾਂਢੀ ਗਰੀਬ ਜਾਂ ਹੋਰ ਥੁੜੇ ਦੀ ਏਤਨਾਂ ਪਦਾਰਥ ਖਰਚ ਕਰ ਮਦਦ ਕਰਦੋਂ, ਆਪ ਉਸ ਪਾਸ ਜਾ ਜਿਵੇਂ ਮੈਨੂੰ ਜੀਵਨ ਨਗਰ ਆਖਣ ਗਿਆ ਸੈਂ । ਸੁਰੈਣ ਸਿੰਘ ਦੋ ਬੋਰੀਆਂ ਕਣਕ ਦਿੱਤੀ ਸੋ ਸਤਿਗੁਰੂ ਜੀ ਉਥੇ ਹੀ ਗਰੀਬਾਂ ਸਿੱਖਾਂ ਨੂੰ ਦੇਣੀ ਕਹੀ ਇਹ ਭੇਟਾ ਭੀ ਉਥੇ ਹੀ ਦਿਓ ਸੰਤ ਆਲਾ ਸਿੰਘ ਜੀ ਨੂੰ ਕਿਹਾ। ਇਹ ਸਿਖਿਆ ਸੁਣ ਸੰਤ ਜੀ ਪੁੱਜਦੇ ਸਿੱਖਾਂ ਨੂੰ ਸੱਦ ਮਾੜਿਆਂ ਦੀ ਮਦਦ ਕੀਤੀ ਉਹਨਾਂ ਤੋਂ ਦਾਣੇ ਲੈ।

ਸਤਿਗੁਰੂ ਜੀ ੫ ਕਤਕ ਦੀਪਮਾਲਾ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ। ਸੰਤ ਦਸੌਂਧਾ ਸਿੰਘ ਜੀ ਦੀ ਅਰਜ਼ ਤੇ। ਹੁਕਮ ਦਿੱਤਾ, ਜੋ ਪਿਛਲੇ ਕੀਤੇ ਦੋਸ਼ ਸੰਗਤ ਵਿਚ ਖੜੋ ਮੰਨੇ ਸੋ ਬਖਸ਼ਿਆ ਤੇ ਕਰਜ਼ਾ ਲਿਆ ਦੇਵੇ, ਮਾਫੀ ਮੰਗੇ।

## *ਸੰਤ ਰਲਾ ਸਿੰਘ ਜੀ*

ਸਤਿਗੁਰੂ ਜੀ ੬ ਕਤਕ ਅੰਮ੍ਰਿਤਸਰੋਂ ਤਾਰ ਪੁਜੀ ਕਰ ਤੁਰੰਤ ਕਾਰ ਤੇ ਚਲ ਮੰਡੀ ਪੁਜੇ। ਸੰਤ ਰਲਾ ਸਿੰਘ ਜੀ ਚੜ੍ਹੇ ਸੀ, ਸੰਗਤ ਦਸਿਆ ਅਸਾਂ ਅਰਜ਼ ਕੀਤੀ ਸੀ ਖਸਮ ਪਾਸੋਂ ਅਰਜ਼ ਕਰ ਉਮਰ ਮੰਗੋ ਤੇ ਕੋਈ ਸੁਮਤ ਭੀ ਸਾਨੂੰ ਦਿਓ ਤਾਂ ਸੰਤਾਂ ਬਚਨ ਕੀਤਾ ਸੀ ਸੇਵਾ ਵੱਡੀ ਉਹ ਹੈ ਜੁ ਬਿਨਾ ਕਹੇ ਪੁਛੇ ਆਪੂੰ ਆਏ ਦੀ ਕਰੀਏ ਤਾਂ ਖਸਮ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਅਰਜ਼ ਨਾ ਕਰਨੀਂ ਵੱਡੀ ਸੇਵਕੀ ਹੈ ਨਹੀਂ ਤੇ ਕਿਸੇ ਵੇਲੇ ਅੱਤ ਨਿਕਟ ਵਰਤੀ ਦੀ ਅਰਜ਼ ਵੀ ਖਸਮ ਨੂੰ ਹੁਕਮ ਵਾਂਗੂੰ ਜਾਪਦੀ ਏ। ਸੰਤ ਰਲਾ ਸਿੰਘ ਜੀ ਦੇ ਸਸਕਾਰ ਸਮੇਂ ਸਤਿਗੁਰੂ ਜੀ ਬਚਨ ਕੀਤਾ, ਇਹ ਸੰਤ ਰਲਾ ਸਿੰਘ ਜੀ ਪੁਰਾਣੇ ਸਾਧਾਂ ਦਾ ਨਮੂਨਾਂ ਸੀ ਜਾਂ

ਸੰਤ ਆਲਾ ਸਿੰਘ ਜੀ ਹਨ। ਅੱਬ ਜੋ ਰਾਮ ਦੀ ਰਜ਼ਾ ਠੀਕ ਐ। ਹੁਣ ਤੇ ਐਸੇ ਸਾਧੂ ਸੰਤੋਖੀ ਤੇ ਤਪੀ ਹੋਣੇ ਹੀ ਘੱਟ ਗਏ ਨੇ।

ਇਹ ਸੰਤ ਰਲਾ ਸਿੰਘ ਤਾਜੇ ਚੱਕ ਜ਼ਿਲਾ ਹੁਸ਼ਿਆਰ ਪੁਰ ਦੇ ਜ਼ਿਮੀਂਦਾਰੇ ਘਰ ਜਨਮੇ। ਸੰਤ ਨਥਾ ਸਿੰਘ ਪਤੰਗ ਜੀ ਦੀ ਸੰਗਤ ਤੋਂ ਸੁਧਰੇ ਸੀ। ਬਾਅਦ ੨੯੭ ਚੱਕ ਲਾਇਲ-ਪੁਰ ਗੋਜਰੇ ਕੁਲ ਜਿਉਣ ਸਿੰਘ ਅਕਾਲੀ ਦੇ ਮੁਰੱਬੇ ਵਿਚ ੧੮ ਸਾਲ ਗੁਫਾ ਪੁੱਟ ਤਪ ਕੀਤਾ। ਇਹਨਾਂ ਦੇ ਸੇਵਕ ਸੁਖਦੇਵ ਸਿੰਘ ਜੀ ਗਿੱਲਾਂ ਬਾਰ ਵਾਲਿਆਂ ਦੇ ਅਰੋੜੇ ਮਾਸਟਰ ਨਿਹਾਲ ਸਿੰਘ ਜੀ ਦੇ ਭਰਾ ਕਰਤਾਰ ਸਿੰਘ ਸੁਖਮਨੀ ਅਰੋੜਾ ਚੰਦੋ ਵਡਾਲੇ ਦਾ ਗੋਜਰੇ ਦੇ ਕੋਲ ਦਾ ਸੀ। ਏਕ ਸਮੇਂ ਇਹਨਾਂ ਸੇਵਕਾਂ ਨੂੰ ਸੰਤ ਜੀ ਕਿਹਾ ਤੁਸੀਂ ਮੇਰੇ ਕੋਲੋਂ ਚਲੇ ਜਾਵੋ, ਮੈਂ ਆਪਣੀ ਕਿਰਿਆ ਸਾਧ ਸਕਦਾ ਹਾਂ। ਤੇ ਗ੍ਰਿਸਥੀਆਂ ਤੇ ਵੀ ਵਾਧੂ ਭਾਰ ਪੈਂਦਾ ਹੈ। ਤਾਂ ਸੁਖਦੇਵ ਸਿੰਘ ਨੇ ਉੱਤਰ ਦਿੱਤਾ ਤੁਹਾਡੇ ਲਾਏ ਲੱਗੇ ਹੋਏ ਨਹੀਂ ਤੇ ਹਟਾਏ ਹਟਦੇ ਨਹੀਂ। ਜਿਸ ਲਾਇਆ ਹੈ ਜੇ ਹਟਾਏ ਤਾਂ ਉਜਰ ਨਹੀਂ। ਸਤਿਗੁਰੂ ਦੀ ਕਾਰ ਵਿਚ ਹਾਂ। ਸੁਖਮਨੀ ਕਿਹਾ, ਵੇਖੋ ਜੀ ਨਾਲੇ ਬੁੱਢੇ ਦੀ ਸੇਵਾ ਕਰਦੇ ਹਾਂ ਨਾਲੇ ਕਹਿੰਦਾ ਹੈ ਜਾਓ। ਗੁਣ ਨਹੀਂ ਜਾਣਦਾ। ਇਹ ਸੁਖਮਨੀ ਤੀਵੀਂਆਂ ਤੋਂ ਬੜਾ ਤ੍ਰਹਿੰਦਾ ਸੀ। ਤੇ ਦੂਰ ਦੂਰ ਰਹਿੰਦਾ ਸੀ। ਏਕ ਸਮੇਂ ਅੰਮ੍ਰਿਤਸਰ ਦੇ ਬਾਜ਼ਾਰ ਚੋਂ ਲੰਘਦਿਆਂ ਸੁਖਮਨੀ ਦੇਖਿਆ ਸੰਤ ਜੀ ਦੇ ਪੱਲੇ ਨਾਲ ਇਕ ਦੋ ਬੀਬੀਆਂ ਦਾ ਪੱਲਾ ਪਿੱਛੋਂ ਪਰੋਖੇ ਵਾ ਦੇ ਝੋਕੇ ਕਰ ਲੱਗਾ ਤਾਂ ਉਸ ਕਿਹਾ ਸੰਤ ਜੀ ਤੁਸੀਂ ਨਹੀਂ ਰਹੇ ਹੋ, ਸੰਤਾਂ ਕਿਹਾ ਕਿਉਂ? ਤਾਂ ਸੁਖਮਨੀ ਕਿਹਾ ਤੁਹਾਡਾ ਦੋ ਵਾਰੀ ਜਵਾਨ ਬੀਬੀਆਂ ਨਾਲ ਪੱਲਾ ਛੋਹ ਗਿਆ ਹੈ, ਸੰਤ ਜੀ ਕਿਹਾ ਮੈਂ ਨੀਵੀਂ ਪਾਈ ਜਾਂਦਾ ਸੀ ਤੇ ਬੀਬੀਆਂ ਮੈਨੂੰ ਬੁੱਢਾ ਜਾਣ ਨਿਸ਼ੰਗ ਕੋਲੋਂ ਲੰਘੀਆਂ ਹੋਣਗੀਆਂ। ਤੂੰ ਏਨਾਂ ਤੌਖਲਾ ਨਾ ਕਰ। ਨੀਯਤ ਖੋਟੀ ਦਾ ਦੋਸ਼ ਹੁੰਦਾ ਹੈ। ਪਰ ਸੁਖਮਨੀ ਸੰਤ ਜੀ ਦੇ ਮੂੰਹ ਵਿਚ ਛਿੱਬੀ ਦੇ ਕੇ ਕਿਹਾ ਮੈਂ ਏਸੇ ਕਰਕੇ ਦੇਖ ਦੂਰੋਂ ਲੰਘਦਾ ਹਾਂ ਤੇ ਤੂੰ ਹੁਣ ਸੰਤ ਨਹੀਂ ਰਿਹਾ। ਤਾਂ ਸੰਤ ਜੀ ਕਿਹਾ "ਤੂੰ ਏਡਾ ਵੱਡਾ ਤਿਆਗੀ ਨਾ ਬਣ। ਆਟਾ ਤੇ ਇਸਤਰੀ ਦੇ ਹੱਥੋਂ ਹੀ ਦੋ ਵੇਲੇ ਲੈ ਸਭ ਛਕਦੇ ਹਾਂ।" "ਕਿਆ ਜਾਣਾ ਕਿਵ ਮਰਹਗੇ" ਰਾਮ ਦੀ ਰਜ਼ਾ ਦਾ ਕੀ ਕਿਸੇ ਨੂੰ ਪਤੈ? ਉਸ ਸਮੇਂ ਬਾਅਦ ਕਰਤਾਰ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਵ੍ਹੇ, ਜਦੋਂ ਅਨੰਦ ਹੋਣ ਮੇਰਾ ਵੀ ਅਨੰਦ ਕਰੋ ਸਾਧਾਂ ਨੂੰ ਕਵ੍ਹੇ, ਮੈਂ ਇਤਨੀਆਂ ਬਾਣੀਆਂ ਪੜ੍ਹਦਾ ਹਾਂ। ਉਸੇ ਸੁਖਮਨੀ ਲਈ ਅਰਜ਼ ਕਰਨੀ ਮੰਨੀ ਤੇ ਕੀਤੀ ਸੀ ਤਦੋਂ ਤੇ ਕੁਆਰੀ ਜਵਾਨ ਅਰੋੜੀ ਹੀ ਕਿਹੋ ਸੂ ਪਰ ਇਸ ਸਮੇਂ ਕਹਿੰਦਾ, ਕੋਈ ਛੁੱਟੜ ਹੀ ਹੋਵੇ, ਸੋਧ ਮੈਂ ਰੱਖ ਲਵਾਂਗਾ। ਮੌਜ ਦੇ ਮਾਲਕ ਸਤਿਗੁਰੂ ਪ੍ਰਤਾਪ ਸਿੰਘ ਜੀ ਹੱਸਦੇ ਤੇ ਗੱਲਾਂ ਵਿਚ ਟਾਲ ਛੱਡਦੇ ਹਨ। ਤੇ ਹੁਣ ਕਹਿੰਦੇ ਨੇ, ਲੈ ਕੋਈ ਨਹੀਂ ਤੈਨੂੰ ਮਿਲਦੀ ਤੇ ਨਾਂ ਮਿਲਣੀ ਹੈ।

## ਦੋ ਪਹਿਰ ਤੋਂ ਵੱਧ ਦੇਰ ਨਹੀਂ ਕਰਨੀ

ਜੀਵਨ ਨਗਰ ਆਏ। ਸਤਿਗੁਰੂ ਜੀ ਬਚਨ ਕੀਤਾ, ਗੁਰੂ ਹਰੀ ਸਿੰਘ ਜੀ ਦੇ ਮੇਲੀ ਸੰਤ ਮਹਿਤਾਬ ਸਿੰਘ ਜੀ ਸ਼ਾਹਦਰੇ ਵਾਲੇ ਜਦ ਗੁਰੂ ਜੀ ਦਾ ਲਾਹੌਰ ਆਉਣਾ ਸੁਣਦੇ ਸੀ ਬੱਘੀ ਤੇ ਚੜ੍ਹ ਦਰਸ਼ਨ ਕਰਨ ਆਉਂਦੇ ਸੀ। ਗੁਰੂ ਜੀ ਭੀ ਕਈ ਵਾਰ ਉਸਦੀ ਅਰਜ਼ ਤੇ ਉਸ ਵੱਲ ਲੰਗਰ ਜਾ ਕਰਦੇ ਸੀ। ਜਦ ਸੋ ਸੰਤ ਚੜ੍ਹੇ ਸੀ, ਗੁਰੂ ਜੀ ਲਾਹੌਰੋਂ ਜਾ ਕਿਹਾ ਸੀ, ਸਰੀਰ ਚੜ੍ਹੇ ਤੇ ਦੋ ਪਹਿਰ ਤੋਂ ਵੱਧ ਦੇਰ ਨਹੀਂ ਕਰਨੀ ਚਾਹੀਦੀ ਦੇਹ ਵਿਚ ਕਰਮ ਚਲ ਜਾਂਦੇ ਹਨ। ਮੈਂ ਭਾਵੇਂ ਤਦੋਂ ਛੋਟਾ ਸਾਂ ਪਰ ਮਾਤਾ ਜੀ ਤੋਂ ਐਸੀਆਂ ਸਾਖੀਆਂ ਸੁਣੀਆਂ ਅਜੇ ਯਾਦ ਹਨ।

ਸਤਿਗੁਰੂ ਜੀ ਇਹ ਵੀ ਬਚਨ ਕੀਤਾ, ਸੰਤਾਂ ਦੀ ਤੇ ਖੇਡ ਅਸਚਰਜ ਹੈ। ਕਿਤੇ ਕਿਤੇ ਵੱਡੇ ਵੱਡੇ ਸਿਆਣਿਆਂ ਨੂੰ ਹੈਰਾਨ ਕਰ ਦਿੰਦੀ ਹੈ। ਸੰਤ ਬੀਰ ਸਿੰਘ ਚੁੰਨੀ ਵਾਲੇ ਦੋ ਤਿੰਨ ਦਿਨ ਮਰਿਆਂ ਬਾਅਦ ਪਏ ਰਹੇ। ਕੋਈ ਕਹੇ ਜਿਉਂਦੇ ਹਨ, ਕੋਈ ਕਹੇ ਮਰੇ ਹਨ। ਭਾਵੇਂ ਵਿਗਿਆਨੀ ਕਹਿੰਦੇ ਹਨ ਇਹ ਦੇਹ ਦੇ ਰੋਗ ਦੀ ਗੱਲ ਹੈ। ਜੈਸਾ ਹੋਵੇ ਪਰ ਸੋ ਕੁਦਰਤ ਕਿਤੇ ਕਿਤੇ ਹੈਰਾਨ ਕਰ ਹੀ ਦਿੰਦੀ ਹੈ। ਜਿਵੇਂ ਗੁਰੂ ਹਰੀ ਸਿੰਘ ਜੀ ਰਤਨ ਸਿੰਘ ਖਟੜਿਆਂ ਦੇ ਦਾ ਹਲਕ ਪਊਏ ਪਾ ਪੈਰੀਂ, ਉਤੋਂ ਦੀ ਲੰਘ, ਹਟਾਇਆ ਸੀ ਤੇ ਸਤਿਗੁਰੂ ਰਾਮ ਸਿੰਘ ਮੰਡਿਆਲੀ ਵਾਲੇ ਬੂਟਾ ਸਿੰਘ ਦਾ ਕੋਹੜ ਲੰਗਰ ਦੀ ਸੇਵਾ ਤੇ ਲਾ ਹਟਾਇਆ ਸੀ। ਜਿਸ ਦੇ ਹੱਥੋਂ ਕੋਈ ਛੋਹਿਆਂ ਨਾ ਛਕਦਾ ਸੀ, ਆਪ ਛਕ ਅਰੋਗ ਕੀਤਾ ਸੀ। ਸਤਿਗੁਰਾਂ ਤੇ ਸੰਤ ਜਿਉਣ ਸਿੰਘ ਜੀ ਤੇ ਸੰਤ ਜਵਾਹਰ ਸਿੰਘ ਜੀ ਨੀਂਦ ਸਾਧੀ ਹੋਈ ਸੀ। ਕਈ ਸਾਲ ਨਾ ਸੁੱਤੇ ਸੀ।

## ਪਸ਼ੂ ਪ੍ਰਦਰਸ਼ਨੀ

ਸਤਿਗੁਰੂ ਜੀ ਇਸ਼ਤਿਹਾਰ ਫੇਰ, ਹਿਸਾਰ, ਸਰਸੇ, ਬਾਗੜ ਦੇ ਤੇ ਆਪਣੇ ਸਾਰੇ ਪਿੰਡਾਂ ਵਿਚ, ਜੀਵਨ ਨਗਰ ਪਸ਼ੂ ਪ੍ਰਦਰਸ਼ਨ. ਦਾ ਮੇਲਾ ਕੀਤਾ। ਗਊਆਂ, ਬੈਲਾਂ, ਮੱਝਾਂ, ਵਹਿੜਾਂ, ਵੱਛਿਆਂ ਚੰਗੀ ਨਸਲ ਦਿਆਂ ਨੂੰ ਇਨਾਮ ਵੰਡੇ। ਬਹੁਤ ਪਸ਼ੂ ਭੀ ਤੇ ਸੰਗਤਾਂ ਭੀ ਤੇ ਅਫਸਰ ਵੀ ਆਏ ਤੇ ਲਾਲਾ ਹਰਿਦੇਵ ਸਹਾਇ ਪਰਚਾਰ ਭੀ ਕੀਤਾ ਗਊ ਤੇ ਬੈਲ ਹੀ ਦੁਨੀਆਂ ਪਾਲਣ ਦਾ ਸਾਧਨ ਹੈ। ਇਹਨਾਂ ਦੀ ਤੁਸੀਂ ਪਾਲਣਾਂ ਕਰੋ। ਗਊ ਬੈਲ ਦੋਵੇਂ ਹੀ ਬੇਜ਼ਬਾਨ ਹਨ। ਸਰਕਾਰ ਤੇ ਸਭ ਦਾ ਧਰਮ ਹੈ, ਇਹਨਾਂ ਦੀ ਗੱਲ ਕਰਨੀ। ਜੋ ਨਹੀਂ ਹੋ ਰਹੀ ਸਤਿਗੁਰੂ ਜੀ ਸਰਕਾਰ ਵੱਲੋਂ ਆਇਆਂ ਨੂੰ ਕਿਹਾ, ਅਸੀਂ ਆਪਣੀ ਬੀੜ ਗਊ ਸਦਨਾਂ ਲਈ ਦੇਂਦੇ ਹਾਂ। ਪਰ ਜੇ ਇਹ ਕੰਮ ਹੋਵੇ ਮਾੜੀ ਨਸਲ ਵੱਖ ਰੱਖੀ ਜਾਵੇ ਸੋ ਸਭ ਬਿਰਧ ਹੋ ਆਪੇ ਖਤਮ ਹੋ ਜਾਵੇਗੀ ਤੇ

ਚੰਗੀ ਨਸਲ ਵਧਾਣ ਲਈ ਸਾਹਨ ਅਸੀਂ ਮੁਫਤ ਦੇਂਦੇ ਹਾਂ ਜੋ ਗਊ ਘਾਤ ਦਾ ਜ਼ੁਲਮ ਨਾ ਹੋਵੇ। ਅੰਧੀਆਂ, ਲੰਗੜੀਆਂ ਦੀ ਸੇਵਾ ਹੋਵੇ। ਪਸ਼ੂਆਂ ਦਾ ਬਾਹਰ ਜਾ ਖਤਮ ਹੋਣਾ ਰੁਕੇ। ਜੋ ਦੁੱਧ ਪੀ ਮਾਰਨ ਲਈ ਵੇਚ ਦੇਂਦੇ ਹਨ, ਸੋ ਵਪਾਰ ਰੁਕੇ। ਸਤਿਗੁਰੂ ਜੀ ਇਹ ਭੀ ਦੱਸਿਆ, ਸਾਨੂੰ ਤੰਗ ਕਰਨ ਲਈ ਨਾਭੇ ਵਾਲੇ ਰਾਜੇ ਫੜੇ ਜਾਣ ਬਾਅਦ ਸੁੰਦਰ ਸਿੰਘ ਮਜੀਠੀਏ ਦਾ ਸਬੰਧੀ ਸਿੰਘ ਸਭੀਆ ਗੁਰਦਿਆਲ ਸਿੰਘ ਅੰਗਰੇਜ਼ਾਂ ਵਲੋਂ ਅਫਸਰ ਲੱਗਾ। ਤਾਰ ਜੋ ਬੀੜ ਦੇ ਦਵਾਲੇ ਵਲਣ ਲਈ ਤੇ ਇੱਟਾਂ ਬੀੜ ਵਿਚ ਸੀ ਸੋ ਚੁਕਾ ਲੈ ਗਿਆ। ਮੈਂ ਰਾਜੇ ਦੇ ਪੁੱਤਰ ਆਏ ਨੂੰ ਏਕ ਸਮੇਂ ਕਿਹਾ ਸੀ ਪਰ ਉਹ ਵੀ ਸੁਣ ਚੁੱਪ ਕਰ ਚਲਾ ਗਿਆ ਕਿਉਂਕਿ ਉਹ ਆਪ ਹੀ ਮਸਾਂ ਗੁਜ਼ਾਰਾ ਕਰਦਾ ਸੀ ਸਮਾਈ ਨਾਲ। ਪਰ ਸਿੱਖਾਂ ਨੂੰ ਕਹਿਓ ਸੂ ਸਾਡੇ ਵੱਲੋਂ ਕੋਈ ਫਰਕ ਨਹੀਂ ਗੁਰੂ ਘਰ ਨਾਲ।

## ***ਹੋਰ ਪਾਠ ਟੋਰੇ ਸੁਹੇਵੇ ਸਾਹਿਬ***

ਸੁਹੇਵੇ ਸਾਹਿਬ ਬਾਈ ਅਖੰਡ ਪਾਠਾਂ ਦੇ ਭੋਗ ਕਤਕ ਵਿਚ ਪਏ ਤੇ ਅੱਗੋਂ ਦੋ ਗ੍ਰੰਥ ਸਾਹਿਬਾਂ ਤੋਰੇ। ਸਤਿਗੁਰੂ ਜੀ ਲਿਖਤੀ ਗ੍ਰੰਥ ਸਾਹਿਬ ਜੀਵਨ ਨਗਰੋਂ ਭੇਜਦੇ ਸੀ। ਫਿਰ ਚਾਰ ਗ੍ਰੰਥ ਸਾਹਿਬ ਪ੍ਰਕਾਸ਼ੇ। ਸੰਗਤ ਵੀ ਵਧੀ, ਵੇਹਲ ਹੋਣ ਪਰ।

## ***ਦੂਜੇ ਸਿਖਾਂ ਵਲੋਂ ਸ਼ਕਾਇਤਾਂ***

ਜੋ ਸਿੱਖ ਏਧਰ ਮਨ ਮਰਜ਼ੀਆਂ , ਆਪ ਹੁਦਰੀ ਮਤ ਵਰਤਣੀ ਚਾਹੁੰਦੇ ਸੀ , ਕਾਲੋਂਕਿਆਂ ਦੇ ਸਿੱਖਾਂ ਵਾਂਗੂੰ ਤੇ ਸਤਿਗੁਰੂ ਜੀ ਮਾਸੀ ਸ਼ਰਾਬੀ, ਚੋਰੀ, ਜ਼ੋਰੀ ਕਰਨ ਵਾਲੇ, ਜਾਣ ਕੱਢ ਦਿੱਤੇ ਉਹ ਲੋਕ ਪਿਛਲੇ ਜ਼ਿਲੀਂ ਜਾ ਆਪਣੇ ਅਕਾਲੀ ਆਗੂਆਂ ਕੋਲ ਸ਼ਕਾਇਤਾਂ ਕਰਦੇ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਜ਼ਮੀਨ ਥੋੜੀ ਦਿੰਦੇ ਹਨ ਤੇ ਤੱਦੀ ਵੀ ਕਰਦੇ ਹਨ। ਜੋ ਹੁਕਮ ਅਲਾਟਾਂ ਹੋਣ ਵਾਲੇ ਕਾਗਤਾਂ ਤੇ ਸਰਕਾਰ ਵੱਲੋਂ ਛਪਿਆ ਹੈ ਜਿੱਥੇ ਮਹਾਰਾਜ ਪ੍ਰਤਾਪ ਸਿੰਘ ਜੀ ਚਾਹੁਣ ਜ਼ਮੀਨ ਪਵੇਗੀ। ਇਸ ਅਲਾਟ ਦੀ ਸੋ ਤਦ ਪਵੇ ਜੇ ਸਿੱਖ ਨੂੰ ਪੁਛਿਆ ਜਾਵੇ ਐਵੇਂ ਨਾ ਉਨ੍ਹਾਂ ਵੱਲ ਧਕਿਆ ਜਾਵੇ। ਇਕ ਇਹ ਸ਼ਕਾਇਤ ਦੂਜੀ ਕਰਤਾਰ ਸਿੰਘ ਗਿਆਨੀ ਤੇ ਗਿਆਨੀ ਕਰਤਾਰ ਸਿੰਘ ਝੱਬਰ ਅਲਾਟ ਕਰਨ ਵਾਲੇ ਅਫਸਰਾਂ ਨੂੰ ਜਾ ਕਿਹਾ, ਜੋ ਉਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਖਤਿਆਰ ਇਕੱਠੇ ਕੂਕੇ ਬਹਾਣ ਲਈ ਦਿੱਤਾ ਜੇ, ਸਾਨੂੰ ਵੀ ਮਿਲੇ। ਹਾਕਮਾਂ ਉੱਤਰ ਦਿੱਤਾ ਕਿ ਉਨ੍ਹਾਂ ਤੇ ਖੇਚਲ ਬੜੀ ਚੁੱਕੀ ਹੋਈ ਹੈ। ਤੁਸੀਂ ਸਾਨੂੰ ਪਾਓਗੇ। ਉਨ੍ਹਾਂ ਦੇ ਬਰਾਬਰ ਅਸੀਂ ਤੁਹਾਨੂੰ ਅਖਤਿਆਰ ਨਹੀਂ ਦੇ ਸਕਦੇ। ਤੀਜੀ ਸ਼ਕਾਇਤ ਕਈਆਂ ਕੀਤੀ ਕਿ ਜ਼ਮੀਨ ਥੋੜੀ ਦਿੰਦੇ ਹਨ, ਅਲਾਟ ਪਈ ਤੋਂ। ਇਹ ਸੁਭਾ ***"ਨਿੰਦਕੁ ਸਾਕਤੁ***

***ਵਡਿਆਈ ਖਵਿ ਨ ਸਕੈ"*** ਤੇ ***"ਉਨ੍ਹਾਂ ਪਰਾਇਆ ਭਲਾ ਨਾ ਸੁਖਾਈ"*** ਦਾ ਸੁਭਾ ਕੀਤਾ ਸੀ। ਪਰ ਜਦ ਹਾਕਮਾਂ ਨੂੰ ਪਤਾ ਲੱਗਾ ਕਿ ਉਹਨਾਂ ਸਾਡੇ ਨਾਲੋਂ ਅਗਦੀਂ ਅੰਦਾਜ਼ਨ ਜ਼ਮੀਨ ਦਿੱਤੀ ਹੈ, ਜੇ ਵੱਧ ਦੇ ਫੇਰ ਕੱਟੀਏ ਤਾਂ ਦਿਲ ਦੁੱਖ ਮੰਨਦੈ। ਜੇ ਘੱਟ ਤੋਂ ਵੱਧ ਹੋਵੇ ਤਾਂ ਖੁਸ਼ ਹੁੰਦਾ ਹੈ। ਇਹ ਉਹਨਾਂ ਛੇਤੀ ਆਹਰੇ ਲਾਉਣ ਦੀ ਵਿਚਾਰੋਂ ਠੀਕ ਕੀਤਾ ਹੈ। ਤਾਂ ਕਿਹਾ ਗੁਰੂ ਕੇ ਵਿਰੋਧੀਆਂ ਨੂੰ ਹਾਕਮਾਂ ਨੇ ਕਿਉਂਕਿ ਸਤਿਗੁਰੂ ਜੀ ਭੀ ਮਿਲਦੇ ਸੀ ਅਤੇ ਹਾਕਮਾਂ ਨੂੰ ਅਸਲੀਅਤ ਸਮਝਾਂਦੇ ਰਹਿੰਦੇ ਸੀ। ਪਰ ਪੂਰੀ ਪੱਟੀ ਉਨ੍ਹਾਂ ਨਿੰਦਕਾਂ ਦੇ ਕਹੇ ਦੀ ਮੇਸਣ ਲਈ ਸਤਿਗਰੂ ਜੀ ਜੀਵਨ ਨਗਰ ਸਭ ਖਰੀਦੇ ਪਿੰਡਾਂ ਦੇ ਅਲਾਟੀਆਂ ਨੂੰ ਵੇਰਵਾ ਸਮਝਾਇਆ। ਮੇਰੇ ਅੰਦਰ ਤਾਂ "ਅੰਤਰੁ ਸਾਚਿ ਸਦਾ ਸੁਖ ਨਾਲਾ" ਗੁਰਵਾਕ ਅਨੁਸਾਰ ਅਰਮਾਨ ਹੈ। ਪਰ ਹੋਰਾਂ ਦੀ ਤਸੱਲੀ ਲਈ ਸਰਕਾਰੇ ਦਰਬਾਰੇ ਅੰਗੂਠੇ ਲਾ ਕਾਗਤ ਦੇਣੇ ਹਨ। ਸਭ ਸਰਸੇ ਜਾ ਲਿਖ ਦੇਵੋ। ਸਭ ਨੇ ਸਤਿਬਚਨ ਕੀਤਾ ਤੇ ੧੪ ਮੱਘਰ ਸਭ ਮਾਲਕ ਅਲਾਟਾਂ ਵਾਲੇ ਸਿੱਖਾਂ, ਅਵਤਾਰ ਸਿੰਘ ਝੱਬਰ ਤੇ ਸਰਦਾਰ ਤੇਜਾ ਸਿੰਘ ਦੇ ਜ਼ਰੀਏ ਲਿਖ ਦਿੱਤਾ, ਕਚਹਿਰੀ ਜਾ ਸਰਸੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਜਿੰਨੀ ਜ਼ਮੀਨ ਤੇ ਜਿੱਥੇ ਦੇਣਗੇ ਸਾਨੂੰ ਮਨਜ਼ੂਰ ਹੈ। ਮੈਂ ਹਰ ਵਾਰੀ ਮਾਲਕਾਂ ਅੰਗੂਠੇ ਲਾਣ ਵਾਲਿਆਂ ਦੇ ਵਿਚ ਹੁੰਦਾ ਸਾਂ।

ਸਿੱਖਾਂ ਦੇ ਸਰਸੇ ਲਿਖ ਦੇ ਆਇਆਂ ਤੇ ਜੀਵਨ ਨਗਰ ਸਤਿਗੁਰੂ ਜੀ ਬੜੇ ਖੁਸ਼ ਹੋ ਬਚਨ ਕੀਤੇ ਕਿ ਧੰਨ ਨਾਮਧਾਰੀ ਪੰਥ ਹੈ ਤੇ ਧੰਨ ਸਿੱਖ ਹਨ ਜਿਨ੍ਹਾਂ ਇਤਨੇ ਲੱਖ ਰੁਪਈਆ ਦਿੱਤਾ ਤੇ ਲਿਖਾਇਆ ਕੁਝ ਨਾ ਤੇ ਹੁਣ ਜਿੰਨੀ ਵਾਰ ਕਿਹਾ ਹੈ ਪਿਛਲੀ ਗਲ ਕੀਤੀ ਲਿਖ ਦਿੱਤੀ ਹੈ। ਜਿੰਨੀ ਤੇ ਜਿੱਥੇ ਦੇਵੇਂ ਤੂੰ ਸਾਨੂੰ ਮਨਜ਼ੂਰ ਹੈ। ਮੈਂ ਇਨ੍ਹਾਂ ਦੀ ਕੀ ਸਿਫਤ ਕਰਾਂ। ਇਹ ਸੁਣ ਸਿੱਖਾਂ ਹੱਥ ਜੋੜ ਉੱਤਰ ਦਿੱਤਾ ਇਸ ਧੰਨਤਾ ਦੇ ਯੋਗ ਤਾਂ ਆਪ ਹੀ ਹੋ ਜਿੰਨ੍ਹਾਂ ਇਸ ਬੇ-ਇਤਬਾਰੇ ਜ਼ਮਾਨੇ ਇਤਨਾ ਭਰੋਸਾ ਸਿੱਖਾਂ ਦਾ ਜਿੱਤਿਆ ਹੋਇਆ ਹੈ। ਇਸ ਗੱਲ ਵਿਚ ਅਸਲੀਅਤ ਇਹ ਸੀ ਵੱਡੇ ਲੋਕ ਜਾਣਦੇ ਸੀ ਕਿ ਕੂਕੇ ਅੱਗੇ ਹੀ ਬੇਮੁਹਤਾਜ ਹਨ। ਉਨ੍ਹਾਂ ਨੂੰ ਡਰ ਸੀ ਕਿ ਜੇ ਇਹ ਜੁੜ ਬੈਠੇ ਤਾਂ ਸਾਡੀ ਵੱਟਕ ਨਹੀਂ ਰਹਿਣੀ।

ਇੱਕ ਸਿੱਖ ਜੋ ਪਿਛੇ ਜਾ ਰਿਹਾ ਸੀ ਉਹਨੂੰ ਸੁਣਾ ਕੇ ਸਤਿਗੁਰੂ ਜੀ ਸਭ ਜੋਗ ਬਚਨ ਕੀਤਾ, ਮੈਂ ਹੋਲੇ ਤੇ ਖੜੇ ਅਗਦੀ ਕਿਹਾ ਤੇ ਫੇਰ ਪਿੰਡ-ਪਿੰਡ, ਜ਼ਿਲ੍ਹੇ-ਜ਼ਿਲ੍ਹੇ ਵਿੱਚ ਜਾ ਕਿਹਾ, ਬਿਆਸਾ ਤੋਂ ਪਾਰ ਹੋ ਜਾਵੋ ਨਹੀਂ ਤੇ ਰਾਵੀਓਂ ਹੀ ਪਾਰ ਹੋਵੋ। ਜਿਨ੍ਹਾਂ ਕੁਝ ਸੁਣੀ ਮੰਨੀ ਸੋ ਸੁਖੀ ਭੀ ਰਹੇ ਹੁਣ, ਮੈਂ ਫੇਰ ਆਖਦਾ ਹਾਂ, ਬਿਆਸਾ ਤੋਂ ਪਾਰ ਕੋਈ ਕੂਕਾ ਨਾ ਜਾਵੇ, ਔਖਾ ਹੋਵੇਗਾ। ਮੈਂ ਕਰਾਮਾਤ ਜਾਂ ਭਵਿਖ ਵਾਕ ਨਹੀਂ ਕਰਦਾ, ਮੈਂ ਤਾਂ ਜੋ ਬਿਰਧਾਂ, ਸਾਧਾਂ ਤੇ ਮਾਤਾ ਜੀ ਪਾਸੋਂ ਬਚਨ ਸੁਣੇ ਹਨ ਤੇ ਜੋ ਵਰਤੇ ਵੇਖੇ ਹਨ ਉਨ੍ਹਾਂ ਤੇ ਇਤਬਾਰ ਕਰ ਅਗੋਂ ਆਉਣ ਵਾਲੇ ਸਮੇਂ ਦਾ ਹੋਕਾ ਤੁਹਾਨੂੰ ਦੇਂਦਾ ਹਾਂ, ਗੁਰੂ ਕੇ ਸਿੱਖੋ।

## ਮਨੁਖਾਂ ਦੀ ਉੱਤਮ ਨਸਲ

ਸਤਿਗੁਰੂ ਜੀ ੧੪ ਮੱਘਰ ਹੀ ਬਚਨ ਕੀਤਾ ਜਿਵੇਂ ਪਸ਼ੂਆਂ ਜਾਨਵਰਾਂ ਦੀ ਨਸਲ ਦਾ ਭੀ ਫਰਕ ਹੁੰਦਾ ਹੈ, ਉਵੇਂ ਹੀ ਮਨੁਖਾਂ ਦਾ ਵੀ ਹੁੰਦੈ। ਇੱਕ ਰੁਪਾਣੇ ਦੇ ਸਿੱਖ ਤੋਂ ਸਬੰਧੀਆਂ ਜੋਰ ਕਰ ਕਚਿਹਰੀ ਵਿੱਚ ਲਿਜਾ ਝੂਠ ਬੁਲਵਾਇਆ। ਉਹ ਘਰ ਆ ਅੰਦਰ ਪੈ ਹੀ ਮਰ ਗਿਆ। ਹੁਣ ਤੇ ਕਿਸੇ ਨੂੰ ਐਸੀ ਭਾਨ ਹੀ ਨਹੀਂ ਪੈਂਦੀ ਕਿ ਮੈਥੋਂ ਇਹ ਮੰਦਾ ਹੋਇਐ। ਉਸ ਸਿੱਖ ਨੂੰ ਸੁਣਾ ਸੁਣਾ ਕਿਹੋ ਨੇ ਅੰਮ੍ਰਿਤਸਰ ਗੁਰਦਾਸਪੁਰ ਵਿਚ ਨਾ ਬਹੀਂ। ਇਹ ਪਹਿਲਾਂ ਫੱਕ ਹੋਣਗੇ। ਸਿੱਖ, ਬਾਹਮਣਾਂ - ਬਾਣੀਆ ਏਧਰ ਬਹਾਏ ਹਨ। ਆਪ ਦਿੱਲੀ ਵੱਲ ਨਿਕਲ ਗਏ ਹਨ।

ਸਤਿਗੁਰੂ ਜੀ ਬਚਨ ਕੀਤਾ ਜਦ ਸਤਿਗੁਰੂ ਰਾਮ ਸਿੰਘ ਜੀ ਵਿਧਵਾ ਦੇ ਪੁਨਾ ਅਨੰਦਾਂ ਦਾ ਹੁਕਮ ਦਿੱਤਾ ਸੀ, ਤਾਂ ਪੁੱਤਾਂ ਨੇ ਮਾਵਾਂ ਦੇ ਅਨੰਦ ਪੜ੍ਹੇ ਸੀ ਤੇ ਬਿਰਧਾਂ ਮਾਈਆਂ ਨੇ ਬਚਨ ਮੰਨਣ ਲਈ ਅਨੰਦ ਕਰਾ ਲਏ ਸੀ। (ਬੁਧਾਂ ਦਾ ਪੁੱਤਰ ਗੁਰਮੁਖ ਸਿੰਘ ਤੇ ਉਸਦਾ ਗੁਰਦਿਆਲ ਸਿੰਘ ਸਤਿਜੁਗ ਦਾ ਐਡੀਟਰ ਸਰਸੇ ਰਹਿੰਦਾ ਹੈ) ਬੁੱਧਾਂ ਦੇਈ ਅਰੋੜੀ ਨੇ ਝਾਬਾ ਸਿੰਘ ਗੈਹਲਾਂ ਦੇ ਜੱਟ ਨਾਲ ਅਨੰਦ ਕਰ ਲਿਆ। ਪੁੱਤਰ ਉਵੇਂ ਹੀ ਮਿਲਦਾ ਰਿਹਾ। ਸਦਾ ਕੌਰ ਗੁਰੂ ਸਰ ਦੀ ਵਜ਼ੀਰ ਸਿੰਘ ਰੁਪਾਣੇ ਦੇ ਨਾਲ ਅਨੰਦ ਕਰਾ ਲਿਆ, ਭਾਂਵੇਂ ਬਿਰਧ ਉਮਰ ਸੀ। ਕਈਆਂ ਵਿਧਵਾਵਾਂ ਨੇ ਅਨੰਦ ਕਰਾਏ। ਮੁਕਤਸਰ ਦੇ ਇਲਾਕੇ ਤੇ ਇਹ ਕਿਰਪਾ ਜ਼ਿਆਦਾ ਹੋਈ ਸੀ। ਜਿਵੇਂ ਸਿਖੀ ਦੀ ਪੰਡ ਦੜਪੇ ਖੁਲ੍ਹੀ ਸੀ। ਜਾਤੀ ਭਿੰਨ ਤੇ ਵਿਧਵਾ ਦੇ ਅਨੰਦ ਅੱਗੇ ਨਾਲੋਂ ਸਾਡੇ ਵਿਚ ਘਟ ਗਿਆ ਹੈ।

## ਸੁਹੇਵੇ ਸਾਹਿਬ ਵਿਖੇ ਬਚਨ

ਵੱਡੇ ਬਾਬਾ ਜੀ ਨੂੰ ਸਤਿਗੁਰੂ ਜੀ ਸੁਹੇਵੇ ਸਾਹਿਬ ਮੱਘਰ ਚੜ੍ਹੇ ਤੋਂ ਟਿਕਾਇਆ ਸੀ। ੧੫ ਮੱਘਰ ਨੂੰ ਨੌਂ ਗ੍ਰੰਥ ਸਾਹਿਬ ਤੇ ਪਾਠ ਤੁਰੇ। ਸਤਿਗੁਰੂ ਜੀ ਤੇ ਸੰਤ ਆਲਾ ਸਿੰਘ ਜੀ ਵੀ ਦਰਸ਼ਨ ਦਿੱਤੇ, ਸੁਹੇਵੇ ਸਾਹਿਬ। ਤੇ ਸਲਾਹ ਕੀਤੀ ਤਿੱਖੇ ਪਾਠੀ ਵੱਖ ਲਾਈਏ ਤੇ ਬਚਨ ਕੀਤੋ ਨੇ, ਮੈਂ ਸੰਤ ਸੇਵਾ ਸਿੰਘ ਬੂਹੇ ਵਾਲਿਆਂ ਤੋਂ ਗੁਰੂ ਸਰ ਲੱਲੀਂ ਜਾ ਸੰਥਾ ਲੈਂਦਾ ਸਾਂ ਤਦੋਂ ਭੈਣੀ ਸਾਹਿਬ ਆਏ ਸਿੱਖ ਰਹਿਣ ਦਾ ਹੁਕਮ ਨਾ ਸੀ। ਮੈਂ ਇਕ ਪਾਠ ਸੰਥਾ ਨਾਲ ਉਹਨਾਂ ਤੋਂ ਕੀਤਾ ਸੀ। ਸੰਤ ਜੀ ਅੱਠਾਂ ਪਹਿਰਾਂ ਵਿਚ ਇਕੱਲੇ ਪਾਠ ਕਰ ਲੈਂਦੇ ਸੀ। ਸਤਿਗੁਰੂ ਜੀ ਉਧਰ ਧੁੱਪੇ ਬੈਠਿਆਂ ਬਚਨ ਕੀਤਾ ਮੇਰੇ ਤੇ ਮਾਤਾ ਜਿਉਣ ਕੌਰ ਜੀ ਦੀ ਸਿੱਖਿਆ ਤੇ ਗੁਰੂ ਹਰੀ ਸਿੰਘ ਜੀ ਦੇ ਖੁਸ਼ ਹੋ ਵਰ ਦੇਣ ਦੀ ਇਹ ਸਭ ਮੇਹਰ ਹੈ। ਜੋ ਮੈਨੂੰ ਇਤਨੀ ਵਾਕਫੀ ਹੈ ਤੇ ਅਨੁਭਵ ਤੇ ਤੇਜ਼ ਸਿਮਰਤੀ ਹੈ। ਸੰਤ ਆਲਾ ਸਿੰਘ ਜੀ ਨੇ ਬਚਨ ਕੀਤਾ, ਮਨੁਖੀ ਜੀਵਨ

ਵਿਚ ਬਹੁਤਾ ਹਿੱਸਾ ਮੁਢਲਾ ਮਾਤਾ ਦਾ ਹੀ ਹੁੰਦਾ ਹੈ। ਪੇਟ ਵਿਚ ਪਲਣ, ਦੁੱਧ ਪੀਣ, ਬੋਲਣ, ਬੈਠਣ, ਟੁਰਨ, ਪਹਿਨਣ ਤੇ ਹਰ ਆਦਤ ਵਿਚ। ਪਿਤਾ ਦੀ ਤੇ ਬਿੰਦ ਹੀ ਬਾਅਦ ਸੰਗਤ ਹੀ ਹੁੰਦੀ ਹੈ।। ਸਤਿਗੁਰੂ ਜੀ ਬਚਨ ਕੀਤਾ, ਹਮੇਸ਼ਾ ਜਿਵੇਂ ਚੰਗਾ ਭਾਂਡਾ ਵਸਤ ਚੰਗੀ ਲਈ ਲੋੜੀਦੈ ਤਿਵੇਂ ਹੀ ਬੱਚਿਆਂ ਦੀ ਬੁੱਧ ਤੇ ਜੀਵਨੀ ਯੋਗ ਇਸਤਰੀ ਦੀ ਨਸਲ ਵੀ ਬੜੀ ਚੰਗੀ ਹੋਣੀ ਚਾਹੀਦੀ ਏ। ਬਚਨ ਕੀਤਾ ਏਕ ਸਮੇਂ ਕੋਟਕਪੂਰੇ ਤੋਂ ਮੁਕਤਸਰ ਨੂੰ ਜਾਂਦਿਆਂ ਟਾਂਗੇ ਅੱਗੇ ਘੋੜੀ ਜੁੱਪੀ ਦੇਖ ਸਾਈਂ ਉਸਦੇ ਤੋਂ ਪੁਛਿਆ, ਦੇਣੀ ਆ। ਉਸ ਦੋ ਸੌ ਮੰਗਿਆ। ਮੈਂ ਤੁਰਤ ਦਿੱਤਾ ਤੇ ਉਸਨੂੰ ਕਿਹਾ ਟਾਂਗਾ ਤੋਰ ਕੇ ਲੈ ਜਾ। ਉਸ ਘੋੜੀ ਦੇ ਜਿੰਨੇ ਬੱਚੇ ਹੋਏ ਹਨ ਜਿੱਧਰ ਮੂੰਹ ਕਰੀਏ ਅੜਦੇ ਨਹੀਂ ਤੇ ਕੋਈ ਮੰਦੀ ਆਦਤ ਨਹੀਂ ਕਰਦੇ। ਉਹ ਨਸਲ ਅਸੀਂ ਗੁਆਂਦੇ ਹੀ ਨਹੀਂ, ਲਈ ਹੀ ਆਉਂਦੇ ਹਾਂ।

ਸਤਿਗੁਰੂ ਜੀ ਬਚਨ ਕੀਤਾ, ਇਕ ਧਨੀ ਸਾਕ ਅਇਆ ਨਾ ਲੈਂਦਾ ਸੀ। ਪੁੱਤਰ ਕਿਹਾ, ਲੈ ਲਓ ਕੀ ਹੋ ਜਾਵੇਗਾ। ਦੂਜੇ ਪੁੱਤਰ ਲਈ ਉਸ ਧਨੀ ਸਾਕ ਮਨ ਮਰਜ਼ੀ ਦੇ ਘਰੋਂ ਮੰਗ ਲਿਆਂਦਾ। ਜਦ ਪਹਿਲੀ ਨੂੰਹ ਵਿਚੋਂ ਪੋਤਰੇ ਹੋ ਗਏ ਤਾਂ ਉਸ ਅਜ਼ਮਾਇਸ਼ ਲਈ ਕਿਹਾ, ਕਾਹਲੀ ਲੋੜ ਪਈ ਹੈ, ਦੋਵੇਂ ਭਰਾ ਆਪਣੇ ਘਰਾਂ ਵਿਚੋਂ ਟੂੰਬਾਂ ਲਿਆਉ ਤੇ ਮੈਂ ਵੀ ਤੁਹਾਡੀ ਮਾਤਾ ਤੋਂ ਲਿਆਉਂਦਾ ਹਾਂ। ਧਨੀ ਆਪ ਵੀ ਤੇ ਛੋਟਾ ਪੁੱਤਰ ਵੀ ਛੇਤੀ ਤੇ ਚੋਖੀਆਂ ਟੂੰਬਾਂ ਲਿਆਏ। ਵੱਡੇ ਪੁੱਤਰ ਨੇ ਚਿਰ ਭੀ ਲਾਇਆ ਤੇ ਥੋੜੀਆਂ ਟੂੰਬਾਂ ਲਿਆਇਆ। ਦੇਰੀ ਦਾ ਕਾਰਨ ਪਿਤਾ ਨੇ ਪੁਛਿਆ ਤਾਂ ਪੁਤਰ ਦਸਿਆ, ਦੇਂਦੀ ਨਾ ਸੀ। ਧਨੀ ਕਿਹਾ ਦੌੜ ਕੇ ਜਾਹ ਮਤ ਫਾਹ ਲੈ ਮਰਦੀ ਹੋਵੇ। ਉਸ ਜਾ ਦੇਖਿਆ ਸ਼ਤੀਰ ਨੂੰ ਲੱਜ ਪਾ ਗਲ ਫਾਹ ਪਾ ਲਮਕਣ ਲਗੀ ਸੀ। ਜਾਂ ਖੋਹਲੀ ਤਾਂ ਪਿਤਾ ਨੂੰ ਪੁਛਿਆ ਸੂ, ਤੁਸਾਂ ਕਿਵੇਂ ਜਾਣਿਆ? ਉਸ ਦੱਸਿਆ, ਏਸਦੀ ਨਾਨੀ ਵੀ ਫਾਹਾ ਲੈ ਕੇ ਮਰੀ ਸੀ। ਤਦੋਂ ਮੈਂ ਤੇਰੇ ਯੋਗ ਏਸੇ ਲਈ ਇਹ ਸਾਕ ਨਹੀਂ ਲੈਂਦਾ ਸਾਂ। ਮੇਰੇ ਮਿੱਤਰ, ਇਕ ਬਿਰਧ ਦੇ ਸਨਬੰਧੀ ਨੇ ਨਰਮ ਘਰ ਦਾ ਸਾਕ ਲੈਣਾ ਚਾਹਿਆ, ਉਸ ਵਰਜਿਆ। ਕੋਲੋਂ ਇਕ ਤੀਵੀਂ ਕਿਹਾ, ਪੁੱਤਰ ਹੋ ਜਾਣਗੇ। ਤਾਂ ਮੇਰੇ ਮਿੱਤਰ ਉੱਤਰ ਦਿੱਤਾ ਇਸ ਤੀਵੀਂ ਪੁੱਤਰ ਹੋਏ ਕੁਲ ਨੂੰ ਕਸਰ ਹੀ ਲਾਣਗੇ। ਸੋ ਮੈਂ ਹੁਣ ਦੇਖਦਾ ਹਾਂ ਉਸ ਤੀਵੀਂ ਦੇ ਪੁੱਤਰ ਨੇ ਆਪਣੀ ਕੁਲ ਨੂੰ ਬਹੁਤ ਮੰਦਾ ਧੱਬਾ ਲਗਵਾਇਆ ਏ।

ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਨਿੱਕੇ ਕਾਕੇ ਲਈ ਇਕ ਦੋ ਘਰਾਂ ਤੋਂ ਸਾਕ ਮਿਲਦੇ ਸੀ। ਮੈਂ ਕਿਹਾ, ਨਹੀ ਲੈਣੇ ਕਿਉਂਕਿ ਮੈਂ ਉਸ ਖਾਨ੍ਦਾਨ ਦਾ ਅਸਲਾ ਪੁਰਾਣਾ ਜਾਣਦਾ ਸਾਂ। ਤੇ ਕਿਹਾ ਨੂੰਹ ਸਦਾ ਸੁਚੱਜੀ ਨਸ਼ਲ ਦੀ ਹੋਣੀ ਚਾਹੀਦੀ ਐ, ਜਿਹਦੀ ਤੋਂ ਆਪਣੀ ਨਸਲ ਬਣਨੀ ਹੁੰਦੀ ਏ। ਬਚਨ ਕੀਤੋ ਨੇ, ਏਕ ਸਮੇਂ ਮਾਤਾ ਜਿਉਣ ਕੌਰ ਜੀ ਵੱਡੀ ਲਾਟੋਂ ਦੀ ਚੰਦੋ ਤੀਂਵੀਂ ਮੈਨੂੰ ਦਿਖਾ ਕਿਹਾ, ਏਸ ਬੜੀ ਸੂਰਤਮੰਦ ਹੁੰਦਿਆਂ ਬਦਸ਼ਕਲ ਪਤੀ ਨਾਲ ਜਤ ਰੱਖ ਸੇਵਾ ਵਿਚ ਚੰਗੀ ਉਮਰ ਗੁਜ਼ਾਰੀ ਹੈ। ਇਹ ਚੰਗੇ ਖਾਨਵਾਦੇ ਦੀ ਏ।

ਸਤਿਗੁਰੂ ਜੀ ਭੀ ਬਾਬਾ ਜੀ ਵੀ ਪਾਠਾਂ ਵਿਚ ਲਗਦੇ। ਕੋਈ ਸਿੱਖ ਵਿਹਲਾ ਨਾ ਰਹਿੰਦਾ।

ਕੋਈ ਬਾਲਣ ਚੁਗ ਲਿਆਉਂਦਾ ਕੋਈ ਰੇਤਾ ਸੁੱਕਾ ਲਿਆਉਂਦਾ, ਕੋਈ ਬਰਤਨ ਮਾਂਜਦਾ, ਕੋਈ ਜਲ ਖਿਚਦਾ, ਕੋਈ ਤੰਬੂ ਲਾਂਦਾ। ਪ੍ਰਸ਼ਾਦ ਛਕਣ ਪਿੱਛੋਂ ਸਭ ਥਾਲੇ ਧੋ ਕੇ ਛਕਦੇ। ਸਤਿਗੁਰੂ ਜੀ ਕਹਿੰਦੇ, ਜੋ ਆਪਣੀ ਕਿਰਿਆ ਆਪ ਸਾਧਦੈ, ਸੋ ਭੀ ਸੇਵਾ ਈ ਕਰਦੈ। ਕਿਉਂਕਿ ਗੁਰ ਦਰਸ਼ਨ ਨਮਿਤ ਪਾਠ ਕਰਦੈ ਸੋ ਹੀ ਕਿਸੇ ਤੇ ਭਾਰ ਨਹੀਂ ਪਾਂਦਾ।

## ਸੁਹੇਵੇ ਸਾਹਿਬ ਦੇ ਬ੍ਰਾਹਮਣ

ਮਹਿਣਾ ਰਾਮ ਤੇ ਦਾਸਾ ਰਾਮ ਬਿਆਸ ਬ੍ਰਾਹਮਣ ਸਤਿਗੁਰੂ ਜੀ ਪਾਸ ਆ ਸ਼ਰਧਾ ਨਾਲ ਨਮਸਕਾਰ ਕਰ ਆਪਣੇ ਬਜ਼ੁਰਗਾਂ ਤੋਂ ਸੁਣੇ ਬਚਨ ਸੁਣਾਂਦੇ, ਸੁਹੇਵੇ ਸਾਹਿਬ ਤੇ ਦਸਮ ਜੀ ਸਬੰਧੀ ਨੱਬੇ ਪਚਾਨਵੇ ਸਾਲ ਦੇ ਬਿਰਧ ਸੀ। ਸਤਿਗੁਰੂ ਜੀ ਮੈਨੂੰ ਕਿਹਾ ਤੂੰ ਇਹਨਾਂ ਤੋਂ ਬਚਨ ਕੋਲ ਬੈਠ ਲਿਖ ਲਿਆ ਕਰ। ਸੋ ਮੈਂ ਲਿਖੇ ਹਨ।

੧੯ ਮੱਘਰ ੨੦੦੬ ਬਿ: , ਏਹਨਾਂ ਬ੍ਰਾਹਮਣਾਂ ਸਤਿਗੁਰੂ ਜੀ ਨੂੰ ਕਿਹਾ ਆਪ ੨੯-੩੦ ਸਾਲ ਬਾਅਦ ਫੇਰ ਇਹ ਰੌਣਕਾਂ ਲਾਈਆਂ ਹਨ। ਭਾਵੇਂ ਵਿਚ ਵਾਰ ਵੀ ਕਦੇ ਆਏ ਹੀ ਹੋ। ਤੇ ਕਿਹਾ ਆਪ ਦੀ ਉਮਰ ੬੦ ਕੁ ਸਾਲ ਹੋਵੇਗੀ। ਸਤਿਗੁਰੂ ਜੀ ਕਿਹਾ, ਹਾਂ ਜੀ ਤੇ ਪੁਛਿਆ ਏਸ ਨਗਰ ਬ੍ਰਾਹਮਣਾਂ ਦੇ ਕਿੰਨੇ ਕੁ ਘਰ ਹਨ ਤੇ ਰਕਬਾ ਕਿੰਨਾ ਹੈ? ਉਹਨਾਂ ਦਸਿਆ, ਅੱਗੇ ਤੇ ਬਹੁਤੇ ਸੀ ਹੁਣ ਤਾਂ ਬਸ ੨-੩ ਘਰ ਹਨ। ਬ੍ਰਾਹਮਣਾਂ ਦਾ ਰਕਬਾ ੭੩੯੯੪ ਬਿਘੇ ਹੈ। ਨਾਥਾਂ ਦੇ ਡੇਰੇ ਦੇ ਨਾਮ ਦੀ ਜ਼ਮੀਨੋਂ ਬਿਨਾ। ਤੇ ਕਿਹਾ ਕਾਂਧਲ ਜੀ ਬੜੇ ਸੂਰਮੇ ਏਥੇ ਦੇ ਹੋਏ ਹਨ। ਜਿਨ੍ਹਾਂ ਦੀ ਸਮਾਧ ਤਾਲ ਦੇ ਲਹਿੰਦੇ ਕਿਨਾਰੇ ਹੈ। ਤੁਰਕਾਂ ਨਾਲ ਲੜਦੇ, ਦੂਰੋਂ ਸਿਰ ਕੱਟੇ ਨਾਲ ਹੀ ਤਾਲ ਕੰਢੇ ਆ ਗਿਰੇ ਸੀ।

ਹਜ਼ੂਰਾ ਸਿੰਘ ਜੀ ਭਦੌੜ ਵਾਲੇ, ਵਾਜੇ ਨਾਲ, ਸੁਖਦੇਵ ਸਿੰਘ-ਬਲਕਾਰ ਸਿੰਘ ਪੁਤਰਾਂ ਸਮੇਤ ਆਸਾ ਦੀ ਵਾਰ ਲਾਂਦੇ ਸੀ ਰੋਜ਼ ਪੰਚਾਇਤੀ ਹਵੇਲੀ ਵਿਚ। ਭੈਣੀ ਸਾਹਿਬ ਦੇ ਮੇਲੇ ਵਰਗੀ ਗਹਿਮਾ ਗਹਿਮ ਤੇ ਮਹਿਮਾ ਬਣੀ ਹੋਈ ਸੀ।

ਸਤਿਗੁਰੂ ਜੀ ਦੇ ਹਜ਼ੂਰ ਸੰਤ ਦਸੌਂਧਾ ਸਿੰਘ ਜੀ ਕਥਾ ਹੁੰਦੀ ਸਮੇਂ ਜਾਂ ਦੀਵਾਨ ਪਿਛਲੇ ਪਹਿਰ ਦੇ ਵਿਚ ਬੜੇ ਨਿਸ਼ੰਗ ਬਚਨ ਕਰਦੇ। ਸੰਤ ਆਲਾ ਸਿੰਘ ਜੀ ਤੇ ਭਾਈ ਵਜ਼ੀਰ ਸਿੰਘ ਜੀ ਰੋਕਣ ਪੈਂਦੇ ਪਰ ਸਤਿਗੁਰੂ ਜੀ ਕਹਿੰਦੇ ਖੁਸ਼ੀ ਕਰਨ ਦਿਓ ਸੂ। ਸਤਿਗੁਰੂ ਜੀ ਬ੍ਰਾਹਮਣਾ ਸ਼ਰਧਾਲੂਆਂ ਦੇ ਘਰੀਂ ਚਰਨ ਵੀ, ਅਰਜ਼ ਕਰਨ ਤੇ, ਪਾਂਦੇ ਪਰ ਭੇਟਾ ਪ੍ਰਸ਼ਾਦ ਵਰਤਣ ਯੋਗ ਹੀ, ਵੱਧ ਭੇਟਾ ਨ ਲੈਂਦੇ। ਕਹਿਣ ਤੇ ਕਹਿੰਦੇ, ਇਤਨੀ ਖੇਚਲ ਹੀ ਆਪਨੂੰ ਅੱਗੇ ਜੋ ਦੇਂਦੇ ਹਾਂ ਬੜੀ ਹੈ।

ਸਤਿਗੁਰੂ ਜੀ ੨੦ ਮਘਰ ਚੌਲਤਾ ਪ੍ਰਸ਼ਾਦ ਜੀ ਪੰਡਿਤ ਜੋਤਸ਼ੀ ਨੂੰ ਕਿਹਾ ਤੁਸੀਂ ਰਤਨ ਗੱੜ ਜਾਵੋ ਤੇ ਜੇ ਮਿਲੇ ਤਾਂ ੧੫੦੦ ਬਿ: ਤੋਂ ਪਹਿਲਾਂ ਦਾ ਲਿਖਤੀ ਭਵਿਖਤ ਪ੍ਰਾਣ ਲਿਆਓ।

ਕਿਉਂਕਿ ਬਾਅਦ ਦੇ ਪੁਸਤਕ ਤੁਰਕਾਂ ਤੇ ਅੰਗਰੇਜ਼ਾ ਨੇ ਹਿੰਦੂਆਂ ਤੇ ਸ਼ਿੱਖਾਂ ਦੇ ਤੋੜ ਤੇ ਬਿਗਾੜ ਦਿੱਤੇ ਹੋਏ ਹਨ। ਸਤਿਗੁਰੂ ਜੀ ਨੂੰ ਚੌਲਤਾ ਪ੍ਰਸ਼ਾਦ ਜੀ ਆ ਦਸਿਆ ਉਥੋਂ ਅਸਲੀ ਲਿਖਤਾਂ ਨਹੀਂ ਮਿਲੀਆਂ। ਇਕ ਜਾਟ ਆਏ ਕਿਹਾ, ਗੁਰੂ ਜੀ ਬਰਖਾ ਭੀ ਹੋਗੀ ? ਸਤਿਗੁਰੂ ਜੀ ਉੱਤਰ ਦਿੱਤਾ ਆਪਨੇ ਖੂਹਾਂ ਦਾ ਤੇ ਤਾਲ ਦਾ ਜਲ ਰੋਕ ਰਖਿਆ ਹੈ ਬਰਖਾ ਕੈਸੇ ਹੋਵੇ ? ਚੌਲਤਾ ਪ੍ਰਸ਼ਾਦ ਜੀ ਨੇ ਤੰਬਾਕੂ ਦੇ ਨਾ ਪੀਣ ਬਾਬਤ ਸ਼ਾਸਤਰਾਂ ਵਿੱਚ ਇਕ ਪੁਸਤਕ ਚੰਗੀ ਖੋਜ ਵਾਲਾ ਵੀ ਲਿਖਿਆ, ਮੈਨੂੰ ਦਿੱਤਾ ਸੀ। ਪਰ ਮੈਥੋਂ ਗੁਆਚ ਗਿਆ ਹੈ। ਹਿੰਦੀ ਵਿੱਚ ਸੀ।

ਸਤਿਗੁਰੂ ਜੀ ਸਤਿਜੁਗ ਤੇ ਛਪਾ ਪੰਥ ਵਿੱਚ ਸੱਦਾ ਦਿੱਤਾ ਤੇ ਪਿੰਡਾਂ ਨਾਲ ਦਿਆ ਵੱਲ ਭੀ ਸਿੱਖ ਭੇਜੇ, ਕਿ ਸਭ ਆਓ। ਸੁਹੇਵੇ ਸਾਹਿਬ ਹੁੰਦੇ ਪਾਠਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਦਿਆਂ ਵਿੱਚ ਹਿੱਸਾ ਪਾਓ। ਕਥਾ ਸੂਰਜ ਪ੍ਰਕਾਸ਼ ਜਾਂ ਸਤਿਗੁਰੂ ਬਿਲਾਸ ਦੀ ਹੁੰਦੀ। ਘੰਟਾ ਨਾਮ ਸਿਮਰਨ ਹੁੰਦਾ। ਦੋ ਵੇਲੇ ਦੀਵਾਨ ਲਗਦਾ। ਸੁਹੇਵੇ ਸਾਹਿਬ ਲੰਗਰ ਵੀ ਭੈਣੀ ਸਾਹਿਬ ਤੇ ਜੀਵਨ ਨਗਰ ਵਾਂਗੂ ਹੀ ਚਲਦਾ। ਸਭ ਸਿੱਖ ਆਏ। ਤੇ ਦਰ ਆਏ ਲਈ ਸਤਿਗੁਰੂ ਵੱਲੋਂ ਹੁਕਮ ਸੀ ਸਭ ਨੂੰ, ਕੋਈ ਪਲ ਵੇਹਲਾ ਨਾ ਜਾਵੇ। ਮੈਂ ਆਪ ਵੇਖਿਆ ਹੈ। ਸਤਿਗੁਰੂ ਜੀ ਤੇ ਵੱਡੇ ਬਾਬਾ ਜੀ ਭੀ ਰੌਲ ਵੀ ਪਾਠਾਂ ਵਿੱਚ ਪੂਰੀ ਲਾਉਂਦੇ ਤੇ ਲਾਂ ਲੰਮੀ ਖੂਹ ਵਿੱਚੋਂ ਜਲ ਵਾਲੀ ਖਿੱਚਦੇ। ਜਦ ਤੋਂ ਸਤਿਗੁਰੂ ਜੀ ਦੀ ਕਥਾ ਸੁਣੀ ਤੇ ਲੰਗਰ ਚਲਦਾ ਸਭ ਯੋਗ ਡਿਠਾ ਤੱਦ ਤੋਂ ਸਭ ਖੂਹ ਤੇ ਤਾਲ ਭੀ ਅਰਜ਼ ਕਰ ਨਗਰ ਦੇ ਸ੍ਰੇਸ਼ਟ ਪੁਰਸ਼ਾਂ ਸੰਗਤ ਨੂੰ ਵਰਤਣ ਦੀ ਖੁੱਲ੍ਹ ਕੀਤੀ।

ਜੋ ਸਿੱਖ ਟਿੱਬਿਆਂ ਦਾ ਪੰਧ ਪੁੱਟ ਨਾ ਆਉਂਦੇ ਸੁਣੇ, ਸਤਿਗੁਰੂ ਜੀ ਕਿਹਾ, ਜਿਵੇਂ ਛੋਲੇ ਖਾਣੇ ਪਏ ਹਨ, ਟਿੱਬਿਆਂ ਵਿੱਚ ਆਉਣਾ ਤੇ ਉਨ੍ਹਾਂ ਨੂੰ ਪਵੇਗਾ। ਇੱਕ ਸਾਧ ਮੋਨੀ ਅੰਦਰ ਵੜ ਭਜਨ ਕਰਦਾ ਭੀ ਪਾਠਾਂ ਤੇ ਪੁੱਜਾ ਦੇਖ ਕਿਹੋ ਨੇ, ਚੰਗਾ ਹੋਇਆ ਆਇਆ ਹੈ, ਨਹੀਂ ਤੇ ਚੂਹਾ ਹੀ ਬਣਦਾ। ਰਸਤ ਊਠਾਂ ਤੇ ਕਾਰਾਂ ਤੇ ਜੀਵਨ ਨਗਰੋਂ ਨਾਲੋ ਨਾਲ ਪੁੱਜਦੀ ਰਹਿੰਦੀ। ਖਰਾਸ ਭੀ ਆਪਣਾ ਲਵਾਇਆ। ਸਾਧੂ ਸਿੰਘ ਪਿੰਡੀਦਾਸੀਆ ਕਾਰੀਗਰ ਉਸ ਵੱਲੋਂ ਜੋ ਅੱਗੇ ਤਾਂ ਸੁਹੇਵੇ ਸਾਹਿਬ ਜਾ ਕੋਠੇ ਪਾ ਟਿਕਿਆ ਸੀ, ਹੁਣ ਖਰਾਸ ਚਲਦਾ ਰਹਿੰਦਾ। ਇਹ ਸੰਤ ਨਗਰੋਂ ਭੋਏਂ ਗੁਰੂ ਜੀ ਨੂੰ ਭੇਟਾ ਕਰ ਗਿਆ ਸੀ। ਸਤਿਗੁਰੂ ਜੀ ਸਾਧੂ ਸਿੰਘ ਨੂੰ ਦੋ ਬੋਤੀਆਂ ਚੰਗੀਆਂ ਖਰਾਸ ਲਈ ਤੇ ਦੋ ਸੰਢੇ ਲੈ ਦਿੱਤੇ ਹੋਏ ਸੀ ਨੌਹਰੋਂ ਸੌਦਾ ਲਜਾਣ ਲਈ। ਕੋਈ ਸਿੱਖ ਦੂਰੋਂ ਦਾਤਣਾ ਬਣਾ ਲਿਆਉਂਦੇ ਸੀ ਕਿਉਂਕਿ ਉਧਰ ਕਿੱਕਰ ਟਾਹਲੀ ਨਿੰਮ ਆਦਿ ਘੱਟ ਰੁੱਖ ਮਿਲਦੇ ਸੀ ਜੰਗਲ ਵਿੱਚ।

ਇਕ ਦਿਨ ਸਤਿਗੁਰੂ ਜੀ ਇਕਾਂਤ ਉਪਰ ਚਬੂਤਰੇ ਤੇ ਬੈਠ ਰਾਗ ਮਾਲਾ ਫਰੀਦ ਜੀ ਤੋਂ ਪੜ੍ਹਾਈ ਤੇ ਨਿਰਣੇ ਕੀਤੇ। ਸਾਗਰਾ ੧੭ ਰਾਗ ਮਿਲ ਬਣਦੀ ਹੈ ਤੇ ਗੁਣਗਨੀ ਕਿਹਾ ਕਣਕਣੀ ਹੈ। ਸਰਸ ਸਰਸ ਹੈ, ੯ ਗੌੜੀਆਂ ੧੮ ਕਾਨੜੇ ਹਨ, ਟੋਡੀਆਂ ੧੨ ਹਨ, 'ਮੰਗਲਨ' ਪਾਠ ਹੈ। ਸਲੋਕਾਂ ਵਿਚ 'ਕਿ-ਨ' ਪਾਠ ਦਾ ਜਿਵੇਂ 'ਨ' ਵਖਰਾ ਹੈ, ਤਿਵੇਂ ਏਥੇ ਸਾਥ ਹੈ।

ਸੰਤ ਦਸੌਂਧਾ ਸਿੰਘ ਜੀ ਕਹਿੰਦੇ ਕਥਾ ਵਿਚ। ਜਾਂ ਦੀਵਾਨ ਬਾਅਦ ਬੈਠਿਆਂ ਸ਼ਬਦ ਵਿਚਾਰ ਸਮੇਂ ਕਿ ਮਨਮਤ ਜਾਂ ਅਗਿਆਨ ਜੀਅ ਦਾ ਏ। ਸਤਿਗੁਰੂ ਜੀ ਕਹਿੰਦੇ ਗਿਆਨ ਅਗਿਆਨ ਸਭ ਉਸ ਕਰਤੇ ਦੇ ਕੀਤੇ ਹਨ। ਤੇ ਉਸਦੇ ਹੁਕਮ ਵਿਚ ਵਰਤਦੇ ਹਨ। ਸਤਿਗੁਰੂ ਜੀ ਬਾਅਦ ਬਚਨ ਕੀਤਾ, ਭਗਤੀ ਭਾਵ ਅਗਿਆਨ ਕਰਮ ਜੀਅ ਦਾ ਏ ਤੇ ਗਿਆਨ ਵਿਵਸਥਾ ਵਿਚ ***"ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ"*** ਅਨੁਸਾਰ ਉਸ ਕਰਤੇ ਦੇ ਹੀ ਹਨ ਤੇ ਆਪ ਹੀ ਗਿਆਨ ਅੰਜਨ ਗੁਰੂ ਦੇ ਕੇ ਨਾਸ ਕਰਦਾ ਹੈ, ਅਗਿਆਨ ਅੰਧੇਰੇ ਦੇ ਕਰਮਾਂ ਦਾ। ਸਤਿਗੁਰੂ ਜੀ ਕਹਿੰਦੇ ਨੇ ਅਗਿਆਨ ਦਾ ਕਰਤਾ ਹੋਰ ਕਰੀਏ ਤਾਂ ਦੋ ਰੱਬ ਤਾਂ ਹੈ ਹੀ ਨਹੀ। ਉਸ ਕੁਦਰਤ ਪਸਾਰ ਕੌਤਕ ਰਚਿਆ ਹੈ ਤੇ ਸਭ ਉਸਦੀ ਲੀਲ੍ਹਾ ਹੈ। ਇਕ ਦਿਨ ਬ੍ਰਹਮਪੁਰੀ, ਸ਼ਿਵਪੁਰੀ ਤੇ ਇੰਦਰਪੁਰੀ ਆਦਿ ਦੇ ਬਚਨ ਚੱਲੇ ਤਾਂ ਸਤਿਗੁਰੂ ਜੀ ਕਿਹਾ, ਇਹ ਸਭ ਨਾਸਵੰਤ ਹਨ। ਗੁਰਪੁਰੀ ਸਰਬ-ਵਿਆਪਕਤਾ ਜੋ ਸੱਚੇ ਪ੍ਰੇਮੀਆਂ ਦੀ ਵਿਵਸਥਾ ਹੈ। ਸੋ ਸਥਿਰ ਹੈ ਤੇ ਸਦਾ ਤੇਰੇ ਨਾਲ ਰਹਿਣ ਵਾਲੀ ਥਾਂ ਠੀਕ ਹੈ। ਜੋ ਰੂਪ ਤੂੰ ਹੋਵੇਂ ਵਖੇਵਾਂ ਨਾ ਹੋਵੇ। ਪੁਰੀਆਂ ਤਾਂ ਵੱਖਰੀ ਕੁਟੀਆ ਵਰਗੀਆਂ ਹਨ। ਤੇ ਗੁਰੂ-ਪੁਰੀ ਸਦਾ ਬਾਗ ਬਹਾਰਾਂ ਰੌਣਕਾਂ ਰੀਝਾਂ ਭਰੀ ਵੱਖ ਸਹਿਜ ਦੀ ਥਾਂ ਹੈ। ਇਹ ਸਾਰ ਹੈ ਗੁਰਚਰਚਾ ਦਾ।

ਇਕ ਸਿੱਖ ਦੇ ਆਸਨ ਦੁਆਲੇ ਨੀਲਾ ਧਾਗਾ ਸੀ। ਸਤਿਗੁਰੂ ਜੀ ਦੇਖ ਹੁਕਮ ਕੀਤਾ, ਇਸ ਨੂੰ ਖਿੱਚ, ਸਾਬਣ ਲਾ ਧੋ ਕੇ ਫੇਰ ਪਾਠਾਂ ਵਿਚ ਇਹ ਜਾਵੇ। ਇਹ ਸੁਣ ਪੰਡਿਤ ਚੌਲਤਾ ਪ੍ਰਸ਼ਾਦ ਜੀ ਨੇ ਕਿਹਾ "ਇਹ ਤੋ ਆਪ ਸਭ ਸਨਾਤਨ ਧਰਮ ਦੇ ਗ੍ਰੰਥਾਂ ਦੀ ਰੀਤੀ ਹੀ ਵਰਤਦੇ ਹੋ। ਸਿਮਰਤੀ ਮੈ ਲਿਖਿਆ ਹੈ ਕਿ ਨੀਲ ਬਸਤਰੋਂਏ ਜਪ ਤਪੁ ਆਦਿ ਨਿਸਫਲਾ" ਇਕ ਸਿੱਖ ਖੜਾਵਾਂ ਤੋੜ ਪਾਠਾਂ ਤਕ ਲੈ ਗਿਆ। ਸਤਿਗੁਰੂ ਜੀ ਦੇਖ ਕਿਹਾ, ਕਿਤਨੀ ਮਿੱਟੀ ਨਾਲ ਲੈ ਆਇਆ ਹੈਂ ਜਾਂ ਪਰੇ ਉਤਾਰੋ ਜਾਂ ਪੂਰੀ ਮਿੱਟੀ ਪਰੇ ਹੀ ਧੋ ਲਿਆਵੇ।

ਸਤਿਗੁਰੂ ਜੀ ਤੇ ਬਾਬਾ ਜੀ ਵੱਡੇ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਵਿਚ ਸਾਥ ਹੋ ਸ਼ਬਦ ਪੜ੍ਹਦੇ। ਸਫੈਦ ਬਸਤਰ ਹੰਸ ਦੀ ਚੋਟੀ ਤਰ੍ਹਾਂ ਗੋਲ ਸਿੱਧੇ ਦਸਤਾਰੇ, ਗਲੀਂ ਰੁਮਾਲੀਆਂ ਪਾਈ ਪਾਠਾਂ ਦੇ ਭੋਗਾਂ ਵਿਚ ਹੱਥ ਜੋੜ ਖੜ੍ਹੋਂਦੇ। ਮੁਖ ਤੇ ਠੰਡੀ ਦੇ ਦਾਗ, ਸਰਲ ਦਾੜ੍ਹੇ, ਉਚੇਰੇ ਸਵਾਰੇ ਮੁਛਹਿਰੇ ਸੁੰਦਰਤਾ, ਸੁਚੱਜਤਾ ਤੇ ਸਰੂਪ ਉਪਮਾ ਅਨੂਪ ਸੋਹੰਦੇ। ਘੰਟਾ ਨਾਮ ਸਿਮਰਨ, ਕੀਰਤਨ ਕਥਾ, ਪਾਠਾਂ ਤੋਂ ਉਪਰ ਆਪਣਾ ਗੁਰਬਾਣੀ ਦਾ ਨੇਮ, ਚੰਡੀ ਦੀ ਵਾਰ, ਉਗ੍ਰਦੰਤੀ, ਆਸਾ ਦੀ ਵਾਰ ਸੂਰਜ ਉਗਣ ਤੋਂ ਪਹਿਲੋਂ ਕਰਦੇ। ਜਪੁ, ਜਾਪ, ਛੱਕੇ, ਸੁਖਮਨੀ, ਅਨੰਦ ਸਾਰਾ ਤੇ ਭਗਉਤੀ ਦੀ ਮਾਲਾ ਬਾਅਦ ਕਰਦੇ ਪਾਠ ੧੦ ਵੱਡੇ ਮੰਦਰ ਵਿਚੋਂ ਸੁਾਂਵੇ ਸੁਾਂਵੇ ਖੁਲ੍ਹੇ ਸੀ। ਧੂਪ ਪੋਥੀਆਂ ਦੂਜੀ ਤਰਫ ਸੀ। ਨਰੇਲ ਚਲਦੇ ਸੀ ਤੇ ਜੈਕਾਰੇ ਸਿੱਖ ਬੋਲਦੇ ਸੀ। ਮੋਦੀਖਾਨਾ ਵੀ ਗੁਰੂ ਜੀ ਵਲੋਂ ਖੁਲ੍ਹਾ ਸੀ। ਆਏ ਪਾਠੀਆਂ ਸਿਖਾਂ ਨੂੰ ਲੋੜ ਅਨੁਸਾਰ ਸੂਤੀ ਤੇ ਸੁੱਚੇ ਬਸਤਰ ਮਿਲਦੇ ਸੀ, ੪੦ ਬਦਾਮ, ਦੋ ਪਲੀਆਂ ਘਿਓ, ਅਧ ਸੇਰ ਦੁੱਧ, ਹਰ ਪਾਠੀ ਨੂੰ ਮਿਲਦਾ ਸੀ ਤੇ ਧੂਪੀਏ ਨੂੰ ਇਸ ਤੋਂ ਅੱਧ ਤੇ ਚਾਹਟਾ ਸਭ ਨੂੰ ਸਾਂਝੇ ਬਣੇ ਵਿਚੋਂ। ਲੰਗਰ

ਸੂਰਜ ਉਗਦੇ ਖੁਲ੍ਹਦਾ ਸੀ ਤੇ ਹਰ ਪਾਠੀ ਨੂੰ ਰੌਲੋਂ ਉਠੇ ਨੂੰ ਪ੍ਰਸ਼ਾਦਾ ਮਿਲਦਾ ਸੀ। ਕੜਾਹ ਪ੍ਰਸ਼ਾਦ ਧਾਰਾ ਸਿੰਘ ਜੀ ਜੀਓਬਗੇ ਦੇ ਲਾਂਗਰੀ ਪੁਰਾਣੇ ਗੁਰੂ ਕੇ ਬਣਾਂਦੇ ਸੀ, ਜੋ ਹੁਣ ਕਰੀਵਾਲਿਓਂ ਜਗਜੀਤ ਨਗਰ ਆ ਵੱਸੇ ਹਨ।

ਕਈਆਂ ਟੇਕ ਰਾਮ ਆਦਿ ਨੇ ਸੁਹੇਵੇ ਸਾਹਿਬ ਵਿਚੋਂ ਭਜਨ ਵੀ ਪੁੱਛੇ ਸੀ ਸਾਧਾਂ ਤੋਂ ਤੰਬਾਕੂ ਛੱਡੇ, ਕਛਹਿਰੇ ਪਹਿਰੇ ਸੀ। ਦੁੱਧ ਨਗਰ ਵਿਚੋਂ ਭੀ ਮਿਲ ਜਾਂਦਾ ਸੀ ਤੇ ਦੁਆਲਿਓਂ ਵੀ ਮੰਗਾਦੇ ਸੀ। ਏਧਰ ਲੋਕ ਪਸ਼ੂ ਬਹੁਤ ਰਖਦੇ ਪਰ ਅੰਦਰ ਨਾ ਬੰਨ੍ਹਦੇ ਦੇਖ ਕੇ ਸਤਿਗੁਰੂ ਜੀ ਬਚਨ ਕੀਤਾ ਪੂਰੀ ਟਹਿਲ ਕਰੋ ਇਹਨਾਂ ਦੀ, ਕੋਠੇ ਵੀ ਛੱਤੋ ਇਹਨਾਂ ਲਈ, ਇਹ ਭੀ ਤੁਹਾਡਾ ਧਨ ਹਨ। ਦੇਖੋ, ਮਾੜੇ ਹਨ ਤਾਂ ਪਾਲੇ ਮਰਦੇ ਹਨ।

੨੪ ਮੱਘਰ ਨੂੰ ਬਾਰਾਂ ਪਾਠ ਹੋਏ ਤੇ ੨ ਭੋਗ ਪਏ। ਸਤਿਗੁਰੂ ਜੀ ਜੀਵਨ ਨਗਰ ਆਏ ਤੇ ਉਠਾਂ ਤੇ ਤੰਬੋਟੀਆਂ ਤੇ ਪਰਾਲੀ ਤੇ ਹੋਰ ਵਸਤਾਂ ਭੇਜੀਆਂ। ਤੰਬੋਟੀਆਂ ਸ: ਆਤਮਾ ਸਿੰਘ ਜੀ ਦਿਲੀਓਂ ਭੇਜੀਆਂ ਸੀ, ਪੰਜਾਹ। ਸਭ ਪਾਠੀਆਂ ਦੇ ਪਾਠ ਵੱਡੇ ਬਾਬਾ ਜੀ ਸੁਣੇ ਸੁੱਧ। ਤਿਖਿਓਂ ਸਭ ਤੋਂ ਇਕ ਨੰਬਰ ਸੰਤ ਦੂਲਾ ਸਿੰਘ ਜੀ ਨੱਢੇ ਜ਼ਿਲ੍ਹੇ ਸਿਆਲਕੋਟ ਵਾਲਿਆਂ ਦਾ ਮੰਨਿਓਂ ਨੇ। ਇਹ ਸੰਤ ਜੀ ਕੁਝ ਚਿਰ ਕਾਮੋਕੇ ਗੁਜਰਾਂਵਾਲੇ ਜ਼ਿਲ੍ਹੇ ਵਿਚ ਵਿਰਕਤ ਬਿਰਤੀ ਰਹੇ ਸੀ। ਹੁਣ ਲੁਧਿਆਣੇ ਤੋਂ ਲਾਂਭੇ ਕੁਟੀਆ ਪਾ ਰਹਿੰਦੇ ਹਨ।

## *ਚੜ੍ਹਿਆ ਪੋਹ ਦਾ ਮਹੀਨਾ*

ਇਕ ਪੋਹ ਤੱਕ ਸੋਲਾਂ ਗ੍ਰੰਥ ਸਾਹਿਬ ਪ੍ਰਕਾਸ਼ੇ ਤੇ ੨੭੫ ਪਾਠ ਪੂਰੇ ਹੋਏ। ਬੀਕਾ-ਨੇਰ ਗੁਰੂ ਸਵਾਰੇ ਨਗਰਾਂ ਤੇ ਹੋਰ ਸਿੱਖੀ ਵਿਚੋਂ ਭੀ ਪਾਠੀ ਤੇ ਸਿੱਖ ਸੇਵਕ ਪੁੱਜੇ। ਪਿਛਲੀ ਰਾਤ ਜਾਗ ਜੰਗਲ ਹੋ, ਖੂਹ ਤੇ ਖੜੋ ਸਕੇਸ ਇਸ਼ਨਾਨ ਕਰਦੇ, ਤਿੰਨ ਵਜੇ ਸਭ ਘਿਓ ਦੀ ਜੋਤ ਜਗਾ ਚੌਂਕੜੇ ਲਾ ਭਜਨ ਕਰਦੇ ਮੈਂ ਸੁਹੇਵੇ ਸਾਹਿਬ ਇਨ੍ਹਾਂ ਪਾਠਾਂ ਵਿਚ ਆਪ ਰਹਿ ਵਰਤ ਡਿੱਠਾ ਹੈ, ਇਹ ਕੂਕੇ, ਦੁਨੀਆਂ ਦੇਸ ਦੇ ਬੰਦੇ ਨਹੀਂ ਤੇ ਜਗਤ ਦੇਸ ਦੇ ਜੀਅ ਨਹੀਂ, ਟਿਬਿਆਂ ਦਾ ਪੰਧ ਇਨ੍ਹਾਂ ਆਹ ਕੀਤਾ ਹੋਇਆ ਸੀ। ਨੀਂਦਰ, ਆਲਸ, ਪਾਲਾ, ਇਨ੍ਹਾਂ ਦੇ ਨੇੜੇ ਨਹੀਂ ਆਉਂਦਾ। ਮਾਈ ਭਾਈ ਜੁੜੇ ਹਨ। ਜਦ ਪਹਿਰੂ ਅਵਾਜ਼ਾਂ ਦਿੰਦਾ ਹੈ, ਇਹ ਨਿਘ ਨੂੰ ਔਹ ਸੁਟ ਝਟ ਜਲ ਲੈ, ਜੰਗਲ ਹੋ, ਦਾਤਣ ਇਸ਼ਨਾਨ ਕਰ ਰੌਲ ਤੇ ਪੁੱਜਦੇ ਹਨ। ਕਈ ਰਾਤ ਖੂਹ ਤੇ ਜਲ ਕੱਢਦੇ ਹੀ ਗੁਜ਼ਾਰ ਦੇਂਦੇ ਹਨ। ਕਠਨ ਤਪ ਤ੍ਰਹਿੰਦਾ ਏਹਨਾਂ ਤੋਂ ਮੈਂ ਅੱਖੀਂ ਡਿੱਠਾ ਹੈ।

ਸੁਹੇਵੇ ਸਾਹਿਬ ਪਾਣੀ ਸੌ ਹੱਥ ਡੂੰਘਾ। ਲੱਜਾਂ ਝੋਟਿਆਂ ਮਗਰ ਪਾ ਲੋਕ ਖਿਚਦੇ। ਛੱਪੜਾਂ ਜਾਂ ਡਿੱਘੀਆਂ ਪੱਕੀਆਂ ਬਣਾਈਆਂ ਦਾ ਪੀਂਦੇਂ। ਕਈ ਪਿੰਡੀਂ ਕੱਚੀਆਂ ਖੂਹੀਆਂ ਵੀ ਹਨ, ਖਾਰੀਆਂ ਹੋਣ ਬਾਅਦ ਦੋ ਤਿੰਨੀ ਸਾਲੀਂ ਹੋਰ ਪੁੱਟਦੇ ਹਨ। ਮਲ੍ਹਾ ਬਹੁਤ ਹੈ। ਸਿੱਖ ਸ਼ਰਦਾਈ ਰਾਤ

ਭੀ ਘੋਟ ਪੀਂਦੇ ਤੇ ਨੰਗੇ ਪਿੰਡੇ ਫਿਰਦੇ। ਟਾਹਲੇ ਸਾਹਿਬ ਜਿਵੇਂ ਕੱਕਰ ਪੈ ਪਾਣੀ ਡਿੱਘੀ ਦੇ ਵਿਚ ਦੂਰੋਂ ਆ ਛਾਲ ਮਾਰ ਸਿੱਖ ਟੁੱਭੇ ਲਾਉਂਦੇ ਸੀ ਤਿਵੇਂ ਹੀ ਏਥੇ ਕਰਦੇ ਹਨ। ਪਰ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ ਕੂਕੇ ਨੂੰ ਇਸ਼ਨਾਨ ਸਕੇਸ ਕਰਨ ਕਰ ਪਿਛਲੀ ਰਾਤੇ ਕਦੀ ਨਮੂਨੀਆਂ ਨਹੀਂ ਹੋਵੇਗਾ। ਸੋ ਏਥੇ ਵੇਖੀਦੈ।

ਉਤਮ ਸਿੰਘ ਜੀ ਗੁਰਪੀਰ ਕਾਂਉਂਕਿਆਂ ਵਾਲੇ, ਧੂਪੀਏ ਸਭ ਤੋਂ ਅਵਲ ਆਏ। ਉਲਟੀ ਕਾਰ ਵੀ ਸੰਸਾਰ ਤੋਂ ਵਰਤ ਵਿਖਾਂਦੇ ਹਨ। ਸ਼ਰਦਾਈ ਜੇ ਅੰਦਰ ਨਾਂ ਰਵ੍ਹੇ ਤਾਂ ਫੇਰ ਹੋਰ ਪੀਂਦੇ ਹਨ ਤੇ ਕਹਿੰਦੇ ਹਨ ਜੇ ਮੈਂ ਪ੍ਰਹੇਜ਼ ਕਰਾਂ ਤਾਂ ਮੇਰਾ ਹਿੱਸਾ ਹੀ ਮਤ ਮਿਲਦਾ ਮਾਰਿਆ ਜਾਵੇ ਬਦਾਮਾਂ ਦਾ। ਇਹ ਸੰਤ ਜੀ ਹੁਣ ਮਹਾਨ ਬਿਰਧ ਸੰਤ ਨਗਰ ਸਹਿਜ ਸੁਭਾ ਵਿਚ ਰਹਿੰਦੇ ਹਨ।

ਭਾਈ ਬਾਲੇ ਵਾਂਗ ਜਿਵੇਂ ਮੈਂ ਅੱਖੀਂ ਡਿੱਠੇ ਹਾਲ ਲਿਖਦਾ ਹਾਂ, ਵਿਰਲਾ ਹੀ ਇਤਿਹਾਸਕਾਰ ਲਿਖਦੈ। ਇਹ ਕਿਰਪਾ ਮੇਰੇ ਸਤਿਗੁਰੂ ਜੀ ਵੱਡੇ ਪ੍ਰਤਾਪ ਵਾਲੇ ਜੀ ਦੀ ਏ। ਮੈਨੂੰ ਏਤਨਾਂ ਸਮਾਂ ਸਾਥ ਰਹਿ ਅੱਖੀਂ ਵੇਖ ਲਿਖਣ ਦਾ ਮੌਕਾ ਮਿਲਿਆ ਹੈ ਭੈਣੀ ਸਾਹਿਬ ਹੀ ਕੋਠੇ ਛਤੀਦੇ ਹਨ, ਜੀਵਨ ਨਗਰ ਤਬੇਲੇ ਬਣਦੇ ਹਨ। ਸੁਹੇਵੇ ਸਾਹਿਬ ਪਾਠ ਟੋਰੇ ਹਨ। ਹਰ ਵਸਤ ਦੀ ਲਾਮ ਡੋਰੀ ਜੀਵਨ ਨਗਰੋਂ ਲੱਗੀ ਰਹਿੰਦੀ ਹੈ। ਤਿੰਨੀ ਥਾਈਂ ਲੰਗਰ ਸਭ ਆਏ ਨੂੰ ਮਿਲਦਾ ਹੈ ਤੇ ਬੰਦਗੀ ਤੇ ਪਾਠ ਹੁੰਦੇ ਹਨ। ਹੋਰ ਲੋਕਾਂ ਨੂੰ ਹੋਰ ਆਹਰ ਹਨ, ਪਰ ਮੇਰੇ ਸਤਿਗੁਰੂ ਜੀ ਨੂੰ ਤੇ ਨਾਮਧਾਰੀ ਸੰਗਤ ਨੂੰ ਨਾਮ ਦਾ ਹੀ ਆਹਰ ਹੈ। ਸੁਹੇਵਾ ਸਾਹਿਬ ਤੇ ਜੀਵਨ ਨਗਰ ਇਕੋ ਕੀਤੇ ਹੋਏ ਹਨ।

ਸਤਿਗੁਰੂ ਜੀ ਮੌਜ ਨਾਲ ਬਚਨ ਕਦੇ ਕਦੇ ਕਰਦੇ ਮੈਂ ਤੇ ਭਾਈ ਵਜ਼ੀਰ ਸਿੰਘ ਗਿਣ ਕੇ ਪਦਾਰਥ ਖੀਸੇ ਵਿਚ ਪਾਂਦੇ ਨਹੀਂ ਤੇ ਗਿਣਵਾ ਕੱਢਦੇ ਨਹੀਂ। ਗਿਣ ਪਾਇਆਂ ਵਧਦੇ ਨਹੀਂ। ਮੈਂ ਵੇਖਿਆ ਹੈ ਵਿਸ਼ਵਕਰਮਾ, ਬ੍ਰਹਮਾਂ ਤੇ ਵਿਸ਼ਨੂੰ ਗੁਰੂ ਦੀ ਹਜ਼ੂਰੀ ਭਰਦੇ ਹਨ। ਜੋ ਹੁਕਮ ਹੋਏ ਸੋ ਤੁਰਤ ਹਾਜ਼ਰ ਤੇ ਤਿਆਰ ਕਰਦੇ ਹਨ, ***"ਬ੍ਰਹਮਾਂ ਬਿਸੁਨ ਮਹੇਸੁ ਦੁਆਰੈ ਊਭੇ ਸੇਵਹਿ ਅਲਖ ਅਪਾਰੈ"*** ਗੁਰੂ ਘਰ ਵਰਤਦੈ।

## ਚੌਲਤਾ ਪ੍ਰਸ਼ਾਦ ਦੇ ਘਰ

ਚੌਲਤਾ ਪ੍ਰਸ਼ਾਦ ਅਰਜ਼ ਕੀਤੀ, ਮੇਰੇ ਘਰ ਚਰਨ ਪਾਵੋ, ਦਰਸ਼ਨ ਦੇਵੋ। ਸਤਿਗੁਰੂ ਜ਼ੀ ਕਿਹਾ ਅੱਜ ਜਾਣ ਨਹੀਂ। ਪੰਡਤ ਜੀ ਅਤਿ ਅਧੀਨ ਹੋ ਕਿਹਾ "ਮੈਂ ਤੇ ਮੰਜੇ ਪਰ ਬਸਤਰ ਵਿਛਾ ਕਰ ਔਰ ਬੁਹਤ ਪ੍ਰੇਮ ਭਰੀ ਭੇਂਟ ਘਰ ਧਰ ਆਇਆ ਹੂੰ, ਆਪ ਤੋ ਦਿਆਲ ਹੋ ਦਇਆ ਕਰੋ " ਸਤਿਗੁਰੁ ਜੀ ਤੁਰਤ ਤਿਆਰ ਹੋਇ ਉਸਦੇ ਘਰ ਪਲੰਘ ਉਤੇ ਜਾ ਬੈਠੇ। ਚੌਲਤਾ ਪ੍ਰਸ਼ਾਦ ਜੀ ਦੋ ਮਤੀਰੇ ਭੇਟਾ ਧਰ ਮੱਥਾ ਟੇਕ ਸਤਿਗੁਰੂ ਜੀ ਦੇ ਸਾਹਵੇਂ ਖੜੋ ਇਕ ਆਪਣੀ

ਸ਼ਰਧਾ ਦੀ ਭਰੀ ਕਵਿਤਾ ਲਿਖੀ ਪੜ੍ਹ ਸੁਣਾਈ। ਉਸ ਕਵਿਤਾ ਵਿਚ ਇਹੋ ਭਾਵ ਪੰਡਤ ਜੀ ਪ੍ਰੇਮ ਭਰਪੂਰ ਰਿਦੇ ਵਿਚੋਂ ਲਿਖੇ ਸੀ, ਜੇ ਭਗਤੀ ਤੋਂ ਬਿਨਾਂ ਹੀ ਬਖਸ਼ੋ ਤਦ ਮੈਂ ਮੰਨਾਂਗਾ ਬਖਸ਼ਿੰਦ ਹੋ। ਤੇ ਆਪ ਸਾਖਿਆਤ ਰਾਮ ਅਵਤਾਰ ਦੇ ਸਿੰਘਾਸਨ ਤੇ ਬਿਰਾਜਮਾਨ ਹੋ। ਆਪ ਦਾ ਸਰੂਪ, ਪ੍ਰਤਾਪ ਤੇ ਦੀਵਾਨ ਦੇਖ ਪ੍ਰਤੀਤ ਹੁੰਦੈ ਕਿ ਇਹ ਪੁਰਾਤਨ ਰਾਮ ਜੀ ਤੇ ਗੁਰੂ ਨਾਨਕ ਜੀ ਦੀ ਗੁਰ ਪ੍ਰਨਾਲੀ ਦਾ ਪ੍ਰਤੱਖ ਪਰੰਪਰਾ ਦਰਸ਼ਨ ਤੇ ਅਕਰਸ਼ਨ ਸ਼ਕਤ ਤੇ ਭਗਤ ਹੈ। ਬਖਸ਼ੋ ਬਖਸ਼ੋ ਤੇ ਬਖਸ਼ੋ ਪਰ ਬਿਨਾਂ ਭਗਤੀ ਕੀਤਿਆਂ ਹੀ, ਮੇਰੇ ਜਿਹਾਂ ਨੂੰ ਤਾਂ ਬਚਾਅ ਹੈ।

ਸਤਿਗੁਰੂ ਜੀ ਮਾਇਆ ਭੇਟਾ ਸੁਹੇਵੇ ਸਾਹਿਬ ਦੇ ਸ਼ਰਧਾਲੂਆਂ ਦੀ ਨਾ ਲੈਂਦੇ ਸੀ। ਏਸ ਲਈ ਸ਼ਰਧਾਲੂ ਦੁੱਧ ਮੇਵੇ, ਗਰੀ, ਮੂਲੀ, ਬੇਰ ਆਦਿ ਹੀ ਭੇਟ ਧਰਦੇ। ਇੱਕ ਦਿਨ ਇੱਕ ਸਿੱਖ ਨੂੰ ਅਸ਼ਨਾਨ ਕਰਨ ਸਮੇਂ ਜ਼ੋਰ ਰੋਅਬ ਜਣਾਂਦਾ ਦੇਖ, ਸਤਿਗੁਰੂ ਜੀ ਉਸਨੂੰ ਕਹਿਆ ਮਤ ਐਸਾ ਕਰ। ਏਹਨਾਂ ਸਿੰਘਾਂ ਦੀ ਸੇਵਾ ਲਈ ਸਤਿਗੁਰੂ ਰਾਮ ਸਿੰਘ ਜੀ ਝੁੰਬ ਮਾਰ, ਚਿਹਰਾ ਲੁਕਾ, ਅਵਾਜ਼ਾਂ ਬਦਲ ਖੂਹੇ ਤੇ ਖੜੋ ਇਸ਼ਨਾਨ ਕਰਾਂਦੇ ਸੀ ਜਗ੍ਹਾ ਜਗ੍ਹਾ। ਜੇ ਸਿੱਖ ਦਿਨ ਚੜ੍ਹੇ ਸੰਝਾਣ ਕਹਿੰਦੇ ਏਡੇ ਭਾਰ ਕਿਉਂ ਚਾੜ੍ਹਦੇ ਹੋ ਤਾਂ ਉਤਰ ਦੇਂਦੇ ਸੀ ਇਹ ਸੇਵਾ ਨਿੱਤ ਨਹੀ ਲੱਭਦੀ। ਖੱਟੀ ਆਉਂਦੀ ਹੱਕ ਦੀ ਕਮਾਈ ਦੀ ਉੱਦਮ ਕਰ ਸਾਂਭਣੀ ਸਭ ਦਾ ਧਰਮ ਹੈ। ਤੇ ਕਿਹੋ ਨੇ ਤੂੰ ਤਾਂ ਏਸ ਤਰ੍ਹਾਂ ***"ਮਤਿ ਥੋੜੀ ਸੇਵਿ ਗਵਾਈਐ"*** ਦਾ ਭਾਗੀ ਬਣੇਗਾ। ਇਕ ਲਾਂਗਰੀ ਕੁੱਦ ਕੁੱਦ ਪੈਂਦੇ ਨੇ ਸੁਭਾਓਂ ਸਰਾਪ ਲੈ ਲਿਆ ਸੀ। ਅਖੀਰ ਉਸ ਇਨ੍ਹਾਂ ਸਿੱਖਾਂ ਅਗੇ ਅਰਜ਼ ਕੀਤੀ ਤਾਂ ਇਨ੍ਹਾਂ ਨੇ ਅਰਦਾਸ ਕਰ ਬਖਸ਼ਾਇਆ ਸੀ। ਉਸ ਸਿੱਖ ਨੇ ਉਸੇ ਵਕਤ ਪਿਛਲੀ ਭੁਲ ਮੰਨ ਅੱਗੋਂ ਐਸਾ ਕਰਨ ਵਲੋਂ ਕੰਨਾਂ ਨੂੰ ਹੱਥ ਲਾਏ।

੮ ਪੋਹ ਵਿਦਿਆਲੇ ਦੇ ਅਧਿਆਪਕ ਦੀ ਅਰਜ਼ ਕਰਨ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ। ਵਿਦਿਆਰਥੀਆਂ ਖੜੋ, ਸੁਆਗਤੀ ਭਜਨ ਪੜ੍ਹਿਆ ਬੜੇ ਸ਼ਰਧਾ ਪ੍ਰੇਮ ਤੇ ਚਾਅ ਦਾ ਭਰਿਆ। ਅਧਿਆਪਕ ਜੀ ਨੇ ਇਕ ਮਤੀਰਾ ਤੇ ਇਕ ਰੂੰ ਦੀ ਹੱਥੀਂ ਬਣਾਏ ਫੁੱਲਾਂ ਦੀ ਮਾਲਾ ਸਤਿਗੁਰੂ ਜੀ ਨੂੰ ਭੇਟ ਕੀਤੀ। ਪੰਡਤ ਹਰੀ ਰਾਮ, ਨੰਦ ਲਾਲ ਤੇ ਵੈਦ ਉਦੇ ਰਾਮ, ਰਾਮੇਸਰ ਦੱਤ ਨੇ ਭੀ ਚਰਨ ਪਵਾਏ ਤੇ ਆਪਣੇ ਧੰਨ ਭਾਗ ਸਮਝੇ। ਸਤਿਗੁਰੂ ਜੀ ਇਨ੍ਹਾਂ ਨੂੰ ਸਿਖਿਆ ਦਿੱਤੀ ਤੁਸੀਂ ਪਸ਼ੂ ਥੋੜੇ ਰੱਖੋ ਤੇ ਚੰਗੀ ਨਸਲ ਦੇ ਰੱਖੋ। ਸੀਤ, ਧੁਪ ਤੋਂ ਉਹਨਾਂ ਦੇ ਬਚਾਅ ਦਾ ਸਾਂਭਾ ਰੱਖੋ। ਏਸ ਤਰ੍ਹਾਂ ਦੋਵੇਂ ਹੀ ਦੁਖੀ ਤੇ ਘਾਟੇ ਵਿਚ ਰਹਿੰਦੇ ਹੋ। ਤੇ ਤੁਹਾਨੂੰ ਧਰਮ ਦੇ ਹੱਥੋਂ ਪਾਪ ਭੀ ਲਗਦਾ। ਉਨ੍ਹਾਂ ਸਤਿ ਬਚਨ ਕੀਤਾ।

## ਗੁਰ ਉਪਦੇਸ਼

੧੩ ਪੋਹ ਨੂੰ ਸੁਹੇਵੇ ਸਾਹਿਬ ਸੰਤ ਘਸੀਟਾ ਸਿੰਘ ਜੀ ਵਲੋਂ ਸਭ ਪਾਠਾਂ ਵਿਚ ਲੱਗੀ ਸੰਗਤ ਦਾ ਲੰਗਰ ਹੋਇਆ ਤੇ ਪਿਛਲੇ ਪਹਿਰ ਦੇ ਦੀਵਾਨ ਦਾ ਬੜਾ ਰਸ ਬਣਿਆ। ਸਤਿਗੁਰੂ

ਜੀ ਨੇ ਬਚਨ ਕੀਤਾ, ਇਹ ਸੰਤ ਘਸੀਟਾ ਸਿੰਘ ਜੀ ਦੇ ਅੰਨ ਦੀ ਬਰਕਤ ਹੈ। ਸੰਗਤ ਨੂੰ ਕਿਹੋ ਨੇ, ਤੁਸਾਂ ਇਹ ਪ੍ਰਯੋਗ ਜੋ ਥੋੜੇ ਦਿਨ ਹੀ ਰਹਿੰਦੈ, ਬੜੀ ਸਮਾਈ ਧੀਰਜ ਨਾਲ ਸਿਰੇ ਚਾੜ੍ਹਨਾ ਹੈ। ਜੋ ਕਿਸੇ ਆਏ ਵੱਲੋਂ ਜਾ ਨਗਰ ਦੇ ਵੱਲੋਂ ਵਾਧਾ ਵੀ ਹੋਵੇ ਤਾਂ ਵੀ ਜਰਨਾਂ। ਹੁਣ ਭੀੜ ਹੋ ਰਹੀ ਕਰ, ਹੋ ਸਕਦੈ ਵਿਚ ਕਈ ਕਲਜੁਗੀ ਸੁਭਾਅ ਲੈ ਧਰਮ ਵਿਰੋਧੀ ਵੀ ਆਏ ਹੋਣ। ਤੁਸੀਂ ਉਨ੍ਹਾਂ ਤੋਂ ਵੀ ਸੰਭਲ ਬਚਣਾ ਹੈ। ਹਰ ਵਸਤ ਆਪੋ ਆਪਣੀ ਸਾਂਭ ਕੇ ਰੱਖਣੀ। ਤੁਸਾਂ ਦੇਖਿਆ ਹੈ ਇਹ ਲੋਕ ਖੂਹ ਤੇ ਰਾਹ ਤੇ ਪਈ ਚੀਜ਼ ਚੁਕਦੇ ਨਹੀਂ ਕਿਸੇ ਦੀ, ਜੋ ਹੁਣ ਗਵਾਚਣਾਂ ਹੈ ਸਾਡੇ ਲੋਕਾਂ ਦਾ ਹੀ ਸੁਭਾ ਵਰਤਣੈ। ਜੰਗਲ ਵੀ ਦੂਰ ਜਾਵੋ ਸਭ, ਤੇ ਟੋਆ ਪੁੱਟ ਕੇ ਜੰਗਲ ਬੈਠੋ, ਤੇ ਤੁਰਤ ਮਿੱਟੀ ਪਾ ਭਰੋ।

ਨਗਰ ਦੇ ਲੋਕਾਂ ਨੂੰ ਸਤਿਗੁਰੂ ਜੀ ਕਿਹਾ ਤੁਸਾਂ ਜਿਵੇਂ ਇਤਨਾ ਚਿਰ ਸਾਡਾ ਔਖ ਜਰਿਆ ਹੈ। ਏਸੇ ਤਰ੍ਹਾਂ ਥੋੜੇ ਦਿਨ ਹੋਰ ਸੁਭਾਅ ਏਦੂੰ ਵੀ ਧੀਰਾ ਰੱਖ ਰਹਿਣਾ ਹੋਵੇਗਾ। ਏਸ ਤਰ੍ਹਾਂ ਦੇ ਬਚਨ ਕਰਦਿਆਂ ਹੀ ਸਜਲ ਨੇਤਰੀਂ ਅਰਦਾਸੇ ਵਿਚ ਖੜੋ, ਧਰਤੀ ਪਰ ਮੱਥਾ ਸਤਿਗੁਰੂ ਜੀ ਟੇਕਿਆ।

੧੪ ਪੋਹ ਵਾਰੇ ਵਿੱਚ ਜਦ ਕਿ ਸਤਿਗੁਰੂ ਜੀ, ਬਾਬਾ ਜੀ ਤੇ ਸੰਗਤ ਮਿਲ ਕੀਰਤਨ ਕਰ ਰਹੇ ਸੀ, ਇਕ ਮਸਤ ਹੋਏ ਸਾਧੂ ਨੇ ਸਤਿਗੁਰੂ ਜੀ ਨੂੰ ਮਗਰੋਂ ਜੱਫੀ ਆ ਪਾਈ ਤੇ ਭਾਰ ਵੀ ਪਾਏ। ਸੂਬਾ ਵਰਿਆਮ ਸਿੰਘ ਜੀ ਪਰੇ ਕਰਨਾਂ ਚਾਹਿਆ ਤਾਂ ਸਤਿਗੁਰੂ ਜੀ ਕਿਹਾ ਕਿ ਇਨ੍ਹਾਂ ਮਸਤਾਂ ਮੈਨੂੰ ਬਣਾ ਹੀ ਅਜਿਹਾ ਦਿਤਾ ਹੈ ਕਿ ਏਹਨਾਂ ਦਾ ਭਾਰ ਮੈਨੂੰ ਲਗਦਾ ਹੀ ਨਹੀਂ। ਮਾਪਿਆਂ ਤੇ ਲਾਡਲੇ ਪੁੱਤਰਾਂ ਤਰ੍ਹਾਂ ਮਸਤ ਹੋ ਅੱਗੋਂ ਹੋ ਝੋਲੀ ਵਿਚ ਬਹਿੰਦਿਆਂ ਨੂੰ ਤੇ ਪਿੱਛੋਂ ਕੰਡ ਤੇ ਜੱਫੀਆਂ ਪਾਉਂਦਿਆਂ ਨੂੰ ਸਤਿਗੁਰੂ ਜੀ ਕਦੇ ਵੀ ਖਫ਼ਾ ਨਾ ਹੁੰਦੇ ਸੀ। ਪਿਆਰ ਕਰਦੇ ਝਿੜਕਦੇ ਵੀ ਸਤਿਗੁਰੂ ਜੀ। ਜੋ ਅਵੱਲੀਆਂ ਵੀ ਕਰਦੇ ਮਸਤ ਤਾਂ ਵੀ ਸਤਿਗੁਰੂ ਜੀ ਜਰਦੇ, ਮੈਂ ਦੇਖਿਆ ਹੈ। ੧੪ ਪੋਹ ਤਕ ੪੨੫ ਪਾਠ ਹੋ ਗਏ। ਗ੍ਰੰਥ ਸਾਹਿਬ ੧੮ ਖੁਲ੍ਹੇ ਸੀ। ੧੩ ਅੰਦਰਲੇ ਮੰਦਰ ਵਿਚ ਤੇ ੫ ਬਾਹਰਲੇ ਕੋਠੇ ਕਮਰਕੱਸੇ ਗੁਰੂ ਕੇ ਵਾਲੇ ਵਿਚ ਤੇ ਲੰਗਰ ਵੀ ਦੂਜਾ ਬਾਹਰ ਬ੍ਰਾਹਮਣਾਂ ਵਾਲੇ ਖੂਹ ਵ੍ਹਲ ਖੁਲ੍ਹਾ ਸੀ। ਲੰਗਰ ੯ ਤੋਂ ੧੨ ਵਜੇ ਤਕ ਸਭ ਨੂੰ ਭੁਗਤਦਾ ਤੇ ਬਾਅਦ ਆਏ ਉਚੇਚੇ ਨੂੰ ਭੀ ਮਿਲਦਾ ਸੀ। ਪਾਠਾਂ ਦੇ ਭੋਗ ਸਮਾਪਤੀ ਦਾ ਨੇੜਾ ਆਇਆ ਜਾਣ ਕਲਜੁਗ ਵੀ ਕੁਝ ਕੁਝ ਗੇੜਾ ਲਾਉਣ ਲੱਗਾ। ਕਿਸੇ ਦੀ ਕੱਛ ਕਿਸੇ ਦਾ ਪਰਨਾ ਚੁਕਿਆ ਜਾਣ ਦੀ ਸ਼ਕਾਇਤ ਸਤਿਗੁਰੂ ਜੀ ਕੋਲ ਆਈ ਤਾਂ ਸਤਿਗੁਰੂ ਜੀ ਦੀਵਾਨ ਵਿਚ ਬਚਨ ਕੀਤਾ ਜੋ ਭੁੱਖਾ ਸੰਗਤ ਵਿਚ ਆਇਆ ਹੀ ਏਸੇ ਕੰਮ ਹੈ , ਤੁਸੀਂ ਉਸਦੀ ਭੁੱਖ ਪੂਰੀ ਹੋ ਲੈਣ ਦਿਓ, ਤੇ ਆਪਣੀ ਲੋੜ ਗੁਰੂ ਕੀ ਹੱਟੀ ਵਿਚੋਂ ਤੋਰੋ। ਅਸਾਂ ਸ਼ਾਂਤੀ ਤਪ ਜੱਗ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਆਰੰਭਿਆ ਇਕ ਰਸ ਸਿਰੇ ਚਾੜ੍ਹਨਾ ਹੈ। ਜੇ ਕਿਸੇ ਦਾ ਦਿਲ ਥੋੜਾ ਵੀ ਦੁਖਾਇਆ ਤਾਂ ਮੱਤ ਸਵਾਦ ਵਿਚ ਫਰਕ ਪਵੇ। ਤੁਸੀ ਉਸ ਤਰ੍ਹਾਂ ਵਰਤੋ ਜਿਵੇਂ ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲੇ ਚੋਰੀ ਪੱਠੇ ਵਢਦੇ ਨੂੰ ਜਾ ਨਾ ਮੋੜਦੇ ਸੀ। ਮਤ

ਭੁਖਾ ਰਹੇ ਜਾਂ ਸ਼ਰਮਿੰਦਾ ਹੋਵੇ। ਤੁਸੀਂ ਵੀ ਇਹੋ ਵਿਚਾਰ ਵਰਤੋ। ਬਚਨ ਕੀਤੋ ਨੇ। ਕਈ ਉਚੇਚੇ ਕਲਜੁਗੀ ਮੱਤ ਵਾਲੇ ਆਏ ਹੀ ਵਿਘਨ ਪਾਉਣ ਵਾਸਤੇ ਹਨ। ਏਸ ਤਰ੍ਹਾਂ ਉਨ੍ਹਾਂ ਦਾ ਵੀ ਦਾ ਨਾ ਲਗੇਗਾ। ਤੇ ਕਿਹੋ ਨੇ ਜੋ ਤੀਰਥਾਂ ਤੇ ਸਾਧ ਸੰਗਤ ਵਿਚ ਦੋਸ਼ ਕਰਦੈ ਉਹ ਅਨੇਕ ਗੁਣਾਂ ਹੋ ਦੋਸ਼ ਲੱਗਣ ਤੋਂ ਭੀ ਨਹੀਂ ਡਰਦਾ, ਪਰ ਉਸਨੂੰ ਡਰਨਾਂ ਚਾਹੀਦੈ।

## ਸੁਹੇਵੇ ਸਾਹਿਬ ਲੰਗਰਾਂ ਦੀ ਸੇਵਾ

ਸਤਿਗੁਰੂ ਜੀ ਸੂਰਜ ਮੱਲ ਪਾਰੀਕ ਬ੍ਰਾਹਮਣ ਦੇ ਘਰ ਚਰਨ ਪਾਏ ਤਾਂ ਉਸ ਬੇਰਾਂ ਮਲ੍ਹੇ ਦਿਆਂ ਦੀ ਥਾਲੀ ਭਰ ਕੇ ਭੇਟਾ ਧਰੀ। ਸਤਿਗੁਰੂ ਜੀ ਬੜੇ ਖੁਸ਼ ਹੋ, ਦੇਖ ਬਚਨ ਕੀਤਾ, ਕੀਮਤੀ ਵਸਤਾਂ ਤਾਂ ਅਨੇਕ ਥਾਈਂ ਮਿਲਦੀਆਂ ਹਨ, ਪਰ ਇਹ ਪ੍ਰੇਮ ਭਰੀ ਬੇਰਾਂ ਦੀ ਭੇਟਾ ਭੀਲਣੀ ਵਾਲੀ ਕਿਤੋਂ ਹੀ ਮਿਲਦੀ ਹੈ। ੧੪ ਪੋਹ ਸੰਤ ਗੰਡਾ ਸਿੰਘ ਜੀ ਖਿਆਲੇ ਵਾਲਿਆਂ ਵਲੋਂ ਸੰਗਤਾਂ ਦਾ ਲੰਗਰ ਹੋਇਆ। ੧੫ ਪੋਹ ਨੂੰ ਸੂਬਾ ਵਰਿਆਮ ਸਿੰਘ ਜੀ ਤੇ ਸੰਤ ਆਲਾ ਸਿੰਘ ਜੀ ਵਲੋਂ ਹੋਇਆ। ਕਰਨੈਲ ਸਿੰਘ ਜੀ ਵਾੜੇ ਵਾਲੇ ਤੇ ਸੇਠ ਪ੍ਰੀਤਮ ਸਿੰਘ ਵਰਨਾਂ ਵਾਲਿਆਂ ਵਲੋਂ ਵੀ ਇਕ ਇਕ ਰੋਜ਼ ਲੰਗਰ ਹੋਇਆ। ਸੰਤ ਨਗਰ ਦੇ ਸਾਧੂਆਂ ਵਲੋਂ ਤੇ ਇਕ ਰੋਜ਼ ਰੌਣਕ ਸਿੰਘ ਜੀ ਮੰਡੀ ਲਾਧੂਕੀ ਦੇ ਜੋ ਤਦੋਂ ਐਹਲਣਾਬਾਦ ਰਹਿੰਦੇ ਸੀ, ਆੜ੍ਹਤ ਕਰਦੇ ਤੇ ਹੁਣ ਸਰਸੇ ਨਵੀਂ ਮੰਡੀ ਹਨ, ਵਲੋਂ ਲੰਗਰ ਭੀ ਹੋਇਆ ਸੀ। ਸਭ ਸੰਗਤ ਵਿਚ ਹੋਕਾ ਸੰਤ ਦਸੌਂਧਾ ਸਿੰਘ ਜੀ ਦਿਤਾ ਸੀ ਜੋ ਕਿਸੇ ਦੀ ਰਜ਼ਾ ਹੋਵੇ ਦੇਵੇ ਜਾਂ ਲਿਖਾਵੇ ਪਰ ਇਸ ਮੇਲੇ ਤੋਂ ਖਾਲੀ ਕੋਈ ਨਾ ਰਵ੍ਹੇ , ਜੋ ਲੰਗਰ ਵਿਚ ਹਿੱਸਾ ਨਾ ਪਾਵੇ। ਉਹ ਬਚਨ ਸਤਿਗੁਰੂ ਰਾਮ ਸਿੰਘ ਜੀ ਦਾ ਚੇਤੇ ਕਰੋ ਜੋ ਉਹਨਾਂ ਲਿਖਿਆ ਹੈ " ਸਭ ਸੰਗਤ ਮਿਲ ਸੁਹੇਵੇ ਸਾਹਿਬ ਪਾਠ ਕਰੇ।" ਜੋ ਲੰਗਰ ਵਿਚ ਹਿੱਸਾ ਪਾਵੇਗਾ ਕੋਈ ਵੀ ਸੇਵਾ ਕਰੇਗਾ, ਭਾਵੇਂ ਪੰਜ ਪੈਸੇ ਪਾਵੇ, ਉਸਦਾ ਪਾਠਾਂ ਵਿਚ ਹਿਸਾ ਪਵੇਗਾ, ਸੁਣ ਸਭ ਨੇ ਹਿਸਾ ਪਾਇਆ ਤੇ ਲਿਖਾਇਆ। ਪਰ ਸਤਿਗੁਰੂ ਜੀ ਹੁਕਮ ਦਿੱਤਾ ਅਸਾਂ ਮੰਗਣਾ ਨਹੀਂ ਕਿਸੇ ਕੋਲੋਂ , ਜਦੋਂ ਜਿਸ ਕੋਲ ਹੋਵੇ ਸੋ ਆਪੇ ਦੇਵੇ। ਮੈਂ ਵੀ ਲਿਖਾਏ ਬਾਦ ਹੀ ਦਿਤੇ ਸੀ ਸਰਦੇ। ਇਕ ਲੰਗਰ ਦਾ ਖਰਚ ਪਹਿਲਾਂ ੪੦੦ ਰੁਪਏ ਹੁੰਦਾ ਸੀ ਫਿਰ ੬੦੦ ਰੁਪਏ ਹੋਣ ਲੱਗ ਪਿਆ ਸੀ।

## ਚਰਨ ਜੇਠ ਮੱਲ ਦੇ ਘਰ

੧੫ ਪੋਹ ਸਤਿਗੁਰੂ ਜੀ ਜੇਠ ਮੱਲ ਦੀ ਅਰਜ਼ ਤੇ ਉਸਦੇ ਘਰ ਦਰਸ਼ਨ ਦਿੱਤੇ ਤੇ ਪੁਛਿਆ, ਆਪ ਦੇ ਵਡੇ ਕਿਵੇਂ ਦੇ ਹੋਏ ਹਨ। ਮੋਹਣਾ ਰਾਮ ਜੀ ਵਿਆਸ ਨੇ ਦਸਿਆ ਜੋ ਦੌਲਤ ਰਾਮ ਗੁਰੂ ਗੋਬਿੰਦ ਸਿੰਘ ਜੀ ਨੂੰ ਤਲਵੰਡੀ ਜਾ ਮਿਲਿਆ ਸੀ ਜਿਸ ਨਾਲ ਕੀਤੇ ਬਚਨ ਕਰ

ਗੁਰੂ ਜੀ ਇਥੇ ਆਏ ਸੀ। ਸੋ ਇੱਥੋਂ ਦੇ ਵਡੇ ਕਾਂਧਲ ਜੀ ਦੀ ਅੰਸ਼ ਵਿਚੋਂ ਸੀ ਇਹ ਰਾਜਪੂਤ ਹਨ। ਦੌਲਤ ਰਾਮ ਉਸਦੀ ਅੰਸ਼ ਵਿਚੋਂ ਸਨ। ਕਾਂਧਲ ਜੀ ਤੁਰਕਾਂ ਨਾਲ ਲੜਦੇ ਡਾਬਲੇ ਤਲਾਬ ਤੋਂ, ਜੋ ਇਥੋਂ ਪੂਰਬ ਕੋਸ ਕੁ ਹੈ, ਸਿਰ ਕਟੇ ਬਾਅਦ ਦੌੜ ਏਸ ਤਲਾਬ ਦੀ ਪੱਛਮ ਦੀ ਤਰਫ ਆ ਗਿਰੇ ਸੀ। ਉਥੇ ਉਹਨਾਂ ਦੀ ਸਮਾਧੀ ਹੈ। ਸਤਿਗੁਰ ਜੀ ਸੁਣ ਬਚਨ ਕੀਤਾ ਉਹ ਲੋਕ ਸਤਧਰਮੀ ਹੋਣ ਕਰ ਮਨੋਧਾਰੀ ਪੂਰੀ ਕਰ ਵਿਖਾਂਦੇ ਸੀ। ਹੁਣ ਤੇ ਉਹ ਸੱਤਾ ਹੀ ਜਾਂਦੀ ਰਹੀ ਹੈ।

ਸਤਿਗੁਰੂ ਜੀ ੧੫ ਪੋਹ ਤੋ ਜੇਠ ਮੱਲ ਤੇ ਪੰਨਾ ਸਿੰਘ ਰਾਜਪੂਤਾਂ ਦੇ ਦਲਾਨ ਵਿੱਚ ਦੀਵਾਨ ਲਵਾਉਣਾ ਪੰਡਤ ਗੋਪਾਲ ਸਿੰਘ ਜੀ ਤੋਂ ਸ਼ੁਰੂ ਕੀਤਾ। ਪੰਥ ਦੇ ਮੁਖੀ ਸਭ ਪਾਠਾਂ ਦੇ ਭੋਗ ਨੇੜੇ ਸੁਣ ਸਤਿਜੁਗ ਤੋਂ ਪੜ੍ਹ ਰੋਜ਼ ਨਵੇਂ ਤੋਂ ਨਵੇਂ ਪੁੱਜਦੇ ਸੀ। ੧੬ ਪੋਹ ਆਸਾ ਦੀ ਵਾਰ ਹਰ ਨਰਾਇਣ ਗਊੜ ਬ੍ਰਾਹਮਣ ਦੀ ਧਰਮਸਾਲਾ ਲੱਗੀ। ਸਤਿਗੁਰੂ ਜੀ ਤੇ ਸੰਗਤ ਮਿਲ ***"ਕਾਗਾ ਨੈਣਾ ਮਤ ਛੋਹੀਓ"*** ਸ਼ਬਦ ਪੜ੍ਹਦਿਆਂ ਵੈਰਾਗੀ ਹੋਇਆਂ ਹੀ ਭੋਗ ਪਾਇਆ। ਏਸੇ ਦਿਨ ੧੨੦ ਗਊਆਂ ਵਾਲਾ ਸਾਧੂ ਮੋਹਨ ਗਿਰ ਸੁਹੇਵੇ ਸਾਹਿਬ ਆਇਆ। ਇਸਦਾ ਨੇਮ ਹੈ ਗਊਆਂ ਨੂੰ ਪੱਠਾ ਮਿਲੇ ਤਾਂ ਆਪ ਛਕਣਾ। ਸਭ ਨਗਰ ਸਰਦਾ ਪੁਜਦਾ ਇਕੱਠਾ ਕਰ ਦਿੰਦੇ ਹਨ। ਜੇ ਨਾਂ ਇਕੱਠਾ ਹੋ ਮਿਲੇ ਤਾਂ ਘਰ ਘਰ ਜਾ ਖਾਣ ਦਾ ਹੁਕਮ ਦਿੰਦਾ। ਜਾ ਖਾ ਆਉਂਦੀਆਂ ਹਨ, ਗਊਆਂ ਚੋਂਦਾ ਕੋਈ ਨਹੀਂ, ਸਾਨ੍ਹ ਮੁਫਤ ਦੇਂਦੈ। ਜੋ ਨਾ ਜਾਵੇ ਸੋ ਸਾਨ੍ਹ ਨਈ ਦਿੰਦਾ। ਜਾਣ ਵਾਲਾ ਅੱਗੇ ਲੱਗ ਤੁਰਦੈ। ੩੦-੩੦ ਤੇ ੩੨-੩੪ ਸਾਲ ਦੀ ਉਮਰ ਦੀਆਂ ਵੀ ਗਊਆਂ ਵਿਚ ਸੀ ਜੋ ਕਦੇ ਸੂਈਆਂ ਨਾ ਸੀ। ਮਨੁੱਖ ਤਰ੍ਹਾਂ ਕਿਹਾ ਮੰਨਦੀਆਂ ਸਨ। ਏਕ ਸਮੇਂ ਇਕ ਸਾਨ੍ਹ ਤੁਰਕ ਜ਼ਿਬਾ ਕਰਨ ਲਈ ਜਾਂਦੇ ਸੀ ਮੋਹਨ ਗਿਰ ਗਊਆਂ ਨੂੰ ਕਿਹਾ, ਛੁਡਾ ਲਵੋ। ਸਭ ਗਊਆਂ ਕੁਦ ਪਈਆਂ, ਤੁਰਕ ਭਜ ਬਚੇ। ਸੋ ਸਾਨ੍ਹ ਅਜੇ ਗਊਆਂ ਵਿਚ ਸੀ ਮੈਂ ਦੇਖਿਆ ਹੈ। ਸਾਧ ਦੇ ਕਹਿਣ ਤੇ ਟੁਰ ਪੈਂਦੀਆਂ ਤੇ ਰੁਕ ਜਾਂਦੀਆਂ ਸੀ। ਲੋਕ ਵਡੇ ਵਡੇ ਕੜਾਹਿਆਂ ਵਿਚ ਪੱਠੇ ਦਾਣੇ ਪਾਣੀ ਪਾਂਦੇ ਤੇ ਸਾਧ ਤੇ ਕਹੇ ਤੇ ਗਊਆਂ ਖਾਣਾ ਸ਼ੁਰੂ ਕਰਦੀਆਂ ਸੀ। ਨਹੀਂ ਤੇ ਉਚਰ ਅਡੋਲ ਹੀ ਕੋਲ ਪੱਠੇ ਦਾਣੇ ਦੇ ਬੈਠੀਆਂ ਰਹਿੰਦੀਆਂ।

ਸਤਿਗੁਰੂ ਜੀ ਕਥਾ ਵਿਚ ਪਿੰਡ ਵਧਾਤੇ ਦੇ ਕਾਨ੍ਹ ਸਿੰਘ ਦੀ ਗੱਲ ਸੁਣਾਈ ਜਿਸਨੇ ਝੂਠ ਬੋਲ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਸ਼ਾਦ ਛਕਾਇਆ ਸੀ ਅਤੇ ਉਸਦੇ ਪੁੱਤਰ ਰੰਗੂਨ ਜਾ ਕੋਹੜੀ ਹੋਣ ਦਾ ਸਰਾਪ ਬਖਸ਼ਾਇਆ ਸੀ। ਕਹਿੰਦੇ ਧੰਨ ਐਸੇ ਪੁੱਤਰ ਹੁੰਦੇ ਹਨ। ਹੁਣ ਤੇ ਨੀਵੇਂ ਪਾਸੇ ਹੀ ਬਹੁਤੇ ਜਾਂਦੇ ਹਨ।

ਸੰਤ ਹਰਨਾਮ ਸਿੰਘ ਜੀ ਰਾਗੀ ਆਏ। ਸਤਿਗੁਰੂ ਜੀ ਪੁਛਿਆ ਕੀ ਹਾਲ ਹੈ? ਸੰਤ ਜੀ ਉੱਤਰ ਦਿੱਤਾ, ਠਾਕੁਰ ਜੀ ਮੁਹਾਵੀਆਂ ਕਿਹਾ ਹੋਇਆ ਏ "ਤੇਰੀਆਂ ਠੀਕਰੀਆਂ ਮੋਹਰਾਂ ਹਰਨਾਮ ਸਿੰਘ, ਸੋ ਖਾਣ ਵਰਤਣ ਤੋਂ ਵਾਧੂ ਮਾਇਆ ਤੇ ਮਨ ਭਾਇਆ ਸੁਖ ਮਿਲਿਆ ਹੋਇਐ, ਸਤਿਗੁਰੂ ਜੀ ਰਾਗੀ ਸੰਤ ਜੀ ਤੋਂ ***"ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ"*** ਤੇ ***"ਰਾਖਿ***

***ਲੇਹੁ ਹਮ ਤੇ ਬਿਗਰੀ"*** ਸ਼ਬਦ ਸੁਣੇ।

੧੭ ਪੋਹ ੨੦੦੬ ਬਿ: ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਤੇ ਉਹਨਾਂ ਦੇ ਸਾਥੀਆਂ ਪੂਰਨ ਸਿੰਘ ਲੋਹਾਰਾਂ, ਦਇਆਲ ਸਿੰਘ, ਗਿਆਨ ਸਿੰਘ, ਬਲਵੰਤ ਸਿੰਘ, ਭਗਵਾਨ ਸਿੰਘ, ਸਾਉਣ ਸਿੰਘ ਪਧਾਣਾ ਜੀ ਨੇ ਤੰਬੂ ਤਲੇ ਆਸਾ ਦੀ ਵਾਰ ਲਾਈ।

ਸਤਿਗੁਰੂ ਜੀ ਨਗਰ ਦੇ ਸਭ ਸਿਆਣੇ ਤੇ ਬਿਰਧ ਪੁਰਸ਼ਾਂ ਨੂੰ ਸੱਦ ਬਹਾ ਕਿਹਾ, "ਤੁਸਾਂ ਆਉਣ ਵਾਲੇ ਸਮੇਂ ਸਾਡੇ ਸਿੱਖਾਂ ਦੇ ਆਇਆਂ ਤੌਖਲਾ ਨਾ ਕਰਨਾ। ਤੁਹਾਨੂੰ ਸਿੱਖ ਕੁਝ ਨਹੀਂ ਕਹਿਣਗੇ ਮੇਰਾ ਪਤਾ ਨਹੀਂ ਮੈਂ ਮੰਡੀ ਵਲ ਜਾਵਾਂ ਜਾਂ ਹੋਰ ਕਿਤੇ। ਤੇ ਕਿਹਾ ਮੈਂ ਰਾਮ ਕ੍ਰਿਸ਼ਨ ਤੇ ਗੁਰੂ ਜੀ ਨੂੰ ਇਕੋ ਜਿਹਾ ਜਾਣਦਾ ਹਾਂ। ਪਰ ਕੋਈ ਭੇਸ ਬਦਲ ਵਿਘਨ ਪਾਣੇ ਵੀ ਵਿੱਚ ਆ ਵੜਦੇ ਹਨ। ਇਸ ਪੁੰਨਿਆਂ ਨੂੰ ਸੱਤ ਮਹੀਨੇ ਹੋਣਗੇ ਇਥੇ ਸਾਨੂੰ ਆਇਆਂ। ਤੁਸਾਂ ਇਹ ਵੀ ਦਿਨ ਸ਼ਾਂਤ ਜਰਾਂਦ ਨਾਲ ਲੰਘਾ ਲੈਣੇ ਜਿਵੇਂ ਅੱਗੇ ਲੰਘਾਏ ਹਨ। ਤੁਹਾਨੂੰ ਕਈ ਖੇਚਲਾਂ ਦਿੱਤੀਆਂ ਹਨ। ਮੈਨੂੰ ਤੁਹਾਡੇ ਔਖ ਦਾ ਭੀ ਔਖ ਹੁੰਦੈ ਤੇ ਸਿੱਖਾਂ ਦੇ ਔਖ ਦਾ ਭੀ ਤੇ ਹੋਰ ਦਾ ਭੀ। ਏਸ ਇਕੱਠ ਵਿਚ ਮੁਖੀ ਇਹ ਸੀ।" ਮਹੰਤ ਹਰਨਾਮ ਸਿੰਘ ਜੀ ਡੇਰੇ ਵਾਲੇ, ਜੇਠ ਮੱਲ ਤੇ ਪੰਨਾ ਸਿੰਘ ਰਾਜਪੂਤ ਠਾਕੁਰ, ਮਨਸੁਖ ਚੌਧਰੀ, ਪੰਡਤ ਚੌਲਤਾ ਪ੍ਰਸ਼ਾਦ, ਸੂਰਜ ਮੱਲ ਪੰਡਤ, ਹਰੀ ਰਾਮ ਪ੍ਰਧਾਨ, ਅਧਿਆਪਕ ਲਾਲ ਚੰਦ, ਨੰਦ ਲਾਲ, ਮੂਲ ਚੰਦ ਸੁਆਮੀ, ਮਾਸਟਰ ਤਾਰਾ ਚੰਦ ਬ੍ਰਾਹਮਣ, ਸੂਰਜ ਮੱਲ ਬ੍ਰਾਹਮਣ ਪਾਰੀਕ, ਬਨਵਾਰੀ, ਤੁਲਸਾ ਰਾਮ, ਹਿੰਦੂ ਰਾਮ, ਪੰਨਾ ਸਿੰਘ ਸਾਜਣ, ਉਦੈ ਚੰਦ ਵੈਦ, ਸ਼ਿਵ ਦਿਆਲ ਚਰਨ, ਦੂਲਾ ਰਾਮ ਜਾਟ ਤੇ ਟੇਕ ਰਾਮ ਮਾਲੀ ਆਦਿ ਬਹੁਤ ਆਏ ਸੀ ਸੱਦੇ ਸਤਿਗੁਰੂ ਜੀ ਦੇ।

## ਬੀਬੀ ਰੱਖੋ ਮਸਤਾਨੀ

ਇਕ ਰਾਤ ਚਾਹਟਾ ਛਕਣ ਸਮੇਂ ਬੀਬੀ ਰੱਖੋ ਮਸਤਾਨੀ ਗੁਜਰਾਂਵਾਲੇ ਵਾਲੀ ਨੇ ਭਾਂਡੇ ਮਾਂਜਦੀ ਕਿਹਾ, ਮੈਂ ਅਜ ਚਾਹਟਾ ਨਹੀਂ ਛਕਣਾ। ਮੈਂ ਕਿਹਾ ਕਿਉਂ? ਉਸ ਉੱਤਰ ਦਿੱਤਾ, ਰਾਤ ਭਜਨ ਨਹੀਂ ਹੋਇਆ। ਅੱਜ ਹੁਣ ਰਸਨਾ ਚਲਦੀ ਭੀ ਹੈ ਤੇ ਰਸ ਵੀ ਹੈ। ਮੈਂ ਡਰਦੀ ਹਾਂ ਮਤ ਇਹ ਰਸ ਮਾਰਿਆ ਜਾਵੇ। ਚਾਹਟੇ ਬਿਨਾ ਤੇ ਝੱਟ ਲੰਘ ਜਾਵੇਗਾ ਪਰ ਮੇਰਾ ਰਾਮ ਰਸ ਦਾ ਚਾਅ ਘਟੇ ਤਾਂ ਜੀਉਣ ਕਿਸ ਲੇਖੇ। ਮੈਂ ਕਿਹਾ ਤੂੰ ਇਸਤਰ੍ਹਾਂ ਜੀਵੇਂਗੀ ਕਿਵੇਂ? ਬੀਬੀ ਉੱਤਰ ਦਿੱਤਾ ਕਈ ਖਾਣ ਲਈ ਜੀਉਂਦੇ ਹਨ ਤੇ ਕਈ ਜਿਉਣ ਲਈ ਖਾਂਦੇ ਹਨ, ਮੈਂ ਜੀਉਣ ਲਈ ਜਲ-ਪ੍ਰਸ਼ਾਦ ਛਕ ਲੈਂਦੀ ਹਾਂ। ਇਹ ਸੁਣ ਮੈਨੂੰ ਗੁਰੂ ਜੀ ਦੀ ਤੁਕ ਚੇਤੇ ਆਈ ***"ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ"*** ਤੇ ਚੇਤੇ ਆਇਆ ਦੇਖ ਸਮੁਚੀ ਜਾਚ ਹੀ ਲਿਖਿਐ।

ਅੰਦਰੂਨ ਅਜ਼ ਤੁਆਮ ਖਾਲੀ ਦਰ ਤਾ ਦਰੋਂ ਨੂਰ ਮਾਰਫ਼ਤ ਬੀਨੀ, ਅਰਥਾਤ ਅੰਦਰ ਨੂੰ ਰੋਟੀ ਤੁਆਮ ਤੋਂ ਖਾਲੀ ਰੱਖ, ਜਿਸ ਕਰਕੇ ਤੇਰੇ ਅੰਦਰ ਅਰਫ਼ ਸੱਚਾ ਨੂਰ ਦਾਖਲ ਹੋ

ਸਕੇ। ਹੁਣ ਇਹ ਬੀਬੀ ਦਿੱਲੀ ਹੈ।

## *ਸਤਿਗੁਰੂ ਜੀ ਦੇ ਬਚਨ*

ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ ੧੯੩੩ ਬਿ: ਵਿਚ ਵਡਤੀਰਥ ਵਿਚੋਂ ਸਾਖੀ ਨਿਕਲੀ ਸੀ। ਜਿਸ ਵਿਚ ਲਿਖਿਆ ਸੀ ਔਖੇ ਸਮੇਂ ਗੁਰੂ ਕੀ ਸੰਗਤ ਨੂੰ ਰਵਾਲਸਰ ਮੰਡੀ ਤੇ ਸੁਹੇਵੇ ਸਾਹਿਬ ਵਲ ਬਚਾਅ ਰਹੇਗਾ ਤੇ ਦਸਿਆ ਮੰਡੀ ਵਾਲਾ ਰਾਜਾ ਵੀ ਪਹਿਲੋਂ ਨਾਮਧਾਰੀਆਂ ਨੂੰ ਚੰਗਾ ਨਾ ਜਾਣਦਾ ਸੀ।

ਬਚਨ ਕੀਤੋ ਨੇ ਪੰਜਾਬ ਵਿਚ ਗਊ ਘਾਤ ਬੰਦ ਹੋਇਐ। ਜਦ ਸਭ ਸ੍ਰਿਸ਼ਟੀ ਤੋਂ ਬੰਦ ਹੋਵੇਗਾ ਤਦ ਧਰਮ ਵਰਤੇਗਾ। ਦਰਸ਼ਨ ਸਿੰਘ, ਖਜ਼ਾਨ ਸਿੰਘ ਰਾਗੀ ਦੀਵਾਨ ਲਾਂਦੇ ਸੀ, ਬਹੁਤ ਰਸ ਬਣਦਾ ਸੀ। ਸੰਗਤ ਬਹੁਤ ਹੋ ਗਈ ਸੀ। ਦਸੌਧਾ ਸਿੰਘ ਜੀ ਕਹਿਆ, ਹਜ਼ੂਰਾ ਸਿੰਘ ਨੂੰ ਭੀ ਵਕਤ ਦਿਓ। ਉਤਰ ਦਿੱਤੋ ਨੇ, ਉਹ ਥੋੜੀ ਸੰਗਤ ਵੇਲੇ ਲਾਂਦੇ ਹੀ ਰਹੇ ਹਨ। ਊਂ ਜੋ ਦਿਵਾਣਾ ਹਈ ਦਿਵਾ ਲੈ। ਉਸ ਕਿਹਾ ਅਰਜ਼ ਹੀ ਕੀਤੀ ਹੈ। ਕਿਹੋ ਨੇ ਅਰਜ਼ ਵੀ ਸੋਚ ਕੇ ਤੇ ਬੜੀ ਜ਼ਰੂਰੀ ਹੀ ਕਰਨੀ ਚਾਹੀਦੀ ਹੈ। ਨਹੀਂ ਤੇ ਖਾਲੀ ਹੀ ਸਵਾਲੀ ਮੁੜਦੈ। ੧੯ ਪੋਹ ਦਸਮ ਜੀ ਦੇ ਗ੍ਰੰਥ ਸਾਹਿਬ ਜੀ ਦਾ ਵੀ ਇਕ ਪਾਠ ਤੋਰਿਆ ਤੇ ਪਿਛਲੇ ਪਹਿਰ ਦੀਵਾਂਨ ਰਾਜਪੂਤ ਜੇਠ ਮੱਲ ਤੇ ਪੰਨਾ ਸਿੰਘ ਦੇ ਘਰ ਹੀ ਲੱਗਾ।

## *ਮਸਤੀ ਦਾ ਆਲਮ*

ਆਲਿਮ ਜੀ ਬਹੁਤ ਰੰਗ ਵਿਚ ਗੜੁਚੂੰ ਹੋ ਸ਼ਬਦ ਪੜ੍ਹਦੇ ਸੀ। ਦਸਮ ਜੀ ਦੇ ਲਿਖੇ ਰਾਮਾ-ਅਵਤਾਰ ਵਿਚੋਂ "ਸੁਣੇ ਰਾਮ ਆਏ ਸਭੈ ਲੋਕ ਧਾਏ" ਪ੍ਰੇਮ ਤੇ ਵਿਛੋੜੇ ਦੇ ਹੋਰ ਪ੍ਰਮਾਣ ਵੀ ਕੂਕਾ ਕਾਰ ਵਿਚੋਂ ਦੇਂਦੇ ਤੇ ਵਿਆਖਿਆ ਵੀ ਕਰਦੇ ਸੀ। ਸੁਹੇਵੇ ਸਾਹਿਬ ਦੇ ਹਿੰਦੂ, ਮਹਾਜਨ, ਬ੍ਰਾਹਮਣ ਤੇ ਸਿੱਖ ਸਭ ਪ੍ਰੇਮ ਰਸ ਵਿਚ ਬੇਵਸ ਹੋਏ ਰਾਮ ਦਰਸ ਸਾਖਿਆਤ ਸਤਿਗੁਰੂ ਜੀ ਤੋਂ ਗੁਰਬਾਣੀ ਦੀ ਪ੍ਰੀਤ ਪਾ ***"ਅੰਤਰਿ ਪ੍ਰੇਮੁ ਪਰਾਪਤਿ ਦਰਸਨੁ। ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ।"*** ਨੂੰ ਮਾਣ ਰਹੇ ਸੀ। ***"ਨਾਨਕ ਮਸਤਕਿ ਜਿਸੁ ਵਡਭਾਗੁ। ਗੁਰ ਕੀ ਬਾਣੀ ਸਹਿਜ ਬੈਰਾਗੁ"*** ਵਾਲਾ ਸਮਾਂ ਬਣਿਆ ਹੋਇਆ ਸੀ। ਆਲਿਮ ਜੀ ਕਦੀ ਥੋੜਾ ਜਿਹੇ ਮਸਤੀ ਦੇ ਝੂਟੇ ਨਾਲ ਸਤਿਗੁਰੂ ਜੀ ਵਲ ਹੱਥ ਕਰਕੇ ਮੁੜ ਮੁੜ ਤੁਕ "ਸੁਣੇ ਰਾਮ ਆਏ ਸਭੈ ਲੋਕ ਧਾਏ" ਪੜ੍ਹਦੇ ਸੀ। ਸਭ ਸੰਗਤ ਪ੍ਰੇਮ ਮਗਨ, ਰਾਮ ਲਗਨ, ਸੁੰਦਰ ਸਗਨ ਵਿਚ ਹੀ ਗਵਾਚੀ ਹੋਈ ਸੀ। ਆਲਿਮ ਜੀ ਕਹਿੰਦੇ ਅਥ ਮਾਤਾ ਮਿਲਣ। ਰਸਾਵਲ ਛੰਦ ਦਸਮ ਜੀ ਆਪਣੀ ਕਲਮ ਨਾਲ ਲਿਖਦੇ ਹਨ, ਸੁਣੇ ਰਾਮ ਆਏ ਸਭੇ ਲੋਕ ਧਾਏ। ਲਗੇ ਆਨੁ ਪਾਯੰ। ਮਿਲੇ ਰਾਮ

ਰਾਯੰ। ਕੋਊ ਚੌਰ ਢਾਰੇ। ਕੋਊ ਪਾਨ ਖੁਆਰੈ।" ਪੜ੍ਹ ਮਸਤ ਹੋਏ। ਫੇਰ ਪੜ੍ਹਦੇ " ਸੁਣੇ ਰਾਮ ਆਏ। ਸਭੈ ਲੋਕ ਧਾਏ। ਪੜੇ ਮਾਤ ਪਾਯੰ। ਲਏ ਕੰਠ ਲਾਯੰ। ਮਿਲੇ ਕੰਠ ਰੋਵੈਂ। ਮਨੋ ਸੋਗ ਧੋਵੈਂ " ਦੇ ਨਾਲ ਆਲਿਮ ਜੀ ਆਪ ਭੀ ਪ੍ਰੇਮ ਆਂਸੂ ਵਹਾਣ ਲੱਗ ਪਏ ਸੀ। ਕਈ ਮਸਤਾਨਿਆਂ ਦੀਆਂ ਭੁੱਬਾਂ ਤੇ ਚੀਕਾਂ ਉੱਚੀ ਉੱਚੀ ਨਿਕਲਦੀਆਂ ਸੁਣਾਈ ਦੇਣ ਲੱਗ ਪਈਆਂ ਸੀ। ਸਤਿਗੁਰੂ ਜੀ ਭੀ ਨੇਤਰ ਮੂੰਦ ਅਦ੍ਰਿਸ਼ ਰਸ ਵਿੱਚ ਜਾ ਵਸੇ ਦਿਸਦੇ ਸੀ, ਮਾਨੋ " ਮਿਲੈ ਕੰਠ ਰੋਵੈ। ਮਨੋ ਸੋਗ ਧੋਵੈਂ" ਦਾ ਸਰੂਪ ਹੀ ਸਾਰਾ ਦੀਵਾਨ ਅਸਥਾਨ ਬਣ ਗਿਆ ਸੀ।

## ਚੌਲਤਾ ਰਾਮ ਵੀ ਮਸਤ

ਸੁਣੇ ਰਾਮ ਆਏ ਸਭੈ ਲੋਕ ਧਾਏ ਸੁਣਦਾ ਹੀ ਪੰਡਤ ਚੌਲਤਾ ਪ੍ਰਸ਼ਾਦ ਜੀ ਉੱਠੇ ਤੇ ਨੱਚ ਉੱਠੇ ਕਹਿਣ ਲੱਗ ਪਏ ਮੈਂ ਨਹੀਂ ਰੁਕੂੰਗਾ ਮੈਂ ਨਹੀਂ ਰੁਕੂੰਗਾ ਲੋਕ ਲਾਜ ਦੀ ਕੁਝ ਪ੍ਰਵਾਹ ਨਹੀਂ। ਮੈਂ ਨਹੀਂ ਰੁਕੂੰਗਾ ਕਹਿੰਦੇ-ਕਹਿੰਦੇ ਆਖਣਾ ਸ਼ੁਰੂ ਕਰ ਦਿੱਤਾ ਮੈਂ ਪਾਠਾਂ ਹੁੰਦਿਆਂ ਪਾਸ ਜਾ, ਹਵਨ ਹੁੰਦੇ, ਜੋਤਾਂ ਜਗਦੀਆਂ ਦੇਖ ਸਾਹਵੇਂ ਖੜੋ ਧਾਰੀ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਰਾਮ ਰੂਪ ਹੀ ਹਨ ਤਾਂ ਮੈਨੂੰ ਕ੍ਰਿਸ਼ਨ ਸਰੂਪ ਧਾਰ ਦਰਸ਼ਨ ਦੇਣ ਮੈਨੂੰ ਤਿਵੇਂ ਹੀ ਦਰਸ਼ਨ ਹੋਇਆ। ਇਕ ਦਿਨ ਬਾਹਰੋਂ ਆਉਂਦਿਆਂ ਰਾਮ ਜੀ ਦੇ ਦਰਸ਼ਨ ਹੋਏ ਹਨ ਤੇ ਵਾਰੋ ਵਾਰੀ ਕ੍ਰਿਸ਼ਨ ਮੂਰਤੀਆਂ ਦਾ, ਇਸ ਮੂਰਤੀ (ਸਤਿਗੁਰੂ ਜੀ ਵੱਲ ਹੱਥ ਕਰ ਕਿਹੋ ਸੂ) ਵਿਚ ਸਮਾਈਆਂ ਮੈਨੂੰ ਵਿਖਾਈਆਂ ਗਈਆਂ ਹਨ ਤੇ ਕਿਹੋ ਸੂ ਦੁਨੀ ਦੇ ਲੋਕੋ! ਮਤ ਕੋਈ ਭੁੱਲਾ ਰਹੇ। ਇਹ ਸਮੇਂ ਦੇ ਮਹਾਨ ਅਵਤਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ। ਜੋ ਗੁਰੂ ਗੋਬਿੰਦ ਸਿੰਘ ਜੀ ਕਹਿ ਗਏ ਸੀ ਤੇ ਸਾਡੇ ਵੱਡੇ ਦਸਦੇ। ਉਹਨਾਂ ਕਿਹਾ ਸੀ, ਜਦ ਜੰਡ ਨੂੰ ਪਿੱਪਲ ਖਾ ਜਾਵੇਗਾ ਤਦੋਂ ਫਿਰ ਸੰਗਤ ਸਮੇਤ ਅਸੀਂ ਏਥੇ ਦਰਸ਼ਨ ਦੇਵਾਂਗੇ। ਸੋ ਇਹ ਸਮਾਂ ਜੋ " ਜਬ ਡੋਲਣ ਬੇਰੀ ਤਬ ਕਣਕ ਬਥੇਰੀ ." ਵਾਲਾ ਵੀ ਵਕਤ ਆਇਆ ਹੈ। ਬੇਰੀਆਂ ਉਗ ਬੇਰ ਦੇਣ ਲੱਗ ਪਈਆਂ ਨੇਂ, ਵੱਧ ਭੀ ਜਾਣਗੀਆਂ ਤੇ ਕਣਕਾਂ ਹੋਣਗੀਆਂ ਏਸੇ ਤਰ੍ਹਾਂ ਹਰ ਜ਼ਮਾਨੇ ਵਿਚ ਗੁਰੂ ਅਵਤਾਰ ਹੋ ਚਲੇ ਜਾਂਦੇ ਹਨ ਤੇ ਲੋਕ ਲਾਹਾ ਲੈਂਦੇ ਰਹਿੰਦੇ ਹਨ। ਮੈਂ ਵਿਚ ਬਹਿ ਸੋ ਸਮਾਂ ਸੁਣਿਆ ਵੇਖਿਆ ਹੈ। ਮੱਖਣ ਲੁਬਾਣੇ ਦੇ ਹੋਕਾ ਦੇਣ ਵਾਂਗੂੰ ਚੌਲਤਾ ਪ੍ਰਸ਼ਾਦ ਕਿਹਾ ਸੀ ਕੋਈ ਭੁੱਲਾ ਨਾ ਰਹੇ ਇਹੀ ਧਰਮ-ਅਵਤਾਰੀ ਪ੍ਰਭੂ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ ਬੇਅੰਤ ਸੰਗਤ ਤੇ ਬਾਗੜੀ ਲੋਕ ਭੀ ਸ਼ਰਧਾ ਨਾਲ ਸੁਣ ਰਹੇ ਸੀ ਤੇ ਸਤਿਗੁਰੂ ਜੀ ਭੀ ਮਗਨ ਹੋ ਸੁਣ ਰਹੇ ਸੀ ਉਸ ਨੂੰ ਕਿਹਾ ਨਹੀਂ ਸੀ ਕਿ ਐਲਾਨ ਕਰੋ ਮੈਂ ਉਹ ਨਹੀਂ ਇਸ ਦਿਨ ਸ. ਆਤਮਾ ਸਿੰਘ ਤੇ ਸਰਦਾਰਨੀ ਲੀਲ੍ਹਾ ਵੰਤੀ ਜੀ ਵਾਜੇ ਨਾਲ ਆਲਿਮ ਜੀ ਸਾਥ ਰਾਗ-ਸ਼ਬਦ ਪੜ੍ਹ ਰਹੇ ਸੀ। ਤੇ ਇਸੇ ਰਸ ਸੁਆਦ ਵਿਚ ਦੀਵਾਨ ਦਾ ਅਰਦਾਸਾ ਹੋਇਆ ਸੀ।

੨੦ ਪੋਹ ਸਤਿਗੁਰੂ ਜੀ, ਸਭ ਸੰਗਤ ਨੂੰ ਸਮੇਤ ਦੋਨਾਂ ਬਾਬਿਆਂ ਕਮਰ-ਕੱਸਾ ਕਰ

ਕੜਾਹ ਪ੍ਰਸ਼ਾਦ ਵਰਤਾਇਆ। ਪ੍ਰਸ਼ਾਦਾ ਕਿਸੇ ਨੂੰ ਮਸਾਂ ਮੰਗਿਆਂ ਹੀ ਮਿਲਿਆ। ਚੌਲਤਾ ਪ੍ਰਸ਼ਾਦ ਦੇ ਬੋਲਣ ਸਮੇਂ ਦੀ ਤੇ ਅੱਜ ਦੇ ਬਾਗੜੀਆਂ ਨੂੰ ਕੜਾਹ ਪ੍ਰਸ਼ਾਦ ਛਕਣ ਦੀਆਂ ਤੇ ਪਾਠਾਂ ਦੇ ਭੋਗ ਪੈਣ ਦੇ ਸਮੇਂ ਦੇ ਫੋਟੋ ਸ: ਆਤਮਾ ਸਿੰਘ ਜੀ ਤੇ ਛੋਟੇ ਬਾਬਾ ਜੀ ਲਈਆਂ।

## ਵੱਡਾ ਹਵਨ ਯੱਗ

੧੫੫੫ ਪਾਠਾਂ ਸਧਾਰਨਾਂ ਦੇ ਭੋਗ ਸਮੇਂ ਵੱਡਾ ਸਾਰਾ ਹਵਨ ਕੁੰਡ ਰਚ ਕੜਛੇ ਨਾਲ ਘਿਓ ਤੇ ਸਮੱਗਰੀ ਦੀ ਆਹੂਤੀ ਪੈਂਦੀ ਸੀ। ਏਸ ਵਿਚ ਓਥੇ ਰਾਜਪੂਤਾਂ ਦੌਲਤ ਰਾਮ ਦੀ ਅੰਸ਼ ਵਿਚੋਂ ਜੇਠ ਮੱਲ ਤੇ ਪੰਨਾ ਸਿੰਘ ਦੀ ਹਵੇਲੀ ਵਿੱਚ ਆਲਿਮ ਜੀ ਮੁਰਦੈਤ ਦਾ ਮਰਨਾ ਤੇ ਹਵਨ ਵਿਚੋਂ ਤਲਵਾਰ ਦੇ ਮਿਲਣ ਦਾ ਪ੍ਰਸੰਗ ਚਲਾਇਆ ਸੀ। ਰਾਮ ਰਾਮ ਮਸਤਾਨਾ ਲੋਹਟ ਬੱਧੀ ਵਾਲਾ ਤੇ ਇਕ ਮਾਈ ਹਵਨ ਵਿਚ ਪੈਣ ਆਉਂਦੇ ਸੀ। ਇਸ ਸਮੇਂ ਝਟ ਬੱਦਲ ਹੋ ਥੋੜੀ ਜੇਹੀ ਵਰਖਾ ਭੀ ਹੋਈ। ਏਸ ਦਿਨ ਇੰਦਰ ਸਿੰਘ ਸਮਸੇ ਦਾ ਸੰਤ ਨਗਰੋਂ ਤੁਰਿਆ,ਮਸਤ ਹੋਇਆ, ਦੀਵਾਨ ਵਿਚ ਜਾ ਉਚੀਆਂ ਬਾਹਾਂ ਕਰ ਬੋਲਦਾ ਰਿਹਾ ਸੀ, ਸਭ ਸੰਗਤ ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਤੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ ਪ੍ਰਤਾਪ ਵਾਲਾ, ਕਈ ਵਾਰ ਕਿਹਾ ਸੀ ਤੇ ਸੰਗਤ ਤੋਂ ਕਹਾਇਆ ਸੀ। ਸਤਿਗੁਰੂ ਸੱਚੇ ਪਾਤਸ਼ਾਹ ਕੱਲ੍ਹ ਵਾਂਗੂੰ ਅਜ ਭੀ ਸੁਣਦੇ ਤੇ ਉਸ ਮਗਨ ਰਸ ਸਰੂਪ ਚ ਰਹੇ ਸੀ ਨਾ ਕਿਹਾ ਸੀ ਮੇਰਾ ਨਾਮ ਕਿਉਂ ਲੈਂਦੇ ਹੋ? ਮੇਰੀ ਜਾਚੇ ਜਿਵੇਂ ਆਖਦੇ ਹਨ "ਪ੍ਰੇਮ ਅੱਗੇ ਨੇਮ ਨਹੀਂ" ਤੇ ਹੜ੍ਹ ਆਏ ਕਿੰਨ ਥੰਮੇ ਵਾਕ ਵਾਂਗੂੰ ਸਭ ਲੋਕਾਚਾਰ ਨੂੰ ਰੋਕਾਂ ਟੋਕਾਂ ਹਨ। ਜਦੋਂ ਸਾਰੰਗ ਮਹਲੇ ੫ ਦਾ ਵਾਕ ***"ਜਿਹਵੇ ਅੰਮ੍ਰਿਤ ਗੁਣ ਹਰਿ ਗਾਉ।। ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ"*** ਵਾਲਾ ਥਾਂ ਹੋਏ ਤਾਂ "ਜਿਉ ਬੋਲਨਿ ਤਿਵੈ ਸੁਹੰਨਿ ਹੀ ਸਭ ਨੂੰ ਬੋਲਣ ਵਾਲੇ ਲਗਦੇ ਹਨ। ਭਲਾ ਪਰਮ ਪਿਆਰ ਨੂੰ ਭੀ ਕੋਈ ਇਨਕਾਰ ਕਰਦੈ। ਆਲਿਮ ਜੀ ਬਾਗੜੀ ਬੋਲੀ ਵਿਚ ਗੁਰੂ ਜਸ ਦੀ ਤੇ ਅੰਤਮ ਸਰੂਪ ਸਿੱਖ ਦੀ ਕਵਿਤਾ ਭੀ ਪੜ੍ਹੀ ਸੀ। ਪਾਂਠਾਂ ਦੇ ਭੋਗ ਬਾਅਦ ੨੦ ਪੋਹ।

੨੦ ਪੋਹ ਅੰਮ੍ਰਿਤ ਵੇਲੇ ਤੇ ਭੋਗਾਂ ਮੇਲੇ ਦਿਆਂ ਸਮੇਂ ਸੰਤ ਹਰਨਾਮ ਸਿੰਘ ਜੀ ਚਵਿੰਡਾ, ਆਲਿਮ ਨਿਧਾਨ ਸਿੰਘ ਜੀ, ਦਰਸ਼ਨ ਸਿੰਘ ਜੀ,ਖਜ਼ਾਨ ਸਿੰਘ ਜੀ, ਹਜ਼ੂਰਾ ਸਿੰਘ ਜੀ, ਪ੍ਰੀਤਮ ਸਿੰਘ ਜੀ ਆਦਿ ਨੇ ਰਲ ਕੇ ਕੀਰਤਨ ਕੀਤਾ ਤੇ ਆਮ ਮੇਲੇ ਦਾ ਅਰਦਾਸਾ ਹੋਇਆ, ਕੜਾਹ ਪ੍ਰਸ਼ਾਦ ਵਰਤਿਆ। ਆਲਿਮ ਜੀ ਭੀ ਕੱਲ੍ਹ ਤੇ ਅੱਜ ਕਈ ਵਾਰ ਧੰਨ ਸਤਿਗੁਰੂ ਪ੍ਰਤਾਪ ਸਿੰਘ ਕਿਹਾ ਸੀ। ਪਰ ਸਤਿਗੁਰੂ ਜੀ ਉੱਕਾ ਨਾ ਰੋਕਿਆ ਸੀ। ਜਾਣੋਂ ਜਾਪਦਾ ਸੀ ਆਪਣੇ ਪੁਰਾਣੇ ਕੀਤੇ ਵਾਕ ਕਿ "ਅਸੀਂ ਸੰਗਤ ਸਮੇਤ ਇਥੇ ਆਵਾਂਗੇ" ਨੂੰ ਪ੍ਰਵਾਨ ਕੀਤਾ ਸੀ ਤੇ ਕਈ ਮਹਾਜਨਾਂ ਤੇ ਬ੍ਰਾਹਮਣਾਂ ਘਰਾਂ ਨੂੰ ਹੁੱਕੇ ਛੁਡਾ ਭਜਨ ਦੂਆ ਸ਼ਰਧਾ ਬਖਸ਼ੀ ਸੀ।

## *ਸਮਾਪਤੀ ਵਾਲਾ ਦਿਨ*

ਸਤਿਗੁਰੂ ਜੀ ਤੇ ਦੋਨਾਂ ਬਾਬਿਆਂ ਸਭ ਰਾਗੀਆਂ ਤੇ ਸੰਗਤ ਨੇ ੨੧ ਪੋਹ ਨੂੰ ਮਿਲਕੇ ਵਾਰਾ ਲਾਇਆ ਸਭ ਜੁਗਤ ਤੇ ਗਿਣਤੀ ਪਾਠਾਂ ਦੀ ਸੰਤ ਗਿਆਨਾ ਸਿੰਘ ਜੀ, ਸਤਿਗੁਰੂ ਜੀ ਤੇ ਚੌਰ ਕਰਨ ਵਾਲਿਆਂ, ਰਾਤ ਹੀ ਦੱਸ ਦਿਤੀ ਸੀ ਕਿ ਅੰਮ੍ਰਿਤ ਵੇਲੇ ਨੂੰ ੫੨੧ ਪਾਠ ਆਦਿ ਗ੍ਰੰਥ ਸਾਹਿਬ ਦੇ, ਇਕ ਦਸਮ ਗ੍ਰੰਥ ਸਾਹਿਬ ਜੀ ਦਾ ਭੋਗ ਪਵੇਗਾ। ਸਤਿਗੁਰੂ ਜੀ ਦਸਮ ਗ੍ਰੰਥ ਦੀ ਹਕਾਇਤ ਅੰਤਲੀ ਯੋਗ ਆਲਿਮ ਜੀ, ਫਰੀਦ ਜੀ ਤੇ ਸਾਧੂ ਸਿੰਘ ਨੂੰ ਕਹਿ ਦਿੱਤਾ ਸੀ। ਸਤਿਗੁਰੂ ਜੀ ਦਾ ਨੇਮ ਸੀ, ਪਿਛਾ ਰਾਤ ਦੇ ਇਸ਼ਨਾਨ ਕੀਤੇ ਬਾਅਦ ਚੰਡੀ ਦੀ ਵਾਰ ਦਾ ਪਾਠ ਤੇ ਅਰਦਾਸਾ ਕਰ ਹੀ ਬੋਲਦੇ, ਪਰ ਖਾਸ ਲੋੜ ਦੀ ਗੱਲ ਥੋੜੀ ਕਹਿ ਭੀ ਲੈਂਦੇ ਸੀ।

ਸਤਿਗੁਰੂ ਜੀ ਪਾਸ ਦੁਸਾਂਝ ਦੇ ਅਵਤਾਰ ਸਿੰਘ, ਸਕੂਲ ਵਿੱਚ ਨੌਵੀਂ ਜਮਾਤੇ ਪੜ੍ਹਦੇ, ੧੯ ਪੋਹ ਨੂੰ ਅਰਜ਼ ਕੀਤੀ ਸੀ ਦਿਮਾਗ ਕਮਜ਼ੋਰ ਹੈ ਕੋਈ ਦਵਾ ਦੇਵੋ ਤਾਂ ਸਤਿਗੁਰੂ ਜੀ ਨੇ ਸੰਤ ਦਸੌਧਾ ਸਿੰਘ ਜੀ ਤੋਂ ਭਜਨ ਦੁਆ ਕਿਹਾ ਸੀ ਸਕੇਸ ਨਹਾ ਨਿਰਮਲ ਹੋ ਬਖਸ਼ਿਸ਼ ਮੰਗਣੀ। ਤੇ ਮੰਦੀ ਸੰਗਤ ਤੋਂ ਪ੍ਰਹੇਜ਼ ਰੱਖਣਾ ਤੇ ਉਸੇ ਦਿਨ ਕਿਹਾ ਸੀ ਕੋਈ ਵਿਹਾਰੀ ਅਰਜ਼ ਨਾ ਕਰੇ।

ਸਤਿਗੁਰੂ ਜੀ ਆਸਾ ਦੀ ਵਾਰ ਵਿਚ ਜਾਣ ਤੋਂ ਪਹਿਲਾਂ ੨੧ ਪੋਹ ਅੰਮ੍ਰਿਤ ਵੇਲੇ ਸੂਬਾ ਵਰਿਆਮ ਸਿੰਘ ਜੀ ਨੂੰ ਨੇੜੇ ਸੱਦ ਹੌਲੀ ਜਿਹੀ ਕਿਹਾ ਸੀ, ਪਾਠਾਂ ਦਾ ਅਰਦਾਸਾ ਤੁਸਾਂ ਕਰਨਾ ਹੈ, ਤੇ ਕਹਿਣਾ ਹੈ "ਹੇ ਸੱਚੇ ਪਾਤਸ਼ਾਹੋ ਆਪ ਦੇ ਹੁਕਮ ਅਨੁਸਾਰ ਇਹ ਕੁਝ ਹੋਇਆ ਹੈ, ੫੨੧ ਅਖੰਡ ਪਾਠ ਆਦਿ ਗ੍ਰੰਥ ਸਾਹਿਬ, ਤੇ ਇਕ ਪਾਠ ਦਸਮ ਗ੍ਰੰਥ ਜੀ ਦਾ ਆਪ ਦੇ ਦਰਸ਼ਨ ਨਮਿਤ। ਸਾਡੀ ਆਪਦੇ ਦਰਸ਼ਨਾਂ ਦੀ ਮੰਗ ਏ, ਕਿਰਪਾ ਕਰ ਦਰਸ਼ਨ ਬਖਸ਼ੋ। ਅੱਗੇ ਜਿਵੇਂ ਆਪ ਦੀ ਰਜ਼ਾ ਏ। ਸਾਡੇ ਵੱਲੋਂ ਕੋਈ ਜ਼ੋਰ ਉਜ਼ਰ ਨਹੀਂ" ਨਾਨਕ ਨਾਮ ਚੜ੍ਹੱਦੀ ਕਲਾ। ਸਤਿਗੁਰੂ ਰਾਮ ਸਿੰਘ ਜੀ ਆਪਦੇ ਭਾਣੇ ਸਰਬਤ ਦਾ ਭਲਾ" ਸੂਬਾ ਵਰਿਆਮ ਸਿੰਘ ਜੀ ਇਵੇਂ ਹੀ ਅਰਦਾਸਾ ਕਰਿਆ ਹਜ਼ੂਰ ਖੜੋ, ਸਤਿਗੁਰੂ ਜੀ ਤੇ ਸਭ ਸੰਗਤ ਭੀ ਖੜੀ। ਜਦ ਸਭ ਆਦਿ ਬਾਣੀ ਦੇ ਪਾਠੀਆਂ ਅਠਾਰਾਂ ਦਸ ਬੀਸ ਕਿਹਾ ਤੇ ਦਸਮ ਦੇ ਪਾਠੀਆਂ "ਗਮੇ ਹਰਦੋ ਆਲਮ ਫਰਾਮੋਸ਼ ਕੁਨ" ਪੜ੍ਹਿਆ ਗੁਰਦਰਿਆਏ ਪਾ, ਪੰਜਾਂ ਪਿਆਰਿਆਂ ਨੂੰ ਕੜਾਹ ਪ੍ਰਸ਼ਾਦ ਸੰਗਤ ਨੂੰ ਵਰਤਾਇਆ। ਵਾਰੇ ਦੇ ਭੋਗ ਬਾਅਦ ੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਪਾਤਸ਼ਾਹੀ ੧੨ ਵੀਂ ਤੋਂ ਗੁਰੂ ਹਰੀ ਸਿੰਘ ਤਕ ਨਾਮ ਲੈ, ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦੇ ਨਾਲ ਹੀ ਜੈਕਾਰੇ ਗੁੰਜਾਏ ਤੇ ਤਿਆਰੇ ਬਜਾਏ ਸੰਗਤਾਂ ਜਿਵੇਂ ਕਿਸੇ ਦੀ ਜੁਗਤ ਬਣੀ।

## *ਹੁਕਮ ਨਹੀਂ ਅਰਜ਼ ਕਰੋ*

ਸੂਬਾ ਜੀ ਭੋਗ ਬਾਅਦ ਅਰਜ਼ ਕੀਤੀ ਅੰਮ੍ਰਿਤ ਵੇਲੇ ਆਪ ਦਾ ਉਚੇਚਾ ਮੈਨੂੰ ਅਰਦਾਸੇ ਬਾਬਤ ਸਮਝਾਣ ਦਾ ਕੀ ਅਰਥ ਸੀ ? ਸਤਿਗੁਰੂ ਜੀ ਉੱਤਰ ਦਿੱਤਾ ਕਿ ਜੋ ਕੁਝ ਸ਼ਰਧਾ ਸੇਵਾ ਕਰ ਕੁਝ ਬਚਨ ਮੰਨ ਸਾਹਿਬ ਅਗੇ ਸੇਵਕ ਵਲੋਂ ਅਤਿ ਜ਼ੋਰ ਦੇ ਅਰਜ਼ ਕਰਨੀ ਹੁੰਦੀ ਏ ਉਹ ਅਰਜ਼ ਨਹੀਂ ਰਹਿ ਜਾਂਦੀ ਹੁਕਮ ਹੀ ਹੋ ਜਾਂਦੈ। ਸੰਤ ਚਵਿੰਡੇ ਵਾਲੇ ਏਸੇ ਕਰਕੇ ਕਿਹਾ ਕਰਦੇ ਸੀ " ਕਰ ਜ਼ੋਰਿ ਧਿਆਈ " ਹੀ ਸਦਾ ਸਿੱਖ ਦਾ ਧਰਮ ਹੈ। ਕਿਉਂਕਿ ਸਾਹਿਬ ਦੇ ਸਾਰੇ ਪ੍ਰੋਗ੍ਰਾਮਾਂ ਤੇ ਕੰਮਾਂ ਦਾ ਸੇਵਕ ਨੂੰ ਪਤਾ ਨਹੀਂ ਹੁੰਦਾ, ਤੇ ਸਾਹਿਬ ਦਾ ਨੇਮ ਹੈ " ਇੱਕ ਤਿਲ ਨਹੀਂ ਭੰਨੈ ਘਾਲਿਆ।" ਸਾਹਿਬ ਨੂੰ ਮਜੂਰੀ ਮੰਗਣ ਵਾਂਗੂੰ ਅਰਜ਼ ਜਾਪਦੀ ਏ। ਸਤਿਗੁਰੂ ਰਾਮ ਸਿੰਘ ਜੀ ਤਾਹੀਓਂ ਹੀ ਸੰਤ ਜਿਉਣ ਸਿੰਘ ਜੀ ਨੂੰ ਇਕ ਪੌਚੇ ਤੇ ਨੁਚੜਦੇ ਗਿੱਲੇ ਕਛਿਹਰੇ ਨਾਲ ਦਰਸ਼ਨ ਦੇ ਕਿਹਾ ਸੀ ਏਡਾ ਤੰਗ ਨਾ ਕਰਿਆ ਕਰੋ। ਅਤਿ ਤਰਲੇ ਦੀ ਅਰਜ਼ ਸੇਵਕ ਦੀ ਮਜੂਰੀ ਮੰਗਣ ਵਾਂਗੂੰ ਹੁੰਦੀਏ ਤਾਂ ਮੈਂ ਆਪ ਨੂੰ ਕਿਹਾ ਸੀ, ਸਾਰੇ ਛੋਟੀ ਥੋੜੀ, ਕਹੀ ਗਲ ਦਾ ਸਾਰ ਨਹੀਂ ਸਮਝਦੇ ਤੇ ਨਿਤ ਦੀ ਬਣੀ ਆਦਤ ਵਰਤ ਸੁਖ ਸਵਾਦ ਨੂੰ ਕਿਰਕਿਰਾ ਕਰ ਦਿੰਦੇ ਹਨ।

ਏਸ ਮੇਲੇ ਤੇ ਸਭ ਨੂੰ ਬਖਸ਼ ਭੀ ਹੋਈ ਜੋ ਸੁਹੇਵੇ ਸਾਹਿਬ ਪੁੱਜਾ ਸੀ। ਜਾਂ ਜੋ ਛੋਟੀ ਸੰਗਤ ਵਿਚ ਅੱਗੋਂ ਵੀ ਖੜੋ ਬਖਸ਼ਾਵੇ।

ਸਤਿਗੁਰੂ ਜੀ ਭੋਗ ਪਾਠਾਂ ਦੇ ਬਆਦ ਆਉਣ ਵਾਲੇ ਸਮੇਂ ਲਈ ਸੁਹੇਵੇ ਸਾਹਿਬ ਅੰਨ, ਮੋਠ ਬਾਜਰਾ ਜੁਆਰ ਜਮ੍ਹਾਂ ਰੱਖਣ ਲਈ ਸਿੱਖਾਂ ਨੂੰ ਇਕਾਂਤ ਬਹਾ ਬਚਨ ਕੀਤਾ ਤਦੋਂ ਤੋਂ ਹੁਣ ਤਕ ਸੰਗਤ ਵੱਲੋਂ ਗੁਰੂ ਘਰ ਸੁਹੇਵੇ ਸਾਹਿਬ ਅੰਨ ਜਮ੍ਹਾਂ ਰਹਿੰਦਾ ਹੈ।

## *ਤੁਰੇ ਤੁਰੇ ਜਾਂਦਿਆਂ ਅਨੰਦ*

ਸਤਿਗੁਰੂ ਜੀ ੨੧ ਪੋਹ ਸੁਹੇਵੇ ਸਾਹਿਬ ਮਹੰਤ ਹਰਨਾਮ ਸਿੰਘ ਜੀ ਦੇ ਹੱਥੀਂ ਸੁਹੇਵੇ ਸਾਹਿਬ ਦੀ ਧਰਮਸ਼ਾਲਾ, ਜੋ ਹਰਨਰਾਇਣ ਗੌੜ ਬ੍ਰਾਹਮਣ ਦੀ ਕਰਕੇ ਸਾਂਝੀ ਮੰਨੀਦੀ ਏ ਤੇ ਨਾਥਾਂ ਦੇ ਡੇਰੇ ਯੋਗ ਕੁਝ ਪਦਾਰਥ ਭੇਜੇ ਸਨਮਾਨ ਵਜੋਂ ਤੇ ਗੁਰਦਵਾਰੇ ਯੋਗ ਭੀ ਕੁਝ ਰਸਤ ਲੰਗਰ ਲਈ ਦਿੱਤੀ। ਬਾਕੀ ਸਭ ਸਬਾਬ ਜਿਵੇਂ ਊਠਾਂ, ਕਾਰਾਂ, ਗੱਡੇ, ਟਰੱਕ, ਲਾਰੀਆਂ ਆਦਿ ਤੇ ਲੈ ਗਏ ਸੀ ਜੀਵਨ ਨਗਰ ਲਿਆਉਣ ਦਾ ਹੁਕਮ ਮੇਲੇ ਦੇ ਆਗੂ ਤੇ ਸੇਵਕਾਂ ਨੂੰ ਦਿੱਤਾ। ਮਹੰਤ ਜੀ ਦੇ ਲੜਕੇ ਰਤਨ ਸਿੰਘ ਜੀ ਦਾ ਇਕ ਪਤਵੰਤੇ ਕਾਰੀਗਰ (ਇਹ ਅਮਰ ਸਿੰਘ ਜੀ ਓਵਰਸੀਅਰ ਹੁਣ ਲੁਧਿਆਣੇ ਕੋਠੀ ਪਾ ਵਸਦੇ ਹਨ। ੨੦੨੫ ਦੇ ਹੋਲੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਇਨ੍ਹਾਂ ਦੀ ਕੋਠੀ ਵਿਚ ਵਾਸ ਕੀਤਾ ਸੀ।) ਦਿੱਲੀ ਤੋਂ ਆਏ

ਦੀ ਪੜ੍ਹੀ ਹੋਈ ਲੜਕੀ ਨਾਲ ਖੜੇ ਕਰਾ ਹੀ ਅਰਦਾਸਾ ਕਰਾ ਅਨੰਦ ਹੋਇਆ ਜਾਣੋ' ਕਹਿ ਗੁਰ ਅਸਥਾਨ ਨੂੰ ਨਮਸਕਾਰ ਕਰ ਨੌਹਰ ਨੂੰ ਪ੍ਰਸਥਾਨ ਕੀਤਾ। ੫੨੧ ਅਖੰਡ ਪਾਠ ਹੋਏ ਆਦਿ ਗ੍ਰੰਥ ਸਾਹਿਬ ਦੇ, ਇਕ ਦਸਮ ਗ੍ਰੰਥ ਸਾਹਿਬ ਦਾ ਤੇ ੧੫੬ ਸੰਗਤ ਵੱਲੋਂ ਸਧਾਰਨ ਭੋਗ ਪਾਏ।

## *ਨੌਹਰ ਵਿਚ ਦਰਸ਼ਨ*

ਇਸ ਪਾਠ ਪ੍ਰਯੋਗ ਵਿਚ ਕਈਆਂ ਸਿੱਖਾਂ ਵਾਹੀ ਵਿਹਾਰ ਹੱਟੀਆਂ ਬੰਦ ਕਰ, ਕਈਆਂ ਟੱਬਰ ਪੇਕੀਂ ਤੋਰ ਵਿਰਕਤ ਬਣ ਭੁੰਜੇ ਲੇਟ, ਪੇਟ ਤਨ ਨੂੰ ਸੰਤੋਖ ਦੇ, ਇਹ ਨੇਮ ਨਿਭਾਇਆ ਏਸ ਪ੍ਰਯੋਗ ਨੂੰ ਸਤਿਗੁਰੂ ਰਾਮ ਸਿੰਘ ਜੀ ਜੋਗ ਜਪੁ ਤਪੁ ਜਾਣਿਆ ਤੇ ਖੱਪ ਖਾਨੇ ਤੋਂ ਇਕਾਂਤ ਰਹਿ ਧੁੱਪ ਪਾਲਾ ਸਹਿ ਸਦਾ ਸੁਖ ਮਾਣਿਆ ਸੱਤ ਮਹੀਨੇ। ਮੇਰੇ ਅੰਦਾਜ਼ੇ ਤੇਲ, ਟੁੱਟਣ ਕਾਰਾਂ ਦਾ ਖਰਚਾ ਤੇ ਰਸਤ ਖੇਚਲ ਸਾਂਭ ਗਿਣ ਇਨ੍ਹਾਂ ਪਾਠਾਂ ਦੇ ਹਿਸਾਬ ਸਤਿਗੁਰੂ ਜੀ ਦੇ ਪਲਿਓਂ ੪੫੦੦੦ ਰੁਪਿਆ ਖਰਚ ਹੋਇਆ। ਸਤਿਗੁਰੂ ਜੀ ਨੌਹਰ ਆ ਖੁਸ਼ ਹੋ ਬਚਨ ਕੀਤਾ, ਨਿਰਵਿਘਨ ਨੇਮ ਆਰੰਭਿਆ ਸਿਰੇ ਚੜ੍ਹਣ ਨਾਲ ਜਾਪਦਾ ਏ ਸਾਡਾ ਖਰਚ ਕੁਝ ਨਹੀਂ ਹੋਇਆ ਤੇ ਆਮਦਨ ਹੀ ਹੋਈ ਹੈ। ਦਸਮ ਜੀ ਦਾ ਵਾਕ ਹੈ ਏਥੇ ਆ ਸੰਗਤ ਸਮੇਤ ਪਾਠ ਕੀਤਾ ਬੰਹੁਤ ਗੁਣਾਂ ਵਧ ਫਲਦੈ।

ਨੌਹਰ ਪਿਛਲੇ ਪਹਿਰ ਸੇਠ ਮਾਨਕ ਚੰਦ ਦੀ ਹਵੇਲੀ ਵਿਚ ਸੰਤ ਹਰਨਾਮ ਸਿੰਘ ਜੀ ਰਾਗੀ ਹੋਰਾਂ ਤੇ ਦਰਸ਼ਨ ਸਿੰਘ, ਖਜ਼ਾਨ ਸਿੰਘ ਹੋਰਾਂ ਦੀਵਾਨ ਲਾਇਆ। ਹਜ਼ੂਰਾ ਸਿੰਘ ਜੀ ਵਾਜਾ ਵੇਚ ਸੁਹੇਵੇ ਸਾਹਿਬ ਲੰਗਰ ਵਿਚ ਪੈਸੇ ਪਾ ਦਿੱਤੇ ਸੀ। ਨੌਹਰ ਵੀ ਕੁਝ ਸਿੱਖ ਕੂਕੇ ਵੱਸਦੇ ਸੀ, ਉਨ੍ਹਾਂ ਦੀ ਸੇਵਾ ਕੀਤੀ। ਰਾਤ ਹੀ ਸਤਿਗੁਰੂ ਜੀ ਜੀਵਨ ਨਗਰ ਆ ਦਰਸ਼ਨ ਦਿੱਤੇ।

## *ਜੀਵਨ ਨਗਰ ਵਿਖੇ*

੨੨ ਪੋਹ ਨੂੰ ਸਭ ਜਗ੍ਹਾਂ ਸੰਤਾਂ-ਸੇਵਕਾਂ, ਵਾੜੇ-ਤਬੇਲੇ ਬਾਗ ਵਲ ਪਾਤਸ਼ਾਹਾਂ ਧਿਆਨ ਕੀਤਾ, ਭਾਗ ਲਾਏ। ੨੩ ਪੋਹ ਸੰਤ ਨਗਰ ਦਰਸ਼ਨ ਦਿੱਤੇ। ਮਾਈਆਂ ਭਾਈਆਂ ਨਿੱਤ ਨੇਮ ਅਰੰਭੇ ਤੇ ਨਕੌੜੇ ਹਰੀ ਪੁਰ ਤੇ ਸੰਤ ਨਗਰ ਦੀ ਸੰਗਤ ਜੋ ਅਰੰਭੇ ਸੀ। ਮਾਈਆਂ ਨੂੰ ਸੰਤ ਤੇਜਾ ਸਿੰਘ ਜੀ, ਵਿਚੋਂ ਹੋ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਸੁਹੇਵੇ ਸਾਹਿਬ ਜਾਣੋ ਰੋਕ ਏਥੇ ਹੀ ਪ੍ਰਯੋਗ ਰਖਾਇਆ ਸੀ। ਮਾਈਆਂ ਦੇ ਸੌਖ ਨੂੰ ਉਨ੍ਹਾਂ ਦੇ ਭੋਗ ਤੇ ਦਰਸ਼ਨ ਦਿੱਤੇ।

## ਲਵੇਰੇ ਦਿੱਤੇ

ਸਤਿਗੁਰੂ ਜੀ ੨੪ ਪੋਹ ਗਊਆਂ ੫ ਤੇ ੫ ਮੱਝਾਂ ਜੀਵਨ ਨਗਰ ਵਾੜੇ ਵਿਚੋਂ ਵੱਖ ਕਰ ਕਿਹਾ, ਮੈਂ ਮਨ ਵਿਚ ਧਾਰੀ ਸੀ, ਸਤਿਗੁਰੂ ਜੀ ਨਿਰਵਿਘਨ ਸੁਹੇਵੇ ਸਾਹਿਬ ਤੋਰੇ ਪਾਠ ਸਿਰੇ ਚਾੜ੍ਹੇ, ਤਾਂ ਮਾੜੇ ਸਿੱਖਾਂ ਨੂੰ ਲਵੇਰੀਆਂ ੧੦ ਦੇਵਾਂਗਾ। ਸੰਤ ਆਲਾ ਸਿੰਘ ਜੀ ਤੇ ਵਾੜੇ ਦੇ ਮੁਖਤਿਆਰ ਵਰਿਆਮ ਸਿੰਘ ਨੂੰ ਕਹਿਓ ਨੇ ਇਹ ਉਨ੍ਹਾਂ ਸਿੱਖਾਂ ਨੂੰ ਦੇਣੀਆਂ ਹਨ, ਜੋ ਥੁੜੇ ਮਾੜੇ, ਬਾਲ ਬੱਚੜਦਾਰ ਹੋਣ, ਸੋ ਦਿੱਤੀਆ ਗਈਆਂ। ਸਤਿਗੁਰੂ ਜੀ ਦਿੱਲੀਓਂ ਹੋ ਤਖਤੂ ਪੂਰੇ ਦਰਸ਼ਨ ਦੇ ਜਲੰਧਰ ਡਾਕਟਰ ਸ਼ਮਸ਼ੇਰ ਸਿੰਘ ਜੀ ਨੂੰ ਦੰਦਾਂ ਦੇ ਦਰਦ ਦਾ ਦਾਰੂ ਕਰਾ ਭੈਣੀ ਸਾਹਿਬ ਦਰਸ਼ਨ ਦਿੱਤੇ। ਦਿੱਲੀ ਤੇ ਤਖਤੂ ਪੂਰੇ ਅਨੰਦ ਵੀ ਹਜ਼ੂਰੀ ਵਿੱਚ ਹੋਏ ਸੀ, ਕੁਝ ਜੋੜਿਆਂ ਦੇ।

## ਬੱਕਰੀ ਦਾ ਦੁੱਧ ਛਕਿਆ

ਮਾਘੀ ਮੁਕਤਸਰ ਦਰਸ਼ਨ ਦਿੱਤੇ। ੪ ਮਾਘ ਪਸ਼ੂਆਂ ਦੀ ਪ੍ਰਦਰਸ਼ਨੀ ਦੇ ਜੱਜ ਹੋਣ ਕਰ ਮੁਕਤਸਰ ਦਰਸ਼ਨ ਦੇ ਦੂਰ ਨੇੜੇ ਦੀਆਂ ਸੰਗਤਾਂ ਨੂੰ ਦਰਸ਼ਨ ਦਿੰਦੇ ਸਰਸੇ ਸ. ਤੇਜਾ ਸਿੰਘ ਜੀ ਨੂੰ ਮਿਲ ਪੁੱਛ ਕੇ ਸਿੰਘਾਂ ਦੀ ਜ਼ਮੀਨ ਕਿੰਨੀ ਕੁ ਅਜੇ ਜਲੰਧਰੋ ਆਉਣੀ ਰਹਿੰਦੀ ਹੈ ਜੀਵਨ ਨਗਰ ਦਰਸ਼ਨ ਦਿੱਤੇ। ਸੰਤ ਰਤਨ ਸਿੰਘ ਜੀ ਮੈਨੂੰ ਦੱਸਿਆ ਭੈਣੀ ਸਾਹਿਬ ਵਿੱਚ ਇਕ ਸਿੱਖ ਬੱਕਰੀ ਆਪਣੀ ਦਾ ਦੁੱਧ ਚੋ ਪੁਣ ਦੇਸੀ ਖੰਡ ਪਾ ਸਤਿਗੁਰੂ ਜੀ ਦੇ ਹਜ਼ੂਰ ਲਿਆ ਅਰਜ਼ ਕੀਤੀ ਇਹ ਛਕੋ। ਸਤਿਗੁਰੂ ਜੀ ਕਿਹਾ ਮੈਂ ਬੱਕਰੀ ਦਾ ਦੁੱਧ ਕਦੇ ਪੀਤਾ ਨਹੀਂ। ਉਸ ਸਿੱਖ ਕਿਹਾ, ਬੜੇ ਸਾਦੇ ਸੁਭਾ ਭੀਲਣੀ ਦੇ ਬੇਰ, ਸੁਦਾਮੇ ਦੇ ਸੱਤੂ ਤੇ ਬਿਦਰ ਦੀ ਪਤਨੀ ਦੇ ਕੇਲੇ ਦੇ ਛਿੱਲੜ ਅੱਗੇ ਛਕਣ ਹਿਲੇ ਹੋਏ ਹੋਣ ਕਰਕੇ ਛਕੇ ਸਾਜੇ। ਸੱਚੇ ਪਾਤਸ਼ਾਹ ਮੇਰੀ ਸ਼ਰਧਾ ਹੈ ਆਪ ਇਹ ਦੁੱਧ ਜ਼ਰੂਰ ਛਕੋ। ਸਤਿਗੁਰੂ ਜੀ ਦੁੱਧ ਛਕ ਕਿਹਾ ਬੜਾ ਹੀ ਰਸ ਆਇਆ ਹੈ। ਇਸ ਨੇ ਵਿਚ ਜਾਪਦੈ ਪ੍ਰੇਮ ਪਾਇਆ ਹੋਇਐ।

## ਖਸਮ ਦੀ ਰਜ਼ਾ

ਜੀਵਨ ਨਗਰ ਇੱਕ ਸਿੱਖ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਪ੍ਰਮੇਸ਼ਰ ਅੱਗੇ ਅਰਜ਼ ਕਰੋ ਵਰਖਾ ਪਾਵੇ। ਸਤਿਗੁਰੂ ਜੀ ਉੱਤਰ ਦਿੱਤਾ, ਏਤਨਾਂ ਔਖ ਉਠਾ, ਸੁਹੇਵੇ ਸਾਹਿਬ ਸੰਗਤ ਸਣੇ ਪਾਠ ਕੀਤੇ ਹਨ ਪਰ ਬਖਸ਼ ਈ ਮੰਗੀ ਹੈ, ਤੇ ਆਪਣੀ ਮੰਗ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਅੱਗੇ ਦੱਸੀ ਹੈ ਕਿ ਅਸੀਂ ਕੂਕੇ ਆਪ ਦਾ ਦਰਸ਼ਨ ਲੋੜਦੇ ਹਾਂ। ਅਤਿ ਦਾ

ਜ਼ੋਰ ਦੇ ਅਰਜ਼ ਨਹੀਂ ਕੀਤੀ ਕਿਉਂਕਿ ਜੋ ਅਤ ਦਾ ਜ਼ੋਰ ਦੇ ਅਰਜ਼ ਕਰਨੀ ਹੁੰਦੀ ਹੈ ਉਹ ਖਸਮ ਦੀ ਰਜ਼ਾ ਦੇ ਉਲਟ ਹੁੰਦੀ ਹੈ। ਔਰੰਗਜ਼ੇਬ ਦਾ ਜ਼ੁਲਮ ਬਹੁਤ ਵਧਦਾ ਵੇਖ ਦਸਮ ਜੀ ਉਸਨੂੰ ਛੇਤੀ ਖਤਮ ਕੀਤਾ। ਖਾਲਸੇ ਨੂੰ ਬੜੇ ਦੁਖ ਉਠਾਉਣੇ ਪਏ। ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ ਕਿਸੇ ਦਾ ਇਕ ਦਿਨ ਰੱਖ ਕੇ ਨਹੀਂ ਆਉਣਾ। ਵਿਛੋੜੇ ਦਾ ਦੁੱਖ ਮੰਨਦਿਆਂ ਭੀ ਕਿਹਾ, ਇਹ ਗੁਰੂ ਸਾਹਿਬ ਦੇ ਮੇਟਣ ਦਾ ਹੈ, ਜਦ ਗੁਰੂ ਚਾਹੂ ਤੁਰਤ ਮੇਟ ਦੇਊਗਾ। ਉਹ ਰਜ਼ਾ ਵਿਚ ਰਾਜ਼ੀ ਰਹੇ ਹਨ। ਮੈਂ ਮੀਂਹ ਲਈ ਕਿਉਂ ਅਰਜ਼ ਕਰਾਂ, ਜਿਸ ਜੀਅ ਸਾਜੇ ਹਨ ਉਸਨੂੰ ਸਭ ਫਿਕਰ ਹੈ। ਖਸਮ ਦੀ ਜਿਵੇਂ ਰਜ਼ਾ ਹੈ ਤਿਵੇਂ ਠੀਕ ਹੈ।

ਮੈਂ ਏਕ ਸਮੇਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਸੀ, ਰਜ਼ਾ ਵਿਚ ਰਾਜ਼ੀ ਰਹਿਣਾ ਚੰਗਾ ਹੈ ਤਾਂ ਬਖਸ਼ ਮੰਗਣਾ ਠੀਕ ਕਿਵੇਂ ਹੋਇਆ? ਉੱਤਰ ਦਿੱਤੋ ਨੇ, ਇਹ ਵੀ ਉਨ੍ਹਾਂ ਦੀ ਰਜ਼ਾ ਹੈ। ਜੋ ਸਤਿਗੁਰੂ ਜੀ ਕਿਹਾ ਹੈ ਕਮਾਈ ਵੀ ਕਰੋ ਪਰ ਬਖਸ਼ ਬਹੁਤੀ ਮੰਗੋ। ਛੋਟੇ ਬਾਬਾ ਜੀ ਅੱਗੇ ਇਲਾਹਬਾਦੋ ਛੋਟਾ ਹਵਾਈ ਜਹਾਜ਼ ਲਿਆ ਸੀ। ਹੁਣ ਵੱਡਾ ਬੰਬਈਓਂ ਲਿਆਏ। ਵੱਡੇ ਬਾਬਾ ਜੀ ਭੈਣੀ ਸਾਹਿਬ ਰਹਿੰਦੇ ਹਨ ਪਰ ਦੇਹ ਕੁਝ ਢਿੱਲੀ ਰਹਿੰਦੀ ਹੈ। ਛੋਟੇ ਬਾਬਾ ਜੀ ਮਹਾਰਾਜ ਨਿਹਾਲ ਸਿੰਘ ਜੀ ਦੇ ਲੜਕੇ ਬਲ੍ਹੋ ਜੀ (ਸਤਿਪਰਵਤਕ ਸਿੰਘ) ਨੂੰ ਬਾਂਹ ਟੁਟੀ ਕਰ ਕਾਰ ਤੇ ਮੀਰਪੁਰ ਲੱਖੇ ਲੈ ਗਏ। ਨਾਲ ਦੂਜੇ ਠਾਕਰ ਸ਼ਮਸ਼ੇਰ ਸਿੰਘ ਜੀ ਭੀ ਗਏ ਸੀ।

## *ਨਵਾਂ ਗਣਤੰਤਰ*

ਬਿ: ੨੦੦੬ , ੧੪ ਮਾਘ (੨੬ ਜਨਵਰੀ ੧੯੫੦) ਨੂੰ ਦਿੱਲੀ ਕਾਨੂੰਨ ਬਣਾਇਆ ਪੇਸ਼ ਹੋਇਆ ਪਾਸ ਹੋਇਆ ਕਿ ਰਾਜਿੰਦਰ ਪ੍ਰਸ਼ਾਦ ਰਾਸ਼ਟਰਪਤੀ ਤੇ ਪੰਡਤ ਜਵਾਹਰ ਲਾਲ ਪਰਧਾਨ ਮੰਤਰੀ ਥਾਪੇ ਗਏ ਤੇ ਹੋਰ ਸਭ ਵਜ਼ੀਰਾਂ ਦੇ ਦਸਖਤ ਹੋਏ। ਉਸ ਦੇ ਆਉਣ ਲਈ ਤੇ ਚੰਗੇ ਰਹਿਣ ਲਈ ਸੌਂਹ ਕੀਤੀ ਗੁਰਵਾਰ। ਗੁਰਵਾਰ ਹੀ ਅਜ਼ਾਦੀ ਮਿਲੀ ਸੀ। ਨਵੀਂ ਰਾਜ ਬਣਤਰ ਦਾ ਦਿਨ ਮਨਾਇਆ ਇਸ ਸਮੇਂ ਸਿੱਖਾਂ ਦੀਆਂ ਚਾਰ ਪਾਰਟੀਆਂ ਸੀ। ਮੁਕਤਸਰ ਮਾਘੀ ਦੇ ਮੇਲੇ ਤੇ ਵੱਖ ਵੱਖ ਤੰਬੂ ਦੀਵਾਨ ਲਾ ਬੋਲਦੀਆਂ (੧) ਧੜਾ ਮਾਸਟਰ ਤਾਰਾ ਸਿੰਘ ਇਕੱਲਾ ਹੀ ਪੰਥ ਬਣਿਆ ਫਿਰਦਾ ਹੈ। (੨) ਊਧਮ ਸਿੰਘ ਨਾਗੋਕੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਦਾ ਗੁਰਦਵਾਰਿਆਂ ਦਾ ਸੰਭਾਲੂ। (੩) ਸ. ਮੋਹਣ ਸਿੰਘ ਜਨਰਲ ਸੋਸ਼ਲਿਸਟ ਪਾਰਟੀ ਵਾਲੇ। (੪) ਸ. ਪ੍ਰਤਾਪ ਸਿੰਘ ਕੈਰੋਂ ਤੇ ਬਲਦੇਵ ਸਿੰਘ, ਕਰਤਾਰ ਸਿੰਘ ਗਿਆਨੀ ਸਰਕਾਰੀ ਖਾਲਸਾ ਆਦਿ ਦੀ ਦੇਣ ਹੈ। ਹੋਟਲਾਂ ਤੇ ਇਕ ਦੂਜੇ ਦੀ ਨਿੰਦਾ ਕਰਦੇ ਤੇ ਬੋਲ ਬੋਲ ਪੋਲ ਲੋਕਾਂ ਕੋਲ ਖੋਲ੍ਹ ਦਸਦੇ ਹਨ ਇਨ੍ਹੀਂ ਦਿਨੀਂ।

## *ਸਤਿਗੁਰੂ ਜੀ ਰਾਸ਼ਟਰਪਤੀ ਨਾਲ*

ਸਤਿਗੁਰੂ ਜੀ ੧੫ ਮਾਘ ਦਿੱਲੀ ਰਾਜ ਭਵਨ ਰਾਜਿੰਦਰ ਪ੍ਰਸ਼ਾਦ ਨੂੰ ਮਿਲਣ ਗਏ। ਸਿੱਖ ਚਪੜਾਸੀ ਸੀ ਉਸ ਨੂੰ ਚਿਟ ਦੇ ਅੰਦਰ ਘੱਲਿਆ। ਬਾਬੂ ਰਾਜਿੰਦਰ ਪ੍ਰਸ਼ਾਦ ਜੀ ਦੂਰੋਂ ਦੇਖ ਅਗੋਂ ਆਏ ਸੀਸ ਨਿਵਾਏ ਮਿਲੇ, ਸਤਿਗੁਰੂ ਜੀ ਨੂੰ ਆਦਰ ਦੇ ਬਠਾਇਆ, ਖੁਸ਼ੀ ਨਾਲ ਸੁਖ ਅਨੰਦ ਪੁੱਛੀ। ਪ੍ਰਸੰਨਤਾ ਦੇ ਬਚਨ ਬਿਲਾਸ ਹੋਏ। ਸਤਿਗੁਰੂ ਜੀ ਮਾਲਾ ਪਹਿਰਾਈ ਤਾਂ ਰਾਜਿੰਦਰ ਪ੍ਰਸ਼ਾਦ ਜੀ ਕਿਹਾ ਮੇਰੇ ਧੰਨ ਭਾਗ ਹਨ। ਕਲ੍ਹ ਮੈਨੂੰ ਰਾਸ਼ਟਰਪਤੀ ਦਾ ਅਹੁਦਾ ਮਿਲਿਆ ਹੈ ਤੇ ਆਜ ਆਪ ਨੇ ਦਰਸ਼ਨ ਦੀਆ ਹੈ। ਸਿਰ ਪਰ ਹਾਥ ਰੱਖਣਾ ਮੈਥੋਂ ਸੁਖਾਵੀਂ ਸੇਵਾ ਮੁਲਕ ਦੀ ਹੋਵੇ। ਜੋ ਕੁਝ ਆਗੇ ਮਿਲਾ ਹੈ ਜਾਂ ਮੇਰੇ ਤੋਂ ਹੋਇਆ ਹੈ, ਸਭ ਆਪ ਦੀ ਕਿਰਪਾ ਹੈ। ਬਾਬੂ ਜੀ ਧਾਰਮਿਕ ਖਿਆਲ ਰੱਖਣ ਵਾਲੇ ਸਨਾਤਨ ਧਰਮੀ ਹੋਣ ਕਰ ਭੀ ਸਤਿਗੁਰੂ ਜੀ ਤੇ ਆਮ ਸ਼ਰਧਾ ਰੱਖਦੇ ਸੀ। ਸੰਤ ਰਤਨ ਸਿੰਘ ਜੀ ਸਾਥ ਗਏ ਸੀ ਦਸਦੇ ਹਨ ਸਤਿਗੁਰੂ ਜੀ ਬਚਨ ਕੀਤਾ ਸੀ ਸਾਨੂੰ ਸਵਾਦ ਤਾਂ ਚਪੜਾਸੀ ਸਿੱਖ ਮਿਲਣ ਸਾਰ ਹੀ ਆ ਗਿਆ ਸੀ। ਵੇਖੋ ਉਸ ਨੇ ਕੈਸੇ ਆਦਰ ਨਾਲ ਸੀਸ ਨਿਵਾ ਕੈਸੀ ਨਿਮਰਤਾ ਮਿਠਾਸ ਨਾਲ, ਨਾਲ ਹੋ ਅੰਦਰ ਲੰਘਾਇਆ ਤੇ ਪੁਚਾਇਆ ਤੇ ਪ੍ਰਭਾਇਆ ਹੈ। ਆਏ ਨੂੰ ਖੁਸ਼ ਕਰਨ ਤੇ ਵਿਦਾ ਕਰਨ ਦੀ ਭੀ ਇਕ ਜਾਚ ਹੁੰਦੀ ਹੈ।

## *ਪੰ: ਜਵਾਹਰ ਲਾਲ ਨੂੰ ਮਿਲੇ*

ਸਤਿਗੁਰੂ ਜੀ ਪੰ: ਜਵਾਹਰ ਲਾਲ ਦੇ ਪ੍ਰਧਾਨ ਮੰਤਰੀ ਭਵਨ ਵਿਚ ਵੀ ਗਏ। ਚਿਟ ਆਪਣੇ ਨਾਮ ਦੀ ਛਪੀ ਅੰਦਰ ਭੇਜੀ। ਪੰ: ਜਵਾਹਰ ਲਾਲ ਨਹਿਰੂ ਭੀ ਅੱਗੋਂ ਆ ਨਿਉਂ ਮਿਲਿਆ। ਸਤਿਗੁਰੂ ਜੀ ਉਨ ਦੀ ਮਾਲਾ ਪੰਡਿਤ ਜੀ ਦੇ ਗਲੇ ਪਹਿਰਾਈ। ਤੇ ਪ੍ਰਧਾਨ ਮੰਤਰੀ ਪਦ ਮਿਲਣ ਦੀ ਵਧਾਈ ਦਿੱਤੀ ਜਵਾਹਰ ਲਾਲ ਜੀ ਉੱਤਰ ਦਿੱਤਾ ਜੇ ਜਨਤਾ ਨੂੰ ਭਾਉਂਦੀ ਸੇਵਾ ਦਿੱਤੀ ਤਾਂ ਹੀ ਗੁਣ ਹੈ। ਹੋਰ ਭੀ ਕਈ ਵਜ਼ੀਰ ਅਹਿਲਕਾਰ ਸਤਿਗੁਰੂ ਜੀ ਦੇ ਚਰਨੀ ਲੱਗੇ। ਸੰਤ ਰਤਨ ਸਿੰਘ ਜੀ ਦਸਦੇ ਹਨ, ਬਾਹਰ ਬਾਗ ਵਿਚ ਭੁੱਜੇ ਦਾਣੇ ਤੇ ਚਾਹ ਦੇ ਬਰਤਨ ਭਰੇ ਛੋਟੇ ਛੋਟੇ ਧਰੇ ਮਿਲੇ ਸੀ ਸਟੂਲਾਂ ਤੇ। ਜੋ ਆਉਂਦਾ ਮਨ ਭਾਉਂਦਾ ਘੁਟ ਪੀਂਦਾ ਫੱਕਾ ਵੀ ਲੈਂਦਾ। ਬਰਤਨ ਖਾਲੀ ਹੋਣ ਤੇ ਨੌਕਰ ਹੋਰ ਪਾ ਜਾਂਦੇ ਚਾਹ ਪਿਆਲੀਆਂ ਵਿਚ। ਸਤਿਗੁਰੂ ਜੀ ਹੀ ਸੀ ਜਿਨ੍ਹਾਂ ਆਪਣੇ ਨਾਲ ਲੈ ਗਏ ਜਲ ਨਾਲ ਧੋ ਕੇ ਉਥੇ ਬੈਠ ਫਲ ਛਕੇ ਸੀ। ਨਹੀਂ ਸਭ ਇਕੋ ਪਿਆਲੇ ਪੀਂਦੇ ਸੀ, ਇਹ ਅੰਗ੍ਰੇਜ਼ ਦੀ ਦੇਣ ਹੈ। ਹੋਟਲਾਂ ਤੇ ਤੰਦੂਰਾਂ ਤੇ ਦੁਕਾਨਾਂ ਤੇ, ਸ੍ਰਿਸ਼ਟ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ" ਜੋ ਬਚਨ ਗੁਰੂ ਨਾਨਕ ਜੀ ਕਹੇ ਸੋ ਸਚ ਪੂਰੇ ਹੋ ਰਹੇ ਹਨ।

## *ਸਤਿਗੁਰੂ ਜੀ ਦੀ ਸੱਧਰ*

ਪੰ: ਜਵਾਹਰ ਲਾਲ ਸਤਿਗੁਰੂ ਜੀ ਨੂੰ ਗੁਰੂ ਜੀ ਕਰਕੇ ਬੋਲਦਾ। ਰਾਜਿੰਦਰ ਪ੍ਰਸ਼ਾਦ ਜੀ ਦੇ ਗਲੇ ਪਈ ਮਾਲਾ ਵੇਖ ਭੀ ਕਿਹੋ ਸੂ ਇਹ ਗੁਰੂ ਜੀ ਦੀ ਪਹਿਨਾਈ ਜਾਪਦੀ ਏ। ਸਤਿਗੁਰੂ ਜੀ ਦੇ ਗਿਆਂ ਜੋ ਰਾਸ਼ਟਰਪਤੀ ਭਵਨ ਕੋਠੀ ਬਾਬੂ ਰਾਜਿੰਦਰ ਪ੍ਰਸ਼ਾਦ ਜੀ ਦੀ ਤੇ ਗੋਰਿਆਂ ਦਾ ਝੰਡਾ ਸੀ ਸੋ ਲਾਹਿਆ ਤੇ ਸੁਦੇਸ਼ੀ ਝੁਲਾਇਆ ਗਿਆ। ਸੰਤ ਰਤਨ ਸਿੰਘ ਜੀ ਦਸਦੇ ਹਨ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਸੀ ਕਿਹਾ ਚੰਗਾ ਹੁੰਦਾ ਜੇ ਅੱਜ ਮੇਰਾ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਇਸ ਬਿੱਲਿਆਂ ਦੇ ਵਦੇਸ਼ੀ ਝੰਡੇ ਨੂੰ ਦਿੱਲੀ ਚੋਂ ਪੁਟਦਾਪਰ ਭਲਾ ਹੋਇਆ ਹੈ ਮੈਂ ਵੀ ਓਸੇ ਦੀ ਲੋਹ ਦਾ ਸੇਵਕ ਹਾਂ ਸਮੇਂ ਸਿਰ ਆ ਉੱਚਾ ਸਿਰ ਕਰ ਵੇਖ ਲਿਆ ਹੈ ਬਿੱਲਿਆਂ ਦਾ ਝੰਡਾ ਪੁਟੀਂਦਾ ਤੇ ਆਪਣਾ ਝੁਲੀਂਦਾ। ਸਤਿਗੁਰੂ ਰਾਮ ਸਿੰਘ ਕੁਲ ਦਾ ਮਾਲਕ ਹੁਣ ਕਿਰਪਾ ਕਰਕੇ ਸਾਨੂੰ ਆਪਣੇ ਸਰਗੁਣ ਸਰੂਪ ਦਾ ਦਰਸ਼ਨ ਬਖਸ਼ੇ।

ਸਤਿਗੁਰੂ ਜੀ ਬਸੰਤ ਦਾ ਮੇਲਾ ਗੜ੍ਹ ਸ਼ੰਕਰ ਸੰਗਤ ਦੀ ਅਰਜ਼ ਤੇ ਇਸ ਸਾਲ ਕੀਤਾ। ਇਸ ਮੇਲੇ ਤੇ ਸ. ਮ੍ਹਿੰਦਰ ਸਿੰਘ ਜੀ ਪੰਚਾਇਤ ਦੇ ਸਰਪੰਚ ਦਸਤਾਰਾ ਸਿੱਧਾ ਕੀਤਾ। ਹੋਰ ਹਿੰਦੂ ਲੋਕਾਂ ਤੇ ਕਾਂਗਰਸੀਆਂ ਸਤਿਗੁਰੂ ਜੀ ਦਾ ਬੜਾ ਆਦਰ ਸਵਾਗਤ ਕੀਤਾ।

## *ਚੰਗੇ ਬੈਲ ਦੀ ਪਛਾਣ*

ਸਤਿਗੁਰੂ ਜੀ ਜੀਵਨ ਨਗਰ ਇਕ ਦਿਨ ਬੈਲਾਂ ਗਊਆਂ ਤੇ ਬਚਨ ਕਰਦਿਆਂ ਕਿਹਾ, ਬੈਲ ਚੰਗੇ ਦੀ ਇਹ ਪਛਾਣ ਹੈ ਅੱਗੇ ਹੋ ਤੁਰਿਆਂ ਪਿਛੇ ਪੈਰਾਂ ਤੇ ਚੜ੍ਹਿਆ ਆਵੇ ਅੱਗੇ ਲਾਇਆਂ ਖੁਲ੍ਹਾ ਤੁਰੇ। ਹਲ ਦਬਿਆਂ ਇਕੱਠਾ ਨਾ ਹੋਵੇ ਸਗੋਂ ਨਿਸਲ ਹੋ ਤੁਰੇ। ਜੋਤਰੇ ਚੜ੍ਹੇ ਤੇ ਛੱਡਣ ਵੇਲੇ ਘੌਰੂ ਪਾਏ ਜਾਂ ਬੋਲੇ ਸੋ ਦਲੇਰ ਹੁੰਦਾ ਹੈ।

ਗਊ ਦਾ ਇਕ ਪਸਮਾਅ ਹੋਵੇ, ਥਣ ਵਿਰਲੇ ਹੋਣ ਧਾਰ ਮੋਟੀ ਤੇ ਫੁਹਾਰੇ ਤੋਂ ਬਿਨਾਂ ਹੋਵੇ। ਫਲੀ ਜਾਣ ਤੇ ਦੁੱਧ ਛੇਤੀ ਨਾ ਸੁਕਾਏ। ਨਾ ਦੁਧ ਲੈ ਕੇ ਉਟਕੇ ਤੇ ਕਿਹਾ ਐਸਾ ਪਸ਼ੂ ਮਿਲਦਾ ਮੁਸ਼ਕਲ ਹੈ। ਜੇ ਮਿਲ ਜਾਏ ਤਾਂ ਵੇਚਣਾਂ ਨਹੀ ਚਾਹੀਦਾ ਨਸਲ ਵਧਾਣੀ ਚਾਹੀਦੀ ਏ।

## *ਪ੍ਰਤੀਤ ਦੀ ਗੱਲ*

੨੯ ਮਾਘ ਜੀਵਨ ਨਗਰ ਸਤਿਗੁਰੂ ਜੀ ਪਾਸੋਂ ਸੰਤ ਦਸੌਂਧਾ ਸਿੰਘ ਜੀ ਪੁੱਛਿਆ ਅਨੰਦ ਹੋਣ ਤੱਕ ਨੌ ਦਸ ਵਜ ਹੀ ਜਾਣਗੇ। ਤਾਂ ਸਤਿਗੁਰੂ ਜੀ ਕਿਹਾ, ਅਨੰਦ ਏਥੇ ਛੇਤੀ ਭੀ ਹੋ

ਜਾਂਦੇ ਹਨ। ਕਿਤੇ ਬਹਿੰਦਿਆਂ ਦੇ ਅਨੰਦ ਭੀ ਹੋ ਜਾਂਦੇ ਹਨ। ਸੰਤ ਜੀ ਕਿਹਾ ਉਹ ਕਿਵੇਂ? ਅਛਾ ਜਿਵੇਂ ਆਪ ਦੀ ਰਜ਼ਾ ਹੈ ਸਤਿਗੁਰੂ ਜੀ ਬਚਨ ਕੀਤਾ ਇਕ ਸਮੇਂ ਕੁੜੀ ਗੁਰੂ ਚੱਕ ਜ਼ਿਲ੍ਹਾ ਸਿਆਲਕੋਟ ਵਿੱਚ ਸੀ ਤੇ ਮੁੰਡਾ ਭੈਣੀ ਸਾਹਿਬ ਸੀ ਤੇ ਮੇਰੇ ਰੂਬਰੂ ਅਰਦਾਸਾ ਗਿੱਲੀ ਹੀ ਹੋ ਗਿਆ ਸੀ। ਤੇ ਲੜਕੇ ਲੜਕੀ ਵਾਲੇ ਸਲਾਹ ਮੇਲ ਬਾਅਦ ਸੱਜਣਾਂ ਦੇ ਆਉਣ ਦਾ ਤੇ ਬੀਬੀ ਦੇ ਜਾਣ ਦਾ ਪ੍ਰਬੰਧ ਕਰ ਦਿੱਤਾ। ਚੰਗਾ ਸਮਾਂ ਸਵਾਦ ਬਣਾ ਸਵਾਰ ਲਿਆ ਸੀ। ਸਵਾਦ ਤੇ ਏਸੇ ਗੱਲ ਵਿਚ ਏ ਕਿ ਗੁਰੂ ਬਚਨ ਤੇ ਪ੍ਰਤੀਤ ਹੀ ਸਭ ਰੀਤਾਂ ਦਾ ਵਿਚੋਲਾ ਬਣਿਆ ਰਵ੍ਹੇ।

ਮੈਂ ਸਤਿਗੁਰੂ ਜੀ ਅੱਗੇ ਅਰਜ਼ ਕਰੀ ਕਿ ਕਈ ਮਜ਼੍ਹਬਾਂ ਲਿਖਤਾਂ ਤੇ ਕਾਨੂੰਨ ਭੀ ਚਲਦੇ ਹਨ ਵਿਆਹ ਵਿੱਚ। ਈਸਾਈ ਮੁਸਲਮਾਨਾਂ ਆਦਿ ਵਿੱਚ। ਸਤਿਗੁਰੂ ਜੀ ਉੱਤਰ ਦਿੱਤਾ ਗੱਲ ਮੁੜ ਘਿੜ ਕੇ ਪ੍ਰਤੀਤ ਤੇ ਸੁਭਾਅ ਸਵਾਦ ਦੇ ਨਿਭਾ ਦੀ ਹੁੰਦੀ ਹੈ। ਸਾਡੇ ਵਿੱਚ ਵਿਆਹ ਹੋਏ ਤੇ ਬੱਚੇ ਹੋਇਆਂ ਦੇ ਬਾਅਦ ਵੀ ਅਦਲਾ ਬਦਲੀ ਹੋ ਜਾਣੀ ਖਾਸ ਵਜਾਹ ਬਣੀ ਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਹੁਣ ਤਕ। ਤੇ ਸੁਖ ਜਿੱਥੇ ਮਨ ਟਿਕੇ ਉਥੇ ਹੀ ਹੁੰਦਾ ਹੈ। ਕਾਨੂੰਨ ਤੇ ਸਮਾਜ ਦੀ ਤੇ ਕੁਲ ਦੀ ਲਾਜ ਤਾਂ ਰਿਵਾਜ ਤੇ ਭੂਲ ਭੁਗਤਾਨ ਹੀ ਹੁੰਦਾ ਹੈ।

ਕੰਧਾਰਾ ਸਿੰਘ ਵਰਨਾ ਵਾਲੇ ਦੀ ਮਾਤਾ ਮਤੇਈ ਬੀਬੀ ਜਿੱਥੇ ਮੰਗੀ ਸੀ ਸੋ ਜੋਰ ਕਰਨ ਛੇਤੀ ਵਿਆਹ ਦਿਓ। ਸਤਿਗੁਰੂ ਜੀ ਮੁੰਡੇ ਵਾਲਿਆਂ ਨੂੰ ਕਿਹਾ, ਕੁੜੀ ਅਜੇ ਸਾਲ ਛੋਟੀ ਹੈ। ਤੁਸੀਂ ਮੁੰਡਾ ਕਿਤੇ ਨਹੀਂ ਹੋਰਥੇ ਮੰਗਣਾ। ਸਿੱਖ ਸੁਣ ਹੈਰਾਨ ਹੋਏ ਕਿ ਕਿਤੇ ਤਾਂ ਮੰਗਣਾ ਸੁਣਦੇ ਹੀ ਨਹੀਂ। ਸਤਿਗੁਰੂ ਜੀ ਬਚਨ ਕੀਤਾ ਬੀਬੀ ਦੀ ਮਾਤਾ ਵਿਧਵਾ ਹੈ। ਮਤ ਉਸਦੇ ਦਿਲ ਨੂੰ ਠੇਸ ਲੱਗੇ। ਉਹ ਮਾਲਾ ਫੇਰਦੀ ਹੈ ਕਿ ਮੇਰੀ ਪਤ ਰਹੇ। ਮੁੰਡਾ ਕਿਹੜਾ ਕਿਤੇ ਲਗਾ ਜਾਂਦਾ ਹੈ। ਸਭ ਨੇ ਜਾਣਿਆ ਢਲੇ ਦਿਲਾਂ ਦੀ ਢਾਰਸ ਬਣਦੇ ਹਨ, ਤੇ ਪ੍ਰੇਮੀਆਂ ਯੋਗ ਇਹਨਾਂ ਦਾ ਨੇਮ ਹੋਰ ਹੈ।

## *ਸਤਿਗੁਰੂ ਜੀ ਸਿਆਮ ਨੂੰ*

ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ, ਸ. ਭਗਤ ਸਿੰਘ, ਸ. ਕਿਹਰ ਸਿੰਘ, ਸੰਤ ਘਸੀਟਾ ਸਿੰਘ ਜੀ, ਸੰਤ ਵਰਿਆਮ ਸਿੰਘ ਜੀ, ਮਾਸਟਰ ਬਲਵੰਤ ਸਿੰਘ ਜੀ, ਕੰਧਾਰਾ ਸਿੰਘ ਜੀ, ਬਸੰਤ ਸਿੰਘ ਨੂੰ ਤੇ ਮੈਨੂੰ ਬਹਾ ਕਿਹਾ ਕਿ ਮੈਂ ਸਿਆਮ ਦਾ ਹੋਲਾ ਵੇਖਣ ਜਾਣਾ ਹੈ। ਤੁਸਾਂ ਸਭ ਨੇ ਭਜਨ ਬਾਣੀ ਤਕੜੇ ਹੋ ਕੇ ਕਰਨਾ। ਜੋ ਖਾਸ ਕੰਮ ਵੱਡਾ ਜਾਪੇ ਸਾਰੇ ਇਕੱਠੇ ਬੈਠ, ਅਰਦਾਸਾ ਕਰ ਸੋਚ-ਸਲਾਹ ਨਾਲ ਕਰਨਾ। ਸੰਤ ਆਲਾ ਸਿੰਘ ਜੀ ਮੇਰੇ ਨਾਲ ਜਾਣਾ ਹੈ ਕਹਿ ਸਭ ਨੂੰ ਛੁੱਟੀਆਂ ਦਿੱਤੀਆਂ। ਬਾਅਦ ੨੭ ਮਾਘ ਹੀ ਸੰਤ ਆਲਾ ਸਿੰਘ ਜੀ ਨੂੰ ਤੇ ਮੈਨੂੰ

ਅਟਕਾ ਕੋਠੀ ਦੀ ਕੋਠੜੀ ਵਿਚ ਇਕ ਅਚਕਨ ਸੰਤ ਆਲਾ ਸਿੰਘ ਜੀ ਨੂੰ ਸੁੱਚੀ ਪਹਿਰਾਈ ਤੇ ਕੋਟ ਸੁੱਚੇ ਤਿੱਲੇ ਨਾਲ ਮੜ੍ਹਿਆ ਹੋਇਆ ਜੋ ਰੇਸਾਂ ਵਿਚ ਜਾਂ ਘੋੜੀ ਦੀ ਸਵਾਰੀ ਕਰਨ ਸਮੇਂ ਪਹਿਰਦੇ ਸੀ, ਮੈਨੂੰ ਬਖਸ਼ਿਆ । ਸੋ ਮੈਂ ਸਾਂਭ ਕੇ ਰੱਖਿਆ ਹੋਇਆ ਹੈ। ਕਦੇ ਕਦੇ ਦਰਸ਼ਨ ਕਰਦਾ ਹਾਂ। ਸਤਿਗੁਰੂ ਜੀ ਸਭ ਨੂੰ ਸਿੱਖਿਆ ਦੇ ਤੇ ਮੈਨੂੰ ਤੇ ਸੰਤਾਂ ਨੂੰ ਬਖਸ਼ਸ਼ਾਂ ਕਰ ੨੮ ਮਾਘ ਜੀਵਨ ਨਗਰੋਂ ਸੰਤ ਆਲਾ ਸਿੰਘ ਸਮੇਤ ਵਿਦਾ ਹੋਏ।

## *ਪਰਾਈ ਅਮਾਨਤ*

ਇਹਨੀਂ ਦਿਨੀਂ ਅਖਬਾਰਾਂ ਦਾ ਛਪਿਆ ਪੜ੍ਹ ਮੈਂ ਇਹ ਦੋ ਵਾਰਤਾ ਲਿਖਦਾ ਹਾਂ ਨਾਮਧਾਰੀ ਗੁਰਸਿੱਖਾਂ ਦੇ ਯੋਗ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ " ਪਰਾਈ ਵਸਤ ਕਿਸੇ ਤਰ੍ਹਾਂ ਦੀ ਵੀ ਅੰਗੀਕਾਰ ਨਹੀਂ ਕਰਨੀ " ਸਗੋਂ ਜਿਸਦੀ ਵਸਤ ਉਸਨੂੰ ਅਵਾਜ਼ ਦੇ ਦੇਣੀ। "ਕਰਤਾਰ ਸਿੰਘ ਜੀ ਸੋਖੀ ਦਿੱਲੀ ਰਹਿੰਦੇ ਉਟਾਲਾਂ ਜ਼ਿਲ੍ਹਾ ਲੁਧਿਆਣਾ ਦੇ, ਨੂੰ ਸੜਕ ਤੋਂ ਬਟੂਆ ਲੱਭਾ ਸੋ ਉਨ੍ਹਾਂ ਥਾਣੇ ਜਾ ਦਿੱਤਾ ਤਾਂ ਵਿਚੋਂ ੭੦੦ ਰੁਪਇਆ ਨਿਕਲਿਆ। ਥਾਣੇਦਾਰ ਕਿਹਾ, ਤੁਸੀਂ ਖੋਲ੍ਹ ਕਿਉਂ ਨਹੀਂ ਵੇਖਿਆ ਤਾਂ ਕਰਤਾਰ ਸਿੰਘ ਜੀ ਉੱਤਰ ਦਿੱਤਾ ਗ੍ਰੰਥ ਸਾਹਿਬ ਵਿੱਚ ਲਿਖਿਆ ਹੈ, ***"ਸਰਪਨੀ ਤੇ ਊਪਰਿ ਨਹੀ ਬਲੀਆ। ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ। ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ। ਜਿਨਿ ਤ੍ਰਿਭਵਣ ਡਸੀਅਲੇ ਗੁਰਪ੍ਰਸਾਦਿ ਡੀਠੀ।"*** ਅਰਥਾਤ ਇਹ ਮਾਇਆ ਸਰਪਨੀ ਹੋਰ ਥਾਂ ਮਾਰਦੀ ਮਾਰਦੀ ਸਾਧ ਸੰਗਤ ਵਿਚ ਭੀ ਜਾ ਪੈਂਦੀ ਹੈ। ਗੁਰੂ ਦੀ ਕਿਰਪਾ ਨਾਲ ਕਿਸੇ ਨੂੰ ਜਾਪਦੈ ਸੋ ਮੈਨੂੰ ਗੁਰੂ ਕੀ ਕਿਰਪਾ ਜਾਪ ਪਿਆ ਸੀ। ਕਿਸੇ ਦਾ ਮਾਲ ਨਹੀਂ ਰੱਖਣਾ। ਇਹਦੇ ਵਲ ਧਿਆਨ ਹੀ ਨਹੀਂ ਦੇਣਾ। ਉਸ ਥਾਣੇਦਾਰ ਸੋਖੀ ਜੀ ਅੱਗੇ ਅਰਜ਼ ਕੀਤੀ ਆਪ ਜੀ ਦੇ ਗੁਰੂ ਜੀ ਜਦੋਂ ਦਿੱਲੀ ਆਉਣ, ਮੈਨੂੰ ਦੱਸਣਾ, ਮੈਂ ਉਹਨਾਂ ਦਾ ਦਰਸ਼ਨ ਕਰ ਮੱਥਾ ਟੇਕਣਾ ਹੈ, ਐਸੀ ਮਤ ਐਸ ਸਮੇ ਵਿਚ ਦੇਣ ਵਾਲਿਆਂ ਨੂੰ। ਉਸ ਥਾਣੇਦਾਰ ਅਖਬਾਰ ਵਿਚ ਕਢਾਇਆ ਕਿ ਜਿਸਦਾ ਬਟਵਾ ਗਵਾਚਾ ਹੈ, ਨਿਸ਼ਾਨੀਆਂ ਦੱਸ ਰਕਮ ਕਾਗਤ ਤੇ ਬਟੂਆ ਆ ਲਵੇ।

ਸਾਧੂ ਸਿੰਘ ਜੀ ਸੁਖਾਣਿਆਂ (ਸ਼ਾਹ ਹੁਕਮ ਸਿੰਘ ਵਾਲਿਆਂ) ਦਾ ਸਨਬੰਧੀ ਜੋ ਪਹਿਲਾਂ ਗੁਜਰਾਂਵਾਲੇ ਰਿਹਾ ਤੇ ਬਟਵਾਰੇ ਬਾਅਦ ਦਿੱਲੀ ਆ ਫਰੂਟ ਦੀ ਦੁਕਾਨ ਕਰਦਾ ਹੈ। ਲਾਹੌਰ ਇਸ ਸਾਧੂ ਸਿੰਘ ਪਾਸ ਇੱਕ ਅਕਾਲੀ ਪ੍ਰਤਾਪ ਸਿੰਘ ਨੇ ਤੀਹ ਹਜ਼ਾਰ ਰੁਪਿਆ ਅਮਾਨਤ ਰਖਿਆ ਕਿ ਗੜਬੜੀ ਦੇ ਜ਼ਮਾਨੇ ਵਿਚ ਬੈਂਕਾਂ ਦਾ ਕੀ ਪਤੈ? ਸਤਿਗੁਰੂ ਜੀ ਦੇ ਮਤ ਅਨੁਸਾਰ ਸਾਧੂ ਸਿੰਘ ਬਟਵਾਰੇ ਤੋਂ ਬਾਅਦ ਕੁਝ ਦਿਨ ਪਹਿਲਾਂ ਹੀ ਕੁਝ ਸਾਮਾਨ ਤੇ ਜੋਖੋਂ ਲੈ ਦਿਲੀ ਆਏ ਵਸਿਆ ਤੇ ਬਟਵਾਰੇ ਬਾਅਦ ਫੇਰਾ ਟੋਰਾ ਮਾਰੇ ਤੇ ਉਸ ਪ੍ਰਤਾਪ ਸਿੰਘ ਦੀ ਭਾਲ ਕਰੇ। ਵਾਕਫਾਂ ਤੋਂ ਪੁੱਛਣ ਤੇ ਅਮਾਨਤ ਰੱਖਣ ਵਾਲਾ ਮਿਲ ਗਿਆ। ਸਾਧੂ ਸਿੰਘ ਨੇ ਉਸਨੂੰ ਘਰ

ਲਿਆ ਪ੍ਰਸ਼ਾਦ ਛਕਾ, ਉਸਦੀ ਤੀਹ ਹਜ਼ਾਰ ਦੀ ਅਮਾਨਤ ਅੱਗੇ ਧਰ ਕਿਹਾ ਸ਼ੁਕਰ ਹੈ ਸਤਿਗੁਰੂ ਜੀ ਦਾ, ਜਿਸ ਨੇ ਮੈਨੂੰ ਅੱਜ ਤੇਰੇ ਵਲੋਂ ਸੁਰਖਰੂ ਕੀਤਾ ਹੈ। ਮੈਂ ਬੜੀ ਚਿੰਤਾ ਕਰਦਾ ਸਾਂ ਕਿ ਤੂੰ ਕਿਧਰ ਗਿਆ ਏਂ। ਈਸ਼ਰ ਕੌਰ ਕਿਹਾ ਇਹ ਸਭ ਸਤਿਗੁਰੂ ਤੇਰੇ ਮੇਲਣ ਦਾ ਬਣਾਇਆ ਹੈ ਪ੍ਰਤਾਪ ਸਿੰਘ ਅਮਾਨਤ ਲੈ ਬਜ਼ਾਰ ਵਿਚ ਹੋਕਾ ਦਿੱਤਾ, ਲੋਕੋ ਅਜੇ ਵੀ ਇਸ ਦੁਨੀਆ ਤੇ ਧਰਮ ਵਾਲੇ ਗੁਰੂ ਕੇ ਸਿੱਖ ਹੈ ਜੇ।

ਇਹ ਖਬਰ ਵੀ ਅਖਬਾਰਾਂ ਵਿਚ ਛਪੀ। ਸਤਿਗੁਰੂ ਜੀ ਵੀ ਇਹ ਖਬਰਾਂ ਪੜ੍ਹੀਆਂ ਤੇ ਦਿੱਲੀ ਜਾ ਕਰਤਾਰ ਸਿੰਘ ਜੀ ਸੋਖੀ ਤੇ ਸਾਧੂ ਸਿੰਘ ਤੇ ਉਸਦੀ ਸੁਪਤਨੀ ਈਸ਼ਰ ਕੌਰ ਨੂੰ ਪਿਆਰ ਕਰ ਕੰਡ ਤੇ ਹੱਥ ਫੇਰ ਕਿਹਾ, ਤੁਹਾਡੇ ਜਿਹਾਂ ਕੂਕਿਆਂ ਹੀ ਅੰਗ੍ਰੇਜ਼ਾਂ ਤੋਂ ਵਿਰੋਧ ਹੁੰਦਿਆਂ ਭੀ ਲਿਖਵਾਇਆ ਹੈ ਕੂਕਾ ਝੂਠ ਨਹੀਂ ਬੋਲਦਾ, ਮਾਸ ਸ਼ਰਾਬ ਨਹੀਂ ਖਾਂਦਾ ਤੇ ਅੰਗ੍ਰੇਜ਼ੀ ਸਰਕਾਰ ਦਾ ਵਫਾਦਾਰ ਕਦੇ ਨਹੀਂ ਹੁੰਦਾ। ਤੁਸੀਂ ਥਿੰਦੇ ਭਾਂਡੇ ਵਾਂਗੂੰ ਗੁਰੂ ਮੇਹਰ ਦਾ ਪਾਤਰ ਤੇ ਪੰਥ ਦੀ ਸੋਭਾ ਬਣੇ ਹੋ, ਧੰਨ ਤੁਹਾਡਾ ਜਨਮ ਹੈ। ਈਸ਼ਰ ਕੌਰ ਸਤਿਗੁਰੂ ਜੀ ਦੇ ਮੁਖੋਂ ਸਿੱਖਾਂ ਦੀ ਸ਼ੋਭਾ ਸੁਣ ਮਸਤ ਹੋ ਉੱਚੀ ਬਾਂਹ ਕਰਕੇ ਪੜ੍ਹਣ ਲੱਗ ਪਈ " ਸਭ ਤੇਰੀ ਵਡਿਆਈ ਸੱਚੇ ਪਾਤਸ਼ਾਹ ਸਾਡੇ ਜਿਹਾਂ ਨੂੰ ਕੌਣ ਜਾਣਦਾ।"

ਇਸ ਸਾਧੂ ਸਿੰਘ ਦਾ ਪੁਤਰੇਲਾ ਭੀ ਸ਼ਾਹਣੀ ਨੇ ਬਣਾਇਆ ਹੋਇਆ ਸੀ। ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਜੋੜਾ ਚਰਨਾਂ ਦਾ, ਤਿਲੇਦਾਰ, ਹੁਸ਼ਿਆਰਪੁਰੀ ਤੇ ਖੱਦਰ ਦਾ ਕਛਹਿਰਾ ਸਖਾਣੀਂ ਇਹਨਾਂ ਦੇ ਘਰ ਵੇਖਿਆ ਸੀ। ਈਸ਼ਰ ਕੌਰ ਬੜੇ ਪਿਆਰ ਨਾਲ ਸਾਂਭਿਆ ਤੇ ਵਿਖਾਇਆ ਸੀ। ਇਹ ਈਸ਼ਰ ਕੌਰ ਗੁਜਰਾਂਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦਰਸ਼ਨ ਕਰ ***"ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੁਇ ਪਈਆ"*** ਗੁਰਵਾਕ ਅਨੁਸਾਰ ਮਸਤ ਹੋਈ ਲੋਟ ਪੋਟ ਹੁੰਦੀ ਵੇਖੀ ਹੈ, ਪਾਠਾਂ ਤੇ ਮੇਲਿਆਂ ਸਮੇਂ।

## *ਕਰਤਾਰ ਸਿੰਘ ਸੋਖੀ*

ਕਰਤਾਰ ਸਿੰਘ ਸੋਖੀ ਜੀ ਦੇ ਬਾਬਾ ਰਿਖੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਐਸੇ ਸ਼ੁੱਧ ਕਿਰਤੀ ਸੀ, ਕਿਸੇ ਵਲੋਂ ਵੱਧ ਮਜ਼ੂਰੀ ਆਈ ਪਰਤਾ ਉਸਦੇ ਘਰ ਜਾ ਕਹਿੰਦੇ ਸੀ, ਮੇਰਾ ਹੱਕ ਥੋੜਾ ਹੈ, ਸੋ ਰੱਖ ਲਿਆ ਹੈ। ਉਟਾਲੀ ਹੀ ਬ੍ਰਾਹਮਣਾਂ ਸਤਿਗੁਰੂ ਰਾਮ ਸਿੰਘ ਜੀ ਨਾਲ ਈਰਖਾ ਵਰਤੀ। ਖੂਹਾਂ ਵਿਚ ਤੰਬਾਕੂ ਸੁਟ ਦਿੱਤਾ ਸੀ ਤੇ ਸਤਿਗੁਰੂ ਜੀ ਹੋਰ ਖੂਹੀ ਮਹੰਤ ਮੁਕਤ ਰਾਮ ਦੀ ਤੋਂ ਜਲ ਲੈ ਬ੍ਰਾਹਮਣਾਂ ਨੂੰ ਨਿਉਂਦਾ ਵਰਜ ਛਕਾ ਚਾਰ ਚਾਰ ਪੈਸੇ ਦੇ ਪੁਛਿਆ ਸੀ ਦੇਵਤਾ ਕੌਣ ਹੈ ਤੇ ਰਾਕਸ਼ ਕੌਣ? ਬ੍ਰਾਹਮਣਾਂ ਦਸਿਆ ਸੀ, ਜੱਗ ਕਰਨ ਵਾਲਾ ਦੇਵਤਾ ਤੇ ਭੰਗ ਕਰਨ ਵਾਲਾ ਰਾਕਸ਼। ਸਤਿਗੁਰੂ ਜੀ ਨੇ ਪੁਛਿਆ, ਤੁਹਾਡੇ ਸਾਡੇ ਵਿਚੋਂ ਦੇਵਤਾ ਤੇ ਰਾਕਸ਼ ਕੌਣ ਹੋਇਆ ? ਤੁਸਾਂ ਸਾਨੂੰ ਇਹ ਜੱਗ ਕੱਲ੍ਹ ਦਾ ਜਲ ਖਰਾਬ ਕਰ ਨਹੀਂ

ਕਰਨ ਦਿੱਤਾ। ਬ੍ਰਾਹਮਣ ਸ਼ਰਮਿੰਦੇ ਹੋ, ਚਰਨੀ ਲਗ ਅੱਗੋਂ ਐਸਾ ਨਾ ਕਰਨ ਦਾ ਨੇਮ ਕਰ ਗਏ ਸੀ। ਇਹ ਕਰਤਾਰ ਸਿੰਘ ਜੀ ਸੋਖੀ ਅਸੈਂਬਲੀ ਦੇ ਤੇ ਮਿਊਂਸਪਲ ਕਮੇਟੀ ਦਿੱਲੀ ਦੇ ਮੈਂਬਰ ਵੀ ਰਹੇ ਸਨ। ਆਪ ਨਿਜੀ ਸੁਆਰਥ ਕਦੇ ਨਾ ਕੀਤਾ ਸਗੋਂ ਰਮੇਸ਼ ਨਗਰ ਕਲੋਨੀ ਵਸਾਉਣ ਵਿਚ ਬਹੁਤ ਸੇਵਾ ਪੰਥ ਨਾਮਧਾਰੀ ਦੀ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਇਨ੍ਹਾਂ ਤੇ ਬੜੇ ਪ੍ਰਸੰਨ ਰਹੇ।

ਹੁਣ ਇਹ ਸੋਖੀ ਜੀ ਨਾਮਧਾਰੀ ਪੰਥ ਦੇ ਸੈਕਟਰੀ ਚੁਣੇ ਗਏ ਹਨ, ੨੦੨੩ ਦੇ ੨੫-੨੬ ਭਾਦਰੋਂ ਦੇ ਮੇਲੇ ਤੇ ਭੈਣੀ ਸਾਹਿਬ । ਸੋਖੀ ਜੀ ਨੇ ਰਿਖੀ ਸਿੰਘ ਜੀ ਦਾ ਜੀਵਨ ਭੀ ੩੬-੩੮ ਪੰਨਿਆਂ ਦਾ ਬੜੇ ਸਿੱਖੀ ਪ੍ਰੇਮ ਵਿਚ ਲਿਖਿਆ ਤੇ ਛਪਾਇਆ ਹੋਇਆ ਹੈ।

ਸਤਿਗੁਰੂ ਜੀ ਵਲੋਂ ਹੁਕਮ ਸੀ, ਚੋਰਾਂ ਨੂੰ ਫੜ ਕੈਦ ਕਰਾਓ। ਇਕ ਚੋਰ ਉਤੇ ਸੰਤ ਘਸੀਟਾ ਸਿੰਘ ਜੀ ਸਰਸੇ ਗਵਾਹੀ ਦੇਣ ਗਏ। ਵਕੀਲ ਕਿਹਾ ਤੂੰ ਕਹੁ ਮੈਂ ਗੁਰੂ ਰਾਮ ਸਿੰਘ ਨੂੰ ਹਾਜ਼ਰ ਜਾਣਕੇ ਸੱਚ ਕਵ੍ਹਾਂਗਾ। ਘਸੀਟਾ ਸਿੰਘ ਜੀ ਤੇਜ ਹੋ ਕਿਹਾ ਤੂੰ ਕਹੁ ਮੈਂ ਰਾਮ ਚੰਦਰ ਕ੍ਰਿਸ਼ਨ ਨੂੰ ਹਾਜ਼ਰ ਜਾਣ ਸੱਚੇ ਦਾ ਵਕੀਲ ਬਣਿਆ ਹਾਂ। ਅਸੀਂ ਨਾਮਧਾਰੀ ਤਾਂ ਕਦੇ ਐਸਾ ਕਹਿਣ ਨੂੰ ਤਿਆਰ ਨਹੀਂ। ਹਾਕਮ ਵਕੀਲ ਨੂੰ ਰੋਕਿਆ ਤੂੰ ਕੁਝ ਸੋਚ ਕੇ ਗੱਲ ਕਰ, ਤੇ ਕੰਮ ਦੀ ਗੱਲ ਕਰ। ਸਤਿਗੁਰੂ ਜੀ ਸੁਣਿਆਂ ਤੇ ਬਚਨ ਕੀਤਾ, ਸਿੱਖ ਅੰਦਰ ਆਪਣੇ ਸਤਿਗੁਰੂ ਜੀ ਦੇ ਬਾਰੇ ਇਸ ਤਰ੍ਹਾਂ ਦੀ ਇਜ਼ਤ-ਅਦਬ ਲੋੜੀਦੈ ਤੇ ਕਿਹਾ, ਮਹਾਤਮਾ ਗਾਂਧੀ ਜੀ ਠੀਕ ਹੀ ਕਿਹਾ ਹੈ, ਹੁਣ ਦੇ ਵਕੀਲ ਤਾਂ ਜਾਣਕੇ ਰਕਮ ਲੈਣ ਦੀਆਂ ਮੱਤਾਂ ਸਿਖਾਂਦੇ ਹਨ, ਮਨ੍ਹਾਂ ਨਹੀ ਕਰਾਂਦੇ। ਵਕੀਲ ਦਾ ਧਰਮ ਹੈ ਦੋਹਾਂ ਦੀ ਵੇਦਨ ਸੁਣ ਸਹੀ ਫੈਸਲਾ ਕਰਨ ਕਰਾਉਣ। ਮਹਾਤਮਾ ਜੀ ਝੂਠਾ ਮੁਕਦਮਾ ਲੈਂਦੇ ਨਹੀਂ ਸਨ। ਇਕ ਨੇ ਝੂਠ ਬੋਲ ਮੁਕਦਮਾ ਕਰਾ ਜਿੱਤ ਲਿਆ ਪਰ ਜਦ ਉਨ੍ਹਾਂ ਨੂੰ ਪਤਾ ਲਗਾ ਉਨ੍ਹਾਂ ਹਾਕਮ ਨੂੰ ਜਾ ਦਸ, ਝੂਠੇ ਨੂੰ ਸਜ਼ਾ ਦਿਵਾਈ ਤੇ ਉਸ ਝੂਠੇ ਤੋਂ ਰਕਮ ਲਈ ਹੋਈ ਵਾਪਸ ਕੀਤੀ। ਤੇ ਅੱਗੋਂ ਲਈ ਵਕਾਲਤ ਹੀ ਛੱਡ ਦਿੱਤੀ।

## *ਸੰਤ ਲਾਭ ਸਿੰਘ ਕੱਕਾ*

ਸਤਿਗੁਰੂ ਜੀ ਵਲੋਂ ਭਾਂਵੇਂ ਪੰਚਾਇਤ ਬਣਾਈ ਦੇ ਮੈਂਬਰਾਂ ਵਿਚ ਸੰਤ ਲਾਭ ਸਿੰਘ ਕੱਕਾ ਦੀ ਗਿਣਤੀ ਨਾ ਸੀ ਪਰ ਅਸੀਂ ਫੇਰ ਭੀ ਤਜਰਬੇ ਕਾਰ ਤੇ ਸੂਝਵਾਨ ਜਾਣ ਸੱਦ ਲੈਂਦੇ ਸਾਂ। ਗਵੇੜ, ਪੜਚੋਲ ਕਿਸੇ ਤਕੜੇ ਮੁਕਦਮੇ ਸਮੇਂ ਇਹਨਾਂ ਤੋਂ ਮੈਂ ਸੁਣੇ ਸੀ। ਪਰ ਸੰਤ ਜਿਉਣ ਸਿੰਘ ਜੀ ਸਰਹਾਲੀ ਵਾਲੇ ਕਹਿੰਦੇ ਸੀ ਲਾਭ ਸਿੰਘ ਵਿਚ ਰਾਮ ਦਾ ਵਾਸਾ ਨਹੀਂ, ਫੇਰਾ ਪੈਂਦਾ ਏ ਸੋ ਮੈਂ ਭੀ ਵੇਖਿਆ। ਕਦੀ ਤੇ ਬੜੇ ਗੁਰਮਤ ਵਿਚ ਗੁੱਝੇ ਬੋਲਦੇ, ਕਦੇ ਕਾਣਾ ਤੋਲਦੇ। ਮੈਂ ਪੁਛਿਆ ਇਹ ਕੀ ਗੱਲ ਏ? ਤਾਂ ਕਿਹੋ ਨੇ ਜੇ ਮੈਂ ਜਿੰਨਾਂ ਉੱਚਾ ਪੁਜਦਾ ਹਾਂ ਉਥੋਂ ਉੱਤਰਾਂ ਨਾ ਤਾਂ ਪਰ੍ਹਾ ਬਿਨਾਂ ਪਰਾਂ ਪੰਛੀਆਂ ਵਾਂਗੂੰ ਉੱਡ ਜਾਵੇ ਪਰ ਰਾਮ ਦੀ ਰਜ਼ਾ ਉਸ ਮੈਨੂੰ ਰੱਖਿਆ

ਹੀ ਇਵੇਂ ਹੈ।

ਇਕ ਸਿੱਖ ਨੇ ਇਕ ਦਿਨ ਸੰਤ ਲਾਭ ਸਿੰਘ ਜੀ ਕੱਕਾ ਨਾਲ ਬਚਨ ਕਰਦਿਆਂ ਕਿਹਾ, ਮੈਂ ਸਤਿਗੁਰੂ ਰਾਮ ਸਿੰਘ ਜੀ ਨੂੰ ਤੇ ਪੂਰਨ ਬ੍ਰਹਮ ਮੰਨਦਾ ਹਾਂ ***"ਪਾਰਬ੍ਰਹਮੁ ਪਰਮੇਸਰੁ ਅਨੂਪੁ। ਸਫਲ ਮੂਰਤਿ ਗੁਰੁ ਤਿਸਕਾ ਰੂਪੁ।"*** ਪਰ ਇਨ੍ਹਾਂ ਸਤਿਗੁਰਾਂ ਤੇ ਉਹ ਨਿਹਚਾ ਨਹੀਂ ਤਾਂ ਸੰਤ ਜੀ ਰੰਗ ਵਿਚ ਹੋ ਕੇ ਕਿਹਾ, ਜੇ ਰਾਮ ਸਿੰਘ ਨੂੰ ਪੂਰਾ ਬ੍ਰਹਮ ਜਾਣੇ ਤਾਂ ਇਨ੍ਹਾਂ ਸਤਿਗੁਰਾਂ ਵਿਚ ਤਾਂ ਕੀ ਤੈਨੂੰ ਕੀੜੀ ਤੋਂ ਲੈ ਦੇਵਤੇ ਵਿਚ ਤੇ ਹਰ ਹਰ ਪਤੇ ਪਤੇ ਵਿਚ ਰਾਮ ਹੀ ਜਾਪੇਗਾ। ਇਹ ਉਤਰ ਸੁਣ ਸਿੱਖ ਦੀ ਨਿਸ਼ਾ ਹੋ ਗਈ ਤੇ ਉਸ ਕਿਹਾ, ਠੀਕ ਹੀ ਸੰਤਾਂ ਦੀ ਸੰਗਤ ਲਾਹੇਵੰਦੀ ਹੁੰਦੀ ਹੈ। ਜਿਹੜੀ ਘੁੰਡੀ ਕਠਨ ਤਪ ਕੀਤਿਆਂ ਵੀ ਨਹੀਂ ਖੁਲ੍ਹਦੀ ਸੋ ਸੰਤ ਸਹਿਜੇ ਖੋਲ੍ਹ ਦਿੰਦੇ ਹਨ।

## ***ਬੰਕੌਕ ਵਲ ਜਾਂਦਿਆਂ***

ਸਤਿਗੁਰੂ ਜੀ ਭੈਣੀ ਸਾਹਿਬ ਬੀੜ ਵਿਚੋਂ ਹੋ ਦਿਲੀ ਦਰਸ਼ਨ ਦਿੱਤੇ, ਸੁੱਚਾ ਸਿੰਘ ਦੇ ਘਰ। ਥਾਣੇਦਾਰ ਆ ਚਰਨੀ ਲੱਗਾ ਤੇ ਕਹੇ ਕਰਤਾਰ ਸਿੰਘ ਸੋਖੀ ਤੇ ਹੋਰ ਸਿਖ ਸਾਧੂ ਸਿੰਘ ਈਸ਼ਰ ਕੌਰ ਜੈਸੇ ਆਪ ਜੀ ਦੀ ਕਿਰਪਾ ਨਾਲ ਇਸ ਸਮੇਂ ਭੀ ਧਰਮੀ ਹਨ, ਪਰਾਏ ਧਨ ਤੋਂ ਬਚਨ ਵਾਲੇ। ਤੁਸੀਂ ਧੰਨ ਹੋ ਜਿਨ੍ਹਾਂ ਇਨ੍ਹਾਂ ਨੂੰ ਐਸਾ ਧਰਮ ਨੇਮ ਬਖਸ਼ਿਆ ਹੈ। ਸਤਿਗੁਰੂ ਜੀ ਉੱਤਰ ਦਿੱਤਾ, ਪਰਾਈ ਅਮਾਨ ਕਿਉਂ ਰੱਖੀਐ ਦਿਤੀ ਹੀ ਸੁਖ ਹੋਇ ***"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ"*** ਜਿਨ੍ਹਾਂ ਗੁਰੂਆਂ ਲਿਖਿਐ ਤੇ ਜਿਨ੍ਹਾਂ ਤੇ ਸਿੱਖਾਂ ਵਰਤ ਖਾਧਾ ਹੈ, ਸਭ ਉਨ੍ਹਾਂ ਦੀ ਵਡਿਆਈ ਹੈ ਮੇਰਾ ਤੇ ਲੋਹ ਦੀ ਸੇਵਕੀ ਵਜੋਂ ਨਾਮ ਏ ਜੋ ਨਿਭ ਗਿਆ ਰਹਿੰਦੇ ਸਾਸ।

## ***ਸਤਿਗੁਰੂ ਜੀ ਲਖਨਊ ਵਿਚ***

ਸਤਿਗੁਰੂ ਜੀ ਇੱਕ ਫੱਗਣ ੨੦੦੬ ਬਿ:, ਹਵਾਈ ਜਹਾਜ਼ ਤੇ ਸੰਤ ਆਲਾ ਸਿੰਘ ਜੀ, ਛੋਟੇ ਬਾਬਾ ਜੀ, ਰਤਨ ਸਿੰਘ ਜੀ, ਗਿਆਨਾ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ ਸਮੇਤ ਲਖਨਊ ਨੂੰ ਵਿਦਾ ਹੋਏ। ਵਡੇ ਬਾਬਾ ਜੀ, ਆਲਿਮ ਜੀ, ਦਰਸ਼ਨ ਸਿੰਘ, ਖਜ਼ਾਨ ਸਿੰਘ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਵਾਲੇ, ਜੈ ਸਿੰਘ, ਕੁੰਦਨ ਸਿੰਘ ਸੋਹਣ ਸਿੰਘ, ਖਜ਼ਾਨ ਸਿੰਘ ਜੀ ਲਾਂਗਰੀ, ਫਰੀਦ ਜੀ, ਪੂਰਨ ਸਿੰਘ, ਗਿਆਨ ਸਿੰਘ ਆਦਿ ਸਮੇਤ ਕਾਨਪੁਰ ਰਸਤੇ ਗੱਡੀ ਦੇ ਲਖਨਊ ਪੁੱਜੇ । ਸੇਠ ਦਿਆਲ ਸਿੰਘ, ਅਜੀਤ ਸਿੰਘ ਜੀ, ਬਲਵੰਤ ਸਿੰਘ, ਭਗਵਾਨ ਸਿੰਘ ਸਮੇਤ ਭੀ ਹਵਾਈ ਜਹਾਜ਼ ਰਾਹੀਂ ਲਖਨਊ ਪੁੱਜੇ।

ਸਰਦਾਰ ਕਰਮਜੀਤ ਸਿੰਘ ਜੀ ਦੀ ਕੋਠੀ ਕੀਰਤਨ ਸੁਭਾ ਸ਼ਾਮ ਤੇ ਨਾਮ ਸਿਮਰਨ ਘੰਟਾ ਹੁੰਦਾ ਤੇ ਨਾਮਧਾਰੀ ਗੁਰਦਵਾਰੇ ਭੀ ਹੋਇਆ । ਤਿੰਨ ਫੱਗਣ ਸਤਿਗੁਰੂ ਜੀ ਸ. ਇੰਦਰ ਸਿੰਘ ਜੀ ਦੀ ਅਰਜ਼ ਤੇ ਕਾਨ੍ਹਪੁਰ ਦਰਸ਼ਨ ਦਿੱਤੇ। ਆਲਿਮ ਜੀ ਦਾ ਦੀਵਾਨ ਲੱਗਾ ਸਤਿਗੁਰੂ ਜੀ, ਦਰਸ਼ਨ ਸਿੰਘ, ਕੇਸਰ ਸਿੰਘ, ਹਜ਼ੂਰ ਸਿੰਘ, ਕਪੂਰ ਸਿੰਘ ਆਦਿ ਸਿੱਖਾਂ ਦੇ ਘਰੀਂ ਵੀ ਚਰਨ ਪਾਏ। ਲਖਨਊ ਸ. ਗੁਰਬਖਸ਼ ਸਿੰਘ ਖਿਆਲੇ ਵਾਲਾ ਮਾਸ ਸ਼ਰਾਬ ਛੱਡ ਭਜਨ ਪੁਛ ਨਾਮਧਾਰੀ ਸਿੱਖ ਸਜਿਆ। ਸੂਬਾ ਹਰਨਾਮ ਸਿੰਘ ਜੀ ਦੇ ਪਰਵਾਰ ਤੇ ਸਪੁਤਰ ਸੰਤੋਖ ਸਿੰਘ ਜੀ ਨੇ ਸੂਬਾ ਜੀ ਨਮਿਤ ਭੋਗ ਪਵਾਇਆ। ਏਥੋਂ ਦੀ ਸੰਗਤ ਮਿਲ ੪ ਫੱਗਣ ਹੋਲੇ ਜਿਹਾ ਮੇਲਾ ਕੀਤਾ। ਪੰਡਤ ਗੋਪਾਲ ਸਿੰਘ ਜੀ ਜੱਥੇਦਾਰ ਨਾਹਰ ਸਿੰਘ ਸੰਤ ਪ੍ਰੀਤਮ ਸਿੰਘ ਪੱਦੀ ਵਾਲੇ ਭੀ ਦੀਵਾਨ ਲਾਏ। ਬਾਬੂ ਨਰੈਣ ਸਿੰਘ ਜੀ ਨੂੰ ਪੰਥਕ ਕੰਮ ਕਰਨ ਲਈ ਥਾਪਿਆ।

ਸਤਿਗੁਰੂ ਜੀ ੬ ਫੱਗਣ ਪਟਨੇ ਪੁਜੇ, ਵੇਦਾਂਤੀ ਅਚਾਰੀਆ ਜੀ ਦੇ ਡੇਰੇ ਟਿਕੇ। ਦੀਵਾਨ ਲੱਗਾ, ਵੇਦਾਂਤੀ ਜੀ ਭੀ ਕੁਛ ਆਪਣੇ ਵਿਚਾਰਾਂ ਦਾ ਪ੍ਰਚਾਰ ਕੀਤਾ ਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਗੁਰ ਅਸਥਾਨਾਂ ਦੇ ਦਰਸ਼ਨ ਕੀਤੇ ਭੇਟਾ ਧਰੀ ਨਮਸਕਾਰ ਕੀਤੀ। ਸਤਿਗੁਰੂ ਜੀ ਕਲਕਤੇ ਪੁਜੇ। ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਚੜ੍ਹਾਈ ਦੀ ਪ੍ਰਚਾਵਨੀ ਉਨ੍ਹਾਂ ਦੇ ਪ੍ਰਵਾਰ ਨਾਲ ਜਾ ਕੀਤੀ। ਕਲਕਤੇ ਹੀ ਗਵਰਨਰ ਬੰਗਾਲ ਦੇ ਨੂੰ ਵੀ ਮਿਲੇ। ੧੧ ਫਗਣ ੯ ਵਜੇ ਹਵਾਈ ਜਹਾਜ਼ ਤੇ ਚੱਲੇ ਤੇ ਚਾਰ ਵਜੇ ਬੰਕੌਕ ਸਿਆਮ ਪੁਜੇ ਤੇ ਸਭ ਹੋਲੇ ਦੇ ਉਮਾਹ ਵਲ ਰੁਝੇ।

## ਦੇਸ਼ ਦਾ ਹਾਲ

੧੬ ਫੱਗਣ ਮਾਸਟਰ ਤਾਰਾ ਸਿੰਘ ਅਕਾਲੀ ਪਤ੍ਰਕਾ ਚ ਛਪਾਇਆ, ਮੈਂ ਕਾਂਗਰਸ ਦਾ ਝੰਡਾ ਲਾਹ ਮੁੜ ਖਾਲਸਾਈ ਝੰਡਾ ਪਟਿਆਲੇ ਦੇ ਰਾਜ ਮਹਿਲ ਤੇ ਗੱਡਾਂਗਾ। ਪਰ ਯਾਦਵਿੰਦਰ ਸਿੰਘ ਪਟਿਆਲੇ ਵਾਲੇ ਨੇ ਕਾਂਗ੍ਰਸ ਨਾਲ ਮਤਾ ਰਖਿਆ। ਮਾਸਟਰ ਤਾਰਾ ਸਿੰਘ ਦੀ ਗਲ ਝੂਠੀ ਹੀ ਰਹੀ।

ਇਨ੍ਹੀਂ ਦਿਨ੍ਹੀਂ ਬੰਗਾਲ ਵੱਲ ਹਿੰਦੂਆਂ ਦੀ ਮਾਰ ਕੱਟ ਤੇ ਕਤਲ ਹੋਏ ਮੁਸਲਮਾਨਾਂ ਵਲੋਂ। ਕਾਂਗ੍ਰਸ ਆਇਆਂ ਨੂੰ ਸਾਂਭਦੀ ਪਰ ਜੋ ਵਾਧਾ ਕਰਦੇ ਉਨ੍ਹਾਂ ਨੂੰ ਕੁਝ ਨਾ ਕਹਿੰਦੀ। ਬੁਕਲ ਵਾਲੇ ਨੂੰ ਸਾਂਭਣਾ ਤੇ ਦੂਰ ਰੋਂਦੇ ਦੀ ਚੀਕ ਭੀ ਨਾ ਜਾ ਸੁਣਨੀ ਵਾਧਾ ਕਰਦੇ ਨੂੰ ਨਾ ਰੋਕਣਾ ਸਰਕਾਰ ਦੀ ਨੀਤੀ ਹੈ, ਇਸ ਨੂੰ ਲੋਕ ਨਿੰਦਦੇ ਸਨ। ਸਰ ਰੈਡਕਲਫ ਅੰਗ੍ਰੇਜ਼ ਜਿਸ ਹਿੰਦੂਆਂ ਤੇ ਸਿੱਖਾਂ ਨੂੰ ਕਸਰ ਲਾਈ ਬਟਵਾਰੇ ਸਮੇਂ ਉਹ ਤੇ ਅਮਰੀਕਾ ਚਾਹੁੰਦੇ ਹਨ ਝਗੜਾ ਕਸ਼ਮੀਰ ਦਾ ਸਾਡੇ ਵਸ ਪਵੇ ਅਸੀਂ ਪਾਕਿਸਤਾਨ ਦੇ ਪੱਖ ਵਿਚ ਫੈਸਲਾ ਦਈਏ। ਪਰ ਕਾਂਗ੍ਰਸ ਇਹ ਨਹੀ ਮੰਨਿਆ ਤੇ ਕਿਹਾ ਜਦ ਰਾਜਾ ਸਾਡੇ ਨਾਲ ਹੈ ਮਾਲ਼ਕ ਕਸ਼ਮੀਰ ਦਾ ਤਾਂ ਅਸੀਂ ਕਿਸੇ

ਦੀ ਕਸ਼ਮੀਰ ਵਿਚ ਚੌਧਰ ਨਹੀਂ ਹੋਣ ਦਿੰਦੇ। ਲੰਡਨੀ, ਅਮਰੀਕੀ, ਪਾਕਿਸਤਾਨ ਵਲੋਂ ਅੱਡੇ ਕਸ਼ਮੀਰ ਵਿੱਚ ਬਣਾਉਣੇ ਚਾਹੁੰਦੇ ਸਨ। ਇਹ ਨਹੀਂ ਮੰਨਦਾ ਭਾਰਤ ਵਰਸ਼। ਭਾਰਤ ਰਾਜ ਦੀ ਦੂਰ ਅੰਦੇਸ਼ੀ ਹੈ।

## *ਸੰਤ ਸੁੰਦਰ ਸਿੰਘ ਭੂਰੀ ਵਾਲੇ*

ਸੰਤ ਸੁੰਦਰ ਸਿੰਘ ਭੂਰੀ ਵਾਲੇ ਜਿਨ੍ਹਾਂ ਦਾ ਜਨਮ ਸ਼ਮੀਰਪੁਰ ਜ਼ਿਲਾ ਸਿਆਲਕੋਟ ਦਾ ਤੇ ਮਾਨਾਵਾਲੇ ਬਾਰ ਦੇ ਰਹਿੰਦੇ ਸੀ, ਬਟਵਾਰੇ ਬਾਅਦ ਦਸੂਹੇ ਰਹਿੰਦੇ ਸੀ। ਬੀਮਾਰ ਹੋਇਆਂ ਕੋਠੀ ਵਿਚੋਂ ਆ ਇਕ ਸਾਦੇ ਮਕਾਨ ਵਿਚ ਟਿਕੇ ਤੇ ਸੰਤ ਤੇਜਾ ਸਿੰਘ ਜੀ ਸਰਸੇ ਵਾਲਿਆਂ ਨੂੰ ਕੋਲ ਟਿਕਾ ਕੇ ਕਹਿ ਰਖਿਆ, ਮੇਰਾ ਭੋਗ ਪਾ ਕੇ ਜਾਇਓ, ਭਾਵੇਂ ਦੇਹ ਬਹੁਤ ਦੁਖੀ ਦਿਸਦੀ ਸੀ ਤਾਂ ਵੀ ਕਹਿੰਦੇ ਅਰਾਮ ਹੈ ਤੇ ਦੀਵਾਨ ਬੈਠਕੇ ਸੁਣਦੇ ਘੰਟਾ ਨਾਮ ਸਿਮਰਨ ਵੀ ਕਰਦੇ ਹਾਏ ਨਾ ਆਖਦੇ। ਲੁਧਿਆਣੇ ਪੁਜੇ ਸ. ਸੁਲਤਾਨ ਸਿੰਘ ਦੇ ਘਰ ਸੁਖਮਨੀ ਦਾ ਪਾਠ ਸੁਣਦੇ ਤੇ ਭਜਨ ਕਰਦੇ, ਪੰਜਵੀਂ ਅਸ਼ਟਪਦੀ ਦੀ ਤੁਕ ***"ਸੋ ਸੇਵਕੁ ਜਿਸੁ ਕਿਰਪਾ ਕਰੀ। ਨਿਮਖ ਨਿਮਖ ਜਪਿ ਨਾਨਕ ਹਰੀ"*** ਸੁਣਦੇ ੯ ਫੱਗਣ ਨੂੰ ਚੜ੍ਹੇ ਤੇ ਸੰਗਤ ਨੇ ਬਾਹਰ ਕਿਲੇ ਵਲ ਸਸਕਾਰ ਕੀਤਾ ਜਿੱਥੇ ਹੁਣ ਭਗਤ ਸਿੰਘ ਨਿਰਵੈਰ ਤੇ ਫਕੀਰ ਸਿੰਘ ਤੇ ਸਾਧੂ ਸਿੰਘ ਚੰਗਾ ਡੇਰਾ ਬਣਾਇਆ ਤੇ ਜਲ ਪ੍ਰਸ਼ਾਦ ਦੇਣ ਵਾਸਤੇ ਚਲਾਇਆ ਹੋਇਆ ਏ, ਸੰਤਾਂ ਦੇ ਨਾਮ ਤੇ।

ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ ਦੀ ਮੰਗੇਤਰ ਵੀ ਵਿਰੱਕਤ ਹੋਇਆਂ ਦੇ ਮਗਰ ਲਗ ਤੁਰੀ ਸੀ। ਸੰਤ ਜੀ ਸਾਧ ਸੰਗਤ ਨਾਲ ਮਿਲ ਬੰਦਗੀ ਕਰਦੇ, ਦੀਵਾਨ ਲਗਾਂਦੇ ਤੇ ਉਹ ਹਰ ਕੌਰ ਸੰਤਾਂ ਦੀ ਸੇਵਾ ਵੀ ਕਰਦੀ ਤੇ ਹੋਰ ਸਿੱਖਾਂ ਦੇ ਉਧੜੇ ਖਾਧੇ ਬਸਤਰ ਗੰਢ ਤੁਪ ਸਿਉਂ ਦੇਂਦੀ। ਸੰਤ ਜੀ ਵਾਂਗੂੰ ਵਿਰੱਕਤ ਬਿਰਤੀ ਵਿਚ ਭਜਨ ਬਾਣੀ ਦਾ ਨੇਮ ਕਰਦੀ ਪਿਛਲੇ ਸਾਲ ਅੰਮ੍ਰਿਤਸਰ ਚੜ੍ਹ ਗਈ ਸੀ। "ਮੈਂ ਜਿਸ ਨਾਲ ਮੰਗੀ, ਮੈਨੂੰ ਉਸੇ ਦੀ ਸੰਗਤ ਚੰਗੀ" ਪ੍ਰਮਾਣ ਨਿਭਾ ਕੇ ਨਿਭੀ ਹੋਰ ਝਾਕ ਨਹੀਂ ਕੀਤੀ।

ਸੰਤ ਸੁੰਦਰ ਸਿੰਘ ਜੀ ਨੇ ਨਨਕਾਣੇ ਦੇ ਕਤਕ ਪੂਰਨਮਾਸ਼ੀ ਦੇ ਮੇਲੇ ਦਾ ਪ੍ਰਬੰਧ ਕੀਤਾ। ਜੇ ਥੁੜ ਆਉਂਦੀ ਗੁਰੂ ਕੇ ਲੰਗਰ ਲਈ, ਮੈਂ ਵੇਖਿਆ ਸੀ, ਸੰਤ ਜੀ ਝੋਲੀ ਆਪ ਅੱਡ ਸਾਧ ਸੰਗਤ ਵਿਚੋਂ ਮਾਇਆ ਲੈ ਆਇਆਂ ਨੂੰ ਗੁਰੂ ਦਰੋਂ ਜਲ ਪ੍ਰਸ਼ਾਦੇ ਤੋਂ ਨਿਰਾਸ ਨਾ ਪਰਤਾਇਆ ਸੀ। ਤਪਸਿਆ ਅਤੇ ਤਿਆਗ ਦਾ ਆਪ ਨਮੂਨਾ ਸੀ। ਮਾਇਆ ਨੂੰ ਪੱਲੇ ਨਹੀਂ ਬੰਨ੍ਹਦੇ ਸੀ ਸੇਵਕ ਹੀ ਮੇਲੇ ਸਾਂਭਦੇ ਸੀ ਤੇ ਹੁਕਮ ਨਾਲ ਜੋ ਕੁਝ ਲੋੜ ਹੁੰਦਾ, ਲੈ, ਲੰਗਰ ਮੇਲੇ ਤੇ ਵਰਤਦੇ ਸੀ। ਇਕ ਸਮੇਂ ਇਕ ਪ੍ਰੇਮੀ ਨੇ ਸੰਤ ਜੀ ਦੇ ਝੋਲੇ ਵਿਚ ਰੁਪਈਆ ਪਾ ਦਿੱਤਾ। ਤਦ ਸੇਵਕ ਕੋਈ ਕੋਲ ਨਹੀਂ ਸੀ। ਸੰਤ ਜੀ ਦੀ ਸੁਰਤ ਉਸ ਵਿਚ ਜਾਂਦੀ ਰਹੀ ਕਿ ਮਤ ਸਿੱਖ ਦਾ ਦਮੜਾ

ਗੁਰੂ ਕੇ ਲੰਗਰ ਵਿਚ ਪੈਣੋਂ ਰਹਿ ਜਾਵੇ ਮੈਥੋਂ ਗਵਾਚ ਜਾਵੇ। ਸੇਵਕ ਪਾਸ ਆਏ ਨੂੰ ਸੰਤ ਜੀ ਤੁਰਤ ਰੁਪਿਆ ਦੇ ਕਿਹਾ, ਮੇਰਾ ਤੇ ਇਸ ਰੁਪਈਏ ਨੇ ਏਨਾਂ ਚਿਰ ਧਿਆਨ ਪ੍ਰਮੇਸਰ ਵਲੋਂ ਆਪਣੇ ਵਲ ਲਾਈ ਰੱਖਿਆ ਹੈ, ਜਿਨ੍ਹਾਂ ਕੋਲ ਚੋਖੀ ਮਾਇਆ ਹੁੰਦੀ ਹੈ ਉਹ ਤੇ ਠੀਕ ਹੀ ***"ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ। ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ।"*** ਹੀ ਹੋਇਆ ਰਹਿੰਦੇ ਹੋਣਗੇ। ਇਕ ਚਿਤ ਹੋ ਗੁਰੂ ਵਲ ਜੁੜਦੇ ਹੀ ਨਹੀਂ ਹੁੰਦੇ ਮੈਨੂੰ ਜਾਪਿਆ ਹੈ ਮੈਨੂੰ ਸੰਤ ਜੀ ਦੀ ਸਭ ਜ਼ਿੰਦਗੀ ਸਾਦਗੀ ਦੇ ਸੁਭਾ ਤੇ ਤਿਆਗ ਤੋਂ ਉਤੇ ਇਕ ਵਾਰ ਦੀ ਵਾਰਤਾ ਨੇ ਜੋ ਪ੍ਰਭਾਵਤ ਕੀਤਾ ਭਾਵੇਂ ਮੈ ਆਪ ਇੱਕ ਦੋ ਵਾਰੀ ਅਜਿਹੇ ਮੌਕੇ ਵੇਖ ਸੁਣ ਆਪਣਾ ਆਪ ਅੱਗੇ ਕਰ ਸਵਾਰ ਨਹੀਂ ਸਕਿਆ ਪਰ ਮੰਨਦਾ ਹਾਂ ਐਸਾ ਬਲੀਦਾਨ ਕੋਈ ਮਹਾਨ ਆਤਮਾ ਹੀ ਕਰ ਸਕਦੀ ਹੈ। ਸੋ ਬਲੀਦਾਨ ਜੋ ਸੰਤ ਜੀ ਨੇ ਇਕ ਬੀਬੀ ਦੀ ਪੱਤ ਪਿਛੇ ਕੀਤਾ ਸੀ ਵਾਰਤਾ ਮੈਂ ਪਿੱਛੇ ਲਿਖ ਆਇਆ ਹਾਂ।

## *ਗੜੇ ਮਾਰ ਵਰਖਾ*

ਇਸ ਸਾਲ ਫੱਗਣ ਚੜ੍ਹਦੇ ਹੀ ਉਪਰ ਵਰਖਾ ਹੋਣ ਕਾਰਨ ਨਾਲੀ ਘੱਗਰ ਵਿਚ ਪਾਣੀ ਆਇਆ। ਕਈ ਨੀਵੇਂ ਥਾਈਂ ਫਸਲ ਮਾਰੀ ਗਈ। ਇਧਰ ਗੜੇ ਮਾਰ ਹੋਈ। ਠੰਡ ਕੱਕਰ ਨਾਲ ਕਣਕ, ਛੋਲੇ, ਸਰ੍ਹੋਆਂ ਮਾਰੀਆਂ ਗਈਆਂ। ਰੁੱਖ ਸੁੱਕ ਗਏ ਪਸ਼ੂ ਮਨੁੱਖ ਪਾਲੇ ਨਾਲ ਮਰੇ ਬੀਮਾਰ ਹੋ ਕੇ। ਪਾਕਿਸਤਾਨ ਤੇ ਭਾਰਤ ਵਿਚ ਵੀ ਕਈ ਥਾਂਈਂ ਰੋਟੀ ਦੇ ਪੇੜੇ ਜੇਡੇ ਗੜੇ ਪਏ। ਮੰਡੀ ਸਕੇਤ ਵਲ ਪਹਾੜਾਂ ਤੋਂ ਚਿੱਕੜ ਤੇ ਹਨੇਰੀ ਵਗ ਫਸਲਾਂ ਦੱਬ ਸਾੜ ਦਿੱਤੀਆਂ। ਝੂਰਦੇ ਤੇ ਸਭ ਬੜੇ ਸੀ ਪਰ ਮੈਂ ਵੇਖਿਆ ਹੈ ਚੰਗੇ ਖੇਤਾਂ ਵਿਚ ਮੁਢੋਂ ਫੁੱਟ ਕੇ ਫਿਰ ਵੀ ਕੁਝ ਦਾਣੇ ਲੋਕਾਂ ਦੇ ਹੋ ਹੀ ਗਏ।

ਸਤਿਗੁਰੂ ਜੀ ਦੇ ਚੋਜ ਆਪ ਵੇਖੇ ਤੇ ਸੇਵਕਾਂ ਤੋਂ ਸੁਣੇ ਨਾਲੋ ਨਾਲ ਨੋਟ ਕੀਤੇ ਪੁਰਾਣੇ ਕਾਗਜ਼ਾਂ ਤੋਂ ਫੋਲ ਦੇਖ ਲਿਖਦਾ ਸਾਂ। ੨੦ ਕਤਕ ੨੦੨੦ ਸ੍ਰੀ ਰਾਮਪੁਰ ਵਿਚ ਲਿਖ ਰਿਹਾ ਸਾਂ, ਮੈਨੂੰ ਗੋਰਖਪੁਰੀ ਸੰਤ ਰਤਨ ਸਿੰਘ ਜੀ ਰਤਨ ਦੀ ਚਿੱਠੀ ਮਿਲੀ। ਜੋ ਉਨ੍ਹਾਂ ਮੇਰੇ ਵਲੋਂ ਸਤਿਜੁਗ ਤੇ ਲਿਖਾਇਆ ਕਿ ਜਿਸ ਸਿੱਖ ਨਾਲ ਕੋਈ ਸਾਖੀ ਵਰਤੀ ਹੋਵੇ ਸੋ ਮੈਨੂੰ ਲਿਖ ਭੇਜੋ, ਪੜ੍ਹ ਭੇਜੀ ਸੀ। ਇਸੇ ਸਿਆਮ ਦੇ ਦੌਰੇ ਗਿਆਂ ਦੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ, ਉਸਦੇ ਸਾਹਮਣੇ ਹੀ ਵਰਤੀ। ਰਤਨ ਸਿੰਘ ਜੀ (ਰਤਨ) ਮਾਲਕ ਸਿਮਰਨ ਮਕੈਨੀਕਲ ਵਰਕਸ ਸਟੇਸ਼ਨ ਰੋਡ ਗੋਰਖਪੁਰ।

੨੦੦੬ ਦੇ ਏਸ ਦੌਰੇ ਸਮੇਂ ਰਤਨ ਜੀ (ਲਖਨਊ) ਸ਼ਿੰਗਾਰ ਮਕੈਨੀਕਲ ਵਰਕਸ ਵਿਚ ਇਨਚਾਰਜ ਸੀ। ਇਕ ਦਿਨ ਲਖਨਊ ਕਾਰ ਤੇ ਕਿਤੇ ਜਾਣਾ ਸੀ ਪਰ ਡਰਾਈਵਰ ਨਸੀਬ ਸਿੰਘ ਲੁਧਿਆਣੇ ਦੇ ਜ਼ਿਲੇ ਦਾ ਜੱਟ, ਉਸ ਵਡੀ ਕਾਰ ਨੂੰ ਜੈਕ ਲਾਂਦਾ ਸੀ। ਕੋਈ

ਬੋਲਟ ਨੱਟ ਖੁੱਲ੍ਹਾ ਸੀ । ਜਿਸ ਕਰਕੇ ਕਾਰ ਨਾ ਤਿਆਰ ਹੋ ਸਕੀ ਸੀ । ਜੈਕ ਭੀ ਸਲਿਪ ਕਰ ਜਾਂਦਾ ਸੀ। ਡਰਾਈਵਰ ਯਤਨ ਕਰਨ ਤੇ ਵੀ ਹੈਰਾਨ ਜਿਹਾ ਹੋਇਆ ਪਿਆ ਸੀ । ਸਤਿਗੁਰੂ ਜੀ ਝੱਟ ਕੁ ਕੋਲ ਖਲੋ ਵੇਖ ਮੁੜ ਕਿਹਾ, ਕਿਨਾਂ ਚਿਰ ਤੂੰ ਕਾਰ ਰੋਕਣੀ ਹੈ? ਨਸੀਬ ਸਿੰਘ ਕਿਹਾ ਪੰਜ ਮਿੰਟ। ਸਤਿਗੁਰੂ ਜੀ ਖੱਬੇ ਹੱਥ ਸੋਲਾ ਫੜ ਸੱਜੇ ਨਾਲ ਕਾਰ ਚੁੱਕੀ ਤੇ ਡਰਾਇਵਰ ਝੱਟ ਬਣਾ ਲਈ। ਬੋਲਟ ਲਾ ਕੇ ਸਤਿਗੁਰੂ ਜੀ ਦੇ ਚਰਨੀ ਲੱਗਾ ਇਹ ਅੱਖੀਂ ਵੇਖੀ ਵਾਰਤਾ ਰਤਨ ਸਿੰਘ ਜੀ ਗੋਰਖਪੁਰੀ ਜੀ ਨੇ ਲਖਨਊ ਦੀ ਮੈਨੂੰ ਲਿਖ ਭੇਜੀ। ਸਾਖਿਆਤ ਅੱਖੀਂ ਵੇਖੀ ਸਾਖੀ। ਉਂਗਲੀ ਨਾਲ ਪ੍ਰਬਤ ਚੁਕਣ ਤੇ ਪੰਜੇ ਨਾਲ ਪਹਾੜ ਰੋਕਣ ਵਾਲੇ ਨੇ, ਇਹ ਏਥੇ ਕੌਤਕ ਕਰ ਵਿਖਾਇਆ ਹੈ।

## ਬੰਕੌਕ ਵਿਚ ਦਰਸ਼ਨ ਅਤੇ ਹੋਲਾ

ਸਤਿਗੁਰੂ ਜੀ ਬੰਕੌਕ ਜਦ ਹਵਾਈ ਅੱਡੇ ਤੇ ਜਹਾਜ਼ੋਂ ਉਤਰੇ ਸੀ ਦਰਸ਼ਨ ਅਭਿਲਾਸ਼ੀ ਬਹੁਤ ਸੰਗਤ ਸੁਆਗਤ ਵਜੋਂ ਅੱਡੇ ਤੇ ਪੁਜੀ ਹੋਈ ਸੀ। ਸੰਤ ਇੰਦਰ ਸਿੰਘ ਜੀ ਫਿਲੌਕਿਆਂ ਵਾਲੇ ਜੰਗਲੇ ਬਾਹਰੋਂ ਦੂਰੋਂ ਸਤਿਗੁਰੂ ਜੀ ਦਾ ਦਰਸ਼ਨ ਕਰ ਐਸੇ ਮਸਤ ਹੋ ਉਛਲੇ ਕਿ ਉਨ੍ਹਾਂ ਕਦਮਾਂ ਤੋਂ ਉਠ ਅੰਦਰ ਜੰਗਲੇ ਉਚੇ ਦੇ ਜਾ ਪਏ ਤੇ ਦੌੜ ਸਤਿਗੁਰੂ ਜੀ ਦੇ ਚਰਨੀਂ ਲੱਗੇ ਸੀ। ਸਭ ਨੂੰ ਸਾਖਿਆਤ ਪ੍ਰਤੀਤ ਹੋਇਆ ਕਿ ਠੀਕ ਇਸੇ ਤਰ੍ਹਾਂ ਸੰਤ ਮੀਹਾਂ ਸਿੰਘ ਜੀ ਸ਼ਰਹਾਲੀ ਵਾਲੇ ਵਿਦੇਸ਼ ਸਤਿਗੁਰੂ ਰਾਮ ਸਿੰਘ ਜੀ ਨੂੰ ਉੱਚਾ ਜੰਗਲਾ ਟੱਪ ਜਾ ਮਿਲੇ ਸੀ। ਤੇ ਜਾਪਿਆ ਪਤੰਗੇ ਇਸੇ ਤਰ੍ਹਾਂ ਹੀ ਨਿਸ਼ੰਗ ਦੀਪਕ ਦੇ ਕੋਲ ਅਪੜ ਪੈਂਦੇ ਹਨ।

ਹਵਾਈ ਅੱਡੇ ਤੇ ਆਈ ਸਾਧ ਸੰਗਤ ਸਤਿਗੁਰੂ ਜੀ ਦਾ ਦਰਸ਼ਨ ਕਰ ਚਰਨੀਂ ਸੀਸ ਨਿਵਾਏ, ਜੈਕਾਰੇ ਗਜਾਏ ਕਾਰ ਵਿਚ ਬਠਾਏ, ਸਮੇਤ ਸਾਧਾਂ ਦੇ ਗੁਰੂਦਵਾਰੇ ਲਿਆਏ, ਨੈਣ ਤ੍ਰਿਪਤਾਏ ਬਣੇ ਸੁਖ ਮਹਾਏ। ਫਿਰ ਘਰ ਆਏ ਮੰਗਲ ਗਾਏ।

ਸਿਆਮ ਆਸਾ ਦੀ ਵਾਰ ਰੋਜ਼ ਲਗਦੀ। ਕਥਾ ਸਤਿਗੁਰੂ ਬਿਲਾਸ ਦੀ ਹੁੰਦੀ ਸੀ। ਘੰਟਾ ਨਾਮ ਸਿਮਰਨ ਹੁੰਦਾ ਤੇ ਦੀਵਾਨ ਪਿਛਲੇ ਪਹਿਰ ਲਗਦਾ ਰਾਗੀਆਂ ਦਾ। ਸਤਿਗੁਰੂ ਜੀ ਕਥਾ ਸਮੇਂ ਉਪਦੇਸ਼ ਦਿੱਤਾ ਕਿ ਤੁਰਕੀ ਬਾਨਾ ਸਲਵਾਰਾਂ ਛੱਡੋ ਤੇ ਸਿਨਮਾਂ ਇਖਲਾਕ ਗਵਾਂਦਾ ਕਈ ਅਗੇ ਮਰਜ਼ਾਂ ਲਾਂਦਾ ਛੱਡੋ। ਬਹੁਤ ਸੰਗਤ ਨੇ ਨੇਮ ਕੀਤੇ ਅੱਗੋਂ ਸਫੈਦ ਗੁਰਮੁਖੀ ਬਾਣੇ ਪਾਉਣ ਦੇ ਤੇ ਸਿਨਮੇ ਤੋਂ ਪ੍ਰਹੇਜ਼ ਰੱਖਣ ਦੇ। ਸੇਵਾ ਸਿੰਘ ਜੀ ਫਿਲੌਕਿਆਂ ਵਾਲਿਆਂ ਜਿਹਾਂ ਕਈਆਂ ਮਸਤ ਹੋ ਆਪ ਦੇ ਨਾਲ ਵਰਤੀਆਂ ਸਤਿਗੁਰੂ ਜੀ ਦੀਆਂ ਸਾਖੀਆਂ ਸੁਣਾਈਆਂ। ਕਈਆਂ ਗੁਪਤ ਦੋਸ਼ ਦੱਸੇ ਕੀਤੇ ਹੋਏ। ਸੰਗਤ ਵਿਚ ਖੜੋ ਬਖਸ਼ਾਏ। ੧੪ ਫ਼ੱਗਣ ਸਤਿਗੁਰੂ ਜੀ ਚੰਗਮਈ ਦਰਸ਼ਨ ਦਿੱਤੇ, ਉਥੇ ਕਈ ਚੰਗੇ ਘਰ ਸਿੱਖਾਂ ਨਾਮਧਾਰੀਆਂ ਦੇ ਵਸਦੇ ਹਨ। ਕਈ ਘਰੀ ਸਤਿਗੁਰੂ ਜੀ ਚਰਨ ਪਾਏ।

ਹੋਲਾ ੨੦ ਫੱਗਣ ਤੋਂ ੨੨ ਫੱਗਣ ਤਕ ਹੋਇਆ। ਬੰਕੌਕ ਰੋਜ਼ ੧੦੦੦ ਤੋਂ ਉਪਰ ਸੰਗਤ ਹੁੰਦੀ ਸੀ। ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਤੇ ਹਵਨ ਅਰੰਭ ਹੰਦਾ ਸੀ। ਤਿੰਨੋ ਦਿਨ ਭੋਗ ਪੈਂਦੇ ਤੇ ਪ੍ਰਚਾਰ ਨਾਮਧਾਰੀ ਪੰਥ ਦਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਹੋਇਆ ਬਹੁਤ। ੨੮੦ ਪਾਠਾਂ ਦਾ ਭੋਗ ਪਾਇਆ ਤੇ ਸਤਿਗੁਰੂ ਜੀ ਦੇ ਸਾਥ ਆਏ ਸਭ ਸਾਧਾਂ ਅਗੇ ਕਈ ਟਿਕਲ ਮਾਇਆ ਦੇ, ਸੁੱਚੇ ਬੋਸਕੀ ਆਦਿ ਸਿਆਮ ਵਲ ਦੇ ਬਸਤਰ ਰੱਖ ਸਿੱਖਾਂ ਨੇ ਨਿਮਰ ਹੋ ਐਡੀ ਦੂਰ ਦਰਸ਼ਨ ਦੇਣ ਦਾ ਧੰਨਵਾਦ ਕੀਤਾ ਤੇ ਸੇਵਾ ਵਿਚ ਕਮੀਆਂ ਦੀ ਖਿਮਾਂ ਮੰਗੀ।

ਇਸ ਹੋਲੇ ਦੀ ਰਿਪੋਰਟ ਕਿਹਰ ਸਿੰਘ ਕਿਹਰ (ਲਿਖਾਰੀ) ਸਿਆਮ ਦੇ ਵਲੋਂ ਲਿਖੀ ਦਾ ਨਚੋੜ ਮੈਂ ਲੋੜ ਅਨੁਸਾਰ ਸਤਿਜੁਗ ਤੋਂ ਪੜ੍ਹ ਲਿਖਿਆ ਹੈ। ਇਸ ਮੇਲੇ ਵਿਚ ਵਧ ਚੜ੍ਹ ਕੇ ਸੇਵਾ ਤੇ ਮਾਇਆ ਦਾ ਹਿੱਸਾ ਸੰਤ ਪ੍ਰਤਾਪ ਸਿੰਘ ਜੀ, ਵਰਿਆਮ ਸਿੰਘ, ਕੇਸਰ ਸਿੰਘ, ਲਾਲ ਸਿੰਘ, ਮਹਿੰਦਰ ਸਿੰਘ,ਗੁਰਦਿੱਤ ਸਿੰਘ, ਸਰਦਾਰ ਮੰਗਲ ਸਿੰਘ, ਤ੍ਰਿਲੋਚਨ ਸਿੰਘ ਜੀ ਨੇ ਲਿਆ। ਹੋਲੇ ਦੇ ਭੋਗ ਸਮੇਂ ਸੁਣਾਇਆ ਗਿਆ ਕਿ ਅਗੋਂ ਹੋਲਾ ਸੇਠ ਫੂਲਾ ਸਿੰਘ ਜੀ ਵਲੋਂ ੧੦੧ ਪਾਠਾਂ ਸਮੇਤ ਸ੍ਰੀ ਭੈਣੀ ਸਾਹਿਬ ਹੋਵੇਗਾ। ੨੨ ਫੱਗਣ ਹੋਲੇ ਦਾ ਭੋਗ ਬੰਕੌਕ ਪਿਆ। ੨੦੦੬ ਬਿ: ਤੇ ਮੈਂ ਇਹ ਸਤਰਾਂ ਉਸੇ ਚਾ, ਵਹਿਮ ਚ ਪਿਆਂ ਲਿਖੀਆਂ।

ਸਾਲ ਇਹ ਬਤੀਤ ਹੋਇਆ ਮੀਤ ਮੇਰੇ ਜਾਨ ਲੇਹੋ,
ਦੇਹੋ ਉਤਸ਼ਾਹੋ ਚਾਓ, ਭਾਓ, ਲਾਓ ਆਉਣ ਦਾ।
ਭਲੀ ਪਈ, ਫਲੀ ਭੂਤ, ਪਿਛਲੀ ਕਰਤੂਤ ਸੂਤ,
ਅੱਗੋਂ ਲੱਗੇ ਚਾਅ ਮਨੋਂ ਗੁਰੂ ਜਸ ਗਾਉਣ ਦਾ।
ਵਾਧੂ ਖਿਆਲ ਛੱਡ, ਕੱਢ ਕਲਮ, ਸੰਭਾਲ ਵੇਲਾ,
ਵੇਲਾ ਨਾ ਵਿਹਾ ਲਵਾਂ, ਲਿਖ ਕੇ ਦਿਖਾਉਣ ਦਾ।
ਚਾਅ ਚਿੱਤ ਰੱਖ ਲਿਖਾਂ, ਸਾਧਾਂ ਸਤਿਗੁਰੂ ਦੀਆਂ,
ਜੀਆਂ ਦੇ ਲਈ ਭਲੇ, ਕਲ੍ਹੇ ਆਪਣੀ ਮੁਕਾਉਣ ਦਾ।
ਆਹਰ ਰੱਖੋ ਤਰਨ ਸਿੰਘ, ਵਿੰਗ ਵਲ ਕੱਢ ਮਨੋ,
ਤਨੋਂ ਨਿਤ ਨਿਤ ਮੰਗੋ, ਦਾਨ ਗੁਰੂ ਪਿਆਰ ਦਾ।
ਪਿਆਰ ਦਾ ਪਿਆਰਾ ਪੀਆ, ਜੀਆ ਸ੍ਰੀਆ ਐਸੇ ਤਰ੍ਹਾਂ,
ਰੱਖੇ ਹੀਆ ਮੇਰਾ, ਨਿਤ ਬਚਨ ਉਚਾਰਦਾ।

ਮੈਂ ਵਹਿਮੀ ਜੋ ਹੋਇਆ ਤੁਸੀਂ ਰਹਿਮ ਸੁਭਾਉ ਭੁੱਲ ਸੋਧ ਉਪਕਾਰ ਕਮਾਉ।

ੴ
## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
### ਬਿਕ੍ਰਮੀ ਸੰਮਤ ੨੦੦੭ ਦਾ ਅਰੰਭ

ਧਨਾਸਰੀ ਮਹਲਾ - ੫
ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ॥
ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ॥
ਤੁਮ ਤਉ ਰਾਖਨਹਾਰ ਦਇਆਲ
ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ। (੧)। ਰਹਾਉ
ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ॥
ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਧਿਓ ਪਾਲ॥
ਮਾਝ ਮਹਲਾ - ੫
ਗੁਣ ਗਾਵਤ ਮਨੁ ਹਰਿਆ ਹੋਵੈ ਕਥਾ ਸੁਣਤ ਮਲੁ ਸਗਲੀ ਖੋਵੈ॥
ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ॥
ਸ੍ਰੀ ਰਾਗ ਮਹਲਾ - ੫
ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾ ਕਾਰਜੁ ਆਵੈ ਰਾਸਿ॥
ਮਾਝ ਮਹਲਾ - ੪
ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀਂ
ਗੁਰਮਤਿ ਹਰਿ ਨਾਮ ਪਰੀਚੈ ਜੀਉ॥
ਆਉ ਸਖੀ ਹਰਿ ਮੇਲੁ ਕਰੇਹਾ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ॥
ਮੇਰਾ ਮਿਤ੍ਰ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰ ਹਰੀਐ ਜੀਉ।
ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ।
ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ॥

ਉੱਪਰ ਲਿਖੇ ਗੁਰੂ ਵਾਕਾਂ ਦਾ ਸਾਰ ਮੈਂ ਅੰਦਰ ਵਸਾ ਤੇ ਇਹੋ ਗੁਰ ਵਾਕ ਅਗਲੇ ਸਾਲ ੨੦੦੭ ਬਿ: ਦਾ ਆਰੰਭ ਤੇ ਸਤਿਗੁਰੂ ਜੀ ਅੱਗੇ ਅਰਜ਼ ਕਰਦਾ ਹਾਂ ਜੋ "ਤੁਮਰੇ ਬਚਨ ਅਨੂਪ ਰਸਾਲ" ਅਰਥਾਤ ਰਸ ਦਾ ਘਰ ਹਨ ਮੇਰੇ ਮਨ ਵਿਚ ਵੱਸਣ ਤੇ ਆਪ ਦੇ ਗੁਣ ਗਾਉਂਦਿਆਂ ਮੇਰਾ ਮਨ ਹਰਾ ਹੋਵੇ। ਮੈਂ ਗੁਰਸਿੱਖਾਂ ਅੱਗੇ ਅਰਜ਼ ਕਰਦਾ ਹਾਂ ਆਉ ਪਿਆਰਿਉ ਹਰਿ ਗੁਰੂ ਵਾਲਾ ਮੇਲਾ ਕਰੋ। ਜੋ ਮੇਰੇ ਪ੍ਰੀਤਮ ਦਾ ਸਨੇਹਾ ਸ੍ਰੇਸ਼ਟ ਨੇਹ ਦਾ ਵਚਨ ਮੈਨੂੰ ਦੱਸੇ। ਜਾਂ ਮੈਥੋਂ ਸੁਣੇ ਸੋ ਮੇਰਾ ਮਿੱਤਰ ਸੱਜਣ ਗੁਰ ਭਾਈ ਹੈ, ਜੋ ਮੈਨੂੰ ਨਰ ਸਰੂਪ ਹਰੀ ਸਤਿਗੁਰੂ

ਜੀ ਦੀ ਸੋਇ ਦੱਸੇ। ਮੈਂ ਸਾਧਾਂ ਅੱਗੇ ਅਰਜ਼ ਕਰਦਾ ਹਾਂ ਇਹ ਗੁਰੂ ਦਾ ਜਸ ਸੁਣਨ ਸੁਣਾਣ ਨਾਲ ਸ਼ਰਧਾ ਸੇਤੀ ਆਉ ਪਿਆਰੇ ਮਿਤਰੋ, ਵਡੇ ਭਾਗਾਂ ਵਾਲਿਓ, ਕਲਯੁਗੀ ਕਲੇਸ਼ ਆਪਦੇ ਮਿਟ ਜਾਣਗੇ ਤੇ ਰਾਮ ਦੇ ਨਾਮ ਨਾਲ ਲਿਵ ਲੱਗਣ ਲਈ ਜਾਗ ਆਵੇਗੀ।

## *ਸ੍ਰੀ ਜੀਵਨ ਨਗਰ ਪਹੁੰਚੇ*

ਸਤਿਗੁਰੂ ਜੀ ਸਿਆਮੋਂ ੧ ਚੇਤ ਜੀਵਨ ਨਗਰ ਆਏ ਦਰਸ਼ਨ ਦਿੱਤੇ ਤੇ ਦਸਿਆ ਕਿ ਖਜ਼ਾਨ ਸਿੰਘ ਜੀ ਰਾਗੀ ਹੋਰਾਂ ਨਾਲ ਇਕ ਕੁਸੰਗੀ ਕਲਕਤਿਉਂ ਰਲਿਆ ਸੀ। ਉਸਨੇ ਜੋ ਖਾ ਗਵਾ ਲਿਆ ਸੋ ਤੇ ਗਿਆ ਬਾਕੀ ਦਾ ਮਿਹਨਤ ਕੀਤਿਆਂ ਕੁਝ ਉਸੇ ਕੁਸੰਗੀ ਤੋਂ ਵਾਪਸ ਹੋ ਗਿਆ ਕੁਛ ਸਾਥੀਆਂ ਅਸਾਂ ਸਭਨਾਂ ਤੇ ਸੇਠ ਭਰਾਵਾਂ ਖਜ਼ਾਨ ਸਿੰਘ ਜੀ ਦਾ ਹਰਜ ਪੂਰਾ ਕਰ ਦਿੱਤਾ। ਇਹ ਵਾਰਤਾ ਮੈਂ ਇਸ ਅਰਥ ਲਿਖੀ ਕਿ ਰਲ ਟੁਰਿਆਂ ਦਾ ਇਸਤਰ੍ਹਾਂ ਹੱਕ ਫਰਜ਼ ਬਣਦਾ ਹੈ।

ਸਤਿਗੁਰੂ ਜੀ ਦੇ ਸਾਥ ਜੀਵਨ ਨਗਰ ਦੋਵੇਂ ਬਾਬੇ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁਤਰ ਸ਼ਮਸ਼ੇਰ ਸਿੰਘ ਜੀ ਤੇ ਬਲੌਂ ਜੀ ਵੀ ਦਿੱਲੀਓਂ ਆਏ। ਸਤਿਗੁਰੂ ਜੀ ਬੱਚਿਆਂ ਲਈ ਬੇਰ ਫਲ ਆਂਦੇ, ਵਰਤਾਏ ਤੇ ਸਾਧਾਂ ਦੇ ਡੇਰੇ ਕੁਟੀਆ ਵਿਚ ਜਾ ਜਾ ਅਵਾਜ਼ੇ ਦੇ ਦੇ ਕੇ ਸੁੱਖਾਂ ਪੁਛੀਆਂ ਖੁਸ਼ੀਆਂ ਬਖਸ਼ੀਆਂ। ਗਊਆਂ ਘੋੜੀਆਂ ਨੂੰ ਘਾਹ ਹਰਾ ਹੱਥ ਵਿਚ ਲੈ ਕੇ ਬੁਲਾ ਬੁਲਾ ਕੇ ਮੂੰਹ ਵਿਚ ਦਿੱਤਾ ਪਸ਼ੂਆਂ ਵੀ ਬੂਥੀਆਂ ਚੁਕ, ਹਿਣਕ ਬੋਲ ਕੋਲ ਆ ਘਾਹ ਮੂੰਹ ਪਾ, ਸਿਰ ਨਿਵਾ, ਸਨੇਹ ਸਤਿਗੁਰੂ ਜੀ ਦਾ ਪ੍ਰਾਪਤ ਕੀਤਾ। ਸਭ ਸੰਗਤਾਂ ਸੁਣ ਆਈਆਂ ਦਰਸ਼ਨ ਕਰ ਕੌਂਲ ਖਿੜ ਗਏ। ਸੰਤ ਨਗਰ ਮਾਈਆਂ ਦੇ ਰੱਖੇ ਨਿਤਨੇਮ ਦੇ ਭੋਗ ਤੇ ਦਰਸ਼ਨ ਦਿੱਤੇ। ਖੂਹੀ ਵਗਦੀ ਦਾ ਚਲ੍ਹਾ ਦੇਖ ਕਿਹਾ ਇਹ ਬੈਹਣ ਵਾਲਾ ਏ। ਸਿੱਖ ਸੀਮਿੰਟ ਲਾਏ ਕਰ ਤਰੇੜ ਭਰੀ। ਪਿਛਲੇ ਪਹਿਰ ਸੋ ਚਲ੍ਹਾ ਬਹਿ ਗਿਆ ਤਾਂ ਪ੍ਰਤੀਤ ਆਈ ਕਿ ਸਤਿਗੁਰੂ ਜੀ ਜੋ ਪਹਿਲੋ ਜਣਾਈ ਸੀ ਸੋ ਭਲੀ ਸੀ। ਜੇ ਵੇਲੇ ਸਿਰ ਖੂਹੀ ਛੱਡਦੇ ਤਾਂ ਭੈਅ ਨਾ ਪ੍ਰਾਪਤ ਹੁੰਦਾ ਹੁਣ ਮਸਾਂ ਨੁਕਸਾਨ ਹੋਣੋਂ ਬਚਿਆ।

## *ਤੇਰਾ ਨੇਮ ਨਹੀਂ ਟੁੱਟਾ*

ਸਤਿਗੁਰੂ ਜੀ ੧੮ ਚੇਤ ਸੰਤ ਨਗਰ ਗਏ ਹੋਏ ਸੀ । ਸੰਤ ਰਤਨ ਸਿੰਘ ਜੀ ਨੂੰ ਹੈਜ਼ੇ ਨਾਲ ਦਰਦ ਨੇ ਬੇਹੋਸ਼ ਕਰ ਦਿੱਤਾ। ਤੜਪਦੇ ਨੂੰ ਸਿੱਖਾਂ ਮੰਜੇ ਤੇ ਪਾਇਆ ਤੇ ਸਤਿਗੁਰੂ ਜੀ ਨੂੰ ਪਤਾ ਦਿੱਤਾ। ਸਤਿਗੁਰੂ ਜੀ ਆਏ, ਆਪਣੀ ਹੱਥੀਂ ਛੇਤੀ ਛੇਤੀ ਗੰਢੇ ਦਾ ਜਲ ਕੱਢ ਸੰਤ ਜੀ ਦੇ ਮੁਖ ਪਾਇਆ। ਸੰਤ ਜੀ ਨੂੰ ਹੋਸ਼ ਆਈ ਤਾਂ ਹੱਥ ਜੋੜ ਸਤਿਗੁਰੂ ਜੀ ਤੋਂ ਨਿਮਰ

ਹੋ ਬਖਸ਼ਾਇਆ , ਮੈਥੋਂ ਬੇਅਦਬੀ ਬੇਹੋਸ਼ੀ ਵਿਚ ਹੋ ਗਈ ਹੈ। ਮੇਰਾ ਨੇਮ ਨਹੀਂ ਰਿਹਾ ਜੋ ਮੈਂ ਤੇ ਭਾਈ ਵਜ਼ੀਰ ਸਿੰਘ ਜੀ ਬਣਾਇਆ ਹੈ। ਜਿੱਚਰ ਆਪ ਜੀ ਦੀ ਸੇਵਾ ਕਰਨੀ ਹੈ ਮੰਜੇ ਤੇ ਨਹੀਂ ਪੈਣਾ। ਸਿਖਾਂ ਨੂੰ ਸੰਤ ਜੀ ਕਿਹਾ, ਤੁਸਾਂ ਇਹ ਕੀ ਕੀਤਾ ਮੈਨੂੰ ਮੰਜੇ ਤੇ ਪਾਇਆ! ਅੱਗੇ ਪਤਾ ਨਹੀਂ ਕਿਹੜੀ ਭੁਲ ਨੇ ਦੁੱਖ ਦਿੱਤਾ ਏ। ਸਤਿਗੁਰੂ ਜੀ ਕਿਹਾ ਤੇਰਾ ਨੇਮ ਭੀ ਨਹੀਂ ਟੁੱਟਾ ਕਿਉਂਕਿ ਤੂੰ ਬੇਹੋਸ਼ ਸੈਂ, ***"ਸੁਖੁ ਦੁਖੁ ਦੋਇ ਦਰਿ ਕਪੜੇ ਪਹਿਰਹਿ ਜਾਇ ਮਨੁਖ।"*** ਸ਼ਕਤੀ ਵਾਲਿਆਂ ਨੂੰ ਭੀ ਦੇਹ ਸੰਕਟ ਸਹਿਣਾ ਪੈਂਦਾ ਹੈ। ਸੰਤ ਜੀ ਨੇ ਕੈਅ ਤੇ ਜੰਗਲ ਦਾ ਗੰਦ ਕਿਸੇ ਨੂੰ ਵੀ ਨਾ ਚੁੱਕਣ ਦਿੱਤਾ । ਹੱਥ ਜੋੜ ਤਰਲਾ ਕਰ ਕਹਿੰਦੇ ਮੈਂ ਸੇਵਕ ਹਾਂ, ਆਪ ਹੀ ਹੋਸ਼ ਆਈ ਤੇ ਆਪਣਾ ਗੰਦ ਸੁੱਟਾਂਗਾ। ਸੋ ਤਿਵੇਂ ਹੀ ਕੀਤਾ।

ਸਤਿਗੁਰੂ ਜੀ ਪਾਸ ਜੀਵਨ ਨਗਰ ਸਰਸੇ ਤੋਂ ਤਸੀਲਦਾਰ ਆਇਆ ਤੇ ਸਰਕਾਰੀ ਤੌਰ ਕਰਜ਼ਾ ਕੁਝ ਮੰਗਿਆ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਤਿੰਨ ਵਾਰ ਸਿਆਮ ਗਿਆ ਹਾਂ ਅਤੇ ਆਮ ਪਦਾਰਥ ਲਿਆਇਆ ਹਾਂ। ਤੂੰ ਮੈਨੂੰ ਜੋ ਜਾਣ ਆਇਆ ਹੈਂ ਮੈਂ ਉਹ ਮਾਇਆਧਾਰੀ ਨਹੀਂ, ਵੀਹ (੨੦) ਮੁਰੱਬੇ ਗਊਆਂ ਦੇ, ਵੀਹ ਲੰਗਰ ਦੇ, ੪੦ ਗਰੀਬਾਂ ਲਈ ਰੱਖੇ ਹਨ ਤੇ ਹੋਰ ਵੀ ਮੇਰੇ ਕੋਲ ਜੋ ਜੋ ਕੁਝ ਹੈ ਉਹ ਇਨ੍ਹਾਂ ਸਿੱਖਾਂ ਦਾ ਹੀ ਦਿੱਤਾ ਏ, ਸੋ ਇਨ੍ਹਾਂ ਦਾ ਭੀ ਹੱਕ ਏ। ਇਹ ਮੇਰੇ ਤੋਂ ਲੈ ਖਾਂਦੇ ਹਨ। ਤੇ ਮੈਂ ਇਹਨਾ ਦਾ ਦਿੱਤਾ ਖਾਂਦਾ ਹਾਂ। ਇਹ ਸੁਣ ਤਸੀਲਦਾਰ ਬੇਦਲੀਲਾ ਜਿਹਾ ਹੋ ਚੁਪ ਕਰ ਚਲਾ ਗਿਆ ੨੨ ਚੇਤ।

## *ਤਾਂ ਸੋਝੀ ਪਈ*

ਇਸੇ ਦਿਨ ਸਤਿਗੁਰੂ ਜੀ ਬਚਨ ਸੁਣਾਇਆ । ਸਤਿਗੁਰੂ ਰਾਮ ਸਿੰਘ ਜੀ ਸਮੇਂ ਇਕ ਸਿੱਖ ਅਰਜ਼ ਕੀਤੀ, ਸੱਚੇ ਪਾਤਸ਼ਾਹੋ! ਮੈਨੂੰ ਵੀ ਸੂਬਾ ਬਣਾਓ । ਸਤਿਗੁਰੂ ਜੀ ਕਿਹਾ ਸੌ ਰੁਪਿਆ ਦੇਹ। ਉਸ ਦਿੱਤਾ ਤੇ ਉਸ ਨੂੰ ਸੂਬਾ ਬਣਾਇਆ ਘੋੜਾ ਕੋਈ ਨਾ ਫੜੇ ਉਸਦਾ। ਉਸ ਕਿਹਾ ਮੈਨੂੰ ਭੀ ਸੇਵਕ ਦਿਓ। ਸਤਿਗੁਰੂ ਜੀ ਕਿਹਾ ਸੌ ਹੋਰ ਦੇਹ। ਉਸ ਦਿੱਤਾ ਤਾਂ ਸੇਵਕ ਭੀ ਘੋੜਾ ਸਾਂਭਣ ਜੋਗਾ ਦਿੱਤਾ ਸੀ। ਇਹ ਵਾਰਤਾ ਸੁਣਾ ਕਿਹੋ ਨੇ, ਸੰਤੋਖ ਸਿੰਘ ਜੀ ਇਹ ਹੋਈ ਬੀਤੀ ਨਹੀਂ ਲਿਖੀ, ਤੂੰ ਜ਼ਰੂਰ ਲਿਖਣੀ। ਮੈਂ ਅਰਜ਼ ਕੀਤੀ, ਇਸ ਵਿਚ ਕੀ ਸਾਰ ਏ? ਸਤਿਗੁਰੂ ਜੀ ਕਿਰਪਾ ਕੀਤੀ ਤੇ ਦੱਸਿਆ। ਉਸ ਸਿੱਖ ਕੋਲ ਮਾਇਆ ਸੰਗਤ ਵਿਚੋਂ ਮਿਲੀ ਜਮ੍ਹਾਂ ਸੀ। ਇਸ ਬਿਧ ਸਤਿਗੁਰੂ ਜੀ ਲੈ ਲੰਗਰ ਵਿਚ ਪਾਈ। ਉਸ ਦਾ ਮਨ ਨਿਰਮਲ ਹੋਇਆ, ਤਾਂ ਉਸ ਨੂੰ ਸੋਝੀ ਆਈ ਜੋ ਮੈ ਮਾਇਆ ਦਾ ਸੂਬਾ ਬਣਿਆ ਹਾਂ ਠੀਕ ਨਹੀਂ ਕੀਤਾ। ਉਸ ਸੰਗਤ ਵਿਚ ਖਲੋ ਸਤਿਗੁਰੂ ਜੀ ਪਾਸੋਂ ਭੁੱਲ ਬਖਸ਼ਾਈ ਕਿ 'ਮਨੁ ਦੇ, ਰਾਮ ਮੁਲ ਲੈਣ ਦੀ ਦਾਤ ਮੈਨੂੰ ਮਿਲੇ। ਸਤਿਗੁਰਾਂ ਉੱਤਰ ਦਿੱਤਾ ਭਲਾ ਹੋਇਆ ਤੈਨੂੰ ਸੋਝੀ ਪਈ ਏ ਕਿ ਤੂੰ ਭੁੱਲ ਕੀਤੀ ਹੈ ਤੂੰ ਹੁਣ ਨਿਰਮਾਣ ਹੋ ਕਿਸੇ ਉੱਚੇ ਸਾਧੂ ਦੀ ਸੇਵਾ ਕਰ ਗਰੀਬਾਂ ਦਾ ਦਰਦ ਸਿੱਖ। ਜਦ

ਤੇਰੀ ਕਮਾਈ ਵੇਖਾਂਗੇ ਤਦ ਤੈਨੂੰ ਉਪਦੇਸ਼ ਦੇਣ ਤੋਰਾਂਗੇ ਦੁਨੀਆ ਨੂੰ।

## *ਝੱਬਰ ਦੀ ਸ਼ਕਾਇਤ ਦਾ ਸਮਾਧਾਨ*

ਸਤਿਗੁਰੂ ਚੇਤ ਵਿਚ ਦਾਣੇ ਗਰੀਬਾਂ ਦੇ ਘਰਾਂ ਦਾ ਪਤਾ ਪੁੱਛ ਸਭ ਨਗਰਾਂ ਤੋਂ ਸਦਾ ਦਿੱਤੇ ਤੇ ਲਵੇਰੀਆਂ ਵੀ ਕਈ ਦਿੱਤੀਆਂ। ਅਵਤਾਰ ਸਿੰਘ ਝੱਬਰ ਜਲੰਧਰੋਂ ਆ ਝੁਰਿਆ ਸੀ ਕਿ ਜੋ ਨਗਰ ਅਸਾਂ ਮੱਲੇ ਹਨ ਜਲੰਧਰ ਦੇ ਅਹਿਲਕਾਰ ਸੋ ਹੋਰਨਾਂ ਨੂੰ ਪਾਈ ਜਾਂਦੇ ਹਨ ਤੇ ਸਿੱਖਾਂ ਦੇ ਕਲੇਮ ਕੱਟ ਕਿਤੇ ਸੁੱਟ ਦਿੱਤੇ ਹਨ। ਸਤਿਗੁਰੂ ਜੀ ਜੀਵਨ ਨਗਰੋਂ ਅਰਦਾਸ ਕਰਾ ਤੁਰੇ ਤੇ ਕਿਹਾ ***"ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ। ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।"*** ਵੇਖੀਂ ਖਾਂ ਹੁਣ ਸਮੇਂ ਦਾ ਮਾਲਕ, ਅਕਾਲ ਪੁਰਖ, ਸਤਿਗੁਰੂ ਰਾਮ ਸਿੰਘ ਜੀ ਸੰਵਾਰਦਾ ਹੈ ਕਿੰਨੇ ਕੰਮ, ਇਹ ਕਹਿ ਦਿਲੀ ਬਾਬੂ ਰਾਜਿੰਦਰ ਪ੍ਰਸ਼ਾਦ, ਜਵਾਹਰ ਲਾਲ ਤੇ ਹੋਰ ਵਜ਼ੀਰਾਂ ਨੂੰ ਮਿਲ ਜਲੰਧਰ ਨੂੰ ਹੁਕਮ ਰਵਾਨਾ ਕਰਵਾਇਆ ਕਿ ਜਿਹੜੇ ਨਗਰ ਮਹਾਰਾਜ ਜੀ ਰੱਖਣੇ ਚਾਹੁੰਦੇ ਸੋ ਨਾ ਪਾਣੇ ਕਿਸੇ ਹੋਰ ਨੂੰ। ਇਨ੍ਹਾਂ ਤੋਂ ਪੁੱਛ ਕੇ ਹੀ ਪਾਣੀ ਜ਼ਮੀਨ। ਸਤਿਗੁਰੂ ਜੀ ਭੈਣੀ ਸਾਹਿਬ ਹੋ ਜਲੰਧਰ ਪੁਜੇ ਤਾਂ ਸਭ ਨੇ ਆਦਰ ਕੀਤਾ ਤੇ ਦੱਸਿਆ ਦਿੱਲੀਓਂ ਹੁਕਮ ਆਇਆ ਹੈ। ਆਪ ਤੋਂ ਪੁੱਛ ਕੇ ਓਸ ਇਲਾਕੇ ਵਿਚ ਹੋਰ ਲੋਕਾਂ ਨੂੰ ਫਿੱਟ ਕਰਨਾ। ਸਤਿਗੁਰੂ ਜੀ ਨਕਸ਼ਾ ਸਰਸਾ ਤਹਿਸੀਲ ਦਾ ਕਢਾ, ਉਂਗਲ ਫੇਰ, ਰੱਖੇ ਪਿੰਡਾਂ ਤੇ ਨਿਸ਼ਾਨ ਲਵਾਏ ਸੀ। ਤੇ ਤਦ ਤੋ ਪਿਛੋਂ ਹੀ ਤਸੀਲਦਾਰ ਆਇਆ ਸੀ ਕਿ ਸ਼ੈਦ ਕਿਤੇ ਵੱਡੇ ਮਾਇਆ ਧਾਰੀ ਹੋਣ ਜਿਨ੍ਹਾਂ ਦੀ ਏਨੀ ਉਪਰਲੇ ਹਾਕਮ ਮੰਨਦੇ ਹੋਣ। ਕਦੀ ਕਦੀ ਅਵੇਸਲੇ ਹੋ ਜਲੰਧਰ ਦੇ ਅਹਿਲਕਾਰ ਮਨ ਮਰਜ਼ੀ ਭੀ ਕਰਨ ਪੈਂਦੇ ਸੀ, ਸੋ ਪਤਾ ਲੱਗਣ ਤੇ ਭੀ ਸਤਿਗੁਰੂ ਸਬਰ ਕਰਦੇ ਸੀ ਤੇ ਚੌਧਰੀ ਦੇਵੀ ਲਾਲ ਚੁਟਾਲੇ ਵਾਲਾ ਕੂਕਿਆਂ ਦੇ ਕਲੇਮ ਕਟਵਾ ਕਿਤੇ ਸੁਟਾਂਦਾ ਸੀ ਕਿ ਇਨ੍ਹਾਂ ਦੇ ਚੋਖੇ ਪਿੰਡ ਹੋਣ ਕਰ, ਪ੍ਰਤਾਪ ਵੱਧ, ਮੈਨੂੰ ਮਾਰੇਗਾ। ਆਪਣੇ ਵਜ਼ੀਰਾਂ ਨੂੰ ਤੇ ਅਹਿਲਕਾਰਾਂ ਨੂੰ ਕਹਿੰਦਾ ਸੀ ਜਿੱਥੇ ਹੋ ਸਕਦਾ ਜੇ ਕੂਕਿਆਂ ਦੇ ਕਲੇਮ ਕੱਟ ਦੁਰਾਡੇ ਸੁੱਟ ਖਲਾਰੋ।

## *ਵੱਡੇ ਬਾਬਾ ਜੀ*

ਏਨ੍ਹੀਂ ਦਿਨੀਂ ਵੱਡੇ ਬਾਬਾ ਜੀ ਦੀ ਦੇਹ ਸੰਗਰੈਹਣੀ ਕਾਰਨ ਢਿੱਲੀ ਹੋਈ ਰਹਿੰਦੀ। ਦਹੀਂ ਤੇ ਦਵਾਈ ਦੇ ਆਧਾਰ ਤੇ ਰਹਿੰਦੇ ਜੀਵਨ ਨਗਰ ਖੂਹੀ ਕੋਲ, ਅੰਦਰ ਹਵਾਦਾਰ ਛੋਟਾ ਲੰਗਰ ਛਤਿਆ ਤੇ ਵੱਡੇ ਮਾਤਾ ਚੰਦ ਕੌਰ ਜੀ ਜੋਗ ਕੋਠੀਓਂ ਪਹਾੜ ਵਲਗਣ ਵਿਚ ਛੱਪਰ ਪਾਏ ਤੇ ਪੁਲ ਅੱਗੇ ਲੋੜ ਨੂੰ ਡਾਫ ਲਾਣ ਨੂੰ ਜੀਵਨ ਨਗਰ ਦੇ ਸੂਏ ਜੋਗ ਪਾਣੀ ਲਈ ਪੱਕਾ

ਹੋਇਆ ਅੱਗੇ ਆਪਣੇ ਤੌਰ ਹੀ ਲਾਂਦੇ ਸੀ। ਇੱਕ ਦਿਨ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਨਮਿਤ ਰੱਖੀ ਘੋੜੀ ਸਬਜ਼ੀ ਉਤੇ ਸਭ ਅਸਬਾਬ (ਚਾਰਜਾਮਾ) ਕਾਠੀ, ਪੂਜੀ, ਕੜਿਆਲਾ (ਲਗਾਮ) ਹਾਰ ਹਮੇਲ ਆਦਿ ਸਜਵਾਇਆ ਤਿੱਲੇ ਦਾ ਜੜਿਆ, ਤੇ ਤੋਰ ਦੇਖੀ, ਤੇ ਕਿਹਾ ਕਿ ਕਦੀ ਕਦੀ ਇਸ ਤਰ੍ਹਾਂ ਸਜਾ ਦੇਖਦੇ ਰਿਹਾਂ ਸਾਜ ਧੂੜੀਦਾ ਨਹੀਂ।

ਇਕ ਦਿਨ ਦਮਦਮੇ ਦਾ ਵਰਿਆਮ ਸਿੰਘ ਦਰਸ਼ਨ ਨੂੰ ਆਇਆ। ਸਤਿਗੁਰੂ ਜੀ ਨੇ ਪੁਛਿਆ ਸੁਣਾ ਕੀ ਹਾਲ ਏ? ਉਸ ਦਸਿਆ ਦੁੱਖ ਭੁੱਖ ਰੋਗ ਸੋਗ ਤੇ ਗਮ ਵਿਆਪਦੇ ਹਨ ਪਰ ਆਪ ਦਾ ਦਰਸ਼ਨ ਕਰ ਸਭ ਨੱਸ ਜਾਂਦੇ ਹਨ, ਤੇ ਕੁਝ ਚਿਰ ਅਮਲ ਧਰਵਾਸ ਬਣਿਆ ਰਹਿੰਦਾ ਹੈ। ਸਤਿਗੁਰੂ ਜੀ ਬਚਨ ਕੀਤਾ, ਮੇਰੇ ਮਨ ਨੂੰ ਤਦੋਂ ਧਰਵਾਸ ਹੋਵੇਗਾ ਜਦੋਂ ਤੁਹਾਡੇ ਘਰੀਂ ਮੈਂ ਸਭ ਦੇ ਹੱਥ ਖੁਲ੍ਹੇ ਵੇਖਾਂਗਾ।

## *ਸਾਧਣੀ ਈਸ਼ਰ ਕੌਰ*

੨੩ ਚੇਤਰ ਸੰਤ ਨਗਰ ਈਸ਼ਰ ਕੌਰ ਸੂਬਾ ਵਰਿਆਮ ਸਿੰਘ ਜੀ ਦੀ ਭੈਣ ਦੇ ਪੁੱਤਰ ਅਵਤਾਰ ਸਿੰਘ ਦੀ ਚੜ੍ਹਾਈ ਦੇ ਭੋਗ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ ਹਜ਼ੂਰੀ ਜੱਥੇ ਸਮੇਤ। ਈਸ਼ਰ ਕੌਰ ਦੇ ਅੱਗੇ ਦੋ ਪੁੱਤਰ ਜਵਾਨ ਚੜ੍ਹ ਗਏ ਸੀ। ਹੁਣ ਵੀ ਨਾ ਰੋਈ, ਨਾ ਕਿਸੇ ਨੂੰ ਰੋ ਕੇ ਘਰ ਆਪਣੇ ਆਉਣ ਦਿੱਤਾ। ਕਵ੍ਹੇ ਸੰਸਾਰ ਦਾ ਸੁਖ ਤਾਂ ਮਾਰਿਆ ਗਿਆ ਹੈ। ਗੁਰੂ ਵਲੋਂ ਤਾਂ ਬੇਮੁੱਖ ਨਾ ਹੋਵਾਂ।

## *ਕੁਛ ਵਿਧਾਨ*

ਸਤਿਗੁਰੂ ਜੀ ਭੋਗ ਸਮੇਂ ਬਚਨ ਕੀਤਾ ਰੁਮਾਲੇ ਦੀ ਰਕਮ, ਜਿੰਨੀ ਸਰੇ ਸੋ ਜਮ੍ਹਾਂ ਕਰ ਧਰਮਸਾਲੀਏ ਨੂੰ ਚਾਹੀਦਾ ਏ ਗਰੀਬ ਨੂੰ ਬਸਤਰ ਸਿਵਾ ਦੇਵੇ, ਫੇਰ ਕਿਹਾ ਮਿਰਤਕ ਦੇ ਭੋਗ ਤੇ 'ਸੱਦ' ਪਹਿਲੀ ਵਾਰ ਤੇ ਤੁਕ ਖੱਬੇ ਪੰਨੇ ਤੋਂ ਜੋ ਨਿਕਲੇ ਲੈਣੀ ਚਾਹੀਦੀ ਹੈ। ਗੁਰ ਦਰਿਆ ਤੇ ਪੰਜ ਪਿਆਰਿਆਂ ਜੋਗ ਛਾਂਦਾ ਦੇ ਤੁਰੰਤ ਪ੍ਰਸ਼ਾਦ ਵਰਤਾਉਣਾ ਚਾਹੀਦਾ ਹੈ, ਕੜਾਹ ਪ੍ਰਸ਼ਾਦ ਸੀਤ ਗਰਮ ਹੀ।

## *ਘਰੋਗੀ ਹਵਾਈ ਅੱਡਾ*

੨੪ ਚੇਤਰ ਹਵਾਈ ਜਹਾਜ਼ ਦੇ ਅੱਡੇ ਜੋਗ ਕਈ ਨਗਰਾਂ ਦੀ ਸੰਗਤ ਲਗ ਪਾਣੀ ਦੂਰੋਂ ਲਿਆ ਝਾੜੀਆਂ ਪੁਟ ਕਰਾਹ ਮਾਰ ਪੋਚ ਜਗ੍ਹਾ ਬਣਾਈ। ਸਤਿਗੁਰੂ ਜੀ ਦਰਸ਼ਨ

ਦੌਦੇ ਰਹੇ ਤੇ ਚਾਰ ਵਜੇ ਸਭ ਸੰਗਤ ਨੂੰ ਨੇੜੇ ਸੱਦ ਕਿਹੋ ਨੇ ਹੁਣ ਫਿਰ ਸਮਾਂ ਸੋਚ ਭੈ ਦਾ ਸਿਰ ਤੇ ਹੈ, ਜੋ ਭਲਾ ਚਾਹੁੰਦੈ ਬਿਆਸਾ ਤੋਂ ਉਰੇ ਆ ਜਾਵੇ। ਇੱਕ ਸਿੱਖ ਅਰਜ਼ ਕੀਤੀ ਮੇਰਾ ਭਣੇਵਾਂ ਹੈ ਉਧਰ ਸੁਰਤ ਜਾਂਦੀ ਹੈ, ਹੁਕਮ ਹੋਵੇ ਤੇ ਲੈ ਆਵਾਂ। ਕਿਹੋ ਨੇ ਜੇ ਕੂਕਾ ਹੈਂ ਤਾਂ ਮਿਲੀ ਕੁੱਲੀ ਵਿਚ ਲਿਆ ਵਸਾ, ਪਰ ਜ਼ਮੀਨ ਦਾ ਲਾਰਾ ਨਾ ਲਾਵੀਂ, ਕੋਈ ਪਤਾ ਨਹੀਂ ਆਵੇ ਕਿ ਨਾ।

## ਅਗਾਊਂ ਚਿਤਾਵਨੀ

ਸਤਿਗੁਰੂ ਜੀ ਬਚਨ ਕੀਤਾ ਕੋਈ ਫਜ਼ੂਲੀ ਨਾ ਕਰੋ, ਜਿਨਸ ਨਾ ਵੇਚੋ। ਜੇ ਅੱਗੋਂ ਵਰਖਾ ਨਾ ਵੀ ਹੋਵੇ ਤਾਂ ਸਾਲ ਘਰੋਂ ਹੀ ਕੱਢ ਖਾਓ। ਮੈਂ ਵੇਲੇ ਨਾਲ ਤੁਹਾਨੂੰ ਦੱਸ ਦਿਤਾ ਹੈ। ਆਪਣਾ ਫਰਜ਼ ਜਾਣ ਅੱਗੇ ਵਾਂਗੂੰ। ਸੰਗਤ ਅਰਜ਼ ਕੀਤੀ, ਆਪ ਨੂੰ ਹੀ ਸਾਡਾ ਸਾਰਾ ਫਿਕਰ ਹੈ ਲੋਕ ਅਜੇ ਜ਼ਮੀਨ ਨੂੰ ਖੱਜਲ ਹੁੰਦੇ ਫਿਰਦੇ ਹਨ ਤੇ ਅਸੀਂ ਆਪ ਦੀ ਕਿਰਪਾ ਨਾਲ ਮਾਲਕੀਆਂ ਵੱਢ ਬੀਜ ਖਾਂਦੇ ਤੇ ਪਸ਼ੂ ਪਾਲਦੇ ਹਾਂ, ਲੋੜ ਪਈ ਦੀ ਥੁੜ ਭੀ ਆਪ ਪਾਸੋਂ ਪੂਰੀ ਕਰਦੇ ਹਾਂ। ਸਤਿਗੁਰੂ ਜੀ ਬਚਨ ਕੀਤਾ ਇਹ ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਦੀ ਸੇਵਾ ਹੈ, ਜੋ ਮੈਥੋਂ ਨਿਭੀ ਜਾਵੇ ਨਿਰਗਲਾਨ।

ਇਕ ਸਿੱਖ ਅਰਜ਼ ਕੀਤੀ ਮੈਂ ਵੈਸਾਖ ਵਿੱਚ ਅਖੰਡ ਪਾਠ ਕਰਾਣਾ ਹੈ। ਸਤਿਗੁਰੂ ਜੀ ਉੱਤਰ ਦਿੱਤਾ ਵੈਸਾਖ ਆਵੇਗਾ ਤਾਂ ਦਸਾਂਗੇ।

## ਪੱਗ ਸਿੱਧੀ ਕਰ

ਲਾਭ ਸਿੰਘ ਕੱਕਾ ਹਵਾਈ ਜਹਾਜ਼ ਦੇ ਅੱਡੇ ਤੇ ਹੀ ਇਕ ਦਿਨ ਅੱਗੇ ਹੋ ਖੜਾ ਤੇ ਕਿਹੋ ਸੂ ਬਖਸ਼ੋ ਸਤਿਗੁਰੂ ਜੀ। ਉੱਤਰ ਦਿੱਤਾ, ਸੁਹੇਵੇ ਸਾਹਿਬ ਸਭ ਨੂੰ ਪਿਛਲੇ ਪਾਪਾਂ ਦੀ ਬਖਸ਼ਸ਼ ਹੋਈ ਸੀ ਤੇ ਅਗਲੇ ਕੀਤੇ ਤੂੰ ਦੱਸ। ਲਾਭ ਸਿੰਘ ਕਿਹਾ ਉਦੋਂ ਪਹਿਲਾਂ ਵੀ ਚੋਰੀ ਕੀਤੀ ਹੈ ਤੇ ਪਿੱਛੇ ਵੀ ਪਰ ਤੁਸੀਂ ਸਮੇਂ ਦੇ ਮਾਲਕ ਬਖਸ਼ਿੰਦ ਹੋ, ਬਖਸ਼ੋ। ਸਤਿਗੁਰੂ ਜੀ ਮਸਤ ਰੰਗ ਵਿਚ ਹੋ ਹਾਸ ਬਿਲਾਸ ਦੇ ਸੁਭਾਇ ਕਿਹਾ, ਤੂੰ ਕੁਸੰਗਤ ਛਡ, ਪਿਛਲੇ ਸਭ ਦੋਸ਼ਾਂ ਦਾ ਮੈਂ ਜ਼ਾਮਨ ਹੋਇਆ। ਲਾਭ ਸਿੰਘ ਜੀ ਕਿਹਾ, ਕੁਸੰਗਤ ਨਹੀਂ ਮੈਥੋਂ ਛੁੱਟਦੀ। ਕੋਲ ਲੈ ਚਲੋ ਤੇ ਪਤਾ ਨਹੀਂ ਛੁੱਟ ਜਾਵੇ। ਸਤਿਗੁਰੂ ਜੀ ਕਿਹਾ, ਤੂੰ ਪੱਗ ਸਿੱਧੀ ਸਜਾ। ਲਾਭ ਸਿੰਘ ਜੀ ਕਿਹਾ ਜਦ ਮਨ ਨਹੀ ਸਿੱਧਾ ਹੁੰਦਾ ਤਾਂ ਪੱਗ ਕਾਹਨੂੰ ਸਿਧੀ ਕਰਾਂ? ਸਤਿਗੁਰੂ ਜੀ ਕਿਹਾ ਤੂੰ ਸਾਡੇ ਨਾਲੋਂ ਚੰਗੈਂ, ਸਿੱਧੀ ਪੱਗ ਬੰਨ੍ਹ ਕੇ ਵਲ ਕਰਨੋਂ ਝਕਨੈ। ਹਮਾਤੜ ਤੇ ਸਿੱਧੀ ਪੱਗ ਬੰਨ੍ਹ ਵੀ ਨਹੀਂ ਝਕਦੇ ਤੇ ਕਿਹੋ ਨੇ, ਜੇ ਕੁਸੰਗਤ ਨਹੀਓਂ ਛੁਟਦੀ ਤਾਂ ਚਲ ਮੇਰੇ ਨਾਲ ਕੋਠੀ। ਛੱਡ

ਘਰਦਿਆਂ ਦਾ ਖਹਿੜਾ। ਲਾਭ ਸਿੰਘ ਕਿਹਾ ਸਤਿਬਚਨ ਤਾਂ ਸਤਿਗੁਰੂ ਜੀ ਤੁਰਤ ਕਾਰ ਵਿਚ ਬਹਾ ਲਿਆ ਤੇ ਇੱਕ ਸਿੱਖ ਨੂੰ ਹੁਕਮ ਦਿੱਤਾ ਘੋੜੀ ਇਸਦੀ ਵੀ ਕੋਠੀ ਹੀ ਲੈ ਆਵੇ।

ਮੈਂ ਸਭ ਵਾਰਤਾ ਸੁਣੀ ਤੇ ਵੇਖੀ ਹੈ, ਸੋਹਣੀ ਘਰ ਦੀ ਪਾਲੀ ਸਫੈਦ ਘੋੜੀ ਬੇ ਆਨ ਸੀ, ਸੋ ਭੀ ਕੋਠੀ ਜੀਵਨ ਨਗਰ ਤੇ ਲਾਭ ਸਿੰਘ ਜੀ ਵੀ ਜੋ ਆਏ ਸੰਗਤ ਨੇ ਖੁਸ਼ੀ ਦੇ ਜੈਕਾਰੇ ਗਜਾਏ। ਸਾਰੇ ਨਗਰਾਂ ਵਿੱਚ ਚਰਚਾ ਹੋ ਗਈ ਕਿ ਲਾਭ ਸਿੰਘ ਸਤਿਗੁਰੂ ਜੀ ਦਾ ਬਚਨ ਮੰਨ ਪਰਚ ਗਿਆ ਏ।

## ਜਥੇਦਾਰ ਦਲੀਪ ਸਿੰਘ

ਸਤਿਗੁਰੂ ਜੀ ਇਕ ਦਿਨ ਸੰਤ ਨਗਰੋਂ ਦਰਸ਼ਨ ਦੇ ਬਾਹਰ ਨੂੰ ਤੁਰੇ। ਸਾਥ ਸੂਬਾ ਵਰਿਆਮ ਸਿੰਘ ਜੀ ਘੋੜੇ ਤੇ ਮੈਂ ਭੀ ਘੋੜੀ ਤੇ ਸਾਂ। ਇਸ ਸਮੇਂ ਘੋੜਾ ਸੂਬਾ ਜੀ ਨੂੰ ਤੇ ਘੋੜੀ ਮੈਨੂੰ ਸਤਿਗੁਰੂ ਜੀ ਵੱਲੋਂ ਖਰੀਦੇ ਤੇ ਹੋਰ ਵਸਾਏ ਪਿੰਡਾਂ ਦੇ ਦੇਖਣ ਯੋਗ ਮਿਲੇ ਹੋਏ ਸੀ। ਅੱਗੇ ਸੰਤ ਨਗਰ ਦਾ ਗਭਰੂ ਕੂਕਾ ਦਲੀਪ ਸਿੰਘ ਜਥੇਦਾਰ ਮਿਲਿਆ ਤੇ ਸਤਿਗੁਰੂ ਜੀ ਦੇ ਦਰਸ਼ਨ ਕਰ ਦੂਰੋਂ ਹੀ ਗੁਰੂ ਕੇ ਘੋੜੇ ਦੀ ਚਰਨੀ ਨਮਸਕਾਰ ਕਰ, ਲਾਂਭੇ ਹੋ ਗਿਆ। ਸੂਬਾ ਜੀ ਨੇ ਸਤਿਗੁਰੂ ਜੀ ਨਾਲ ਬਚਨ ਕੀਤਾ ਸੱਚੇ ਪਾਤਸ਼ਾਹੋ ਆਪ ਦੇ ਸਿੱਖ ਸਤ ਧਰਮੀ ਹੱਕ ਦੀ ਕਿਰਤ ਵਾਲੇ ਬੜੇ ਵਧੀਆ ਅਜੇ ਵੀ ਹਨ। ਇਸ ਦਲੀਪ ਸਿੰਘ ਨੂੰ ਇਸਦੇ ਮਾਤਾ ਪਿਤਾ ਛੋਟੇ ਹੁੰਦੇ ਨੂੰ ਖਲੋ ਸ਼ਬਦ ਪੜ੍ਹਨਾ ਸਿਖਾਇਆ। ਸੰਤ ਅਤਰ ਸਿੰਘ ਜੀ ਦਾ ਜੱਥਾ ਮਦਾਰ ਇਹਨਾਂ ਦੇ ਖੂਹ ਮਦਨਿਆਂ ਵਾਲੇ ਤੇ ਕੁਛ ਦਿਨ ਸਿੱਖਾਂ ਅਰਜ਼ ਕਰ ਰੱਖਿਆ ਤੇ ਇਸ ਦਲੀਪ ਸਿੰਘ ਨੂੰ ਸੰਤਾਂ ਦੇ ਨਾਲ ਹੀ ਕੁਝ ਦਿਨ ਤੋਰ ਦਿੱਤਾ। ਇਹ ਅੱਖਰ ਵੀ ਸਿੱਖ ਤੇ ਸ਼ਬਦ ਪੜ੍ਹਨਾ ਇੱਕ ਦੋ ਸਿੱਖ ਨਾਲ ਲੈ ਪਿੰਡ ਆਇਆ। ਸ਼ਬਦ ਪੜ੍ਹੇ ਤੇ ਸੰਗਤ ਜਥੇਦਾਰ ਇਸ ਨੂੰ ਕਵ੍ਹੇ, ਇਹ ਐਸਾ ਸ਼ੁਧ ਕਿਰਤੀ ਹੈ, ਕਿਸੇ ਤੋਂ ਖੇਤ ਲੈ ਇਸ ਬੀਜਿਆ ਤੇ ਕੋਲ ਦੇ ਖੇਤ ਵਾਲੇ ਦਾ ਹਲ ਬੀਜ ਕੇਰਨ ਵੇਲੇ ਇਸਦੇ ਖੇਤ ਵਿਚ ਆ ਇਕ ਉੜਾ ਉਗਿਆ ਸੀ। ਇਸ ਪੱਕਣ ਤੇ ਉਹ ਉੜ ਨਾ ਵੱਢੀ ਤੇ ਉਸ ਗਵਾਂਢੀ ਨੂੰ ਕਿਹਾ ਇਹ ਤੇਰੀ ਹੈ, ਮੇਰੇ ਦਾਣੇ ਤੇ ਇਹ ਨਹੀਂ ਰਲਦੇ। ਗਵਾਂਢੀ ਕਿਹਾ ਤੂੰ ਅੱਧੇ ਰੱਖ, ਤੇਰੀ ਵਗੀ ਪੈਲੀ ਵਿੱਚ ਮੇਰਾ ਹਲ ਚਲਾ ਗਿਆ ਸੀ। ਪਰ ਇਸ ਨੇ ਉਹ ਤੀਲੇ ਵੱਢ, ਕਠੇ ਕਰ ਉਸਨੂੰ ਦਿੱਤੇ। ਮੈਂ ਤਰਨ ਸਿੰਘ ਨੇ ਕੋਲ ਜਾ ਸਭ ਗਲ ਸੁਣੀ ਸੀ ਤੇ ਮੰਨਿਆ ਸੀ ਕਿ ਜਿਵੇਂ ਪੁਰਾਣੇ ਸਿੱਖ ਬੇਗਾਨੀ ਪੈਲੀ ਦੀ ਆਪਣੇ ਖੇਤ ਵੱਲ ਆਈ ਦਾ ਫਲ ਸਾਈਂ ਦੇ ਘਰ ਜਾ ਦਿੰਦੇ ਸੀ, ਇਸ ਦਲੀਪ ਸਿੰਘ ਨੇ ਉਵੇਂ ਹੀ ਹੱਕ ਧਰਮ ਦੀ ਕਿਰਤ ਦਾ ਨਿਰਨਾ ਕਰ ਸਭ ਨੇਮ ਪਾਲਿਆ ਹੈ। ਸਤਿਗੁਰੂ ਜੀ ਪੁਛਿਆ ਇਸਦੇ ਮਾਤਾ ਪਿਤਾ ਵੀ ਨੇਕ ਹੋਣਗੇ? ਬਾਅਦ ਦੀ ਸੰਗਤ ਤਾਂ ਤੁਸਾਂ ਚੰਗੀ ਦੱਸੀ ਹੈ, ਇਸ ਤੇ ਸੰਤ ਅਤਰ ਸਿੰਘ ਜੀ ਦੇ ਜੱਥੇ ਨਾਲ ਜਾਣ ਦੀ, ਸੂਬਾ ਜੀ ਦਸਿਆ, ਇਸਦੀ ਮਾਤਾ ਭਾਨੋ

ਦਾ ਘਿਓ ਉਧਰ ਭੀ ਖਰਾ ਪਾਰਖੂਆਂ ਮੰਨਿਆ ਹੋਇਆ ਸੀ ਤੇ ਏਧਰ ਭੀ ਉਵੇਂ ਦਾ ਹੀ ਖਰਾ ਹੈ। ਕਈ ਵਾਰ ਅਜ਼ਮਾ ਵੇਖਿਆ ਹੈ। ਮੈਂ ਤੇ ਹੋਰਨਾਂ ਪਿਤਾ ਤਾਰਾ ਸਿੰਘ ਪਰਜਾਪਤ ਵੀ ਮੁਜ਼ਾਰਾ ਹੁੰਦਾ ਨੇਕ ਕਮਾਈ ਵਾਹੀ ਤੇ ਚੰਗਾ ਗੁਜ਼ਾਰਾ ਨਾਮਧਾਰੀ ਪੁਣੇ ਵਿਚ ਰਹਿ ਕਰਦੇ। ਇਹ ਸੁਣ ਸਤਿਗੁਰੂ ਜੀ ਬਚਨ ਕੀਤਾ, ਬਾਲਮੀਕੀ ਰਮਾਇਣ ਵਿਚ ਸੰਬਾਦ ਆਉਂਦਾ ਹੈ ਸਰੇਸ਼ਟ ਮਾਤਾ ਪਿਤਾ ਦੀ ਸੰਤਾਨ ਵੀ ਸਰੇਸ਼ਟ ਹੁੰਦੀ ਹੈ। ਤਾਂ ਹੀ ਇਹ ਦਲੀਪ ਸਿੰਘ ਐਸਾ ਹੈ, ਜੋ ਇਹਦੇ ਮਾਪੇ ਉੱਤਮ ਹਨ ਤਾਂ।

## *ਸਤ ਧਰਮ*

ਸੂਬਾ ਵਰਿਆਮ ਸਿੰਘ ਜੀ ਅਰਜ਼ ਕੀਤੀ, ਉਹ ਰਾਮਾਇਣ ਵਿਚਲਾ ਸੰਬਾਦ ਕਿਵੇਂ ਹੈ ? ਸਤਿਗੁਰੂ ਜੀ ਉੱਤਰ ਦਿੱਤਾ ਏਕ ਸਮੇਂ ਬਣਵਾਸ ਵਿਚ ਰਾਮ ਜੀ ਕਿਤੇ ਕੁਟੀਆ ਤੋਂ ਲਾਂਭੇ ਗਏ ਸੀ ਤੇ ਸੀਤਾ ਜੀ ਨੂੰ ਉਂਘਲਾਉਂਦਿਆਂ ਦੇਖ, ਲਛਮਣ ਨੇ ਸੀਤਾ ਨੂੰ ਆਪਣੇ ਗੋਡੇ ਤੇ ਸਿਰ ਧਰ ਸਵਾਇਆ ਸੀ ਬਿਰਛ ਤੋਂ ਇਕ ਜਨੌਰ ਬੋਲਿਆ ਹੇ! ਲਛਮਣ ਤੂੰ ਦੱਸ ਫਲ ਤੇ ਫੁੱਲ, ਰੂਪ, ਜੋਬਨਵਾਨ ਇਸਤਰੀ ਇਕਾਂਤ ਵੇਖ ਵੀ ਕਿਸੇ ਮਨੁੱਖ ਦਾ ਮਨ ਲੁਭਾਇਮਾਨ ਨਹੀਂ ਹੁੰਦਾ? ਲਛਮਣ ਜੀ ਉੱਤਰ ਦਿੱਤਾ, ਜਿਸ ਪੁਰਸ਼ ਨੇ ਜਨਮ ਤੋਂ ਕੁਸੰਗਤ ਨਾ ਕੀਤੀ ਹੋਵੇ, ਸਗੋਂ ਸ੍ਰੇਸ਼ਠ ਪੁਰਸ਼ਾਂ ਦਾ ਸੰਗੀ ਰਿਹਾ ਹੋਵੇ, ਉਸਤੇ ਇਹ ਅਸਰ ਨਹੀਂ ਹੁੰਦਾ, ਸੋ ਸਹਿਜੇ ਅਡੋਲ ਰਹਿੰਦਾ ਹੈ। ਫਿਰ ਜਨੌਰ ਬੋਲਿਆ, "ਹੇ! ਲਛਮਣ! ਰੂਪ ਜੋਬਨਵਾਨ ਤ੍ਰਿਆ ਅਗਨੀ ਸਮਾਨ ਹੈ ਤੇ ਮਨੁੱਖ ਜੋਬਨਵਾਨ ਘ੍ਰਿਤ ਹੈ, ਤੂੰ ਦੱਸ ਇਹਨਾਂ ਦਾ ਅਤਿ ਨੇੜ ਇਕਾਂਤ ਵਿੱਚ ਹੋਵੇ ਤੇ ਮਨੁਖ ਦੇ ਮਨ ਤੇ ਵਿਚਲਨ ਦਾ ਸੁਭਾਅ ਵਰਤਦਾ ਹੈ ਕਿ ਨਹੀ? ਲਛਮਣ ਜੀ ਉੱਤਰ ਦਿੱਤਾ, ਜਿਸ ਦੀ ਮਾਤਾ ਸਤੀ ਤੇ ਪਿਤਾ ਸੱਤਵਾਦੀ ਹੋਵੇ, ਤੇ ਜਿਨ ਖੋਟੀ ਸੰਗਤ ਕਦੇ ਨਾ ਕੀਤੀ ਹੋਵੇ, ਉਸਦਾ ਮਨ ਐਸੇ ਸਮੇਂ ਭੀ ਕਦੇ ਵੀ ਡੁਲਾਇਮਾਨ ਨਹੀਂ ਹੁੰਦਾ। ਫੇਰ ਉਸ ਜਨੌਰ ਕਿਹਾ, ਠੀਕ ਹੀ ਲਛਮਣ ਤੇਰੀ ਮਾਤਾ ਸਤੀ ਹੈ ਤੇ ਪਿਤਾ ਸੱਤਵਾਦੀ ਹੈ। ਤੂੰ ਖੋਟੀ ਸੰਗਤ ਕਦੇ ਨਹੀਂ ਕੀਤੀ ਤਾਂ ਹੀ ਤੇਰਾ ਮਨ ਐਸਾ ਆਪਣੇ ਸਤ ਧਰਮ ਤੇ ਸਥਿਰ ਹੈ।

## *ਗੂੜ੍ਹੀ ਵਿਚਾਰ ਚਰਚਾ*

ਇਕ ਦਿਨ ਜੀਵਨ ਨਗਰੋਂ ਵਡੇ ਬਾਬਾ ਜੀ ਸਰਦਾਰ ਕੇਹਰ ਸਿੰਘ ਜੀ ਰਾਖਵਾਲੇ ਤੇ ਹੋਰ ਸਾਧੂ ਵੀ ਸਤਿਗੁਰੂ ਜੀ ਦੇ ਸਾਥ ਆਪਣੀ ਰੱਖ ਨੂੰ ਜਾ ਰਹੇ ਸੀ, ਰਿੱਧੀਆਂ ਸਿੱਧੀਆਂ ਤੇ ਕਰਾਮਾਤਾਂ ਦੇ ਬਚਨ ਹੋ ਰਹੇ ਸੀ ਤਾਂ ਸ: ਕੇਹਰ ਸਿੰਘ ਜੀ ਰਾਖਵਾਲਿਆਂ ਸਤਿਗੁਰੂ ਜੀ ਅਗੇ ਅਰਜ਼ ਕੀਤੀ ***"ਜੋ ਦੀਨੋ ਸੋ ਏਕਹਿ ਬਾਰ" "ਨਹੀ ਹੋਤ ਕਛੂ ਦੋਊ ਬਾਰਾ।"*** ***"ਕਰਨੈ-***

***ਹਾਰੁ ਨਾ ਭੂਲਨਹਾਰਾ।'*** ਆਦਿ ਗੁਰ ਵਾਕਾਂ ਦੇ ਅਨੁਸਾਰ ਵਰ ਤੇ ਸਰਾਪ ਤੇ ਰਿੱਧੀਆਂ ਸਿੱਧੀਆਂ ਦਾ ਅਰਥ ਫਿਰ ਕੀ ਹੋਇਆ ? ਸਤਿਗੁਰੂ ਜੀ ਉੱਤਰ ਦਿੱਤਾ, ***"ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ" "ਧੁਰਿ ਲਿਖਿਆ ਮੇਟਿ ਨਾ ਸਕੀਐ ਜੋ ਹਰਿ ਲਿਖਿ ਪਾਇਆ।" "ਧੁਰਿ ਹੋਵਨਾ ਸੁ ਹੋਇਆ ਕੋ ਨਾ ਮੇਟਣ ਹਾਰ।"*** ਤੇ ***"ਆਈ ਨਾ ਮੇਟਣ ਕੋ ਸਮਰਥੁ"*** ਆਦਿ ਤੁਕਾਂ ਸੁਣਾ ਬਚਨ ਕੀਤਾ। ਅਲਪ ਮਤ ਜੀਆਂ ਨੂੰ ਪੂਰਨ ਗਿਆਨ ਨਹੀਂ ਹੁੰਦਾ, ਜੋ ਮਹਾਂ ਗਿਆਨ ਦਾ ਚਾਨਣ ਮਹਾਤਮਾਂ ਨੂੰ ਹੁੰਦਾ ਹੈ, ਸੋ ਦੱਸ ਦਿੰਦੇ ਹਨ ਹੋਸ਼ ਵਾਲੀ ਗੱਲ। ਲੋਕ ਉਸਨੂੰ ਕਰਾਮਾਤ ਮੰਨਣ ਲਗ ਪੈਂਦੇ ਹਨ। ਕੋਈ ਕਮਾਈ ਕਰ ਸੁਤੇ ਸੁਭਾਵਕ ਤੋਂ ਲਾਂਭੇ ਹੋ ਵਾਕ ਸਿੱਧੀ ਵੱਲ ਪੈ ਕੀਤੀ ਕਮਾਈ ਨੂੰ ਕੱਟਦੇ ਹਨ। ਏਸੇ ਕਾਰਨ ਗੁਰੂ ਜੀ 'ਰਿਧਿ ਸਿਧਿ ਅਵਰਾ ਸਾਦ ਜਾਣਦੇ। ***"ਰਿਧਿ ਸਿਧਿ ਸਭ ਮੋਹੁ ਹੈ ਨਾਮੁ ਨ ਵਸੈ ਮਨਿ ਆਇ"*** ਲਿਖਿਆ ਹੈ। ਇਹ ਸੁਣ ਸਰਦਾਰ ਜੀ ਅਰਜ਼ ਕੀਤੀ, ਇਸ ਬਾਮਾਰੀ ਤੋਂ ਬਚਿਆ ਕਿਵੇਂ ਜਾਵੇ? ਸਤਿਗੁਰੂ ਜੀ ਉੱਤਰ ਦਿੱਤਾ, ***"ਕਬੀਰ ਝੰਖੁ ਨਾ ਝੰਖੀਐ ਤੁਮਰੋ ਕਹਿਓ ਨ ਹੋਇ"*** ਤੇ ਪਾਰ ਪਏ ਲੰਘ ਵਰੇ ਸਰਾਪੇ।' ਆਦਿ ਸਮਾਈ ਵਾਲੇ ਸ਼ਬਦ ਨੂੰ ਹੀ ਮਹਾਂਪੁਰਖ ਚੇਤੇ ਰਖਦੇ ਹਨ। ਜੋ ਇਹ ਸੁਭਾ ਨਾ ਰਹੇ ਤਾਂ ਉੱਕ ਜਾਈਦਾ ਹੈ, ਧੋਖਾ ਹੀ ਖਾਈਦਾ ਹੈ। ਫਿਰ ਸਰਦਾਰ ਜੀ ਅਰਜ਼ ਕੀਤੀ ਸਹੀ ਸਾਰ , ਬ੍ਰਹਮ ਵਿਚਾਰ ਵਾਲਾ ਥਾਂ, ਜਿੱਥੇ ਸਦਾ ਸਹਿਜ ਸੁਖ ਹੈ, ਸੋ ਕਿਹੜਾ ਹੈ? ਸਤਿਗੁਰੂ ਜੀ ਉੱਤਰ ਦਿੱਤਾ ਗੁਰੂ ਵਾਕ ਹੈ, ***"ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ। ਜਨਮ ਮਰਣੁ ਤਿਸ ਹੀ ਕਉ ਹੈ ਰੇ ਓਹਾ ਆਵੈ ਜਾਈ। ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ। ਭਣਤਿ ਨਾਨਕੁ ਜਬ ਖੇਲ ਉਝਾਰੈ ਤਬ ਏਕੈ ਏਕੰਕਾਰਾ"*** ਤੇ ਗੁਰ ਵਾਕ ਹੈ ***"ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ। ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ।"*** ਅਰਥਾਤ ਵਰਤਦਾ ਤਾਂ ਸਭ ਕਰਤੇ ਦੀ ਕੁਦਰਤ ਦਾ ਅਰੁਕ ਸਿਲਸਿਲਾ ਤੇ ਹੁਕਮ ਹੈ ਤੇ ਉਸਦਾ ਆਪਣਾ ਖੇਲ ਹੈ। ਇਹ ਆਪਣਾ ਮਨ ਦੋਸ਼ੀ ਬਣਦਾ ਤੇ ਦੁਖੀ ਹੁੰਦਾ ਹੈ ਸਰਦਾਰ ਜੀ ਫਿਰ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਇਸ ਅਵਸਥਾ ਤੇ ਤਾਂ ਹੀਲਾ, ਉਦਮ, ਆਦਿ ਸਭ, ਤੇ ਗੁਣ ਔਗੁਣ ਵਾਧੂ ਹਨ। ਉਸਦਾ ਹੁਕਮ ਤੇ ਖੇਲ ਸੁਤੇ ਜੋ ਵਰਤਦਾ ਹੈ। ਸਤਿਗੁਰੂ ਜੀ ਉੱਤਰ ਦਿੱਤਾ, ਗੁਰਬਾਣੀ ਵਿਚ ਹਰ ਅਵਸਥਾ ਜੋਗ ਵਿਚਾਰ ਹੈ। ਗੁਰਮੁਖ ਸੋ ਸਿੱਖਿਆ ਲੈ ਯਤਨ ਉੱਦਮ ਕਰਦੇ ਹੀ ਹਨ। ਸਿੱਧਾ ਉਲਟਾ ਹੋਣ ਤੇ ਸੁਖੀ, ਨਿਰ ਅਭਿਮਾਨ ਤੇ ਰਾਜ਼ੀ ਰਹਿੰਦੇ ਹਨ। ***"ਸਾ ਹੋਵੈ ਜਿ ਬਾਤ ਹੋਵੈਨੀ"***, ਤੇ ***"ਸੋ ਕਰੇ ਜਿ ਮੇਰੇ ਚਿਤ ਨ ਚਿਤੈਨੀ।"*** ਸੋ, ***" ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਇਹੁ ਸੰਸਾਰੋ"*** ਆਦਿ ਗੁਰੂ ਵਾਕਾਂ ਦੀ ਵਰਤੋਂ ਕਰਦੇ। ***"ਉਦਮੁ ਕਰੇਦਿਆ ਜੀਉ ਤੂੰ"*** ਦਾ ਕਦੇ ਚੇਤਾ ਨਹੀਂ ਭੁੱਲਦਾ। ਸਭ ਬਿਧਾਂ ਧੁਰੋਂ ਲਿਖੀਆਂ ਜੁੜ ਕਰ ਕਾਰਜ ਪੂਰਾ ਹੁੰਦਾ ਹੈ। ਧੁਰੋਂ ਲਿਖਿਆ ਹੀ ਉਵੇਂ ਹੁੰਦਾ ਹੈ ਕਿ ਉਹ ਬਿਧ ਬਣੇਗੀ ਤੇ ਇਹ ਸੌਰੇਗਾ, ਇਹ ਵਿਗੜੇਗਾ, ਇਹ ਮਿਲੇਗਾ, ਇਹ ਵਿਛੜੇਗਾ । ਗੁਰਮੁਖ ਸਭ ਉਦਮ ਯਤਨ ਕਰਦੇ ਕਰਤੇ ਦੀ ਰਜ਼ਾ

ਦੇ ਪੂਰਨੇ ਤੇ ਨਿਗਾਹ ਰੱਖ ਸੁਖੀ ਰਹਿੰਦੇ ਹਨ। ਕੋਈ ਵਧਾ ਘਟਾ ਨਹੀਂ ਹੁੰਦਾ ਜਾਣਦੇ ਹਨ। ਸਭ ਕੁਝ ਕਰਦੇ ਅਚਿੰਤ ਹੀ ਰਹਿੰਦੇ ਹਨ। ਗੁਰੂ ਅਰਜਨ ਦੇਵ ਜੀ ਮਲ੍ਹਾਰ ਰਾਗ ਵਿਚ ਵੀ ਇਹੋ ਸਾਰ ਲਿਖਿਆ ਹੈ, ***"ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ। ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਰੋਸਾ।"*** ਅਰਥਾਤ ਉਹ ਕਰਦੇ ਸਮਝਦੇ ਸਭ ਕੁਝ ਠਾਕਰ ਆਪਦੇ ਮਾਲਕ ਦੇ ਭਰੋਸੇ ਤੇ ਸੰਤ ਸੁਤੇ ਰਾਜ਼ੀ ਰਹਿੰਦੇ ਹਨ ਤੇ ਜਾਣਦੇ ਹਨ ਜੋ ਬਿਧ ਬਣਨੀ ਸੀ ਤੇ ਹੋਣਾ ਸੀ ਸੋ ਹੋ ਗਿਆ। ਸਰਦਾਰ ਜੀ ਨੇ ਖਿਮਾ ਹੱਥ ਜੋੜ ਮੰਗੀ, ਕਿਹਾ ਸੱਚੇ ਪਾਤਸ਼ਾਹ ਮੈਂ ਆਪ ਦਾ ਬੜਾ ਸਮਾਂ ਆਪਣੇ ਸੰਸੇ ਕਰ ਕਰ ਲਿਆ ਹੈ। ਸਤਿਗੁਰੂ ਜੀ ਕਿਹਾ, ਇਹੀ ਤਾਂ ਲਾਹਾ ਲੈਣ ਦੀ ਚਰਚਾ ਹੋਈ ਹੈ। ਰਾਮ ਚਰਚਾ ਵਿਚ ਪੰਧ ਜਾਪਿਆ ਹੀ ਨਹੀਂ, ਪਰ ਇਹ ਯਾਦ ਰੱਖਣ ਵਾਲੇ ਬਚਨ ਹਨ, ਤੂੰ ਤਰਨ ਸਿੰਘ ਨੂੰ ਜਾ ਅਜ ਲਿਖਾ ਦੇਵੀਂ। ਸਰਦਾਰ ਕੇਹਰ ਸਿੰਘ ਜੀ ਨੇ ਸੰਤ ਨਗਰ ਆ ਮੈਨੂੰ ਉਪਰ ਲਿਖੀ ਚਰਚਾ ਸੁਣਾਈ। ਮੈਂ ਵੱਡੇ ਬਾਬਾ ਜੀ ਨੂੰ ਮਿਲ ਵੀ ਪੁਛਿਆ, ਉਨ੍ਹਾਂ ਭੀ ਕਿਹਾ, ਮੈਂ ਠੀਕ ਨਾਲ ਸਾਂ, ਸੁਣਿਆ ਸੀ ਸਤਿਗੁਰੂ ਜੀ ਤੇ ਸਰਦਾਰ ਜੀ ਦਾ ਗੁਰਬਾਣੀ ਦਾ ਵਿਚਾਰ ੨੫-੨੬ ਚੇਤਰ ੨੦੦੭।

ਸਤਿਗੁਰੂ ਜੀ ਗੁਰਬਾਣੀ ਦਾ ਨਿਤਨੇਮ ਸਵੇਰ ਤੋਂ ਬਾਅਦ ਚਰਨ ਧੋ ਚੂਲਾ ਕਰ, ਕਪੜੇ ਦਾ ਜੋੜਾ ਪਹਿਰ ਚਲਦੇ ਫਿਰਦੇ ਹੀ ਕਰਦੇ ਜੋੜਾ ਉਤਾਰ ਅਰਦਾਸਾ ਕਰ ਕਾਰ ਵਿਚ ਬੈਠੇ ਭੀ ਘੰਟਾ ਨਾਮ ਸਿਮਰਨ ਸਫਰ ਵਿਚ ਕਰ ਲੈਂਦੇ।

## *ਅਨੰਦਾਂ ਬਾਰੇ ਸਿਫਾਰਸ਼*

ਸੰਤ ਦਸੌਂਧਾ ਸਿੰਘ ਜੀ ਅਰਜ਼ ਕੀਤੀ, ਆਪ ਕਿਰਪਾ ਕਰੋ ਕੂਕਿਆਂ ਦੇ ਬੱਚਿਆਂ ਬੱਚੀਆਂ ਤੇ ਅਨਪੜ੍ਹ ਹੋਣ ਕਰ ਅਨੰਦ ਹੋਣ ਵਲੋਂ ਅੜੇ ਸੁਣੀਦੇ ਹਨ, ਸੋ ਅਨੰਦ ਹੋਣ। ਸਤਿਗੁਰੂ ਜੀ ਹੁਕਮ ਕੀਤਾ ਕਿ ਵੈਸਾਖ ਤੇ ਜੇਠ ਵਿਚ ਜੋ ਉਮਰ ਦੇ ਜੋੜ ਜੋੜੇ ਹਨ ਸੋ ਭਜਨ ਦੀ ਮਾਲਾ ਜੋ ਇਹ ਹੁਕਮ ਸੁਣ, ਆਪਣੇ ਅਗਲੇ ਨੇਮ ਤੋਂ ਵੱਧ ਕਰਨ, ਇਨ੍ਹਾਂ ਮਹੀਨਿਆਂ ਵਿਚ ਅਨੰਦਾਂ ਯੋਗ ਅਨਪੜ੍ਹਾਂ ਨੂੰ ਛੁੱਟੀ ਹੈ ਸਤਿਜੁਗ ਵਿਚ ਇਹ ਹੁਕਮ ਛਪਵਾ ਦਿੱਤਾ। ਵੈਸਾਖੀ ਤੇ ਅੰਮ੍ਰਿਤਸਰ ਕਈ ਜੋੜਿਆਂ ਦੇ ਅਨੰਦ ਹੋਏ। ਭਜਨ ਬਾਣੀ ਦੀ ਤਸੱਲੀ ਪਿੱਛੇ ਅਗੋਂ ਭੀ ਮਾਪਿਆਂ ਤੇ ਸੂਬਿਆਂ ਤੋਂ ਕੀਤੀ । ਹਵਨ ਹੋਇਆ ਭੋਗ ਪਏ ਪਰਚਾਰ ਹੋਇਆ ਨਾਮ ਬਾਣੀ ਤੇ ਮਿਲਾਪ ਦਾ ਸਤਿਗੁਰੂ ਜੀ ਦੇ ਹੁਕਮ ਅਨੁਸਾਰ।

## ਬੀਬੀਆਂ ਦਾ ਦੁੱਖ

ਵੈਸਾਖੀ ਤੇ ਸਤਿਗੁਰੂ ਜੀ ਪਾਸ ਬਹੁਤ ਖਬਰਾਂ ਤੇ ਗਲਾਂ ਲੋਕਾਂ ਦੀਆਂ ਅਤੇ ਪਾਕਿਸਤਾਨ ਵਿਚ ਰਹਿ ਗਈਆਂ ਰੋਂਦੀਆਂ ਹਿੰਦੂਆਂ ਤੇ ਸਿੱਖਾਂ ਦੀਆਂ ਧੀਆਂ ਭੈਣਾਂ ਦੀਆਂ ਬਿਰਥਾਵਾਂ ਪੁੱਜੀਆਂ ਕਿਉਂਕਿ ਕੋਈ ਹੁਸ਼ਿਆਰ ਤੇ ਉਦਮੀ ਬੰਦੇ ਪਾਕਿਸਤਾਨ ਵਿਚ ਫਿਰ ਵੇਖ ਸੁਣ ਆਏ ਹਨ। ਤੇ ਮਾਲਕੀ ਮਕਾਨਾਂ ਖੁਣੋਂ ਵੀ ਕਈ ਰੁਲਦੇ ਰੋ-ਰੋ ਮਿਲੇ ਸੀ। ਸਤਿਗੁਰੂ ਜੀ ਦਿੱਲੀ ਜਾ ਚਿਟ ਅੰਦਰ ਭੇਜ ਰਾਸ਼ਟਰਪਤੀ ਭਵਨ ਵਿਚ ਰਾਜਿੰਦਰ ਪ੍ਰਸ਼ਾਦ ਜੀ ਨੂੰ ਮਿਲੇ। ਉਸ ਆਦਰ ਦੇ ਆਉਣ ਦਾ ਕਾਰਨ ਪੁੱਛਿਆ। ਸਤਿਗੁਰੂ ਜੀ ਕਿਹਾ, ਤੁਹਾਡੇ ਨਾਲ ਪੁਰਾਣਾ ਨਵਾਂ ਸਨੇਹ ਜਿਹਾ ਹੈ। ਇਸ ਕਰਕੇ ਕਹਿਣ ਆਇਆ ਹਾਂ। ਗਊ ਬਧ ਬੰਦ ਹੋਵੇ, ਤੇ ਰੁਲਦੇ ਲੋਕਾਂ ਨੂੰ ਬਹਾਓ ਵਸਾਓ ਜ਼ਮੀਨਾਂ ਮਕਾਨ ਦਿਓ। ਮੈਨੂੰ ਹਰ ਤਰ੍ਹਾਂ ਦੇ ਲੋਕ ਮਿਲਦੇ ਹਨ। ਤੁਹਾਨੂੰ ਉਹ ਦੁੱਖ ਲੋਕਾਂ ਦੇ ਦੱਸੇ ਹੀ ਨਹੀਂ ਜੋ ਮੈਂ ਦੇਖਦਾ ਹਾਂ। ਪਾਕਿਸਤਾਨ ਵਿਚ ਰਹਿ ਗਈਆਂ ਬੀਬੀਆਂ ਗੁਪਤ ਅਰਦਾਸਾਂ ਕਰਦੀਆਂ ਹਨ, ਰੱਬ ਦੇ ਰੰਗ ਵੇਖ ਰੋ ਰਹੀਆਂ ਹਨ। ਉਨ੍ਹਾਂ ਨੂੰ ਜਿਵੇਂ ਕਿਵੇਂ ਲਿਆਓ। ਮੈਂ ਇਕ ਦੋ ਦਾ ਦੁਖੜਾ ਤੇ ਰੋਣਾ ਸੁਣ ਕਲ੍ਹ ਦਾ ਅੰਨ ਪਾਣੀ ਮੂੰਹ ਨਹੀਂ ਪਾ ਸਕਿਆ। ਸੋਚ ਚਿੰਤਾ ਨਾਲ ਅੰਦਰ ਤੇ ਗਲਾ ਸੁੱਕ ਗਿਆ ਏ ਤੇ ਭੁੱਖ ਮਰ ਗਈ ਏ। ਰਾਜਿੰਦਰ ਪ੍ਰਸ਼ਾਦ ਜੀ ਹਉਕਾ ਭਰ ਉੱਤਰ ਦਿੱਤਾ ਤੁਸੀਂ ਸੱਚੇ ਹੋ, ਮੈਂ ਮਜਬੂਰ ਹਾਂ। ਮੈਂ ਭਾਵੇਂ ਧਰਮ ਖਿਆਲੀਆ ਹਾਂ ਪਰ ਹਾਲੀ ਰਾਜ-ਸਿਆਸਤ ਦੇ ਵਰਤਾਓ ਵਿਚ ਘਿਰਿਆ ਕੁਝ ਕਰ ਨਹੀਂ ਸਕਦਾ। ਕਿਸੇ ਨੂੰ ਧਰਮ ਦਾ ਖਿਆਲ ਨਹੀਂ। ਸਭ ਰਾਜ ਦੀ ਸੰਭਾਲ ਮਾਲ-ਮਾਇਆ ਵੱਲ ਲੱਗੇ ਹਨ, ਕੀਹਨੂੰ ਕਹ੍ਵਾਂ ? ਪਰ ਹੱਛਾ ਜਿਨਾਂ ਹੋ ਸਕਿਆ ਸੋ ਸੋਚਾਂਗਾ। ਸਤਿਗੁਰੂ ਜੀ ਦਿੱਲੀਓਂ ਜੀਵਨ ਨਗਰ ਨੂੰ ਆਉਂਦਿਆਂ ਕਾਰ ਵਿਚ ਭਾਈ ਜੀ ਨਾਲ ਬਚਨ ਕੀਤਾ. ਮੈਨੂੰ ਰਤਨ ਸਿੰਘ ਜੀ ਦੱਸਿਆ ਹੈ।

## ਸੇਠ ਫੂਲਾ ਸਿੰਘ ਚਲਾਣਾ

ਸੇਠ ਫੂਲਾ ਸਿੰਘ ਜੀ ਸਿਆਮ ਦੇ ਬੰਕੌਕ੍ ਸ਼ਹਿਰ ਵਿਚ ੩੧ ਚੇਤਰ ੨੦੦੭ ਚੜ੍ਹੇ ਤੇ ਉਨ੍ਹਾਂ ਦੇ ਸਪੁੱਤਰ ਦੀ ਤਾਰ ਆਈ ੧੫ ਵੈਸਾਖ ਪਾਠ ਭੋਗ ਤੇ ਦਰਸ਼ਨ ਦੇਣ ਦੀ। ਉਸ ਹਿਤ ਦਿਲੀਓਂ ਹਵਾਈ ਜਹਾਜ਼ ਤੇ ਚੜ੍ਹ ਕਲਕਤਿਓਂ ਹੋ ਸਵੇਰੇ ਸਤਿਗੁਰੂ ਜੀ ਸਿਆਮ ਪੁਜੇ। ਸੱਦ ਪੜ੍ਹ ਭੋਗ ਬਾਅਦ ਸੇਠ ਜੀ ਦੇ ਸਪੁੱਤਰਾਂ ਗੁਰਬਖਸ਼ ਸਿੰਘ, ਸੁਹੇਲ ਸਿੰਘ ਨਾਰਾਇਣ ਸਿੰਘ, ਤ੍ਰਿਲੋਕ ਸਿੰਘ, ਅਵਤਾਰ ਸਿੰਘ ਜੀ ਨੇ ਸਤਿਗੁਰੂ ਜੀ ਅੱਗੇ ਭੇਟਾ ਰੱਖ ਮੱਥਾ ਟੇਕਿਆ। ਸਤਿਗੁਰੂ ਜੀ ਸਭ ਨੂੰ ਸਮੇਤ ਪਰਿਵਾਰ ਬਹਾ ਸਿੱਖਿਆ ਦਿੱਤੀ ਪਿਤਾ ਜੀ ਦੀ ਸਿੱਖਿਆ ਤੇ ਗੁਰਸਿੱਖੀ ਤੇ ਚਲਣਾ ਤੇ ਆਪੋ ਵਿਚ ਇਤਫਾਕ ਨਾਲ ਰਹਿਣਾ।

ਸਿਆਮੋਂ ਵਿਦਾ ਹੋ ਕਲਕਤੇ ਦਿਲੀਓਂ ਹੋ ੧੯ ਵੈਸਾਖ ਨੂੰ ਜੀਵਨ ਨਗਰ ਦਰਸ਼ਨ ਦਿੱਤੇ। ਕਥਾ ਵਿਚ ਬਚਨ ਕੀਤੇ ਸੇਠ ਫੂਲਾ ਸਿੰਘ ਜੀ ਨੂੰ ਡਾਕਟਰਾਂ ਬੋਲਣੋਂ ਤੇ ਕੋਈ ਸਰੀਰਕ ਖੇਚਲ ਕਰਨੋ ਰੋਕਿਆ ਹੋਇਆ ਸੀ। ਪਰ ਉਹ ਭਜਨ ਕਰਦੇ ਕਛਹਿਰੇ ਦਾ ਨਾਲਾ ਹੀ ਹੱਥ ਵਿਚ ਲੈ ਫੇਰਦੇ ਰਹਿੰਦੇ।

ਧੀਆਂ ਨੂੰ ਧਨ ਤੇ ਹੱਟੀਆਂ ਦਿੱਤੀਆਂ। ਧਰਮ ਅਸਥਾਨੀ ਦਾਨ ਦਿੱਤਾ। ੧੨੦੦੦ ਸਤਿਗੁਰੂ ਜੀ ਦੇ ਇਤਿਹਾਸ ਲਈ ਅਰਦਾਸ ਕਰਾਇਆ। ਬਾਬਾ ਜੀ ਦੇ ਜਹਾਜ਼ ਲਈ ੨੦੦੦ ਦਿੱਤਾ। ਅੱਗੇ ਵੀ ੨੫੦੦੦ ਜਹਾਜ਼ ਲਈ ਦਿੱਤਾ ਸੀ ਸੇਠ ਜੀ। ਸਤਿਗੁਰੂ ਜੀ ਫੂਲਾ ਸਿੰਘ ਜੀ ਦੀ ਸਿਫਤ ਕਰਦਿਆਂ ਕਿਹਾ, ਐਸੇ ਧਨੀ ਸੇਠ ਤੇ ਕਈ ਹਨ ਪਰ ਸੰਤ ਧਨੀ ਕੋਈ ਨਹੀਂ। ਇਹ ਮੈਂ ਸਿਆਮ ਵੀ ਆਖ ਆਇਆ ਹਾਂ। ਉਨ੍ਹਾਂ ਨੂੰ ਸੰਤ ਫੂਲਾ ਸਿੰਘ ਜੀ ਹੀ ਕਹਿਣਾ ਚਾਹੀਦੈ, ਕਿਉਂਕਿ ਸੰਤ ਫੂਲਾ ਸਿੰਘ ਜੀ ਮੋਹ ਮਾਇਆ ਤੋਂ ਉੱਚੇ ਉਠ ਭਜਨ ਦੀ ਲਿਵ ਨਿਭਾ ਚੜ੍ਹੇ ਹਨ।

## *ਉਤਮ ਆਤਮਾ ਪ੍ਰਮਾਤਮਾ ਦਾ ਰੂਪ*

ਸਤਿਗੁਰੂ ਜੀ ੨੩ ਵੈਸਾਖ ਸੂਬਾ ਇੰਦਰ ਸਿੰਘ ਜੀ ਰੋਡਿਆਂ ਵਾਲਿਆਂ ਦੀ ਚੜ੍ਹਈ ਦੇ ਭੋਗ ਤੇ ਸੂਬਾ ਜੀ ਦੇ ਸਪੁੱਤਰ ਬਲਵੰਤ ਸਿੰਘ ਜੀ ਨੂੰ ਆਪਣੇ ਹੱਥੀਂ ਜਾ ਦਸਤਾਰ ਸਜਾਈ। ਜਿਵੇਂ ਸੂਬਾ ਜੀ ਪੰਥਕ ਕੰਮਾਂ ਦੇ ਮੋਹਰੀ ਸੀ ਤੇ ਸਲੋਕ ਗ੍ਰੰਥ ਸਾਹਿਬ ਜੀ ਦੇ ਬੜੇ ਪ੍ਰੇਮ ਤੇ ਰਸੀਲੇ ਸੁਰ ਉਚੇ ਵਿਚ ਪੜ੍ਹਦੇ ਸੀ ਤਿਵੇਂ ਬਲਵੰਤ ਸਿੰਘ ਵੀ ਚੰਗੇ ਪਾਠੀ ਤੇ ਖੋਜੀ ਧਾਰਮਿਕ ਖਿਆਲ ਕਿਰਤ-ਬਿਰਤ ਵਾਲੇ ਹਨ।

੨੪ ਵੈਸਾਖ ਸਤਿਗੁਰੂ ਜੀ ਮੇਹਲੀ ਸੰਤ ਗੰਗਾ ਸਿੰਘ ਜੀ ਦੀ ਅਰਜ਼ ਤੇ ਦਰਸ਼ਨ ਦਿੱਤੇ। ਗੰਗਾ ਸਿੰਘ ਜੀ ਗੋ ਤੋਂ ਡਿਗੇ ਸੀ ਬੜੀਆਂ ਸੱਟਾਂ ਲਗੀਆਂ ਸਨ। ਸੰਤ ਜੀ ਨੇ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਨੂੰ ਕਿਹਾ, ਮੇਲਾ ਵਿਖਾਓ। ਪ੍ਰੀਤਮ ਸਿੰਘ ਜੀ ਨੇ ਆਪਣੇ ਜਥੇ ਦੇ ਸਾਥੀਆਂ ਸਮੇਤ ਦਿਹਾੜੀਆਂ ਛੱਡ ਦੌਰੇ ਦੀ ਸੇਵਾ ਦੇ ਆਹਰ ਲੱਗੇ। ਸੰਤ ਗੰਗਾ ਸਿੰਘ ਜੀ ਮੇਲੇ ਮੇਹਲੀ ਦੇ ਤੇ ਆਪਣੇ ਘਰ ਸਤਿਗੁਰੂ ਜੀ ਦੇ ਦਰਸ਼ਨ ਕਰ ਬੜੇ ਪ੍ਰੇਮ ਭਰੇ ਚਿੱਤ ਵਿਚ ਭਿੱਜ ਚਰਨਾਂ ਤੇ ਮੱਥਾ ਟੇਕ ਕਿਹਾ ਸੱਚੇ ਪਾਤਸ਼ਾਹੋ ਜੇ ਸੱਟਾਂ ਲਗੀਆਂ ਕਰ ਚੜ੍ਹ ਜਾਂਦਾ ਤਾਂ ਭੀ ਤੇ ਜੇ ਮਨ ਅੜ ਜਾਂਦਾ ਤਾਂ ਵੀ, ਮੈਂ ਇਸ ਅਮੋਲਕ ਦਰਸ਼ਨ ਆਪਦੇ ਤੇ ਐਤਨੀ ਸੰਗਤ ਦੇ , ਸੇਵਾ ਸੁਭਾਗ ਤੋਂ ਵਾਂਝੇ ਜਾਣਾ ਸੀ, ਪਰ ਸੰਤ ਪ੍ਰੀਤਮ ਸਿੰਘ ਜੀ ਨੇ ਇਹ ਗੱਫਾ ਮੇਰੀ ਅਰਜ਼ ਮੰਨ, ਮੈਨੂੰ ਦਿਵਾਇਆ ਹੈ। ਆਪ ਅਗੇ ਜਾ ਅਰਜ਼ ਕੀਤੀ ਹੈ ਤੇ ਸਮੇਤ ਸਾਥੀਆਂ ਦਿਹਾੜੀਆਂ ਦਾ ਵੀ ਹਰਜ ਕੀਤਾ ਹੈ। ਦੌਰੇ ਦੀ ਸੇਵਾ ਯੋਗ ਸਭ ਸੇਵਾ ਗਰਜ਼ ਪੂਰੀ ਕੀਤੀ ਹੈ। ਆਪਦੇ ਸਿੱਖ ਐਸੇ ਉਪਕਾਰੀ ਧੰਨ ਹਨ। ਸਤਿਗੁਰੂ ਜੀ ਨੇ ਸੰਤ ਗੰਗਾ ਸਿੰਘ ਜੀ ਨੂੰ

ਉਨ੍ਹਾਂ ਦੇ ਮੰਜੇ ਪਾਸ ਪਲੰਘ ਤੇ ਬੈਠ ਬਚਨ ਸੁਣਾਇਆ, ਇਸ ਪ੍ਰੀਤਮ ਸਿੰਘ ਦੀ ਕੀ ਸਿਫਤ ਕਰਾਂ ! ਮੈਂ ਸੁਣਿਆ ਹੈ ਇੱਕ ਸਿੱਖ ਦੀਆਂ ਅੱਖਾਂ ਬੰਦ ਹੋ ਗਈਆਂ। ਉਸਦੀ ਤੀਵੀਂ ਰੋਵੇ, ਭੁਖੇ ਕੀ ਖਾਵਾਂਗੇ। ਇਸ ਪ੍ਰੀਤਮ ਸਿੰਘ ਕਿਤੋਂ ਸੁਣ ਉਸ ਦੀ ਜਾ ਸੇਵਾ ਕੀਤੀ। ਰਕਮ ਦਿੱਤੀ ਆਪਣੇ ਮੇਲੀਆਂ ਨੂੰ ਪ੍ਰੇਰ ਕੱਠੀ ਕਰ। ਤੇ ਸਿੱਖ ਨੂੰ ਕਿਹਾ, ਤੂੰ ਸਿਰ ਦੀ ਤਾਕਤ ਦੀਆਂ ਵਸਤਾਂ ਬਦਾਮ, ਲਾਚੀਆਂ, ਸੌਗੀ ਗਰੀ, ਖ਼ਸਖ਼ਸ ਦੁਧ ਘਿਓ ਲੈ ਛਕ। ਉਸਦੀ ਪਤਨੀ ਨੇ ਪਦਾਰਥ ਛਕਾਏ ਤੇ ਨੇਤਰ ਖੁਲ੍ਹ ਗਏ। ਜੋ ਖੁਸ਼ਕੀ ਕਮਜ਼ੋਰੀ ਨਾਲ ਬੰਦ ਹੋ ਗਏ ਸੀ। ਹੁਣ ਉਹ ਦੋਵੇਂ ਜੀਅ ਸੁਖੀ ਖੱਟਦੇ ਕਮਾਂਦੇ ਖਾਂਦੇ ਹਨ। ਤੇ ਗੁਰਬਾਣੀ ਗਾਂਦੇ ਹਨ। ***"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ। ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ।"*** ਤੇ ਕਹਿੰਦੇ ਹਨ, ਜੋ ਅਸੀ ਅੰਨੇ, ਮੂਰੇ ਭੁਖ ਦੁਖ ਨਾਲ ਮਰ ਜਾਂਦੇ ਤਾਂ ਸਾਡੇ ਅੰਦਰ ਕਿਸੇ ਸਿੱਖ, ਗੁਰੂ, ਰੱਬ ਰਹੀਮ ਤੇ ਸ਼ਰਧਾ ਨਾ ਰਹਿੰਦੀ ਸੀ। ਸਿੱਖੀ ਦਾ ਸੁਖ ਸਾਨੂੰ ਸੰਤ ਪ੍ਰੀਤਮ ਸਿੰਘ ਗੁਵਾਚਾ ਹੋਇਆ ਮੁੜ ਬਖਸ਼ਿਆ ਹੈ। ਸਤਿਗੁਰੂ ਜੀ ਕਿਹਾ ਮੈਂ ਭੀ ਐਸੇ ਸਾਧੂਆਂ ਦਾ ਮਨੋ ਅਹਿਸਾਨਮੰਦ ਹੀ ਰਹਿੰਦਾ ਹਾਂ ਕਿਉਂਕਿ ਐਸੇ ਚਾਹੁੰਦੇ ਕੁਝ ਨਹੀਂ। ਸਿੱਖ ਆਪਣਾ ਧਰਮ ਜਾਣ ਹੀ ਸਭ ਸੇਵਾ ਕਰਦੇ ਕਮਾਂਦੇ ਹਨ। ਤੇ ਕਿਹਾ, ਮੇਰਾ ਮਨ ਤੇ ਆਂਹਦੈ ਪ੍ਰੀਤਮ ਸਿੰਘ ਦੀ ਆਤਮਾ ਦੇ ਦਰਦ ਨੇ ਹੀ ਉਸ ਸਿੱਖ ਦੇ ਨੇਤ੍ਰ ਖੋਲ੍ਹੇ ਹਨ । ਉਤਮ ਆਤਮਾ ਪ੍ਰਮਾਤਮਾ ਦਾ ਰੂਪ ਹੀ ਹੁੰਦਾ ਹੈ। ਮੋਹਲੀ ਪੰਜ ਜੋੜਿਆਂ ਦੇ ਅਨੰਦ ਭੀ ਸਤਿਗੁਰੂ ਜੀ ਦੇ ਰੂਬਰੂ ਹਵਨ ਹੋ ਪੂਰਨ ਗੁਰ ਮਰਯਾਦਾ ਅਨੁਸਾਰ ਹੋਏ।

ਸਤਿਗੁਰੂ ਜੀ ੨੫ ਵੈਸਾਖ ਅੰਮ੍ਰਿਤਸਰ ਦਰਸ਼ਨ ਦਿੱਤੇ। ਇਹ ਸਿੱਖ ਪੰਥ ਦਾ ਮਿਲਵਾਂ ਇਕੱਠ ਸੀ।

ਸਤਿਗੁਰੂ ਜੀ ੨੬ ਵੈਸਾਖ ਪਧਾਣੀ ਜਥੇਦਾਰ ਵਰਿਆਮ ਸਿੰਘ ਜੀ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਤੇ ਖਜ਼ਾਨ ਸਿੰਘ ਰਾਗੀ ਦਾ ਅਨੰਦ ਆਸਾ ਦੀ ਵਾਰ ਦੇ ਭੋਗ ਬਾਅਦ ਹਵਨ ਦੇ ਦਵਾਲੇ ਹੋਇਆ। ੨੭-੨੮ ਭੈਣੀ ਸਾਹਿਬ ੨੯ ਦਿਲੀ ਤੇ ੩੦ ਨੂੰ ਗੁੜਗਾਵਾਂ ਗਊ ਰੱਖਿਆ ਸਬੰਧੀ ਸਭਾ ਚ ਦਰਸ਼ਨ ਦਿੱਤੇ। ਇੱਕ ਹਿੰਦੂ ਨਿਕੰਮੀਆਂ ਗਊਆਂ ਦੇ ਮਾਰਨ ਦੇ ਹਕ ਵਿਚ ਬੋਲਿਆ। ਉਸ ਨੇ ਵਪਾਰ ਦਾ ਠੇਕਾ ਸਰਕਾਰ ਤੋਂ ਲਿਆ ਹੋਇਆ ਸੀ, ਚਮੜਾ ਵਿਦੇਸ਼ਾਂ ਨੂੰ ਘਲਦਾ। ਸੰਤ ਰਤਨ ਸਿੰਘ ਜੀ ਦਸਿਆ ਕਲਕਤੇ, ਬੰਬਈ, ਮਦਰਾਸ ਆਦਿ ਵਿਚ ਗਊਆਂ ਕਤਲ ਹੁੰਦੀਆਂ ਹਨ। ਸਤਿਗੁਰੂ ਜੀ ਸਭਾ ਵਿਚ ਕਿਹਾ, ਉਹ ਹਿੰਦੂ ਕੇਹਾ ਜਿਸ ਦੇ ਦਸਖਤਾਂ ਨਾਲ ਗਊਆਂ ਕਤਲ ਹੁੰਦੀਆਂ ਹਨ।, ਜਿਸ ਨੇ ਠੇਕਾ ਲਿਆ ਹੈ। ਐਸਿਆਂ ਨਾਲ ਰੋਟੀ ਬੇਟੀ ਦੀ ਸਾਂਝ ਧਰਮੀ ਤੋੜੋ। ਸਿਵਾਏ ਹਰਦੇਵ ਸਹਾਏ ਦੇ ਸਭ ਚੁਪ ਰਹੇ ਤਾਂ ਸਤਿਗੁਰੂ ਜੀ ਕਿਹਾ, ਅੰਗ੍ਰੇਜ਼ ਆਪਣੀ ਵਿਦਿਆ ਦੇ ਹਿੰਦ ਦਾ ਬੇੜਾ ਗਰਕ ਕਰ ਗਿਆ ਹੈ।

## *ਮਾਤਾ ਚੰਦ ਕੌਰ ਜੀ ਬਾਰੇ*

ਜੀਵਨ ਨਗਰ ਇੱਕ ਦਿਨ ਸਤਿਗੁਰੂ ਜੀ ਨਾਲ ਸ: ਅਰਵੇਲ ਸਿੰਘ ਬਚਨ ਕਰਦਿਆਂ ਕਿਹਾ, ਜਿਵੇਂ ਗੁਰੂ ਹਰੀ ਸਿੰਘ ਜੀ ਕਿਹਾ ਕਰਦੇ ਸੀ, ਜਿਉਣ ਕੌਰ ਉਜੜਿਆ ਡੇਰਾ ਮੁੜ ਵਸਾ ਦਿੱਤਾ ਹੈ, ਹੁਣ ਵਾਲੇ ਮਾਤਾ ਜੀ (ਮਾਤਾ ਚੰਦ ਕੌਰ ਜੀ) ਉਵੇਂ ਦੇ ਹੀ ਹੋਣੇ ਚਾਹੀਦੇ ਹਨ। ਸਤਿਗੁਰੂ ਜੀ ਉੱਤਰ ਦਿੱਤਾ, ਇਕ ਵਰਗਾ ਤਾਂ ਦੂਜਾ ਹੁੰਦਾ ਹੀ ਨਹੀਂ, ਬੀਬੀ ਹੈ ਤਾਂ ਅੱਛੀ ਪਰ ਸੇਵਾ ਕਰਨ ਵਾਲੇ ਦੀਆਂ ਅਰਕਾਂ ਤਕ ਬਾਹਾਂ ਤੇ ਗੋਡਿਆਂ ਤਕ ਲੱਤਾਂ ਕੁੰਜੀਆਂ ਤੇ ਭਰੀਆਂ ਰਹਿਣੀਆਂ ਚਾਹੀਦੀਆਂ ਹਨ।

## *ਜ਼ਮੀਨੀ ਪ੍ਰਬੰਧ ਬਾਰੇ*

ਸਤਿਗੁਰੂ ਜੀ ਹਰ ਗੁਰਵਾਰ ਜੀਵਨ ਨਗਰ ਅਰਜ਼ਾਂ ਸੁਣਦੇ, ਰਾਜਿਆਂ ਤਰ੍ਹਾਂ ਦੂਰੋਂ ਅਵਾਜ਼ ਦੇ ਸਦਦੇ ਇੱਕ ਇੱਕ ਸਿੱਖ ਅਰਜ਼, ਲੋੜ ਵਾਲੇ ਆਏ ਤੇ ਕਹਿੰਦੇ ਬਹੁਤੇ ਰੌਲੇ ਵਿਚ ਪੂਰੇ ਦਿਲ ਨਾਲ ਗੱਲ ਕੀਤੀ, ਸੁਣੀ ਤੇ ਸਮਝੀ ਨਹੀਂ ਜਾਂਦੀ। ਸਰਦੂਲ ਸਿੰਘ ਪਟਵਾਰੀ ਨੂੰ ੫ ਜੇਠ ਹੁਕਮ ਕੀਤਾ ਖਰੀਦੇ ਪਿੰਡਾਂ ਵਿਚ ਪਹੇ ਤੇ ਖਾਲ, ਜ਼ਿਮੀਦਾਰਾਂ ਨੂੰ ਨਾਲ ਲੈ ਪਾ, ਪੱਕੇ ਕਰਕੇ ਇਕ ਪਿੰਡੋਂ ਦੂਜੇ ਨੂੰ ਰਸਤਾ ਚਾਰ ਕਰਮ, ਪਿੰਡ ਵਿਚਲੇ ਖੇਤਾਂ ਦੇ ਰਸਤੇ ਤਿੰਨ ਕਰਮ ਤੇ ਖਾਲ ਦੋ ਕਰਮ, ਵਿੰਗ ਉਚਾਣ ਨਿਵਾਣ ਦਾ ਹਿਸਾਬ ਜਿਵੇਂ ਖੇਤਾਂ ਵਾਲੇ ਦੱਸਣ ਜਾਂ ਪੰਚਾਇਤੀਆਂ ਦੀ ਤਸੱਲੀ ਹੋਵੇ ਕਰਨਾ। ਸਭ ਨੂੰ ਕਹਿ ਕੇ ਇਹ ਕੰਮ ਕਰ। ਕੋਈ ਮਨਮਰਜ਼ੀ ਦਾ ਝਗੜਾ ਰਸਤਾ ਖਾਲ ਦਾ ਨਾ ਪਵੇ। ਸੋ ਉਸ ਨੇ ਸ਼ੁਰੂ ਕੀਤਾ।

## *ਅਨੰਦਾਂ ਦੀ ਸਾਦਗੀ*

੫ ਜੇਠ ਹੀ ਜੀਵਨ ਨਗਰ ੧੫ ਜੋੜੇ ਅਨੰਦਾਂ ਲਈ ਆਏ। ੧੪ ਦੇ ਅਨੰਦ ਹੋਏ। ਇਕ ਮੁੰਡੇ ਦੀ ਦਾਹੜੀ ਕੱਟੀ ਹੋਈ ਅਟਕਾ ਕਿਹਾ ਜੋ ਤਿੰਨ ਸਾਲ ਮੁੰਡਾ ਅੱਗੋਂ ਸੂਤ ਹੋ ਸਿੱਖ ਧਰਮ ਵਿਚ ਰਵ੍ਹੇ ਤਾਂ ਫੇਰ ਅਨੰਦ ਕਰਾਂਗੇ। ਕੁੜੀ ਵਾਲੇ ਭਾਂਵੇਂ ਅਟਕਣ ਭਾਂਵੇਂ ਕਿਤੇ ਵਿਆਹੁਣ। ਬਹੁਤ ਜਨੇਤ ਜਨਾਨੀਆਂ ਮਰਦਾਂ ਦੀ ਆਈ ਜੁੜੀ ਦੇਖ ਕਿਹਾ ਮੁੰਡੇ ਦੇ ਬਾਪ ਜਾਂ ਭਾਈ ਦੋ ਤਿੰਨ ਹੋਣ ਤੇ ਬੀਬੀ ਨਾਲ ਭੀ ਦੋ ਤਿੰਨ ਹੀ ਹੋਣ ,ਬਹੁਤ ਅਮਲਾ ਕਮਲਾ ਜਗਤ ਚਾਲੀ ਦੇ ਪੂਰਾ ਕਰਨ ਨੂੰ ਨਾ ਨਾਲ ਲੈ ਤੁਰਿਆ ਕਰੋ। ਕਿਹਾ ਸੁਖੀ ਰਹੀਦੈ, ਸਾਦੇ ਮਰਾਦੇ ਨੂੰ ਰੱਬ ਦੇ ਵਾਧੇ ਦੀ ਅਖੌਤ ਤਰ੍ਹਾਂ।

ਸਤਿਗੁਰੂ ਜੀ ਜਿੱਥੇ ਦਰਸ਼ਨ ਦੇਂਦੇ ਮੁਖੋਂ ਭੀ ਕਹਿੰਦੇ ਤੇ ਸਤਿਜੁਗ ਤੇ ਵੀ ਛਪਵਾਇਆ

ਕਿ ਹਰ ਨਾਮਧਾਰੀ ਪੜ੍ਹਿਆ ਇਕ ਪਾਠ ਸਾਧਾਰਨ ਗ੍ਰੰਥ ਸਹਿਬ ਦਾ ਕਰੇ।

## *ਗੱਲ ਲਛਮਣ ਸਿੰਘ ਦੀ*

ਸਤਿਗੁਰੂ ਜੀ ਸਵੇਰੇ ਹੀ ਸੰਤ ਨਗਰ ਦਰਸ਼ਨ ਦਿੱਤੇ। ਲਛਮਣ ਸਿੰਘ ਭਿੰਡਰ ਦਾਤੇ ਵਾਲੀਏ ਨੂੰ ਬੀਮਾਰ ਪਿਆਂ ਸੁਣ ਆਏ ਸੀ। ਉਸ ਨੂੰ ਦਰਸ਼ਨ ਦੇ ਸੰਤ ਆਲਾ ਸਿੰਘ ਜੀ ਦੇ ਡੇਰੇ ਬੈਠ ਬਚਨ ਕੀਤੇ " ਇਹ ਲਛਮਣ ਸਿੰਘ ਬਿਜਲੀ ਵਾਲੇ ਹੋਲੇ ਵਿੱਚੋਂ ਗਲਾਸ ਲੈ ਨਿਕਲ ਤੁਰਿਆ। ਲੰਗਰੋਂ ਪਰਸ਼ਾਦਾ ਨ ਛੇਤੀ ਮਿਲਿਆ, ਇਕ ਮਸਤ ਦਾ ਧੱਕਾ ਵੱਜਾ ਸੀ। ਇਹਦੇ ਚਿਤ ਵਿਚ ਆਈ ਜੇ ਸੰਗਤ ਵਿਚ ਵੀ ਨਿਰਾਦਰੀ ਹੋਣੀ ਤੇ ਧੱਕੇ ਵੱਜਣੇ ਹਨ, ਕੀ ਲੋੜ ਹੈ, ਸੰਗਤ ਵਿਚ ਆਉਣ ਦੀ? ਇਹੀ ਮਨ ਵਿਚ ਧਾਰੀ ਹੋਣ ਕਰ ਦੀਵਾਨੋ ਦੂਰ ਗਏ ਨੂੰ ਸਤਿਗੁਰੂ ਰਾਮਸਿੰਘ ਜੀ ਦਰਸ਼ਨ ਦੇ ਕਿਹਾ ਮੇਲਿਆਂ ਤੇ ਲਾਂਗਰੀ ਮਜਬੂਰ ਹੁੰਦੇ ਹਨ ਤੇ ਮਸਤ ਅਲਬੇਲੇ ਹੁੰਦੇ ਹਨ, ਇਹਨਾਂ ਤੇ ਗਿਲਾ ਨਹੀਂ ਕਰਨਾ ਚਾਹੀਦਾ। ਤੂੰ ਖਟ ਕੇ ਸੰਗਤ ਵਿਚੋਂ ਘਰ ਨੂੰ ਜਾਣੈ ਕਿ ਅਗਲਾ ਵੀ ਕਮਾਇਆ ਏਥੇ ਸੁੱਟ ਜਾਣੈ। ਲਛਮਣ ਸਿੰਘ ਸਤਿਬਚਨ ਕੀਤਾ ਤੇ ਪਿਛਾਂਹ ਸੰਗਤ ਨੂੰ ਮੁੜ ਪਿਆ। ਤੇ ਅਰਜ਼ ਕੀਤੀਓ ਸੂ, ਸੱਚੇ ਪਾਤਸ਼ਾਹੋ। ਜਿਵੇਂ ਇਹ ਕਿਰਪਾ ਕੀਤੀ ਹੈ ਕਬੁੱਧੇ ਤੇ ਅੱਗੇ ਵੀ ਕਿਰਪਾ ਕਰਦੇ ਰਹਿਣਾ। ਸਤਿਗੁਰੂ ਜੀ ਬਚਨ ਕੀਤਾ ਭਾਵੇਂ ਅੱਗੇ ਵੀ ਤੁਸੀਂ ਸਾਰਾ ਟੱਬਰ ਚੰਗੇ ਹੋ ਪਰ ਅੱਗੋਂ ਤੋਂ ਇਸ਼ਨਾਨ ਅੰਮ੍ਰਿਤ ਵੇਲੇ ਦੇ ਤੇ ਨਾਮ ਜਪਣ ਵਿਚ ਢਿਲ ਨਾ ਪਾਉਣੀ ਤੇ ਕਿਰਤ ਸ਼ੁੱਧ ਹੀ ਮੂੰਹ ਪਾਉਣੀ। ਮੈਂ ਤੇਰੇ ਤੇ ਸਦਾ ਹੀ ਰਾਜ਼ੀ ਰਹਾਂਗਾ।

ਲਛਮਣ ਸਿੰਘ ਮਾਨਾਂਵਾਲੇ ਦੀ ਬੁਰਜੀ ਵਿਚ ਵਸਦੇ, ਸੰਤਾਂ ਵਾਲੀ ਸਭ ਪਰਵਾਰ ਨੂੰ ਬਹਾ ਕਿਹਾ ਸਤਿਗੁਰਾਂ ਇਹ ਹੁਕਮ ਕੀਤਾ ਹੈ, ਭਾਂਵੇਂ ਅੱਗੇ ਹੀ ਸਭ ਚੰਗੇ ਓ ਪਰ ਇਸ਼ਨਾਨ ਅੰਮ੍ਰਿਤ ਵੇਲੇ ਦਾ ਤੇ ਨਾਮ ਜਪਣ ਵਿਚ ਢਿਲ ਨਹੀਂ ਪਾਉਣੀ ਤੇ ਕਮਾਈ ਬਿਨ ਵੰਡੇ ਸਰਦਾਰ ਨਾਲੋਂ ਆਪਣੇ ਖੇਤ ਦਾ ਭੀ ਫਲ ਗੰਨਾ ਮੂਲੀ ਮੂੰਹ ਨਹੀਂ ਪਾਣਾ।

ਸਤਿਗੁਰਾਂ ਬਚਨ ਕੀਤਾ ਮੈਂ ਇਹਨਾ ਦੇ ਡੇਰੇ ਵੀ ਜਾਂਦਾ ਸਾਂ। ਤੇ ਦੇਖਿਆ ਤੇ ਸੁਣਿਆ ਹੈ, ਠੀਕ ਹੀ ਸਭ ਪੰਜੇ ਭਰਾ ਐਸੇ ਹਨ। ਬਿਨਾ ਵੰਡੇ ਆਪਣੀ ਬੀਜੀ ਵਿਚੋਂ ਭੀ ਕੁਝ ਮੂੰਹ ਨਹੀਂ ਪਾਂਦੇ। ਇਸਦਾ ਵੱਡਾ ਭਰਾ ਖਜ਼ਾਨ ਸਿੰਘ ਭਰੋਸੇ ਵਾਲਾ ਹੈ, ਸਾਕਾਂ ਸਨੇਹੀਆਂ ਦੇ ਕਹੇ ਵੀ ਮੇਰੀ ਕੀਤੀ, ਫੇਰਿਆਂ ਤੇ ਬਹਾਈ ਆਂਦੀ ਬੀਬੀ ਅਦਲਾ ਬਦਲੀ ਤੇ ਵੀ ਦਿਲ ਨਾ ਡੁਲਾਇਆ ਸੀ। ਬਿਨ ਇਸ਼ਨਾਨ ਬੀਮਾਰ ਹੋਏ ਵੀ ਪ੍ਰਸ਼ਾਦ ਨਹੀਂ ਛਕਿਆ।

ਇਕ ਵੇਰ ਬੀਬੀਆਂ ਸਾਡੀ ਪੈਲੀ ਵਿਚੋਂ ਸਾਗ ਤੋੜ ਆਂਦਾ। ਲਛਮਣ ਸਿੰਘ ਕਿਹਾ ਕਿਉਂ ਆਂਦਾ ਜੇ? ਬੀਬੀਆਂ ਕਿਹਾ ਗੁਰੂ ਕਾ ਖੇਤ ਸੀ ਉਸ ਤੇ ਹੱਕ ਹੈ ਸਾਡਾ, ਤਾਂ ਇੰਸ ਕਿਹਾ ਸੀ, ਜੇ ਗੁਰੂ ਕੇ ਤੁਹਾਡੇ ਖੇਤਾਂ ਤੇ ਹੱਕ ਰੱਖ ਖਾ ਜਾਣ ਤਾਂ ਮੰਨੋਗੇ ਕਿ ਠੀਕ ਹੈ। ਕੁੜੀਆਂ

ਚੁਪ ਕਰ ਗਈਆਂ ਤਾਂ ਇਸ ਸਾਗ ਕੋਠੀ ਭਿਜਵਾਇਆ ਤੇ ਅਗੋਂ ਲਈ ਡੱਕਾ ਪਾਇਆ। ਮੈ ਰਾਤ ਫਿਕਰ ਵਿਚ ਗੁਜ਼ਾਰੀ ਹੈ ਮਤ ਤਿਆਰੀ ਨਾ ਕਰਦਾ ਹੋਵੇ। ਇਸ ਲਛਮਣ ਸਿੰਘ ਭਿੰਡਰ ੧੨ ਜੇਠ ਥੋੜੇ ਜਿਹੇ ਦਿਨ ਰਹਿੰਦੇ ਵੀਰਵਾਰ ਚੜ੍ਹਾਈ ਕੀਤੀ। ਇਸਨੇ ਕਈ ਬਚਨ ਐਸੇ ਕੀਤੇ ਜੋ ਜਾਪਦੇ ਸੀ ਬੇਹੋਸ਼ੀ ਵਿਚ ਕਰਦੈ। ਪਰ ਤਦੋਂ ਸੱਚੇ ਮੰਨਣੇ ਪਏ। ਸੁਣਨ ਵਾਲਿਆਂ ਨੂੰ ਜਦ ਉਸ ਕਿਹਾ ਅੱਜ ਪਿਛਲੇ ਪਹਿਰ ਸਤਿਗੁਰੂ ਰਾਮ ਸਿੰਘ ਜੀ ਟਿੱਬੇ ਵਾਲੇ ਖੂਹ ਤੇ ਆਉਣਗੇ, ਮੈਂ ਵੀ ਜਾਣਾ ਹੈ। ਕੋਠੀ ਵੀ ਪਤਾ ਪੁਚਾ ਦਿਓ, ਪਰ ਕਿਸੇ ਨਾ ਗਲ ਗੌਲੀ। ਜਦ ਉਹ ਚੜ੍ਹਿਆ ਤਾਂ ਪਤਾ ਲੱਗਾ ਸਤਿਗੁਰੂ ਪ੍ਰਤਾਪ ਸਿੰਘ ਜੀ ਕਾਲੂ ਨਾਲ ਟਿੱਬੇ ਵਾਲੇ ਖੂਹ ਤੇ ਪੁੱਜੇ ਸੀ ਤੇ ਸੰਤ ਨਗਰ ਸਿੱਖ ਭੇਜਿਆ ਸੀ ਪਤਾ ਲਿਆਓ ਲਛਮਣ ਸਿੰਘ ਦਾ ਕੀ ਹਾਲ ਹੈ? ਬਾਅਦ ਭੇਦ ਖੁੱਲ੍ਹਾ " ਸੂਤ ਇਕ ਜਿਉਂ ਤਾਣਾ ਪੇਟਾ" ਵਾਲੀ ਗਲ ਵਰਤੀ ਹੈ।

ਇਸ ਲਛਮਣ ਸਿੰਘ ਨੂੰ ਡਾਕਟਰ ਤਰਲੋਕ ਸਿੰਘ ਕਿਹਾ ਤੁਸੀਂ ਆਖਦੇ ਹੋ ਮੈਥੋਂ ਸਤਿਗੁਰੂ ਰਾਮ ਸਿੰਘ ਜੀ ਦੋ ਵਾਰ ਪ੍ਰਸ਼ਾਦ ਖੂਹ ਤੇ ਆ ਛਕਿਆ ਹੈ। ਕਦੇ ਕਦੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਦੀਵਾਨ ਸਮੇਂ ਭੀ ਆਉਂਦੇ ਹਨ। ਸਾਨੂੰ ਵੀ ਦਰਸ਼ਨ ਕਰਾਓ। ਲਛਮਣ ਸਿੰਘ ਕਿਹਾ ਸੀ ਸਤਿਗੁਰੂ ਜੀ ਫਿਰ ਤੁਰ ਚਲੇ ਜਾਂਦੇ ਹਨ ਤੇ ਆਖਦੇ ਹਨ ਮੇਰੇ ਨਮਿਤ ਕੋਈ ਕੀਰਤਨ ਨਹੀਂ ਕਰਦਾ। ਲਛਮਣ ਸਿੰਘ ਕਿਹਾ ਮੈਨੂੰ ਸਤਿਗੁਰੂ ਜੀ ਵਲੋਂ ਹੁਕਮ ਲਗਦਾ ਹੈ ਤੂੰ ਤੇ ਹੁਣ ਜਾਣਾ ਹੀ ਹੈ, ਸੱਚ ਤੇ ਸੁਣਾ ਜਾ, ਇਤਆਦਿ ਸਭ ਬਚਨ ਕੀਤੇ ਸੁੱਚੇ, ਸਭ ਨੂੰ ਮੰਨਣੇ ਪਏ। ਜੋ ਉਸ ਵਕਤ ਕਿਹਾ ਸੀ ਸਤਿਗੁਰੂ ਰਾਮ ਸਿੰਘ ਜੀ ਦਾ ਟਿੱਬੇ ਵਾਲੇ ਖੂਹ ਤੇ ਆਉਣ ਦਾ ਉਸ ਵੇਲੇ। ਉਹਨਾਂ ਦੀ ਲੋਹ ਦੇ ਸੇਵਕ ਸਤਿਗੁਰੂ ਜੀ ਉਥੇ ਗਏ ਸੀ। ਸਿੱਖ ਭੇਜਿਆ ਸੀ ਲਛਮਣ ਸਿੰਘ ਦਾ ਪਤਾ ਲਿਆਓ। ਔਦਿਆਂ ਨੂੰ ਉਹ ਚੜ੍ਹ ਗਿਆ ਸੀ।

ਸਤਿਗੁਰੂ ਜੀ ੧੩ ਜੇਠ ਸੰਤ ਨਗਰ ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ ਤੇ ਲਛਮਣ ਸਿੰਘ ਭਿੰਡਰ ਦੇ ਬਚਨ ਬੜੇ ਸਿਫਤ ਭਰੇ ਕੀਤੇ ਤੇ ਕਿਹਾ ਕਿ ਮਨੁੱਖਾਂ ਵਾਂਗੂੰ ਹਰ ਚੀਜ਼ ਦਾ ਸੁਭਾ ਕਰਤੇ ਵਖ ਵਖ ਬਣਾਇਆ ਹੈ। ਜਿਵੇਂ ਕੇਸਰ ਖਰਾ ਕੁਝ ਵਾਰੀ ਸੁੰਘਣ ਤੇ ਨਕਸੀਰ ਵਗ ਪੈਂਦੀ ਹੈ ਤੇ ਕਸਤੂਰੀ ਧੁੱਪੇ ਧਰੀ ਰਤ ਤਰ੍ਹਾਂ ਹੋ ਚਲਦੀ ਹੈ, ਸ਼ਿੰਗਰਫ ਦਬਾ ਦੇ ਨਾਲ ਟੁਕੜੇ ਹੋ ਜਾਂਦੈ, ਜਿਵੇਂ ਇਕ ਪੌਦੇ ਐਸੇ ਹਨ ਚੰਬਾ, ਰਵੇਲ, ਚੰਬੇਲੀ, ਆਦਿ ਇਹਨਾਂ ਨੂੰ ਫੁੱਲ ਹੀ ਲਗਦੇ ਹਨ, ਫਲ ਨਹੀਂ ਲਗਦੇ। ਇੱਕ ਅੰਬਾਂ, ਬੇਰੀਆਂ ਜਾਮਨਾਂ ਤਰ੍ਹਾਂ ਦੇ ਹਨ, ਜਿਨ੍ਹਾਂ ਨੂੰ ਫੁੱਲ ਵੀ ਲੱਗਦੇ ਹਨ ਤੇ ਫਲ ਵੀ। ਇੱਕ *ਕਟਹਲ ਜੈਸੇ ਹੁੰਦੇ ਹਨ, ਜਿਨ੍ਹਾਂ ਨੂੰ ਫਲ ਤੇ ਵੱਡਾ ਸਾਰਾ ਲਗਦਾ ਹੈ, ਫੁੱਲ ਲਗਦਾ ਹੀ ਨਹੀਂ ਤਿਵੇਂ ਹੀ ਮਨੁੱਖ ਹੁੰਦੇ

---

* ਇਹ ਰੁਖ ਯੂ. ਪੀ ਵੱਲ ਹੁੰਦਾ ਹੈ। ਉਸਦਾ ਫਲ ਮੋਟੇ ਟਾਹਣੇ ਅੱਖ ਨਿਕਲ ਲੱਗਦੇ ਤੇ ਚੰਗੇ ਕੱਦੂ ਜਿੱਡਾ ਹੁੰਦੈ, ਲੋਕ ਸਬਜ਼ੀ ਤਰ੍ਹਾਂ ਰਿੰਨ੍ਹ ਛੱਕਦੇ ਹਨ।

ਹਨ। ਕਿਸੇ ਦੀ ਕਥਨੀ ਮੂੰਹ ਦੀ ਹੈ ਕਰਨੀ ਉੱਕਾ ਹੁੰਦੀ ਹੀ ਨਹੀਂ, ਦੂਜੇ ਜਿਨ੍ਹਾਂ ਦੀ ਕਰਨੀ ਵੀ ਹੁੰਦੀ ਹੈ, ਤੀਜੇ ਜਿਨ੍ਹਾਂ ਦੀ ਕਰਨੀ ਹੁੰਦੀ ਹੈ ਪਰ ਵਿਖਾਲਾ ਉੱਕਾ ਨਹੀਂ ਹੁੰਦਾ। ਇਸ ਲਛਮਣ ਸਿੰਘ ਵਾਂਗੂੰ ਹੀ ਕਰਨੀ ਖਜ਼ਾਨ ਸਿੰਘ ਜੀ ਦੀ ਭੀ ਹੈ ਜੇ ਗੁਰੂ ਲਛਮਣ ਸਿੰਘ ਵਾਂਗੂੰ ਨਿਭਾ ਦੇਵੇ। ਉਹ ਤੇ ਭਰੇ ਭਾਂਡੇ ਤੇ ਭਰੇ ਮੇਲੇ ਹੀ ਚਲਿਆ ਗਿਆ ਹੈ।

## ਜੇ ਧਰਮ ਦੀ ਕਿਰਤ ਕਰਦਾ ਏਂ

ਲਾਲ ਸਿੰਘ ਕੱਟਿਆਂ ਵਾਲੀਏ ਸਤਿਗੁਰੂ ਜੀ ਤੋਂ ਇਤਨੀ ਸਿਫਤ ਲਛਮਣ ਸਿੰਘ ਦੀ ਸੁਣੀ ਤੇ ਚਿੱਤ ਵਿਚ ਆਈ ਕਿ ਕਿੱਥੇ ਸਤਿਗੁਰੂ ਰਾਮ ਸਿੰਘ ਜੀ ਉਸ ਤੋਂ ਪ੍ਰਸ਼ਾਦ ਆ ਛਕਦੇ ਰਹੇ ਹਨ। ਤੇ ਅੰਮ੍ਰਿਤ ਵੇਲੇ ਦਰਸ਼ਨ ਉਸ ਨੂੰ ਹੁੰਦੇ ਹੋਣ! ਹੁਕਮ ਹੁੰਦਾ ਰਿਹਾ ਹੋਵੇ ਤੂੰ ਕਹਿ ਦੇ ਸੱਚ-ਸੱਚ ਇਸ ਤਰ੍ਹਾਂ ਹੀ ਧਰਮਾਰਥ ਦੇ ਪਰਦੇ ਵਿਚ ਪਾਪ ਪਖੰਡ ਲੋਕ ਕਰਦੇ ਹਨ। ਜੋ ਚਰਚਾ ਹੋ ਰਹੀ ਹੈ ਐਵੇਂ ਹੀ ਹੈ। ਏਡਾ ਉਹ ਕਿੱਥੇ ਸੀ। ਉਸੇ ਰਾਤ ਸਤਿਗੁਰੂ ਰਾਮ ਸਿੰਘ ਜੀ ਲਾਲ ਸਿੰਘ ਨੂੰ ਜਗਾ ਕਿਹਾ ਤੂੰ ਉੱਠ ਪ੍ਰਸ਼ਾਦ ਛਕਾ ਜੇ ਧਰਮ ਦੀ ਕਿਰਤ ਕਰਦੈਂ। ਲਾਲ ਸਿੰਘ ਉੱਠ ਦੁਹਾਈ ਦੇਣ ਲਗ ਪਿਆ ਲੋਕੋ ਦਰਸ਼ਨ ਕਰ ਲਓ, ਸਤਿਗੁਰੂ ਰਾਮ ਸਿੰਘ ਜੀ ਆਏ ਜੇ। ਘਰ ਦੇ ਜਾਗੇ ਤੇ ਕਿਹਾ ਕੀ ਬੋਲਦੈਂ? ਹੋਸ਼ ਸੰਭਾਲ ਕਿਹਾ ਮੈਂ ਸਾਧ ਦੀ ਸੋਭਾ ਤੇ ਗਿਲਾਨ ਕੀਤੀ ਤੇ ਕਿਰਤ ਸ਼ੁੱਧ ਕੀਤੀ ਨਹੀਂ ਜਿਸ ਕਰਕੇ ਪ੍ਰਸ਼ਾਦ ਛਕਾ ਨਹੀਂ ਸਕਿਆ ਤੇ ਉਸ ਸਾਧ ਦੇ ਬਚਨ ਤੇ ਪ੍ਰਤੀਤ ਬੰਧਾਣ ਲਈ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਆਣ ਦਿੱਤੇ ਹਨ। ਮੈਂ ਕਮਾਈ ਤੋਂ ਖਾਲੀ ਸਾਂ। ਦੁਹਾਈ ਪਾਈ। ਜਰਾਂਦ ਨਾ ਰੱਖੀ। ਇਹ ਵਾਰਤਾ ਮੈਂ ਦਿਨੇ ਲਾਲ ਸਿੰਘ ਜੀ ਘਰੋਂ ਭੈਣ ਆਸ ਕੌਰ ਤੋਂ ਸੁਣ ਲਿਖੀ ਹੈ।

## ਉਪਰੋਂ ਹੁਕਮ ਲਗਾ ਹੈ

ਅਮਰਾਸਰ ਦੀ ਹਰਬੰਸ ਕੌਰ ਜੀਵਨ ਨਗਰ ਆ ਅਰਜ਼ ਕੀਤੀ, ਉਪਰੋਂ ਹੁਕਮ ਲਗਾ ਹੈ ਲੰਗਰ ਦੀ ਅਰਜ਼ ਦਾ ਪਰ ਘਰੋਂ ਕਮਜ਼ੋਰ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ, ਉਪਰਲੇ ਹੁਕਮ ਅੱਗੇ ਮੇਰਾ ਕੀ ਇਨਕਾਰ ਏ। ਅਗਲੇ ਰੋਜ਼ ਉਸ ਵੱਲ ਗਏ, ਪ੍ਰਸ਼ਾਦ ਛਕਿਆ। ਉਸ ੧੦ ਰੁ. ਭੇਟਾ ਕੀਤੇ ਤਾਂ ਕਿਹੋ ਨੇ, ਉਪਰਲੇ ਹੁਕਮੋਂ ਡਰਦਾ ਲੈਂਦਾ ਹਾਂ ਤੇ ਆਇਆ ਹਾਂ, ਨਹੀਂ ਤੇ ਇਹੋ ਜਿਹਾ ਥਾਂ ਦੇਣ ਨੂੰ ਹੁੰਦਾ ਹੈ। ਹੁਣ ਇਹ ਬੀਬੀ ਸੰਤ ਨਗਰ ਪਰਵਾਰ ਸਮੇਤ ਸੁਖੀ ਵਸਦੀ ਏ, ਉਸੇ ਸ਼ਾਂਤ ਸੁਭਾਏ।

ਕੋਠੀ ਵਾਲੀ ਖੂਹੀ ਤੇ ਤ੍ਰਿਮਾਲੇ ਖੂਹ ਨਕੌੜੇ ਤੇ ਮੌਜੂ ਖੇੜੇ ਦੀ ਹੱਦ ਵਾਲੇ ਵਿੱਚ ਬੰਬੀਆਂ ਲਵਾਈਆਂ, ਪਰ ਦੋਵੇਂ ਰੇਤਾਂ ਸੁੱਟ ਗਈਆਂ। ਸਬਜ਼ੀ ਨਾ ਹੋ ਸਕੀ। ਤ੍ਰਿਮਾਲੇ ਤੇ ਕੰਬੋ ਚੂਹੇ

ਝਾੜੀਏ ਕਿਸ਼ਨ ਸਿੰਘ ਦਲ ਸਿੰਘ ਵਾਹੀ ਕਰਦੇ ਸੀ।

ਸਤਿਗੁਰੂ ਜੀ ੨੪ ਜੇਠ ਜਲੰਧਰੋਂ, ਮੰਡੀ ਵਲੋਂ ਭੈਣੀ ਸਾਹਿਬ ਹੋ ਆਏ ਜੀਵਨ ਨਗਰ ਤੇ ਕਿਹਾ, ਸਿੱਖਾਂ ਨੇ ਜ਼ਮੀਨ ਦਾ ਸਾਂਭਾ ਕਰ ਲਿਆ ਹੈ। ਹੁਣ ਮੰਡੀ ਦੀ ਸੰਗਤ ਵੀ ਸੌਖੀ ਹੈ ਤੇ ਭੈਣੀ ਸਾਹਿਬ ਭੀ ਭੀੜ ਨਹੀ ਅਗੇ ਜਿਨੀ।

ਸੰਤ ਰਤਨ ਸਿੰਘ ਜੀ ਦੱਸਿਆ ਨੱਥਾ ਸਿੰਘ ਮੰਡੀ ਵਿਚ ਉਸਤਾਦ ਦੀ ਮਾਤਾ, ਸ਼ਰਧਾ ਨਾਲ ਗਰੀਬੀ ਕਟਣ ਦੀ ਮੰਗ ਧਾਰ ਖਿਚੜੀ ਲਿਆਂਦੀ ਤੇ ਸਤਿਗੁਰੂ ਜੀ ਬੜੇ ਹਿਤ ਨਾਲ ਚਿਤੋਂ ਮੰਗ ਕੇ ਛਕੀ ਹੈ। ਮਨ ਮੰਨਿਆ ਹੈ, ਹੁਣ ਇਨ੍ਹਾਂ ਦੀ ਗਰੀਬੀ ਕੱਟੀ ਜਾਵੇਗੀ। ਠੀਕ ਹੀ ਹੋਇਆ ਨੱਥਾ ਸਿੰਘ ਜਾਚਕ ਦੀ ਜ਼ਮੀਨ ਮੌਜੂ ਖੇੜੇ ਪੈ ਗਈ ਹੈ ਤੇ ਬੱਚੇ ਜਵਾਨ ਹੋ ਗਏ ਕਾਰੇ ਲਗੇ ਹਨ ਤੇ ਚੰਗਾ ਗੁਜ਼ਾਰਾ ਹੁਣ ਚਲਦੈ।

### ਕਲਜੁਗ

ਸਤਿਗੁਰੂ ਜੀ ਦੀਆਂ ਮਹਿੰਗੇ ਮੁੱਲ ਵਾਲੀਆਂ ਨਵੀਆਂ ਮੱਝਾਂ ਆਈਆਂ। ਸੇਵਕਾਂ ਰਸੇ ਲਿਆਂਦੇ ਨੀਲੇ। ਦੇਖ ਕਿਹੋ ਨੇ ਮੋੜ ਆਓ ਜਿਥੋਂ ਆਂਦੇ ਹਨ, ਇਹ ਨੀਲ, ਗਊ ਦੀ ਰਤ ਪਾਈ ਬਿਨਾ ਬਣਦਾ ਹੀ ਨਹੀਂ। ਨੀਲ, ਤੰਬਾਕੂ, ਛੁਰੀ, ਮੱਖੀ, ਝੂਠ ਕਲਜੁਗ ਹੀ ਲੈ ਆਇਆ ਹੈ। ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਕਿਹਾ ਅੱਛਾ ਇਹ ਐਨਾ ਮੰਦਾ ਹੈ। ਸਤਿਗੁਰੂ ਜੀ ਕਿਹਾ ਪਰ ਸਾਡੇ ਕੂਕਿਆਂ ਵਾਸਤੇ। ਊਂ ਕਰਤੇ ਦੀ ਰਚਨਾ ਹੈ।

## ਗੁਰੂ ਹਰੀ ਸਿੰਘ ਜੀ ਦੇ ਸਮੇ ਦੇ ਬਚਨ

ਗੁਰੂ ਹਰੀ ਸਿੰਘ ਜੀ ਦੇ ਦੌਰੇ ਦੇ ਬਚਨ ਚੱਲੇ ਸਤਿਗੁਰੂ ਜੀ ਕਿਹਾ ਤਦੋਂ ੨੨ ਜੋੜੀਆਂ ਰਾਗੀਆਂ ਦੀਆਂ ਸੀ, ਢਾਡੀਆਂ ਸਣੇ ਤੇ ਰੋਜ਼ ਸਾਰੇ ਭੁਗਤਦੇ ਸੀ। ਇਕ ਸਮੇਂ ਮਾਲੂਵਾਲ ਕਿਸ਼ਨ ਸਿੰਘ ਦੇ ਘਰ ਕੁਝ ਸਿੱਖ ਗੁਰੂ ਹਰੀ ਸਿੰਘ ਜੀ ਨੂੰ ਘੁੱਟ ਰਹੇ ਸੀ। ਇੱਕ ਭਲਵਾਨ ਦੂਰੋਂ ਦੇਖ ਕਿਹਾ, ਮੈਂ ਬੁੱਢੇ ਦੇ ਹੱਡ ਕੜਕਾ ਦੇਵਾਂ ਕਲਾ ਹੀ ਲਗਾਂ, ਏਨੇ ਸਿੱਖ ਲਗੇ ਹਨ। ਗੁਰੂ ਜੀ ਕਿਹਾ ਉਸਨੂੰ ਸਦੋ, ਸੋ ਆ ਘੁੱਟਣ ਲੱਗਾ ਲੱਤਾਂ ਲੱਕੜਾਂ ਹੀ ਹੱਥਾਂ ਨੂੰ ਲੱਗਣ। ਹਾਰ ਕੇ ਭੁੱਲ ਮੰਨ ਅਰਜ਼ ਕਰ, ਸਿੱਖ ਹੋ ਕੇ ਗਿਆ। ਇੱਕ ਸਿੱਖ ਸੁਣ ਕਿਹਾ ਗੁਰੂ ਨੂੰ ਪਰਖਣਾ ਯੋਗ ਏ ? ਕਿਹੋ ਨੇ, ਇੱਕ ਵਾਰ ਜੇ ਸੌਦਾ ਦਿਲ ਤੇ ਸਿਰ ਦੇਣ ਦਾ ਕਰਨਾ ਹੋਵੇ ਤਾਂ ਪਰਖਦਿਆਂ ਕੀ ਹਰਜ ਹੈ? ਪਰ ਜੋ ਕਿਸੇ ਕਿਹਾ ਹੈ ਇਸਤਰੀ ਜਿਵੇਂ ਇਕ ਵਾਰ ਦੇ ਸੰਗ ਤੋਂ ਗਰਭ ਧਾਰ ਰਹਿੰਦੀ ਹੈ ਬਾਦ ਬਾਰ ਬਾਰ ਗਵਾਰਪੁਣਾ ਹੈ। ਗ੍ਰਿਹਸਥ ਕਰਨਾ ਤਿਵੇਂ ਹੀ "ਗੁਰੂ ਪੀਰ ਅਜ਼ਮਾਉਣ ਦਾ ਕਾਫੀ ਇੱਕੋ ਵਾਰ। ਫਿਰ ਫਿਰ ਭੌਂ ਭੌਂ ਜੋਹਿਆਂ ਨਹੀਂ ਰਹਿੰਦਾ ਇਤਬਾਰ।"

ਮੈਂ ਕੋਲੋਂ ਕਿਹਾ, " ਇਸਤਰੀ ਇੱਕ ਵਾਰ ਕੋ ਸੰਗ ਕੀਏ ਸੁੱਤ ਲੇ। ਬਾਦ ਸੁਆਦ ਬਿਖਾਦ ਹੈ ਦੇਹੀ ਹਰਜ ਕਰੇਇ। " ਤਾਂ ਸਤਿਗੁਰੂ ਜੀ ਕਿਹਾ ਅਜੇਹਾ ਸਿੱਖ ਭੀ ਕੋਈ ਹੁੰਦਾ ਹੈ ਜੋ ਦੂਜੀ ਵਾਰ ਨਹੀਂ ਪਰਖਦਾ ਤੇ ਗ੍ਰਿਹਸਥੀ ਵੀ ਕੋਈ ਜੋ ਬਾਦ ਗ੍ਰਿਹਸਥ ਨਹੀਂ ਕਰਦਾ।

ਸਾਧ ਸੰਗਤ ਵਿਚ ਬਚਨ ਕਰਦਿਆਂ ਛੋਟੇ ਬਾਬਾ ਜੀ ਤਾਰ ਆਈ ਫੜਾਈ। ਕਿਹੋ ਨੇ ਇਹ ਕਲਜੁਗ ਦੀ ਕਾਰ ਹੈ ਕਿਹੜੇ ਵੇਲੇ ਵਿਘਨ ਪਾਇਆ ਸੂ। ਖੋਲ੍ਹ ਪੜ੍ਹ ਕਿਹੋ ਨੇ ਕੁਝ ਨਹੀਂ ਵਿਗੜਿਆ ਜਨਰਲ ਮੋਹਨ ਸਿੰਘ ਅਜ਼ਾਦ ਹਿੰਦ ਫੌਜ ਦੇ ਬਾਨੀ ਕਿਹਾ ਏ ਸ਼ਿਮਲੇ ਜਾਣ ਸਮੇਂ ਮਿਲਦੇ ਜਾਣਾ। (ਭਾਵ) ਦੇਸ਼ ਦੇ ਸੇਵਕ ਦੀ ਮੰਗ ਨੂੰ ਚੰਗਾ ਜਾਣ ਸਾਧ ਸੰਗਤ ਵਿਚ ਵਿਘਨ ਨਹੀਂ ਸਮਝਿਆ।

ਏਹਨੀ ਦਿਨੀਂ ਨਾਲੀ ਟਿੱਬੇ ਵਾਲੇ ਖੂਹ ਤੋਂ ਚੰਗੀ ਜ਼ਮੀਨ ਵਲ ਬਣਵਾ ਆਂਦੀ ਸਤਿਗੁਰੂ ਜੀ। ਹਵਾਈ ਜਹਾਜ਼ ਦੇ ਅੱਡੇ ਤੇ ਕੁਝ ਥਾਂ ਛਡਿਆ ਤੇ ਸੈਣੀਆਂ ਤੇ ਰੰਗਾ ਸਿੰਘ ਵਾਲੀਆਂ ਖੂਹ ਲਾਏ। ਹਿੰਦ-ਪਾਕਿ ਦੀ ਹੱਦ ਤੇ ਪਾਸ ਬਣਵਾ ਵਪਾਰ ਖੁੱਲ੍ਹਾ ਅੰਮ੍ਰਿਤਸਰ। ਲਾਹੌਰ ਲੋਕ ਟੋਲੀਆਂ ਬਣ ਖੁੰਗੀਆਂ ਪਾ ਫਿਰਦੇ, ਹੱਦਾਂ ਤੇ ਮੁਲਾਕਾਤਾਂ ਹੁੰਦੀਆਂ ਜੋ ਮੁਸਲਮਾਨ ਮੁੜ ਆਏ ਉਹਨਾਂ ਨੂੰ ਭਾਰਤ ਕਬਜ਼ੇ ਦੇਂਦਾ। ਕਈ ਭਾਜੜਾਂ ਚੁੱਕੀ ਫਿਰਦੇ ਪਤਾ ਨਹੀਂ ਕਿੱਥੇ ਟਿਕਾਣਾ ਹੈ। ਸਰਕਾਰ ਭਰਾ-ਭਰਾ, ਪੁੱਤ-ਪਿਤਾ ਨੂੰ ਨਾਰ-ਮਰਦ ਨੂੰ ਦੂਰ ਦੂਰ ਅਲਾਟਾਂ ਵਿਚ ਪਾ ਦਿੱਤਾ। ਖਰੀਦੇ ਪਿੰਡਾਂ ਤੋਂ ਵਧੇ ਸਿਖ-ਵਸੇਬਿਆਂ ਵਿਚ ਪਾਏ ਸਤਿਗੁਰਾਂ।

## ਅਨੰਦਾਂ ਬਾਰੇ

ਜੀਵਨ ਨਗਰ ੨੦ ਜੋੜਿਆਂ ਦੇ ਅਨੰਦ ਹੋਏ ਸਤਿਗੁਰੂ ਜੀ ਦੇ ਹਜ਼ੂਰ ੨੬ ਜੇਠ ੨੦੦੭। ਸਤਿਗੁਰੂ ਛੋਟੇ ਬਾਬਾ ਜੀ ਨੂੰ ਪੱਕੀ ਕੀਤੀ ਕਿ ਜੇਠ ਤਕ ਅਨੰਦ, ਦੇਹ ਦੀ ਅਰੋਗਤਾ ਤੇ ਉਮਰ ਦਾ ਜੋਗਤਾ ਦੇਖ ਕਰੋ। ਬਾਦ ਲੜਕਾ ਆਪਣੇ ਅਨੰਦ ਦਾ ਪਾਠ ਆਪ ਕਰਕੇ ਆਵੇ ਤੇ ਲੜਕੀ ਪੰਜ ਗ੍ਰੰਥੀ ਪੜ੍ਹੀ ਹੋਵੇ ਸੋ ਅਨੰਦ ਕਰਨਾ ਕਹਿ ਭੈਣੀ ਸਾਹਿਬ ਨੂੰ ਵਿਦਾ ਹੋਏ।

## ਸਿੱਖੀ ਪੁਣੇ ਵਾਲਾ ਸੁਖੀ

ਸਤਿਗੁਰੂ ਜੀ ਦਿੱਲੀਓਂ ਭੈਣੀ ਸਾਹਿਬ ੪ ਹਾੜ ਦਰਸ਼ਨ ਦਿੱਤੇ, ੭ ਹਾੜ ਵਸਾਏ ਪਿੰਡਾਂ ਦੇ ਸਰੀਰ ਸੰਤ ਨਗਰ ਬੰਗਲੇ ਸੱਦੇ ਤੇ ਕਿਹਾ ਪਿਛੋਂ ਦੀ ਆਈ ਮਾਲਕੀ ਏਥੇ ਲਿਖ ਦੇਵੋ, ਆਪਣੇ ਆਗੂ ਚੁਣ, ਮੈਂ ਮਗਰੋਂ ਉਹਨਾਂ ਤੋਂ ਆਪੇ ਲਿਖਵਾ ਲਵਾਂਗਾ। ਲਿਖੋ ਕਿ ਜਿਥੇ ਇਹ ਦੇਣਗੇ ਅਸੀਂ ਉਜਰ ਨਹੀਂ ਕਰਾਂਗੇ। ਜਿਸ ਪਿੱਛੇ ਜਾ ਲੈਣੀ ਹੋਵੇ ਸੋ ਭੀ ਚਲਾ ਜਾਵੇ

ਤੇ ਆਪਣੇ ਆਗੂਆਂ ਨੂੰ ਅੰਗੂਠਾ ਨਾ ਲਾ ਕੇ ਦੇਵੇ। ਸਤਿਗੁਰੂ ਜੀ ਦੇ ਇਸ ਕਹੇ ਤੇ ਸੁਖੀ ਰਹਿਣਿਆਂ ਨੇ ਤਾਂ ਸੱਤਬਚਨ ਕੀਤਾ, ਕਈਆਂ ਕੁਝ ਉੱਤਰ ਨਾ ਦਿੱਤਾ। ਕਰੀਵਾਲੇ ਲਹਿੰਦੇ ਰਹਿੰਦੇ ਲਹੌਰੀਆਂ ਕਿਹਾ, ਸਾਨੂੰ ਕਰੀਵਾਲੇ ਹੀ ਇਕੱਠਿਆਂ ਟਿਕਿਆਂ ਰਹਿਣ ਦਿਓ, ਸਤਿਗੁਰੂ ਜੀ ਕਿਹਾ ਤੁਸੀਂ ਲਹੌਰੀਏ ਮਨ-ਮਰਜ਼ੀ ਤੇ ਕੁਸੰਗਤ ਕਰਨੋਂ ਨਹੀਂ ਰੁਕਦੇ। ਜਿਵੇਂ ਅਗੇ ਭਲੇ ਲੋਕ ਮਲੀ ਦਲੀ ਦੇ ਨੇ ਸਦਾ ਦਲੀਦੇ ਰਹਿਣਗੇ ਤੇ ਪੁਲਸ ਦੀ ਚੌਂਕੀ ਮੱਤ ਪੈ ਜਾਵੇ, ਮਾੜੇ ਭਲੇ, ਮੁਫਤ ਵਿਚ ਮਰਨਗੇ। ਕੁਝ ਸਿੱਖਾਂ ਤੇ ਕਿਹਾ ਜਿਵੇਂ ਆਪ ਦੀ ਰਜ਼ਾ ਹੈ। ਤੇ ਕਈ ਮੁੜੰਗੇ ਮੋਟੇ ਡਿੰਗੇ ਕੀਤੀ ਹੀ ਰਹੇ ਤੇ ਮੁੜ ਗਏ। ਤੇ ਕਿਹਾ ਭਾਂਵੇਂ ਚੌਂਕੀ ਹੀ ਪੈ ਜਾਵੇ ਉਥੇ ਹੀ ਸਾਨੂੰ ਟਿਕੇ ਰਹਿਣ ਦਿਓ, ਸਤਿਗੁਰੂ ਜੀ ਕਿਹਾ ਜੋ ਸਾਧ ਸੰਗਤ ਦੇ ਮਤੇ ਹੋ ਰਹੇਗਾ ਘੱਟ ਮਾਲਕੀ ਵਾਲਾ ਤੇ ਬੇ-ਮਾਲਕ ਪਹਿਲਾਂ ਆਪਣੇ ਮੁਰੱਬਿਆਂ ਵਿੱਚੋਂ ਦੇਵਾਂਗਾ ਵਾਹਣ ਨੂੰ, ਫੇਰ ਵੱਡੇ ਮਾਲਕਾਂ ਤੋਂ ਦਵਾਵਾਂਗਾ, ਸੋ ਕੋਲ ਹੋਵਾਂਗੇ ਰਲ ਵਰਤਾਂਗੇ। ਜੋ ਸਾਧ ਸੰਗਤ ਦਾ ਸਾਥ ਛੱਡ ਪਿੱਛੇ ਜਾਵੇ ਗਾ ਉਹ ਔਖਾ ਭੀ ਹੋਵੇਗਾ ਤੇ ਕੁਸੰਗ ਵਿਚ ਜਾ ਪਵੇਗਾ, ਇੱਥੇ ਭੀ ਸਿੱਖੀ ਪੁਣੇ ਵਾਲਾ ਹੀ ਸੁਖੀ ਰਹੇਗਾ।

## *ਮੰਗਲ ਸਿੰਘ ਜੀ ਕਿਓਂ ਗੁਰੂ*

ਸਤਿਗੁਰੂ ਜੀ ੮ ਹਾੜ ਤੋਂ ਜੀਵਨ ਨਗਰ ਪਿਛਲੇ ਪਹਿਰ ਛੇ ਵਜੇ ਅਮਰ ਕਥਾ (ਭਾਈ ਸੰਤੋਖ ਸਿੰਘ ਦਾ ਗ੍ਰੰਥ) ਸੁਣਨੀ ਆਰੰਭੀ। ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਭੀ ਏਥੇ ਰਹਿੰਦੇ ਸੀ। ਹਾਸ ਬਿਲਾਸ ਭੀ ਬਹੁਤ ਹੁੰਦੇ ਸੀ। ਸਤਿਗੁਰੂ ਜੀ ਸੰਤ ਜੀ ਨੂੰ ਕਈ ਵਾਰੀ 'ਗੁਰੂ ਜੀ' ਭੀ ਕਹਿ ਦੇਂਦੇ ਸੀ, ਇੱਕ ਦਿਨ ਮੈ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਪਹਿਲਾਂ ਤਾਂ ਸੰਤ ਵਜ਼ੀਰ ਸਿੰਘ ਪੰਡੋਰੀ ਵਾਲਿਆਂ ਤੋਂ ਭਜਨ ਆਪ ਨੂੰ ਮਾਤਾ ਜੀਉਣ ਕੌਰ ਜੀ ਦੂਧੀ ਦੇਣ ਤੋਂ ਪਹਿਲਾਂ ਦਿਵਾਇਆ ਸੀ ਤੇ ਫੇਰ ਗੁਰੂ ਹਰੀ ਸਿੰਘ ਜੀ ਨੇ ਸੰਤ ਉੱਤਮ ਸਿੰਘ ਜੀ ਰਾਇਸਰ ਵਾਲਿਆਂ ਤੋਂ ਆਪ ਨੂੰ ਭਜਨ ਦਿਵਾਇਆ ਸੀ, ਆਪ ਸੰਤ ਮੰਗਲ ਸਿੰਘ ਜੀ ਨੂੰ ਗੁਰੂ ਜੀ ਕਿਸਤਰਾਂ ਕਹਿੰਦੇ ਹੋ? ਸਤਿਗੁਰੂ ਜੀ ਬਚਨ ਕੀਤਾ, ਕਾਕਿਆਂ ਦੀ ਮਾਤਾ ਦੇ ਚੜ੍ਹਣ ਬਾਅਦ ਮਾਤਾ ਜਿਉਣ ਕੌਰ ਜੀ ਭੀ ਤੇ ਕਈਆਂ ਸਿੱਖਾਂ ਭੀ ਮੈਨੂੰ ਕਿਹਾ, ਤੂੰ ਹੋਰ ਅਨੰਦ ਕਰਾ ਲੈ। ਮੈਂ ਮਾਤਾ ਜੀ ਨੂੰ ਕਿਹਾ ਜੇ ਉਸ ਜਿਹੀ ਕੋਈ ਹੈ ਤਾਂ ਦੱਸੋ, ਪਰ ਸਿੱਖਾਂ ਨੂੰ ਕੋਈ ਉੱਤਰ ਨਾ ਦਿੰਦਾ ਸਾਂ। ਸੋਚ ਵਿਚ ਸਾਂ ਕਿ ਇਹ ਸੰਤ ਜੀ ਮਿਲੇ। ਮੈਂ ਗੁਰੂ ਹਰੀ ਸਿੰਘ ਜੀ ਤੋਂ ਵਰੋਸਾਏ ਤੇ ਪੱਕੇ ਕੂਕੇ ਤੇ ਨਿਸ਼ੰਗ ਜਾਣ ਇਨਾਂ ਤੋਂ ਪੁਛਿਆ ਤਾਂ ਇਨ੍ਹਾਂ ਕਿਹਾ ਜੇ ਸੁਖੀ ਰਹਿਣਾ ਹੈ ਤਾਂ ਹੁਣ ਅਨੰਦ ਨਾ ਹੋਰ ਕਰੀਂ । ਮੈਂ ਦੱਤਾ ਤ੍ਰੇਅ ਜੀ ਵਾਂਗੂ ਜਿਵੇਂ ਉਨ੍ਹਾਂ ੨੪ ਗੁਰੂ ਧਾਰੇ ਸੀ ਇੱਕ ਇੱਕ ਮਤ ਜੋਗ ਮੈਂ ਇੱਕ ਚੰਗੀ ਉੱਚੀ ਮੱਤ ਦਾ ਇਨ੍ਹਾਂ ਨੂੰ ਗੁਰੂ ਕਹਿੰਦਾ ਹਾਂ ਤੇ ਠੀਕ ਸੁਖੀ ਵੀ ਹਾਂ।

## ਬਖਸ਼ਸ਼ ਮੰਗਿਆ ਕਰ

ਇਕ ਰਾਮਗੜ੍ਹੀਆ ਸਿੱਖ ਦੀ ਧੀ ਤੁਰਕਣੀ ਵਿਚੋਂ ਸੀ। ਉਸ ਨੂੰ ਹੁਕਮ ਹੋਇਆ ਤੂੰ ਪਿਛੇ ਜਾ ਕੇ ਵਿਆਹ ਦੇ, ਖੁਲ੍ਹਿਆਂ ਵੱਲ, ਤੇ ਕੁਝ ਚਿਰ ਨਾਲ ਰਹਿ ਕੇ ਆ ਅੰਮ੍ਰਿਤ ਛਕ, ਸਾਧਸੰਗਤ ਵਿਚ ਵਰਤੀਂ। ਉਸ ਉਵੇਂ ਕੀਤਾ ਤੇ ਅੰਮ੍ਰਿਤ ਛਕ, ਆ ਸੰਤਨਗਰ ਰਹਿਣ ਲੱਗਾ।

ਇੱਕ ਸਿੱਖ ਮਹਲ ਸਿੰਘ ਕਰੀਵਾਲੇ ਰਹਿੰਦਾ ਕਮ ਸੁਆਲ ਜ਼ਿਮੀਦਾਰ ਹੈ, ਬਾਲਣ ਚੁਗ, ਦਾਣੇ ਭੁੰਨ ਗੁਜ਼ਾਰਾ ਕਰਦਾ, ਬਟਵਾਰੇ ਬਾਅਦ ਰੁਲਦਾ ਸੁਣ ਸਤਿਗੁਰੂ ਜੀ ਜੀਵਨ ਨਗਰ ਉਸਨੂੰ ਗਊ, ਕਪੜੇ, ਦਾਣੇ, ਦਮੜੇ ਦਿੱਤੇ। ਤੇ ਕਿਹਾ, ਪੁੱਤਰ ਦੇ ਪਾਲਣ ਦਾ ਕੰਮ ਜੋ ਕਰ ਰਿਹੈਂ, ਬਾਲਣ ਚੁਗ, ਦਾਣੇ ਭੁੰਨ ਚੰਗਾ ਏ, ਪਰ ਮੇਰੀ ਇੱਕ ਆਖੀ ਮੰਨ, ਕਿਸੇ ਤੇ ਗਿਲਾਨ ਕਰਨੀ ਛੱਡ ਦੇ। ਜਦ ਕਿਸੇ ਤੇ ਗਿਲਾਨ ਆਏ, ਉਸੇ ਵੇਲੇ ਕਰਤੇ ਤੋਂ ਬਖਸ਼ਸ਼ ਮੰਗਿਆ ਕਰ ਕਿ ਹੇ ਸੱਚੇ ਪਾਤਸ਼ਾਹ ਉਸ ਤੋਂ ਐਸਾ ਕਰਮ ਨਾ ਹੋਵੇ, ਤੂੰ ਕਿਰਪਾ ਕਰ ਤੇ ਮੇਰੇ ਤੇ ਮਿਹਰ ਕਰ, ਮੈਨੂੰ ਭੀ ਕਿਸੇ ਤੇ ਗਿਲਾਨ ਨਾ ਆਏ। ਇਸਤਰਾਂ ਦੋਹਾਂ ਦਾ ਭਲਾ ਹੁੰਦੈ ਨਹੀਂ ਤੇ " ਦ੍ਰਿਸ਼ਟਿ ਵਿਕਾਰੀ ਨਾਹੀ ਭਉ ਭਾਉ" ਗੁਰੂ ਵਾਕ ਅਨੁਸਾਰ ਪ੍ਰਮੇਸਰ ਦੇ ਭਉ ਤੇ ਹਰ ਕਿਸੇ ਦੇ ਭਉ ਤੇ ਪ੍ਰੇਮ ਤੋਂ ਵਾਂਝਿਆਂ ਰਹੀਦਾ ਏ। ਉਸ ਸਤ ਬਚਨ ਕੀਤਾ ਤੇ ਪ੍ਰਸੰਨ ਹੋ ਚਲਾ ਗਿਆ। ਬਾਅਦ ਵਿਚ ਸਤਿਗੁਰੂ ਜੀ ਬਚਨ ਕੀਤਾ, ਸਿੱਖ ਤੇ ਇਹ ਬੜਾ ਅਸਚਰਜ ਏ। ਪਰ ਹਰ ਇੱਕ ਤੇ ਨੁਕਤਾ ਕਢਕੇ ਆਪਣਾ ਹਿਰਦਾ ਦੁਖੀ ਰਖਦਾ ਤੇ ਹਰਜ ਕਰਦਾ ਰਹਿੰਦਾ ਏ।

ਸਤਿਗੁਰੂ ਜੀ ਦਸ ਹਾੜ ਅਮਰ ਕਥਾ ਵਿਚ ਆਈ ਜੁਗਾਵਲੀ ਦਾ ਹਿਸਾਬ ਕਰਾਇਆ। ਗਲਤ ਹੋਇਆ ਤੇ ਇਕ ਜੁਗ ਦਾ ਨਾਮ ਭੀ ਨਾ ਆਇਆ। ਗੁਰਿੰਡ ਨਾਮਾ ਪਾਤਸ਼ਾਹੀ ੧੦ਵੀਂ ਦਾ ਆਇਆ, ਭੋਗਲ ਪੁਰਾਣ ਦਾ ਉਲਥਾ ਸੁਖਦੇਵ ਸਿੰਘ ਪ੍ਰਤੀ ਕਿਹਾ, ਤਾਂ ਸਤਿਗੁਰੂ ਜੀ ਬਚਨ ਕੀਤਾ, ਸੰਤ ਹਾਕਮ ਸਿੰਘ ਜੀ ਪਾਸ ਵੇਖਿਆ ਸੀ, ਸੰਸਕ੍ਰਿਤ ਮੂਲ ਤੋਂ ਉਲਥਾ ਹਿੰਦੀ ਚ। ਹੁਣ ਉਹ ਕਿਤੇ ਨਹੀਂ ਮਿਲਦਾ। ਇਹ ਲਿਖ ਲੈ ਤੂੰ, ਮੈਨੂੰ ਕਿਹਾ। ***"ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮੁ। ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਣਾਮ"*** ਅਸਲ ਵਾਕ ਹੈ। ਵਿਗਾੜਣ ਵਾਲਿਆਂ ਘੱਟ ਨਹੀਂ ਕੀਤੀ। ਇਹ ਦਸਮ ਜੀ ਦਾ ਉਚਾਰਨ ਜਿਉਂ ਦਾ ਤਿਉਂ ਹੈ।

## ਬਾਬਾ ਨਾਨਕ

ਸਤਿਗੁਰੂ ਜੀ ਸੰਤ ਨਗਰ ਲਛਮਣ ਸਿੰਘ ਭਿੰਡਰ ਤੇ ਮਸਤਾਨੇ ਬਾਬੇ ਨਾਨਕ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਬਾਬੇ ਨਾਨਕ ਦਾ ਜਨਮ ਵਲਟੋਹੇ ਦਾ ਨਾਮ ਸੁਦਾਗਰ

ਸਿੰਘ ਸੀ। ਧੰਨ ਬਾਬਾ ਨਾਨਕ, ਧੰਨ ਬਾਬਾ ਨਾਨਕ ਕਹਿਣ ਤੇ ਇਸ ਦਾ ਨਾਮ ਭੀ ਬਾਬਾ ਨਾਨਕ ਪੈ ਗਿਆ ਸੀ। ਇਹ ਮਸਤ ਹੋਇਆ ਛਾਲਾਂ ਮਾਰਦਾ ਤੇ ਸਿਰ ਭੀ ਮਾਰਦਾ, 'ਐਨਲ ਹੱਕ' ਭੀ ਬੋਲਦਾ। ਕਦੇ ਚਾਦਰ ਦਾ ਘੁੰਡ ਕਢ ਭੀ ਹਸਦਾ। ਇਹ ਸੁੰਦਰ ਤੇ ਗੋਰਾ ਬੇਫਿਕਰ ਤੇ ਤੇਜ ਬੜਾ ਸੀ, ਤੇ ਫੇਰੀ ਲਾਉਂਦਾ ਸੀ। ਦੀਵਾਨ ਵਿਚ ਤੇ ਬੱਲੇ ਬੱਲੇ ਤੇ ਧੰਨ ਗੁਰੂ ਹਰੀ ਸਿੰਘ ਜੀ ਭੀ ਕਹਿੰਦਾ ਸੀ। ਇਹ ਸੰਤ ਤੇਜਾ ਸਿੰਘ ਜੀ ਦੇ ਡੇਰੇ ਬੀਮਾਰ ਪਿਆ ਵੀ ਪਦਾਰਥ ਛਕੇ ਬਹੁਤ ਤੇ ਦੇਹ ਦੁਖੀ ਰਹੇ। ਤੇ ਪਰਮੇਸ਼ਰ ਅਗੇ ਅਰਜ਼ਾਂ ਕਰੇ, ਮੇਰੀ ਦੇਹ ਛੁਟੇ। ਇਸ ਦੀ ਗੁਰੂ ਹਰੀ ਸਿੰਘ ਜੀ ਤੇ ਸ਼ਰਧਾ ਸੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਹਾਰਾਜ ਜੀ ਹੀ ਕਹਿੰਦਾ ਸੀ ਤੇ ਬਾਬਿਆਂ ਦਾ ਭੀ ਆਦਰ ਕਰਦਾ ਸੀ। ਔਖੇ ਹੋਏ ਰੌਂਦੇ ਨੂੰ ਆਵਾਜ਼ਾ ਹੋਇਆ, ਕੀਤੇ ਮੰਦੇ ਕਰਮ ਦੱਸ। ਸਤਿਗੁਰੂ ਜੀ ਤੋਂ ਭੁੱਲ ਬਖਸ਼ਾ ਤਾਂ ਛੁਟੇਂਗਾ। ਇਸ ਜੀਵਨ ਨਗਰ ਅਰਜ਼ ਕਰ ਭੇਜੀ। ਸਤਿਗੁਰੂ ਜੀ ਸੰਤ ਤੇਜਾ ਸਿੰਘ ਜੀ ਦੇ ਡੇਰੇ ਆਏ। ਬਾਬਾ ਨਾਨਕ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰ ਬਹੁਤ ਰੋਇਆ ਤੇ ਆਪਣੇ ਕੀਤੇ ਕਰਮ ਦੱਸਣ ਲਗ ਪਿਆ ਤੇ ਕਿਹੋ ਸੂ, ਮੈਨੂੰ ਬਖਸ਼ੋ ਤੇ ਛੁਟੀ ਦਿਓ। ਦੇਹ ਬਹੁਤ ਦੁਖੀ ਹੈ। ਸਤਿਗੁਰੂ ਜੀ ਕੰਡ ਤੇ ਹੱਥ ਫੇਰ ਕੇ ਕਿਹਾ, ਜੋ ਪਹਿਲੇ ਸੀ ਉਹ ਭਜਨ ਪੁੱਛਣ ਤੇ ਬਖਸ਼ੇ ਗਏ ਜੋ ਬਾਦ ਕੀਤੇ ਸੋ ਹੁਣ ਦੱਸਣ ਤੇ ਬਖਸ਼ੇ ਗਏ। ਸਾਡੇ ਵਲੋਂ ਤਾਂ ਤੈਨੂੰ ਅੱਗੇ ਹੀ ਛੁਟੀਆਂ ਸੀ। ਸੰਤ ਤੇਜਾ ਸਿੰਘ ਜੀ ਤੇਰੀ ਸੇਵਾ ਕਰ ਰਹੇ ਹਨ ਤੇ ਤੇਰੇ ਸਭ ਪਾਪ ਕੱਟ ਦਿੱਤੇ ਗਏ ਹਨ ਕਹਿ ਵਿਦਾ ਹੋਏ ਤੇ ੧੩ ਜੇਠ ੨੦੦੭ ਬਿ: ਹੀ ਬਾਬਾ ਨਾਨਕ ਚੜ੍ਹਾਈ ਕਰ ਗਿਆ। ਹਾੜ੍ਹ ਵਿਚ ਦੋਵੇਂ ਭੋਗ ਪਏ ਸੀ ਸੰਤ ਨਗਰ।

## *ਸੁਹੇਵੇ ਸਾਹਿਬ ਲਈ ਇੱਟਾਂ*

ਸਤਿਗੁਰੂ ਜੀ ੭੦-੭੫ ਹਜ਼ਾਰ ਇੱਟ ਕੱਚੀ ਸੁਹੇਵੇ ਸਾਹਿਬ ਵਾਸਤੇ ਪਾ ਜਿੱਥੇ ਸਾਧੂ ਸਿੰਘ ਵਸਦਾ ਸੀ, ਕੋਲ ਖੇਤ ਖਰੀਦੇ ਵਿਚ ਵਲਗਣ ਦੇ ਕਿੱਲੇ ਲਵਾਏ। ੧੪ ਹਾੜ ਇੱਕ ਨੇ ਨੀਂਹ ਰੋਕੀ । ਸਤਿਗੁਰੂ ਜੀ ਨੇ ਘਸੀਟਾ ਸਿੰਘ ਤੇ ਕੰਧਾਰਾ ਸਿੰਘ ਨੂੰ ਭੇਜਿਆ। ਘਸੀਟਾ ਸਿੰਘ ਜੀ ਪੰਚਾਇਤ ਬਹਾ ਚੌਕੀ ਦੇ ਮੁਣਸ਼ੀ ਨੂੰ ਵਿੱਚ ਪਾ ਰਾਜ਼ੀਨਾਮਾ ਲਿਖਾ ਲਿਆ ਕਿਉਂਕਿ ਸਤਿਗੁਰੂ ਜੀ ਦਾ ਬਚਨ ਸੀ ਜੇ ਲੋਕ ਤੰਗੀ ਮੰਨਣ ਤਾਂ ਮਕਾਨ ਨਾ ਪਾਣ। ਗੁਰਦਵਾਰਿਓਂ ਚੜ੍ਹਦੇ ਪਾਸੇ ਸੀ, ਇਹ ਲਿਆ ਖੇਤ। ਕੰਧਾਰਾ ਸਿੰਘ ਕਿਹਾ ਕੌਣ ਹੈ ਸਾਡੀ ਕੰਧ ਰੋਕਣ ਵਾਲਾ? ਹਾੜ ਦੇ ਅਖੀਰ ਵਰਖਾ ਕੰਧ ਢਾਹ ਗੇਰੀ। ਸਿੱਖਾਂ ਕਿਹਾ ਕੰਧਾਰਾ ਸਿੰਘ ਤੂੰ ਕਹਿੰਦਾ ਸੈਂ ਕੌਣ ਹੈ ਰੋਕਣ ਵਾਲਾ, ਹੁਣ ਉਸਾਰ? ਸਭ ਸਿੱਖ ਹਾਰ ਸੁਹੇਵੇ ਸਾਹਿਬੋਂ ਤੁਰ ਆਏ। ਸਤਿਗੁਰ ਜੀ ਸੁਣਿਆ ਤਾਂ ਕਿਹਾ ਸੀ ਸਿੱਖਾਂ ਦੇ ਸੁਖ ਲਈ ਦਾਣੇ ਪੱਠੇ ਜੋਗ ਕੋਠੇ ਛੱਤਣੇ ਚਾਹੁੰਦੇ ਸਾਂ। ਜੇ ਰਾਮ ਨੂੰ ਨਹੀਂ ਮਨਜ਼ੂਰ ਤਾਂ ਅਸਾਂ ਜ਼ਰੂਰ ਖੇਚਲ ਕਰਨੀ ਹੈ! ਫੇਰ ਕਿਹੋ ਨੇ ਕੰਧਾਰਾ ਸਿੰਘ ਵੰਗਾਰਨੋਂ

ਤੇ ਰੱਬ ਨੂੰ ਵੀ ਨਹੀਂ ਰਹਿੰਦਾ, ਮਨ ਨੂੰ ਰੋਕ ਨਹੀਂ ਰੱਖਦਾ।

## *ਔੜ ਦੌੜ ਗਈ*

ਸਤਿਗੁਰੂ ਜ਼ਮੀਨ ਦੇ ਕੰਮ ਕਰ, ਕਿਤੇ ਘੱਟ ਜਾਂਦੇ ਤੇ ਚਾਹੁੰਦੇ ਸੀ ਨਾਮਧਾਰੀ ਨਗਰਾਂ ਵਿਚ 'ਵਸਦੀ ਸਘਨ ਅਪਾਰ ਅਨੂਪ ਰਾਮ ਦਾਸ ਪੁਰ' ਵਾਂਗੂੰ ਵਸੋਂ ਸੰਘਣੀ ਭੀ ਹੋਵੇ ਪਰ ***"ਹੁਣ ਹੁਕਮ ਹੋਇਆ ਮਿਹਰਵਾਣ ਦਾ ਪੈ ਕੋਇ ਨ ਕਿਸੈ ਰਵਾਣ ਦਾ। ਸਭ ਸੁਖਾਲੀ ਵੁਠੀਆ ਇਹੁ ਹੋਆ ਹੁਣ ਹਲੇਮੀ ਰਾਜੁ ਜੀਉ।"*** ਵਾਂਗੂੰ ਸਭ ਸੁਖੀ ਵਸਦੇ। ਪਰ ਚੋਰੀ ਹਾਰੇ ਤੇ ਕੁਸੰਗਤੀ ਤੇ ਲਾਹੌਰ ਹੋਰੀ ਹੀ ਪਾਸੇ ਜਾਂਦੇ। ਨਾ ਮੁੜਦੇ ਜਾਪਦੇ ਜਾਣ, ਆਪ ਇਨੀਂ ਦਿਨੀਂ ਕਿਤੇ ਜਾਣਾ ਘਟ ਕਰ ਦਿੱਤਾ। ਪਰ ਤਾਂ ਭੀ ਪ੍ਰੇਮੀਆਂ ਦੇ ਹਿਤ ਨੂੰ ਫਿਲੌਰ ਨੇੜੇ ਵਿਰਕੀਂ ਚਚਰਾੜੀ ਦਰਸ਼ਨ ਦਿਤੇ, ੨੦ ਹਾੜ। ਵਾਪਸ ਜੀਵਨ ਨਗਰ ੨੧ ਹਾੜ ਆਏ ਸਤਿਗੁਰੂ ਜੀ, ਅਤਿ ਦੀ ਔੜ ਲਗੀ ਜਾਣ ਭਾਈ ਵਜ਼ੀਰ ਸਿੰਘ ਜੀ ਨਾਲ ਬਚਨ ਕੀਤਾ, ਗੁਰੂ ਹਰੀ ਸਿੰਘ ਜੀ - ਮਾਤਾ ਜਿਉਣ ਕੌਰ ਜੀ ਵਰਖਾ ਨਮਿਤ ਬਾਲਕਾਂ ਨੂੰ ਮਿਠੇ ਚੌਲ ਛਕਾਇਆ ਕਰਦੇ ਸਨ। ਅਸੀਂ ਭੀ ਛਕਾਈਏ। ਸਿੱਖ ਔੜ ਕਾਰਨ ਦੁਖੀ ਹਨ। ਭਾਈ ਜੀ ਕਿਹਾ, ਖੀਰ ਛਕਾਈਏ। ਸਤਿਗੁਰੂ ਜੀ ਕਿਹਾ ਦੋਵੇਂ ਥੋਕ ਛਕਾਓ। ੨੨ ਹਾੜ ਮਿੱਠੇ ਚੌਲ ਤੇ ੨੩ ਖੀਰ ਜੀਵਨ ਨਗਰ ਵਰਖਾ ਨਮਿਤ ਬਾਲਕਾਂ ਨੂੰ ਅਰਦਾਸਾ ਕਰ ਵਾਜਾਂ ਮਾਰ ਪੰਗਤਾਂ ਲਵਾ ਛਕਾਏ।

੨੫ ਹਾੜ ਸਤਿਗੁਰੂ ਜੀ ਬਸੰਤ ਸਿੰਘ ਚਵਿੰਡੇ ਵਾਲੇ ਨੂੰ ਜੋ ਏਹਨੀਂ ਦਿਨੀਂ ਜੀਵਨ ਨਗਰ ਜਾਏ ਰਹਿੰਦਾ ਸੀ ਕਿਹਾ, ਜੇ ਮੀਂਹ ਪਵਾਉਣਾ ਹੈ ਤਾਂ ਆਪਣੇ ਗੱਲੇ, ਲੰਗਰ ਗੁਰੂ ਕੇ ਵਾਲੇ ਕੇ ਤੇ ਸਾਡੇ ਕੋਠਿਆਂ ਦੇ ਮੁਘ ਮਾਰ। ਮੈਂ ਅੱਖੀਂ ਡਿਠਾ ਹੈ, ਬਸੰਤ ਸਿੰਘ ਥੋਬਾ ਗਾਰੇ ਦਾ ਚੁੱਕੀ ਹੱਸਦਾ ਚਲਾ ਜਾਂਦਾ ਸੀ। ਮੈਂ ਪੁੱਛਿਆ ਕਿੱਥੇ ਚਲਿਆਂ ਏਂ ? ਉਸ ਕਿਹਾ, ਗੁਰੂ ਕਾ ਬਚਨ ਮੰਨ ਗੱਲੇ ਦਾ ਮੁੱਘ ਮਾਰਨ ਤੇ ਮੀਂਹ ਪਵਾਣ। ਸਭ ਕੋਠਿਆਂ ਦੇ ਮੁਘ ਬਸੰਤ ਸਿੰਘ ਮਾਰਦਾ ਤੇ ਨਾਲੇ ਹੱਸਦਾ। ਬੱਦਲ ਤਾਂ ਕਿਤੇ ਦਿਸਦਾ ਨਹੀਂ, ਮੀਂਹ ਕਿਵੇਂ ਪਵੇਗਾ? ਤਾਹੀਓਂ ਤਾਂ ਕਿਤੇ ਇੱਕ ਨਿਕੀ ਜਿਹੀ ਬਦਲੀ ਹੋ ਸਾਰੇ ਆਕਾਸ਼ ਤੇ ਖਿੱਲਰ, ਥੋੜੇ ਚਿਰ ਵਿਚ ਹੀ ਜਲ ਥਲ ਨੀਰ ਭਰੇ ਸੀਤਲ ਪਵਨ ਝੁਲਾਰਦੇ ਕਰ ਦਿੱਤਾ, ਤੇ ਔੜ ਦੌੜ ਗਈ । ਬਰਕਤ ਬੌਹੜ ਪਈ । ਸਭ ਸੁਣਦੇ ਵੇਖਦੇ ਨੇ ਮੰਨਿਆ, ਰਜ਼ਾ ਦੇ ਮਾਲਕ ਹਨ। ਜਿਵੇਂ ਫੱਕਰ ਕਹਿੰਦੇ ਹਨ, ਗੁਰੂ ਜੋ ਚਾਹੇ ਸੋ ਕਰਦਾ ਹੈ। ਗੁਰੂ ਸੱਖਣੇ ਭਾਂਡੇ ਭਰਦਾ ਹੈ।

## *ਸਤਿਬਚਨ ਕਰ ਮੂੰਜੀ ਲਾਵੋ*

ਸੁਹੇਵੇ ਸਾਹਿਬ ਵੀ ਲੋਕ ਕਹਿੰਦੇ ਸੀ। ਜਦ ਗੁਰੂ ਕੀ ਇੱਟ ਲੱਗੇਗੀ ਤਾਂ ਠੰਡੀ ਵਾ

ਵਗੇਗੀ। ਉਧਰ ਵਰਖਾ ਹੋ ਕੰਧ ਗਿਰੀ ਕੰਮ ਅਟਕਿਆ। ਸਿੱਖ ਆਏ। ਸਤਿਗੁਰੂ ਜੀ ਨੂੰ ਸੰਤ ਘਸੀਟਾ ਸਿੰਘ ਜੀ ਸੁਹੇਵੇ ਸਾਹਿਬੋਂ ਆ ਮੱਥਾ ਟੇਕਿਆ। ਸਤਿਗੁਰੂ ਜੀ ਕਿਹਾ, ਹੁਣ ਏਧਰ ਮੂੰਜੀ ਲਾਣ ਦੇ ਕੰਮ ਰੁਝੋ। ਸਿੱਖਾਂ ਕੋਲੋਂ ਕਿਹਾ, ਮੀਂਹ ਤੇ ਪੈਂਦਾ ਨਹੀਂ, ਮੂੰਜੀ ਕਿਵੇਂ ਲਗੇਗੀ? ਘਸੀਟਾ ਸਿੰਘ ਜੀ ਕਿਹਾ, ਭੋਲਿਓ! ਤੁਸੀਂ ਸੱਚੇ ਪਾਤਸ਼ਾਹ ਦੇ ਕਹੇ ਤੇ ਸਤਿਬਚਨ ਕਰ ਸੁੱਕੀਆਂ ਪੈਲੀਆਂ ਵਿੱਚ ਹੀ ਹਲ ਜੋਵੋ। ਵੇਖ ਮੇਰਾ ਪਾਤਸ਼ਾਹ ਕੀ ਰੰਗ ਲਾਉਂਦਾ ਹੈ। ਸੋ ਸੱਚ ਹੋਇਆ, ਜਲ ਅੰਤਾਂ ਦਾ ਹੋਇਆ। ਮੂੰਜੀਆਂ ਲਗਣੀਆਂ ਸ਼ੁਰੂ ਹੋ ਗਈਆਂ ਤੇ ਰੌਣੀਆਂ ਸੌਰੀਆਂ, ਹਲਾਂ ਜਲਾਂ ਹਾਲੀਆਂ ਨਾਲ।

## ਰਾਮ ਚੰਦ ਦਾ ਰਾਖਾ

ਕਥਾ ਵਿਚ ਬਚਨ ਗੁਰੂ ਜੀ ਵਲੋਂ ਸਿੱਖ ਦੀ ਰੱਖਿਆ ਦੇ ਚਲੇ। ਜੋਗਾ ਸਿੰਘ ਤੇ ਰਾਇ ਸਿੰਘ ਦਾ ਪ੍ਰਸੰਗ ਸੁਣਾ ਸਤਿਗੁਰੂ ਜੀ ਬਚਨ ਕੀਤਾ, ਰਾਮ ਚੰਦ ਪਟਵਾਰੀ ਹਜ਼ਰੋ ਦਾ ਜੋ ਹੁਣ ਭੀ ਉਥੇ ਹੀ ਹੈ ਤੇ ਉਸਦੇ ਸੁਖ ਸਾਂਦ ਦੇ ਖਤ ਆਉਂਦੇ ਹਨ , ਉਸਦੇ ਕੋਠੇ ਤੇ ਸਨਧ ਬਧ ਸਰੂਪ ਪਹਿਰਾ ਦਿੰਦੇ। ਉਹ ਸਰੂਪ ਪਠਾਣਾਂ ਨੂੰ ਨਜ਼ਰ ਆਉਂਦਾ ਸੀ ਜੋ ਬੁਰੀ ਦਲੀਲ ਲੈ ਉਹਦੇ ਮਕਾਨ ਵਲ ਜਾਂਦਾ ਸੀ। ਇਕ ਪਠਾਣ ਨੇ ਉਸਦਾ ਸਰੂਪ ਦੇਖ ਰੌਲਾ ਪਾਇਆ ਤੇ ਰਾਮ ਚੰਦ ਦੇ ਰੋਕਦਿਆਂ ਭੀ ਕਿ ਲੋਕੋ ਇਸਦੇ ਮਕਾਨ ਦਾ ਰਾਖਾ ਬੜੇ ਤੇਜ ਵਾਲਾ ਬਲੀ ਜੇ, ਮਤ ਕੋਈ ਇਸ ਵੱਲ ਬੁਰੀ ਨਿਗਾਹ ਕਰੇ। ਇਹ ਖਬਰ ਅਖਬਾਰਾਂ ਵਿਚ ਭੀ ਛਪੀ ਸੀ ਤੇ ਰਾਮ ਚੰਦ ਲਿਖ ਭੀ ਭੇਜਿਆ ਸੀ, ਮੈਨੂੰ ਨਾ ਕਦੇ ਭੈ ਆਇਆ ਹੈ। ਮੇਰਾ ਰਾਖਾ ਆਪ ਹੀ ਲਗਾ ਹੈ। ਮੈਂ ਏਥੇ ਹੀ ਰਹਾਂ।

## ਕੁਦਰਤ ਦੀ ਅਸਚਰਜਤਾ

ਕੁਦਰਤ ਦੀ ਅਸਚਰਜਤਾ ਤੇ ਬਚਨ ਚਲਿਆਂ ਸੰਤ ਆਲਾ ਸਿੰਘ ਜੀ ਬਚਨ ਸੁਣਾਇਆ। ਵਰਨੀ ਇਕ ਪੁਰਸ਼ ਦੇਂ ਸਸਕਾਰ ਸਮੇਂ ਇਕ ਲੱਕੜੀ ਤਿੰਨ ਵਾਰ ਝਾੜ ਮੜ੍ਹੀ ਤੇ ਧਰੀ ਪਰ ਨਾ ਉਹ ਚਿਖਾ ਵਿਚ ਰਹੇ, ਨਾ ਅਗ ਲਗੇ। ਜਦ ਪਰੇ ਸੁੱਟੀ ਤਾਂ ਉਸ ਵਿੱਚੋਂ ਗੋਹ ਦਾ ਬੱਚਾ ਨਿਕਲ ਨੱਸ ਗਿਆ। ਫੇਰ ਧਰੀ ਨਾ ਡਿੱਗੀ ਤੇ ਅੱਗ ਭੀ ਲੱਗੀ।

ਸਤਿਗੁਰੂ ਜੀ ਬਚਨ ਕੀਤਾ, ਇੱਕ ਪਹਾੜੀਏ ਮੈਨੂੰ ਦੱਸਿਆ ਸੀ ਕਿ ਤਵੇ ਪੱਥਰ ਦੇ ਤੇ ਪਕਾਇਆਂ ਰੋਟੀ ਵਿਚੋਂ ਕੱਚੀ ਰਹਿੰਦੀ ਸੀ। ਟੁੱਟਾ ਤਾਂ ਵਿਚੋਂ ਕੀੜਾ ਜਿਉਂਦਾ ਨਿਕਲਿਆ ਸੀ।

ਇੱਕ ਸਮੇਂ ਬੜੇ ਗੜੇ ਪਏ ਸੀ। ਇਕ ਫਸਲੀ ਘਾਹ ਦੀ ਢੇਰੀ (ਧੜਬੀ) ਬਚੀ ਰਹੀ।

ਲੋਕਾਂ ਜਾ ਕੇ ਵੇਖਿਆ ਉਸ ਵਿਚ ਸਹੇ ਦੇ ਬੱਚੇ ਸੀ, ਲੋਕ ਅਸਚਰਜ ਹੋਏ।

ਸਤਿਗੁਰੂ ਜੀ ਬਚਨ ਸੁਣਾਇਆ ਇੰਦਰ ਸਿੰਘ ਗਦਾਂ ਵਾਲੀਏ ਦੀ ਸਿੱਖਣੀ ਬੱਲਗਣ ਨੇ ਬਟਵਾਰੇ ਬਾਅਦ ਬਚ ਆਇਆਂ, ੫੦੦ ਰੁਪਏ ਮੇਰੇ ਅਗੇ ਧਰ, ਏਥੇ ਆ ਮੱਥਾ ਟੇਕਿਆ। ਮੈਂ ਕਿਹਾ ਕੰਗਾਲੀ ਭਾਜੜ ਦਾ ਸਮਾਂ ਏ, ਕੋਲ ਰੱਖ, ਉਸ ਕਿਹਾ ਇਹ ਮੇਰੇ ਲਕ ਨਾਲ ਬੱਧਾ ਸੀ। ਸਾਨੂੰ ਤੁਰਕ ਮਾਰ, ਖੋਹਣ ਪੈਣ। ਮੈਂ ਅਰਦਾਸਾ ਕੀਤਾ ਹੇ ਸਚੇ ਪਾਤਸ਼ਾਹ, ਜੇ ਇਹ ਲੈ ਮੈਂ ਸੰਗਤ ਵਿਚੇ ਅੱਪੜਾਂ, ਆਪ ਦੇ ਲੰਗਰ ਨੂੰ ਮੱਥਾ ਟੇਕਾਂ। ਇਹ ਆਪ ਦੀ ਅਮਾਨਤ ਹੋਇਆ। ਤੁਰਕਾਂ ਇੱਕ-ਦੋ ਕਿਹਾ ਤੇਰੇ ਕੋਲੋਂ ਭੈ ਆਉਂਦੈ ਤੇ ਸੇਕ ਭੀ। ਤੈਨੂੰ ਮਾਰਨ ਤੇ ਮਨ ਉਤਰਦਾ ਨਹੀਂ, ਉਹਨਾਂ ਕੈਂਪ ਵਿਚ ਅਪੜਾਇਆ ਇਹ ਆਪ ਦੇ ਲੰਗਰ ਦੀ ਹੀ ਅਮਾਨਤ ਹੈ। ਇਹਦੇ ਪਿਛੇ ਅਸੀਂ ਸਭ ਜੀ ਬਚ ਨਿਕਲੇ ਹਾਂ।

ਮੈਂ ਅਰਜ਼ ਕੀਤੀ ਇਕ ਅਸਚਰਜਤਾ ਤੇ ਕੁਦਰਤ ਮੈਂ ਵੀ ਅੱਖੀਂ ਵੇਖੀ ਹੈ। ਮੈਂ ਤੇ ਮੇਰਾ ਲੜਕਾ ਸਾਧੂ ਸਿੰਘ ਹਿੰਦੂ ਚੱਕ ਖੂਹੋਂ ਪਰੇ ਇਕ ਛਪੜ ਤੇ ਗਏ ਸਾਂ। ਸਾਧੂ ਸਿੰਘ ਇਕ ਕੱਛੂਕੁੰਮੇ ਦਾ ਉਪਰਲਾ ਹਿਸਾ ਵੇਖ ਫੜਿਆ ਤੇ ਉਸ ਵਿਚ ਇਕ ਨਾਲੀ ਹਰੀ ਤੇ ਚਲ ਹਲ ਰਹੀ ਸੀ। ਉਸ ਮੈਨੂੰ ਸਦ ਦਿਖਾਈ, ਮੈਂ ਵੀ ਹੈਰਾਨ ਹੋਇਆ ਕਿ ਪਤਾ ਨਹੀ ਇਹ ਕਛੂਆ ਕਦੋਂ ਦਾ ਕਿਸੇ ਇਲ ਖਾਧੈ ਤੇ ਇਹ ਨਾਲੀ ਅਜੇ ਤਕ ਚੱਲ ਰਹੀਂ ਹੈ, ਸਵਾਸ ਵਾਂਗੂੰ।

ਇਕ ਸਿਖ ਤਾਰਾ ਸਿੰਘ ਸਰਸੇ ਦੇ ਮੈਨੂੰ ਦਸਿਆ ਹੈ ਕਿ ਮੈਂ ਤਦੋਂ ਸੱਪ ਮਾਰ ਲੈਂਦਾ ਸਾਂ। ਏਕ ਸਮੇਂ ਮੈਂ ਮੋਟਾ ਸਾਰਾ ਸੱਪ ਜਾਂਦਾ ਵੇਖਿਆ। ਜਦ ਡਾਂਗ ਮਾਰੀ ਤਾਂ ਉਸ ਵਿਚੋਂ ਇਕ ਡੱਡੀ ਜਿਉਂਦੀ ਨਿਕਲ ਟਪੋਸੀਆਂ ਲਾ ਨਸ ਗਈ। ਇੱਕ ਮਰੀ ਹੋਈ ਨਿਕਲੀ ਸੀ।ਇਹ ਕੁਦਰਤ ਦੀ ਅਸਚਰਜਤਾ ਏ।

ਸਤਿਗੁਰੂ ਜੀ ਮੌਜ ਨਾਲ ਜੀਵਨ ਨਗਰ ਨੇੜੇ ਵਾਲੀ ਨਹਿਰ ਤੇ ੨੩ ਹਾੜ ਟਹਿਲ ਰਹੇ ਸੀ। ਰਾਣੀਆਂ ਦਾ ਥਾਣੇਦਾਰ ਢੂਡੀਆਂ ਨੂੰ ਜਾਂਦਾ ਨਾਲ ਕੁਝ ਸਿਪਾਹੀ ਲੈ ਆ ਚਰਨੀ ਲੱਗਾ ਤੇ ਅਰਜ਼ ਕੀਤੀ ਕਿਰਪਾ ਕਰੋ ਕੁਝ ਸੁਝਦਾ ਨਹੀ ਕੀ ਕਰਾਂ ? ਠਾਕਰ ਢੂਡੀਆਂ ਦੇ ਮੁਜ਼ਾਰਿਆਂ ਨੂੰ ਬੇਦਖਲ ਜ਼ਮੀਨ ਤੋਂ ਕਰਦੇ ਹਨ ਤੇ ਮੁਜ਼ਾਰੇ ਖੇਤਾਂ ਵਿਚ ਲੇਟ ਜਾਂਦੇ ਹਨ, ਸਣ ਟਬਰੀਂ। ਉਪਰੋਂ ਹੁਕਮ ਆਉਂਦੈ ਕਬਜ਼ਾ ਠਾਕਰ ਨੂੰ ਦਿਵਾਓ। ਮੁਜ਼ਾਰਿਆਂ ਵਲੋਂ ਵੇਖ ਤਰਸ ਆਉਂਦੈ। ਦਿਲ ਵਿਚ ਦੁਬਧਾ ਲੈ ਜਾਂਦੇ ਨੂੰ ਆਪ ਦਾ ਦਰਸ਼ਨ ਹੋਇਆ ਹੈ, ਦਸੋ ਮੈਂ ਕੀ ਕਰਾਂ? ਸਤਿਗੁਰੂ ਜੀ ਬਚਨ ਕੀਤਾ, ਤੂੰ ਆਪਣਾ ਟੁੱਕਰ ਤਾਂ ਬਣਿਆ ਰੱਖ ਤੇ ਤਰਸ ਵੀ ਪਾਲ। ਮਾਰ ਕਿਸੇ ਨੂੰ ਨਾ, ਫੜਕੇ ਸਰਸੇ ਦੇ ਲਾਂਭੇ ਹੋਈ ਜਾਹ। ਹਾਕਮਾਂ ਵਲੋਂ ਭੀ ਲੋਕਾਂ ਵਲੋਂ ਭੀ ਸੱਚਾ ਰਹੁ। ਜ਼ਮੀਨ ਬਹੁਤੀ ਤੇ ਹੁਣ ਕਿਸੇ ਕੋਲ ਰਹਿਣੀ ਹੀ ਨਹੀਂ। ਜੇ ਸਰਕਾਰ ਚਾਹਿਆ ਕੁਝ ਮਾਲਕਾਂ ਨੂੰ ਮੁਆਵਜ਼ਾ ਦਵਾ ਅਥਰੂ ਪੂੰਜ ਛਡੇਗੀ। ਸੋ ਸਤਿਬਚਨ ਕਰ ਸੀਸ ਨਿਵਾ ਚਲਾ ਗਿਆ। ਮੈਂ ਵੇਖਿਆ ਸੀ ਥਾਣੇ ਦੇ ਮੁਜ਼ਾਰਿਆਂ ਨੂੰ ਮਾਰਦਾ ਨਾ ਸੀ, ਸਰਸੇ ਪੁਚਾ ਤੁਰ ਆਉਂਦਾ ਸੀ। ਇਨ੍ਹੀ ਦਿਨੀ ਮਾਲਕ ਮੁਜ਼ਾਰਿਆਂ ਦੇ ਅੰਦੋਲਨ ਜਾਰੀ ਸੀ।

## ਸੁੱਚ ਨਹੀ ਰਹਿਣੀ

ਸਤਿਗੁਰੂ ਜੀ ਨਹਿਰ ਤੋਂ ਆਉਂਦਿਆਂ ਬਚਨ ਕੀਤਾ ਹੁਣ ਜਿਵੇਂ ਵਡਾ ਮਾਲਕ ਕੋਈ ਨਹੀਂ ਰਹਿਣਾ ਤਿਵੇਂ ਹੁਣ ਸੁੱਚ ਵੀ ਨਹੀਂ ਰਹਿਣੀ। ਇਕ ਸਿੱਖ ਨੇ ਅਰਜ਼ ਕੀਤੀ, ਲੋਕਾਂ ਵਿਚ ਕਿ ਸਾਡੇ ਵਿਚ ਵੀ? ਉੱਤਰ ਦਿੱਤੋ ਨੇ, ਸਾਡੇ ਵਿਚ ਵੀ ਲੁਕੀ ਛਿਪੀ ਕਿਤੇ ਗੁਰੂ ਕੇ ਲੰਗਰ ਵਿਚ ਜਾਂ ਕਿਸੇ ਦੇ ਹਿਰਦੇ ਵਿਚ ਜਾਂ ਰਸੋਈ ਵਿਚ ਹੀ ਰਹਿ ਜਾਵੇਗੀ। ਅੰਗਰੇਜ਼ ਐਸਾ ਬੁਰਾ ਹਿੰਦ ਵਿਚ ਬੀਜ ਗਿਆ ਹੈ ਪੁਰਾਤਨ ਸਨਾਤਨ ਹਿੰਦੂ ਧਰਮ ਨੂੰ ਨਲਕੇ ਸਿਗਰਟ ਨਾਲ ਨਸ਼ਟ ਕਰ ਗਿਐ ਤੇ ਗੁਰ ਸਿੱਖੀ ਗੁਰੂ ਨਾਨਕ ਵਾਲੀ ਦੀ ਮਰਯਾਦਾ ਗ੍ਰੰਥ ਗੁਰੂ ਹੈ, ਮਤਿ ਤੋਰ ਗਵਾ ਗਿਐ। ਇਹਨਾਂ ਦੋਨਾਂ ਕੁਰਾਹਿਆਂ ਵਲੋਂ ਮੂੰਹ ਮੋੜ ਲੈਣਾ ਅਉਖਾ ਹੈ। ਸਿੱਖ ਹੱਟੀਆਂ ਤੇ ਹੁੱਕੀਆਂ ਵਾਲਿਆਂ ਹੱਥੋਂ ਛਕਣੋਂ ਨਹੀਂ ਰੁਕਣੇ ਤੇ ਹਿੰਦੂ ਨਲਕੇ ਤੇ ਸਿਗਰਟੋਂ ਨਹੀਂ ਰੁਕਣੇ। ਨਲਕੇ ਵਿੱਚ ਸੁੱਚ ਦਾ ਵਿਰੋਧ ਭਰਿਆ ਹੈ।

ਸਤਿਗੁਰੂ ਜੀ " ਸਤਿਗੁਰੂ ਬਿਲਾਸ " ਦੀ ਕਥਾ ਸੁਣਦੇ, ਪੁਰਾਣੇ ਸਾਧਾਂ ਦੇ ਬਚਨ ਸੁਣਾਂਦੇ ਕਥਾ ਵਿਚੋਂ, ਹੋਰ ਅਨੇਕ ਬਚਨ ਹਰ ਗੁਣ ਲਾਭ ਦੇ ਕਰਦੇ। ੨੪ ਹਾੜ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਮਾਮੇ ਦੇ ਪੁੱਤਰ ਨਾਲ ਫਿਰੋਜ਼ਪੁਰ ਬਾਅਦ ਤਰਨ-ਤਾਰਨ ਵੀ ਕੰਮ ਕੀਤਾ ਸੀ। ਮੰਜੀ ਸਾਹਿਬ ਦੇ ਉਪਰਲੇ ਗੁੰਬਦ ਵਿਚ ਤੁਕਾਂ ਲਿਖੀਆਂ ਤੇ ਸਵਯ਼ੀਏ ਭੀ। ਲਿਖਤ ਵਹੀ ਸਤਿਗੁਰਾਂ ਵਾਲੀ ਨਾਲ ਦੀ ਏ। ਪੌੜੀਆਂ ਪਰਕਰਮਾਂ ਵਿਚ ਉਹਨਾਂ ਦਾ ਕੀਤਾ ਕੰਮ ਹੈ।

## ਹਜ਼ਰੋਂ ਦਾ ਸਿੱਖ

ਕਥਾ ਵਿਚ ਹਜ਼ਰੋਂ ਦੇ ਬਾਬਾ ਜਵਾਹਰ ਸਿੰਘ ਦਾ ਬਚਨ ਸੁਣਾਇਆ , ਇੱਕ ਸਿੱਖ ਹਜ਼ਰੋਂ ਦਾ ਦੇਵੀ ਦਾਸ, ਭੈਣੀ ਸਾਹਿਬ ਦਾ ਦਰਸ਼ਨ ਕਰਨਾ ਚਾਹੁੰਦਾ ਸੀ। ਇੱਕ ਸਿੱਖ ਭਾਂਡੇ ਭੈਣੀ ਸਾਹਿਬ ਲਿਆਣੇ ਸੀ। ਉਹ ਅਪਣੀ ਖੱਚਰ ਤੇ ਦੇਵੀ ਦਾਸ ਲੱਦ ਤੁਰਿਆ । ਅੰਮ੍ਰਿਤਸਰ ਵੀ ਇਸ਼ਨਾਨ ਕੀਤੋ ਨੇ, ਦੇਵੀ ਦਾਸ ਖੱਚਰ ਤੇ ਰਾਹੇ ਨਾ ਚੜ੍ਹਿਆ ਕਿ ਗੁਰੂ ਕੀ ਨਗਰੀ ਨੂੰ ਤੁਰਿਆ ਹਾਂ। ਭੈਣੀ ਸਾਹਿਬ ਆਏ, ਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕੀਤਾ ਚਰਨੀਂ ਲੱਗਾ। ਕਈ ਦਿਨ ਭੈਣੀ ਸਾਹਿਬ ਰਹਿ ਜੋ ਕਰ ਸੱਕਿਆ ਹੱਥੀਂ ਸੇਵਾ ਕੀਤੀ । ਸਿਰ ਵਿੰਗੀ ਪੱਗ, ਤੇੜ ਸੁਥਣ , ਮੋਢੇ ਤੇ ਲੁੰਗੀ ਲਾਉਣ ਵਾਲੀ ਰੱਖ। ਮਾਤਾ ਜਿਉਣ ਕੌਰ ਜੀ ਇਸ਼ਨਾਨ ਕਰਾ ਸਕੇਸ, ਸਫੈਦ ਬਸਤਰ ਦਿੱਤੇ, ਸਿਧੀ ਦਸਤਾਰ ਬੰਧਾਈ ਤੇ ਕਿਹਾ ਤੇਰੇ ਵਾਲਾ ਬਾਣਾ ਏਥੇ ਸੋਂਹਦਾ ਨਹੀਂ। ਦੋ ਕਛਹਿਰੇ ਸਜਵਾ ਨਾਮ ਦੇਵਾ ਸਿੰਘ ਰੱਖਿਆ। ਹਜ਼ਰੋਂ ਨੂੰ ਵਿਦਾ ਕਰਨ ਸਮੇਂ ਮਜੂਰੀ ਦੇਣ ਲਗੇ ਬੁੱਕ ਰੁਪਿਆਂ ਦਾ ਤਾਂ ਉਸ ਕਿਹਾ, ਉਸ ਸਿੱਖ ਨੇ ਭਾਂਡੇ ਗੁਰੂ ਕੇ

ਲੰਗਰ ਨੂੰ ਭੇਟ ਕੀਤੇ ਹਨ। ਮੈਂ ਭਾੜਾ ਨਹੀਂ ਲੈਣਾ। ਮੇਰੀ ਇਹ ਸੇਵਾ ਹੋ ਗਈ। ਮਾਤਾ ਜੀ ਅੱਗੋ ਤਰਲਾ ਕਰ ਉਸ ਪੈਸੇ ਮੋੜੇ ਤੇ ਮਾਤਾ ਜੀ ਇਕ ਥਾਨ ਖੱਦਰ ਦਾ ਧੋਤਵਾਂ ਤੇ ਰਾਹ ਦਾ ਖਰਚ ਆਟਾ ਘਿਓ ਤੇ ਮਿੱਠਾ ਪੱਲੇ ਬੰਨ੍ਹ ਦਿੱਤਾ ਤੇ ਕਿਹਾ ਤੂੰ ਖੱਚਰ ਵੇਚ ਜਾ। ਉਥੇ ਜਾ ਲਈਂ ਪੰਧ ਵਿਚ ਮਰ ਪਵੇਗੀ। ਉਸ ਕਿਹਾ, " ਟੱਟੂ , ਢੀਮ, ਬੈਲ, ਗੋਹਾ। ਖੋਤਾ, ਵੱਟਾ, ਤੇ ਖੱਚਰ ਲੋਹਾ" ਆਖਦੇ ਹਨ, ਇਹ ਨਹੀਂ ਮਰਦੀ। ਹਜ਼ਰੋਂ ਨੂੰ ਤੁਰਨ ਸਮੇਂ ਪਿਛਲੀ ਪੈਰੀਂ ਡਿਉਡੀ ਹੱਟੀ ਗੁਰੂ ਕੀ ਅਕਾਲ ਬੁੰਗੇ ਨੂੰ ਮੱਥਾ ਟੇਕ ਤੁਰਿਆ। ਹਜ਼ਰੋਂ ਪੁੱਜ ਸਾਰੀ ਉਮਰ ਸਬਜ਼ੀ ਵੇਚ ਹੱਕ ਦੀ ਕਿਰਤ ਕਰ ਉਸੇ ਭੈਣੀ ਸਾਹਿਬੋਂ ਧਾਰੇ ਗੁਰਸਿਖੀ ਬਾਣੇ ਵਿਚ ਨਿਭਾ ਚੜ੍ਹਿਆ, ਬੜਾ ਰਸੀਆ ਸਿੱਖ ਸੀ।

## *ਸੰਤ ਸਿੰਘ ਦੀ ਲੋਈ*

ਇਕ ਦਿਨ ਬਾਬੇ ਹਜ਼ਰੋਂ ਵਾਲੇ ਬਚਨ ਸੁਣਾਇਆ, ਗੁਰੂ ਬਾਲਕ ਸਿੰਘ ਜੀ ਦੇ ਸਿੱਖ ਸੰਤ ਸਿੰਘ ਇਕ ਸਵਾਲੀ ਨੂੰ ਲੋਈ ਦਿੱਤੀ ਗੁਰੂ ਕੇ ਦੀਵਾਨ ਵਿਚ ਆਏ ਮੰਗਤੇ ਨੂੰ। ਇਸ ਸੁਆਲੀ ਅਸੀਸ ਦਿੱਤੀ , ਇਕ ਤੋਂ ਤੇਰਾ ਸਹੰਸ ਹੋਵੇ ਤਾਂ ਸੰਤ ਸਿੰਘ ਲੋਈ ਵਾਪਸ ਖਿੱਚ ਲਈ। ਪ੍ਰਸ਼ਾਦ ਗੁਰੂ ਜੀ ਛਕਾਇਆ ਸੀ, ਉਸਨੂੰ। ਉਹ ਸਵਾਲੀ ਰੋ ਪਿਆ ਤੇ ਰੋਂਦਾ ਗੁਰੂ ਜੀ ਪਾਸ ਪੁੱਜਾ। ਗੁਰੂ ਜੀ ਸੰਤ ਸਿੰਘ ਨੂੰ ਪੁੱਛਿਆ ਦੇ ਕੇ ਲੋਈ ਵਾਪਸ ਕਿਉਂ ਲਈ ਏ ? ਸੰਤ ਸਿੰਘ ਕਿਹਾ, ਜਿਹੜਾ ਪਲ ਘੜੀ ਦੀ ਕੈਦ ਨਾ ਲੋੜੇ, ਉਹ ਕਈ ਜਨਮ ਕਿਵੇਂ ਕੈਦ ਹੋਣਾ ਮੰਨਦੈ? ਏਸ ਸਵਾਲੀ ਸਹੰਸ ਗੁਣਾ ਹੋ ਇਸ ਲੋਈ ਦਾ ਫਲ ਮਿਲਣ ਦੀ ਅਸੀਸ ਦਿੱਤੀ । ਮੈਂ ਕਿਉਂ ਏਨੇ ਜਨਮ ਪਵਾਂ। ਗੁਰੂ ਜੀ ਮੰਗਤੇ ਨੂੰ ਕਹਿ ਦਿਤਾ ਕਿ ਜੋ ਇਹ ਚਾਹੁੰਦੈ ਤੂੰ ਸੋ ਕਹੁ। ਤਾਂ ਸੰਤ ਸਿੰਘ ਜੀ ਕਿਹਾ, ਇਹ ਕਵ੍ਹੇ ਜੋ ਮੇਰਾ ਭਾਗ ਗੁਰੂ ਕੇ ਖਜ਼ਾਨੇ ਵਿਚ ਸੀ ਸੋ ਮੈਂ ਲਿਆ ਹੈ। ਸਵਾਲੀ ਨੇ ਸਤਿਬਚਨ ਕੀਤਾ ਤੇ ਕਿਹਾ। ਸੰਤ ਜੀ ਸੋ ਲੋਈ ਉਸਨੂੰ ਦਿੱਤੀ । ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਸਾਖੀ ਸੁਣ ਬਚਨ ਕੀਤਾ ਸਿੱਖ ਯੋਗ ਇਹ ਅਵਸਥਾ ਬੜੇ ਉਚੇ ਸੁਖ ਅਸਥਾਨ ਦੀ ਏ, ਤੇ ਮੈਨੂੰ ਕਿਹੋ ਨੇ ਤੂੰ ਰੋਜ਼ ਦੇ ਨਵੇਂ ਪੁਰਾਣੇ ਬਚਨ ਐਸੇ ਸੁਣ ਲਿਖ ਲਿਆ ਕਰ ਸੋ ਮੈਂ ਲਿਖ ਲਏ ਸੀ।

## *ਦੋਹ ਖਬਰਾਂ ਜੰਗ ਦੀਆਂ*

ਰਾਣੀਆਂ ਤੋਂ ਡਾਕ ਅਈ। ਸਤਿਗੁਰੂ ਜੀ ਮਾਸਟਰ ਨਿਹਾਲ ਸਿੰਘ ਜੀ ਨੂੰ ਕਿਹਾ ਕੋਈ ਖਬਰ ਲੜਾਈ ਤੇਜ ਹੋਣ ਦੀ ਵੀ ਆਈ ਹੈ ਵੇਖੋ ! ਬਾਵਾ ਸਿੰਘ ਮਾਨਪੁਰੀ ਨਕੌੜੇ ਰਹਿੰਦੇ ਆਏ ਨੂੰ ਭੀ ਪੁਛਿਆ ਤੂੰ ਭੀ ਰੇਡੀਓ ਰੱਖਿਆ ਹੈ ਸੁਣਾ ਕੋਈ ਜੰਗ ਦੇ ਤੇਜ ਹੋਣ ਦੀ ਭੀ

ਖਬਰ ਆਈ ਹੈ ? ਏਨੀ ਦਿਨੀ ਰੂਸ ਤੇ ਅਮਰੀਕਾ ਦਾ ਆਪੋ ਵਿਚ ਜੰਗ ਛਿੜਿਆ ਹੋਇਆ ਸੀ। ਸਤਿਗੁਰੂ ਜੀ ਬਚਨ ਕੀਤਾ, ਪਾਕਿਸਤਾਨ ਦੇ ਪੱਖੀ ਅਮਰੀਕੀ ਤੇ ਲੰਦਨ ਵਾਲੇ ਹਨ ਤੇ ਪੂਰਾ ਉਨ੍ਹਾਂ ਦਾ ਪਾਕਿਸਤਾਨ ਵਿਚ ਹੱਕ ਹੱਥ ਹੈ। ਭਾਰਤ ਵਿਚ ਵੀ ਕਈਆਂ ਕੰਪਨੀਆਂ ਵਿਚ ਸੀਰ ਹੈ ਲੰਡਨੀਆਂ ਦਾ। ਕਰੋੜਾਂ ਰੁਪਏ ਕਮਾ ਸਦਾ ਲੈ ਜਾਂਦੇ ਹਨ। ਜੋ ਆਂਹਦੇ ਨੇ ਗੋਰੇ ਤੁਰ ਗਏ ਹਨ ਉਨ੍ਹਾਂ ਨੂੰ ਕੀ ਪਤੈ।

## *ਤਾਰੂਗੀ ਪ੍ਰਤੀਤ*

ਬਾਬੇ ਹਜ਼ਰੋ ਨੇ ਬਚਨ ਸੁਣਾਇਆ ਗੁਰੂ ਹਰੀ ਸਿੰਘ ਜੀ ਹਜ਼ਰੋ ਗਏ ਸੀ ਇੱਕ ਸਿੱਖ ਗੰਗਾ ਸਿੰਘ ਨੂੰ ਪਿਸ਼ਾਬ ਦੀ ਤੰਗੀ ਸੀ। ਉਸ ਅਰਜ਼ ਕੀਤੀ, ਮੈਂ ਕਿਵੇਂ ਬਚਾਂ। ਗੁਰੂ ਹਰੀ ਸਿੰਘ ਜੀ ਉੱਤਰ ਦਿੱਤਾ, ਕਰਮ ਰੋਗ ਹੈ ਕੋਈ ਦਾਰੂ ਨਹੀ। ਉਹ ਝੂਰਦਾ ਮੁੜਿਆ ਤਾਂ ਮੇਰੇ ਪਿਤਾ ਰਤਨ ਸਿੰਘ ਜੀ ਕਿਹਾ, ਚਲ ਮੈਂ ਤੇਰੇ ਨਾਲ ਚਲਦਾ ਹਾਂ। ਗੁਰੂ ਹਰੀ ਸਿੰਘ ਜੀ ਪਾਸ ਆ ਹੱਥ ਜੋੜ ਅਰਜ਼ ਕੀਤੀ "***ਗੁਰੂ ਨਾ ਮੁਕਤ ਕਰੈ ਕਾ ਪੈ ਅਭਿਲਾਖੀਐ***" ਗੁਰੂ ਜੀ ਕਿਹਾ ਅਖੰਡ ਪਾਠ ਕਰਾਓ ਤਾਂ ਗੰਗਾ ਸਿੰਘ ਕਿਹਾ, ਮੈਂ ਠੀਕ ਹੀ ਬਚ ਜਾਵਾਂਗਾ। ਗੁਰੂ ਜੀ ਕਿਹਾ, ਇਕ ਬੰਨੇ ਹੋ ਜਾਏਂਗਾ। ਅਖੰਡ ਪਾਠ ਦੇ ਵਿੱਚੇ ਹੀ ਚੜ੍ਹ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ ਪ੍ਰਹਿਲਾਦ ਭਗਤ ਦਾ ਨਿਹਚਾ ਪੂਰਨ ਸੀ ਤਾਂ ਹੀ ਉਸ ਨੂੰ ਕਿਤੋਂ ਕਸਰ ਨਾ ਲੱਗੀ ਸੀ। ਇਕ ਬ੍ਰਾਹਮਣ ਕਿਹਾ ਜੇ ਮੇਰਾ ਰਾਮ ਹੈ ਤਾਂ ਰੱਖੇਗਾ। ਉਸ ਨੂੰ ਉਚੇ ਥਾਂ ਤੋਂ ਸੁੱਟਿਆ ਤਾਂ ਉਗਲਾਂ ਤੇ ਸੱਟ ਲੱਗੀ ਸੀ । ਉਸਨੇ ਜੋ ਕਿਹਾ ਸੀ ਸੋ ਕਸਰ ਸੀ ਪੂਰਨ ਪ੍ਰਤੀਤ ਵਿੱਚ। ਤੇ ਬਚਨ ਕੀਤੋ ਨੇ ਗੁਰੂ ਦੇ ਬਚਨ ਤੇ ਨਿਰਸ਼ੰਕ ਚਲਿਆਂ ਕਸਰ ਨਹੀਂ ਲਗਦੀ। ਗੁਰਵਾਕ ਵਿਥ ਨਹੀਂ ਰਹਿਣ ਦਿੰਦਾ।

੫ ਸੌਣ ਕਥਾ ਵਿੱਚ ਸਤਿਗੁਰੂ ਜੀ ਬਚਨ ਕੀਤਾ ਨਿਮਾਨੀ ਦਾ ਮੇਲਾ ਗੁਰੂ ਹਰੀ ਸਿੰਘ ਜੀ ਜੇਠ ਵਿਚ ਏਸੇ ਅਰਥ ਰਖਿਆ ਸੀ, ਇਸ ਦਿਨ ਸਤਿਗੁਰੂ ਰਾਮ ਸਿੰਘ ਜੀ ਖੋਟੀਂ ਅਨੰਦ ਮਰਯਾਦਾ ਦਾ ਮੁੱਢ ਬੱਧਾ ਸੀ।

੫ ਸੌਣ ਕਥਾ ਸਮੇਂ ਸੰਤ ਆਲਾ ਸਿੰਘ ਜੀ ਵਰਿਆਮ ਸਿੰਘ ਜੀ ਨਾ ਆਏ ਜਾਣ ਕਿਹੋ ਨੇ, ਅਜ ਕਿਉਂ ਨਹੀਂ ਆਏ? ਇੱਕ ਸਿੱਖ ਕਿਹਾ ਖੇਤਾਂ ਦੇ ਕੰਮ ਵਿਚ ਰੁੱਝੇ ਕਾਰਨ ਨਹੀਂ ਆਏ। ਤਾਂ ਬਚਨ ਕੀਤੋ ਨੇ, ਏਕ ਸਮੇਂ ਵਰਨੀ, ਸੰਤ ਜੀਉਣ ਸਿੰਘ ਜੀ ਸਰਹਾਲੀ ਵਾਲਿਆਂ ਏਸੇ ਤਰ੍ਹਾਂ ਲਾਭ ਸਿੰਘ ਸਤਿਸੰਗ ਸਮੇਂ ਨਾ ਆਇਆਂ ਪੁਛਿਆ ਸੀ ਉਹ ਕਿਉਂ ਨਹੀਂ ਆਇਆ? ਕਿਸੇ ਕਿਹਾ, ਉਹ ਘੋੜੀ ਦੀ ਦਵਾਈ ਵੱਲ ਰੁੱਝਿਆ ਹੈ ਤਾਂ ਸੰਤਾਂ ਕਿਹਾ ਸੀ ਦਵਾਵਾਂ ਤੇ ਸਭ ਸਤਿਸੰਗ ਵਿਚ ਹਨ, ਉਹ ਉਥੇ ਕਿਓਂ ਰੁਝ ਰਿਹਾ ਹੈ? ਉਹ ਘੋੜੀ ਨਹੀਂ ਬਚੀ ਸੀ, ਪਰ ਮੈਂ ਸੰਤਾਂ ਦੀ ਕਿਰਤ ਨੂੰ ਵਰਤਦੀ ਸਾਂਭ ਕ਼ਰਨੀ ਯੋਗ ਸਮਝ ਗਿਲਾ ਨਹੀਂ ਕਰਦਾ।

ਉਹ ਜੋ ਕਰਦੇ ਹਨ "ਤਿਨ ਕੇ ਕਰਮ-ਧਰਮ ਕਾਰਜ ਸਭ ਪਵਿਤ ਹਹਿ, ਤਿਨਾਂ ਦਾ ਖਾਧਾ ਪਹਿਦਾ ਮਾਇਆ ਸਭ ਪਵਿਤ ਹਹਿ" ਦੀ ਵਰਤੋਂ ਵਾਲੇ ਹਨ।

## *ਗੁਰੂ ਬਾਲਕ ਸਿੰਘ ਜੀ ਜੋਤੀ ਜੋਤ*

ਬਾਬੇ ਹਜ਼ਰੋਂ ਜੀ ਗੁਰੂ ਬਾਲਕ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦਾ ਬਚਨ ਸੁਣਾਇਆ, ਗੁਰੂ ਜੀ ਪੀੜ ਪੀੜ ਕਰਨ। ਬਾਬੇ ਸੰਗਤੇ ਤੇ ਸਾਈਂ ਜਵਾਹਰ ਜੀ ਕਿਹਾ, ਅਸੀਂ ਸਿੱਖ ਤਾਂ ਅਗੇ ਹੀ ਕੱਚੇ ਭਾਂਡੇ ਹਾਂ। ਇਹ ਸਾਂਗ ਕਿਉਂ ਧਾਰਿਆ ਜੇ ? ਗੁਰੂ ਜੀ ਕਿਹਾ, ਮੇਰੇ ਤਿੰਨ ਛਟਾਕਾਂ ਚੌਲ ਛਕਣੇ ਰਹਿੰਦੇ ਹਨ। ਤੁਸੀਂ ਰਾਤ ਰਾਤ ਵਿਚ ਛਕਾ ਦਿਓ। ਸਿੱਖਾਂ ਤੁਰੰਤ ਸਤਿਬਚਨ ਕੀਤਾ। ਗੁਰੂ ਜੀ ਉਸੇ ਵੇਲੇ ਮਗਨ ਰੂਪ ਧਾਰ ਲਿਆ। ਰਾਤ ਵਿਚ ਤਿੰਨ ਵਾਰ ਕਰ ਚੌਲ ਛਕੇ। ਤੁਰੰਤ ੧੯੧੯ ਬਿ: ਅੱਸੂ ਦੀ ਪੂਰਨਮਾਸੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਚੌਕੜਾ ਲਾ ਜੋਤੀ ਜੋਤ ਸਮਾਏ ਸੀ। ਬਾਬੇ ਬਚਨ ਸੁਣਾਇਆ ਗੁਰੂ ਬਾਲਕ ਸਿੰਘ ਜੀ ਪਾਸੋਂ ਏਕ ਸਮੇਂ ਸਿੱਖਾਂ ਜਨਮ-ਮਰਨ ਦੇ ਦੁਖ ਬਾਬਤ ਪੁੱਛਿਆ ਸੀ। ਤਾਂ ਉਨ੍ਹਾਂ ਉੱਤਰ ਦਿੱਤਾ ਸੀ, ਜਨਮ ਸਮੇਂ ਜਿਵੇਂ ਸੁਨਾਰਾ ਤਾਰ ਨੂੰ ਜੰਦਰੀ-ਬਾਰੇ ਵਿਚੋਂ ਖਿਚ ਕਢਦੈ, ਤਿਵੇਂ ਦਾ ਦੁਖ ਹੁੰਦੈ, ਤੇ ਮਰਨ ਸਮੇਂ ਜਿਵੇਂ ਮਲ੍ਹੇ ਫਲਾਹੀ ਦੀ ਮੋੜ੍ਹੀ ਮੂੰਹੋਂ ਪਾ ਗੁਦਾ ਰਾਹੀਂ ਖਿਚਿਆਂ ਆਂਦਰ ਫਟਦੀ ਬਹੁਤ ਦੁੱਖ ਦੇਂਦੀ ਬਾਹਰ ਆਉਂਦੀ ਹੈ। ਏਹੋ ਜਿਹਾ ਦੁੱਖ ਹੁੰਦੈ। ਇਹ ਅਗਣਤ ਪੀੜਾਂ ਵਿਚੋਂ ਨਮੂਨਾ ਵੰਨਗੀ ਦਸਿਆ ਹੈ। ਜੋ ਮਨਮੁਖਾਂ ਲਈ ਹੁੰਦੈ।

## *ਮੁੜ ਵਸੇਬੇ ਦੀ ਖੇਚਲ*

ਸਤਿਗੁਰੂ ਜੀ ਜਲੰਧਰ ਜ਼ਮੀਨ ਦੇ ਕਲੇਮ ਭਾਲ ਲਿਆਉਣ ਲਈ ਸ. ਤੇਜਾ ਸਿੰਘ ਜੀ, ਅਵਤਾਰ ਸਿੰਘ ਜੀ ਨਾਲ ਭੀ ਪਟਵਾਰੀ ਭੇਜਦੇ ਸੀ, ਤੇ ਇਹਨਾਂ ਨਗਰਾਂ ਦੀ ਵੰਡ ਸਿੱਖਾਂ ਦੀ ਜ਼ਮੀਨ ਦੇ ਯੋਗ ਭੀ ਪਟਵਾਰੀ ਰੱਖੇ ਲਾਏ ਹੋਏ ਸੀ। ਆਪ ਕਾਰ ਤੇ ਦਿਲੀ ਜਲੰਧਰ ਤੇ ਹੋਰ ਜਿੱਥੇ ਤੇ ਇਸ ਕੰਮ ਸਬੰਧੀ ਅਫਸਰ ਅਹਿਲਕਾਰ ਨੂੰ ਮਿਲਣ ਦੀ ਲੜ ਹੁੰਦੀ ਆਪ ਵੀ ਜਾਂਦੇ ਤੇ ਮੁਖਤਾਰਾਂ ਨੂੰ ਵੀ ਭੇਜਦੇ, ਵਜ਼ੀਰਾਂ ਆਦਿ ਪਾਸ। ਖਰਚ ਦਾ ਭਾਂਵੇਂ ਹਿਸਾਬ ਮੁਖਤਾਰ ਤੇ ਆਪ ਭੀ ਰੱਖਦੇ ਪਰ 'ਕੁਝ ਨ' ਦੇ ਬਰਾਬਰ ਹੀ ਸੀ। ਅਰਥਾਤ ਬਿਨਾਂ ਹਿਸਾਬ ਲਾਈ ਜਾਂਦੇ ਤੇ ਖੇਚਲ ਕਰੀ ਜਾਂਦੇ। ਪੈਦਲ ਭੀ ਇਨ੍ਹਾਂ ਨਗਾਂਰਾਂ ਵਿਚ ਫਿਰ ਫਿਰ ਜ਼ਮੀਨ ਦੇਖਦੇ। ਵਸੋਂ ਤੇ ਸੁਭਾਅ ਪਿਛਲੇ ਜ਼ਿਲ੍ਹੇ ਦਾ ਵਰਤਣ ਵੇਖਦੇ। ਭਾਂਵੇਂ ਕੰਮ ਆਗੂ ਭੀ ਕਰਦੇ ਪਰ ਸਭ ਤੋਰੇ ਹੀ ਤੁਰਦੇ ਤੇ ਦੱਸਿਆਂ ਹੀ ਕਰਦੇ ਸੀ। ਆਪੋਂ ਕਿਸੇ ਨੂੰ ਜੁਗਤ ਭੁਗਤ ਦੀ ਘੱਟ ਹੀ ਔਹੜਦੀ । ਕਿਉਂਕਿ ਇਹ ਕੰਮ ਕਿਸੇ ਅੱਗੇ ਕਰ ਤੇ ਨਜਿਠ ਨਾ ਦੇਖਿਆ ਹੋਇਆ ਸੀ।

ਤੇ ਸਤਿਗੁਰੂ ਜੀ ਜਿਨ੍ਹਾਂ ਸਿੱਖਾਂ ਦੇ ਸੁਭਾ, ਵਰਤਣ, ਅਗਲੇ ਦਾ ਤੌਫੀਕ ਦਾ ਜਣਾ ਖਣਾ ਜਾਣੂੰ ਭੀ ਨਹੀਂ ਸੀ। ਇਸ ਲਈ ਏਨ੍ਹੀਂ ਦਿਨੀਂ ਬੜੀ ਖੇਚਲ ਤੇ ਨਠ ਦੌੜ ਸੀ। ਵਸਾਈ ਪਿੰਡੀਂ ਜ਼ਮੀਨ ਲਿਆ ਪਾਣ ਤੇ ਸਿੱਖਾਂ ਨੂੰ ਵਸਾਣ ਦੀ। ਪਰ ਤਾਂ ਭੀ ਸਤਿਗੁਰੂ ਜੀ ਸਤਿਸੰਗ ਦਾ ਨਾਗਾ ਨਾ ਕਰਦੇ ਸੀ। ਕਹਿੰਦੇ ਸੀ " ਸੁਣ ਸਾਸਤ ਸੌਦਾਗਰੀ ਸਤ ਘੋੜੇ ਲੈ ਚਲ" ਆਦਿ ਵਾਕ ਤੇ ਸਤਿਸੰਗਤ ਨਿਤ ਸੰਥਾ ਸੁੱਧ ਹੋ ਚਲਣ ਦੀ ਦੇਂਦੇ ਹਨ।

## *ਲਹੌਰੀਆਂ ਦਾ ਰੇੜਕਾ*

ਸਤਿਗੁਰੂ ਜੀ ੬ ਸੌਣ ਕਰੀਵਾਲੇ ਜ਼ਮੀਨ ਵੰਡਣ ਸਿੱਖਾਂ ਦੇ ਸੁਭਾਅ ਤੌਰ ਵੇਖਣ, ਪੱਕੀ ਕਰਨ ਤੇ ਕੱਟਣ ਦੇ ਖਿਆਲ ਨਾਲ ਦਰਸ਼ਨ ਦਿੱਤੇ। ਕੁਝ ਮੁਖਤਾਰ ਤੇ ਪਟਵਾਰੀ ਵੀ ਸਾਥ ਸੀ। ਤੇ ਦਿਨ ਮਿਥਿਆ ਹੋਇਆ ਸੀ । ਲਹੌਰ ਦੇ ਜ਼ਿਲ੍ਹੇ ਦੇ ਹੀ ਬਹੁਤ ਸਿੱਖ ਲਹਿੰਦੇ ਕਰੀਵਾਲੇ ਟਿਕੇ ਸੀ।

ਸਤਿਗੁਰੂ ਜੀ ਖੇਤਾਂ ਵਿਚ ਫਿਰ ਰਹੇ ਸੀ । ਸਭ ਨੂੰ ਅੰਦਾਜ਼ਨ ਪਤਾ ਸੀ ਕਿ ਇਨ੍ਹਾਂ ਸਿੱਖਾਂ ਦੀ ਜ਼ਮੀਨ ਨਹੀਂ ਏਥੇ ਪਾਣੀ ਚਾਹੁੰਦੇ ਤੇ ਕਹਿੰਦੇ ਹਨ ਚਲੇ ਜਾਓ, ਤੁਸੀਂ ਮੰਦੀਆਂ ਆਦਤਾਂ ਤੋਂ ਨਹੀਂ ਮੁੜਦੇ । ਸਿੱਖਾਂ ਨੂੰ ਭੀ ਪਤਾ ਸੀ ਕਿਤੇ ਹੁਣ ਇਨ੍ਹਾਂ ਦੇ ਬਿਨਾ ਪੈਣੀ ਮੁਸ਼ਕਲ ਹੈ। ਹਾਂ ਜੋ ਹਾਕਮਾਂ ਦੇ ਸਾਹਵੇਂ ਬਾਣੇ ਬਦਲ ਜਾ ਕਹੀਏ ਅਸੀਂ ਨਾਮਧਾਰੀਏ ਨਹੀਂ ਰਹੇ ਤਾਂ ਤੇ ਭਾਂਵੇਂ ਕੋਈ ਇਨ੍ਹਾਂ ਦੇ ਰੱਖੇ ਪਿੰਡਾਂ ਵਿਚੋਂ ਕੱਟ ਹੋਰ ਥਾਂ ਛੇਤੀ ਚਿਰਕਾ ਪਾਵੇ। ਇਹ ਉਹਨਾਂ ਨੂੰ ਭੀ ਨਾ ਪੁਜਦੀ ਸੀ। ਲਹੌਰੀਆਂ ਆਪਣੇ ਵਲੋਂ ਇੱਕ ਚਿੱਠੀ ਲਿਖ ਸਤਿਗੁਰੂ ਜੀ ਅੱਗੇ ਅਰਜ਼ ਕੀਤੀ। ਸਤਿਗੁਰ ਜੀ ਚਿੱਠੀ ਤਾਂ ਲੈ ਲਈ ਪਰ ਅੱਖ ਨਾ ਉਨ੍ਹਾਂ ਨਾਲ ਰਲਾਈ। ਉਨ੍ਹਾਂ ਸਿੱਖਾਂ ਵਿੱਚੋਂ ਭਾਵੇਂ ਕਈਆਂ ਨੇ ਲਿਖ ਦਿੱਤਾ ਹੋਇਆ ਸੀ ਕਿ ਸਾਡੀ ਜ਼ਮੀਨ ਕੱਟ ਦਿਓ ਏਥੋਂ ਪਰ ਕੋਈ ਕਰੀਵਾਲਿਓ ਕੱਟੇ ਜਾਣਾ ਨਹੀਂ ਚਾਹੁੰਦਾ ਸੀ।

ਜਦ ਉਨ੍ਹਾਂ ਜਾਣਿਆ ਕਿ ਸੱਚੇ ਪਾਤਸ਼ਾਹ ਨੇ ਸਾਡੇ ਵੱਲ ਨਿਗ੍ਹਾ ਭਰ ਭੀ ਨਹੀਂ ਵੇਖਿਆ ਤਾਂ ਉਹ ਦੁਖੀ ਦਿਲ ਹੋ ਗਏ ਤੇ ਉਨ੍ਹਾਂ ਵਿਚੋਂ ਕਈਆਂ ਅਗੇਰੇ ਹੋ ਹਥ ਜੋੜ ਅਰਜ਼ ਕੀਤੀ, ਆਪ ਜੀ ਦੀ ਜੋ ਰਜ਼ਾ ਹੈ ਕਰਨਾ। ਆਪ ਦੇ ਸਿੱਖ ਹਾਂ ਸਾਡੀ ਅਰਜ਼ ਤਾਂ ਸੁਣੋ। ਸਤਿਗੁਰੂ ਜੀ ਤੇਜੀ ਵਿਚ ਹੋ ਕਿਹਾ ਮੈਂ ਤੁਹਾਡੀ ਕੋਈ ਗੱਲ ਨਹੀਂ ਸੁਣਨੀ ਤਾਂ ਸਿੱਖਾਂ ਬੜੇ ਢਠੇ ਦਿਲਾਂ ਨਾਲ ਕਿਹਾ " ਸਤਿਗੁਰੂ ਰਾਮ ਸਿੰਘ ਜੀ ਦਾ ਵਾਸਤਾ ਜੇ ਸਾਡੀ ਅਰਜ਼ ਤੇ ਸੁਣ ਲਓ ਕਰਨੀ ਭਾਵੇਂ ਆਪਣੀ ਰਜ਼ਾ। ਸਤਿਗੁਰੂ ਜੀ ਖਫਾ ਹੋ ਬੇਸੁਆਦੀ ਹੋ ਗਈ ਕਾਰਨ ਵਿਚੇ ਕੰਮ ਛਡਕੇ ਉਨ੍ਹਾਂ ਸਿੱਖਾਂ ਨੂੰ ਕੋਈ ਉੱਤਰ ਦਿੱਤੇ ਬਿਨਾ ਹੀ ਕਰੀਵਾਲਿਓਂ ਜੀਵਨ ਨਗਰ ਚਲੇ ਆਏ ਤੇ ਜਲ ਛਕ ਇਸ਼ਨਾਨ ਕਰ ਪ੍ਰਸ਼ਾਦ ਛਕਿਆ। ਪਿਛਲੇ ਪਹਿਰ ਕਥਾ ਤੋਂ ਬਾਅਦ ਸਤਿਗੁਰੂ ਜੀ ਮਿਹਰ ਦੇ ਘਰ ਆਏ ਤੇ ਕਿਹਾ ਉਨ੍ਹਾਂ ਲਹੌਰੀਆਂ ਸਿੱਖਾਂ ਦੀ ਜ਼ਮੀਨ ਅਜੇ ਕਿਤੇ ਪੈਂਦੀ ਨਹੀਂ,

ਕਿਉਂਕਿ ਅਖਿਤਿਆਰ ਮੈਂ ਲੈ ਆਇਆ ਹਾਂ । ਜੋ ਇਹ ਸਿੱਖ ਕਰੀਵਾਲੇ ਹੀ ਟਿਕੇ ਰਹਿਣ ਮੰਨਦਾ ਹਾਂ ਤਾਂ ਝਗੜਿਆਂ ਦਾ ਬੀਜ ਬੀਜੀਦੈ। ਜੇ ਨਹੀਂ ਮੰਨਦਾ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਵਾਸਤਾ ਨਾ ਮੰਨਣ ਦਾ ਦੋਸ਼ ਲਗਦੈ। ਚਿੱਠੀ ਪੜ੍ਹਾਈ ਵਿਚੋਂ ਕਈਆਂ ਵਲੋਂ ਲਿਖਿਆ ਸੀ ਸਾਡੀ ਜ਼ਮੀਨ ਕੱਟ ਦਿਓ। ਸਤਿਗੁਰੂ ਜੀ ਬਚਨ ਕੀਤਾ ਕੱਟਾਂ ਕਿਵੇਂ ? ਉਹ ਸਿੱਖ ਸਿੱਖੀਓਂ ਮੁਨਕਰ ਨਹੀ ਹੁੰਦੇ। ਮਨੋਂ ਤਾਂ ਮੇਰਾ ਕਿਹਾ ਭੀ ਮੰਨ ਗਏ, ਹੁਣ ਮੈਂ ਇਸ ਧਰਮ ਮਰਯਾਦਾ ਨੂੰ ਕਾਇਮ ਰਖਾਂਗਾ। ਜੇ ਕਿਸੇ ਲੜਾਈ ਝਗੜੇ ਦਾ ਮੈਨੂੰ ਡਰ ਹੈ, ਉਹ ਏਡਾ ਨਹੀਂ। ਇਸ ਇਲਾਕੇ ਵਿਚ ਰਹਿੰਦੇ ਸਿੱਖ ਫੇਰ ਭੀ ਕਈ ਕੁਰਹਿਤਾਂ ਤੋਂ ਬਚੇ ਰਹਿਣਗੇ।

## ਗੁਰ ਦਰਿਆ ਗੜਵੇ ਵਿਚ

ਹਵਾਈ ਅਡੇ ਤੇ ਇਕ ਪਾਠ ਦਾ ਭੋਗ ਪਾਇਆ, ਕਥਾ ਹੋਈ ਤੇ ਗੁਰ ਦਰਿਆ ਗੜਵੇ ਦੇ ਵਿਚ ਪਾਣਾ ਸਤਿਗੁਰੂ ਜੀ ਹੁਕਮ ਕੀਤਾ। ਖੂਹ ਜਾਂ ਨਹਿਰ ਵਿਚ ਸੁੱਚਾ ਹੀ ਜਾ ਜਲ ਉਲਟਣਾ। ਹਵਾਈ ਅਡੇ ਦੀਆਂ ਕੰਧਾਂ ਪੱਕੀਆਂ ਛੱਤ ਸੀਮਿੰਟ ਦੀਆਂ ਚਾਦਰਾਂ ਪਾਈਆਂ। ੪੦-੪੦ ਫੁੱਟ ਲੰਮਾ ਚੌੜਾ। ੧੧ ਸੌਣ ਛੋਟੇ ਬਾਬਾ ਜੀ ਜਹਾਜ਼ ੨੭੦੦੦ ਤੋਂ ਲਿਆਏ। ਦਿੱਲੀਓਂ ਹੋ ਆਏ, ਉਤਰੇ ਅੱਡੇ ਤੇ । ਸੁਹੇਵੇ ਸਾਹਿਬੋਂ ਪਤਾ ਆਇਆ ਕਿ ਬਹੁਤ ਵਰਖਾ ਹੋਣ ਕਰ ਗੁਰਦਵਾਰੇ ਤਕ ਜਲ ਚੜ੍ਹਿਆ ਹੈ। ਕੰਧਾਂ ਡਿੱਗੀਆਂ ਅਸਬਾਬ ਤੇ ਪੁਸਤਕ ਖ਼ਰਾਬ ਹੋਏ ਹਨ। ਨਾਲੀ ਚੜ੍ਹੀ।

## ਆਪਣੇ ਵਲੋਂ ਕੰਮ ਮੁਕਾ ਦਿੱਤਾ

ਸਤਿਗੁਰੂ ਜੀ ਰੋਜ਼ ਕਿਸੇ ਪਿੰਡ ਜਾ ਕੰਮ ਜ਼ਮੀਨ ਦਾ ਕਰਦੇ , ਵੰਡ ਗਰੁੱਪ, ਤੇ ਸਿੱਖਾਂ ਵਲੋਂ ਵੇਖ । ਉਸੇ ਪਿੰਡ ਪਟਵਾਰੀਆਂ , ਮੁਖਤਾਰਾਂ, ਸਿੱਖਾਂ – ਜ਼ਿਮੀਦਾਰਾਂ ਦੀ ਮਰਜ਼ੀ ਤੇ ਕੀਤੀ ਜੁਗਤ ਵਿਚ ਲੋੜ ਜਾਣ ਵਾਧਾ ਘਾਟਾ ਕਰਦੇ। ਕਈਆਂ ਦੇ ਪਿੰਡ ਭੀ ਬਦਲੇ , ਗਰੁਪ ਭੀ ਬਦਲੇ , ਇਕੱਠੇ ਭੀ ਤੇ ਵਖ ਵਖ ਭੀ ਕੀਤੇ। ਜਿਹਾ ਕਿ ਸਿਆਲਕੋਟ ਦੇ ਜ਼ਿਲੇ ਦੇ ਆਮਰਾਸਰੋਂ ਏਲਨਾਬਾਦ ਦੀ ਤਰਫ (ਅਹਿਲੀ) ਜਿਸ ਦਾ ਨਾਮ ਹੁਣ ਪ੍ਰਤਾਪ ਨਗਰ ਹੈ ਵਿੱਚ ਕੀਤੇ। ਹਾਰਨੀਆਂ ਵਿਚ ਗੁਰੂ ਚਕੀਏ ਕੀਤੇ ਤੇ ਇਸੇ ਤਰ੍ਹਾਂ ਦਾ ਆਪਣੇ ਵਲੋਂ ਕੁਲ ਪਿੰਡਾਂ ਦਾ ਕੰਮ ਮੁਕਾਇਆ। ਕਥਾ ਵਿਚ ੧੩ ਸੌਣ ਆਪਣੇ ਕਿਹਾ ਮੈਂ ਆਪਣੇ ਵਲੋਂ ਅੱਜ ਹੌਲੇ ਭਾਰ ਹੋ ਗਿਆ ਹਾਂ। ਹੁਣ ਪਟਵਾਰੀ ਜਾਣਨ ਤੇ ਜ਼ਮੀਨਾਂ ਵਾਲੇ ਜਾਣਨ। ਪਟਵਾਰੀਆਂ ਆਦਿ ਨਾ ਮਿਲਣ ਕਰ ਕਿਹੋ ਨੇ ੧੫-੨੦ ਦਿਨ ਲਗੇ ਹਨ, ਨਹੀਂ ਤਾਂ ਮੇਰਾ ਥੋੜੇ ਦਿਨਾਂ ਦਾ ਕੰਮ ਸੀ।

ਇਨ੍ਹੀਂ ਦਿਨੀ ਰੂਸ ਤੇ ਅਮਰੀਕਾ ਦੀ ਜੰਗ ਛਿੜੀ ਸੀ ਤੇ ਕੋਰੀਆ ਖਤਮ ਹੀ ਹੋ ਗਿਆ

ਸੀ। ਜੋ ਗੋਰਾ ਭਾਰਤ ਤੇ ਪਾਕਿਸਤਾਨ ਦੀ ਕਸ਼ਮੀਰ ਦਾ ਖਹਿ ਮੁਕਾਉਣ ਆਇਆ ਸੀ ਸੋ ਜਵਾਹਰ ਲਾਲ ਨਹਿਰੂ ਨੇ ਨਿਰਾਸ ਵਾਪਸ ਕੀਤਾ। ਪਾਕਿਸਤਾਨ ਦਾ ਪੱਖ ਕਰਦਾ ਜਾਣ ਕਹਿ ਦਿੱਤਾ ਅਸੀਂ ਆਪੇ ਨਿਬੜਾਂਗੇ, ਤੁਹਾਨੂੰ ਕੀ ?

## ਤੀਰਥ ਤਾਲ

ਸਤਿਗੁਰੂ ਜੀ ਜੀਵਨ ਨਗਰੋਂ ਦੱਖਣ ਥੇਹ ਸ਼ੋਰੇ ਵਾਲੇ ਕੋਲ ਛਪੜ ਦੇ ਨਾਮ ਜ਼ਮੀਨ ਪੰਜ ਵਿਘੇ ਅਵਤਾਰ ਸਿੰਘ ਨੂੰ ਕਹਿ ਰਖਾਈ ਸੀ ਤੇ ਅਮਰ ਸਿੰਘ ਨੰਬਰਦਾਰ ਮਿਸਤਰੀ ਨੂੰ ਕਾਰਾਂ , ਮੋਟਰਾਂ, ਹਲਾਂ, ਟਰੈਕਟਰਾਂ ਆਦਿ ਦੇ ਹੁਕਮ ਦਿੱਤਾ ਇਸ ਤਾਲ ਦੇ ਦਵਾਲੇ ਤਾਰ ਵਲਾ ਤੇ ਸਭ ਨੂੰ ਕਹਿ ਦਿਓ ਕੋਈ ਭੀ ਇਸ ਨੇੜੇ ਜੰਗਲ ਨਾ ਬੈਠੇ, ਪਿਛਲੇ ਸਾਲੀਂ, ਇਸ ਵਿਚ ਜਲ ਦੇਖ ਆਪ ਨੇ ਕਿਹਾ ਸੀ, ਇਹ ਤੇ ਤੀਰਥ ਤਾਲ ਸਰੋਵਰ ਵਰਗਾ ਜਲ ਏ। ਇਸ ਦੇ ਕੰਢੇ ਤੇ ਕੜਿਆਲ ਦੇ ਲਾਲ ਸਿੰਘ ਸਾਧ ਨੇ ਕੁਟੀਆ ਭੀ ਪਾਈ ਸੀ ਤੇ ਕੋਠੀ ਸੇਵਾ ਕਰ ਉਸ ਵਿੱਚ ਆ ਪ੍ਰਸ਼ਾਦ ਛਕਦਾ ਤੇ ਬੈਠ ਭਜਨ ਬਾਣੀ ਕਰਦਾ ਹੁੰਦਾ ਸੀ। ਇਸ ਕੋਲ ਅਮਰ ਸਿੰਘ 'ਜਬਰੂ' ਢੋਟੀਆਂ ਦਾ ਭੀ ਕੁਝ ਦਿਨ ਕਖਾਂ ਦੀ ਕੁਲੀ ਪਾਈ ਤੇ ਭਜਨ ਕੀਤਾ ਸੀ। ਬਾਬਾ ਜਗਜੀਤ ਸਿੰਘ ਜੀ ਰਾਤ ਸੰਗਤ ਦੇ ਸੌਣ ਬਾਦ ਸੇਵਕ ਬਸੰਤ ਸਿੰਘ ਬਾਜਵਾ ਚਵਿੰਡੇ ਦੇ ਤੇ ਅਮਰ ਸਿੰਘ ਅਚਲ ਵਾਲੀ ਜ਼ਿਲਾ ਗੁਰਦਾਸਪੁਰ ਵਾਲੇ ਨੂੰ ਪਹਿਰੇ ਬਹਾ, ਆਪ ਉਸ ਤਾਲ ਵਿਚ ਲਕੜ ਤੇ ਬੈਠਕੇ ਭਜਨ ਕਰਦੇ ਹੁੰਦੇ ਸਨ। ਇਹ ਦੋਵੇਂ ਸੇਵਕ ਮੱਛਰ ਝਾੜਦੇ ਚੁਪ ਕੀਤੇ ਔਖ ਕੱਟਦੇ ਤੇ ਹੁਕਮ ਵਿਚ ਜਾਗਾ ਕਰਦੇ ਕੰਢੇ ਤੇ। (ਬਸੰਤ ਸਿੰਘ ਸੰਤ ਨਗਰ ਰਹਿੰਦਾ ਤੇ ਅਮਰ ਸਿੰਘ ਰਾਣੀਆ ਰਹਿੰਦਾ ਹੈ)

ਸ਼ਰਮ ਸਿੰਘ ਪੱਖੋ ਜ਼ਿਲਾ ਸਿਆਲਕੋਟ ਦੇ ਨੂੰ ਕੁਝ ਚਿਰ ਤੋਂ ਕੋਹੜ ਹੋਇਆ ਹੋਇਆ ਸੀ, ਉਹ ਹੋਰ ਵੀ ਵਧਿਆ। ਉਸ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਮੈਂ ਬੜੇ ਥਾਈਂ ਖਰਚ ਖੇਚਲ ਕਰ ਰਿਹਾ ਹਾਂ, ਹੁਣ ਤੇ ਉਂਗਲਾਂ ਉੱਕਾ ਰਹਿ ਗਈਆਂ ਹਨ ਤੇ ਮੰਜੇ ਤੇ ਪੈ ਗਿਆ ਹਾਂ। ਸਤਿਗੁਰੂ ਜੀ ਹੁਕਮ ਕੀਤਾ, ਪੁੱਤਰਾਂ ਨੂੰ ਕਹੋ ਉਸ ਤਾਲ ਤੇ ਤੇਰਾ ਮੰਜਾ ਛੱਡ ਆਉਣ। ਤੂੰ ਉਥੋਂ ਦਾ ਜਲ ਹੀ ਛਕਣਾ ਤੇ ਉਸੇ ਜਲ ਨਾਲ ਨਹਾਉਣਾ, ਹੱਥ ਮੂੰਹ ਧੋਣਾ ਤੇ ਬਖਸ਼ਸ਼ ਮੰਗਣੀ। ਹੋ ਔਦੀ ਭਜਨ ਬਾਣੀ ਕਰ। ਗੁਰੂ ਕਿਰਪਾ ਕੀਤੀ ਤਾਂ ਤੇਰਾ ਕੋਹੜ ਹਟ ਜਾਏਗਾ। ਉਸ ਦੇ ਪੁੱਤਰ ਆਤਮਾ ਸਿੰਘ, ਸ਼ਰਮ ਸਿੰਘ ਦਾ ਮੰਜਾ ਅਮਰ ਸਿੰਘ ਵਾਲੀ ਕੁਟੀਆ ਵਿੱਚ ਜਾ ਧਰ ਕੋਲ ਪਾਣੀ ਦਾ ਘੜਾ ਤੇ ਗੰਢੇ ਰਖ ਦਿੱਤੇ ਤੇ ਦੋ ਵੇਲੇ ਪ੍ਰਸ਼ਾਦਾ ਦਾਲਾ ਗੁਰੂ ਕੇ ਲੰਗਰੋਂ ਪੁਚਾਂਦਾ। ਚੇਤਰ ਦਾ ਗਿਆ ਸੌਣ ਭਾਦੋਂ ਨੂੰ ਰਾਜ਼ੀ ਹੋਇਆ, ਮੈਂ ਆਪ ਵੇਖਿਆ ਹੈ। ਇਹ ਸ਼ਰਮ ਸਿੰਘ ਗੁਰਬਾਣੀ ਦਾ ਪਾਠੀ ਭੀ ਸੀ, ਤੇ ਮੇਰੇ ਸਹੁਰੇ ਦਾਤੇਵਾਲ ਦੇ ਨੇੜਿਓਂ ਹੋਣ ਕਰ ਕੁਝ ਸਨੇਹ ਭੀ ਮੇਰੇ ਨਾਲ ਕਰਦਾ ਸੀ। ਹੁਣ ਇਸਦੇ ਪੁੱਤਰ ਆਤਮਾ ਸਿੰਘ, ਕੁੰਦਨ

ਸਿੰਘ, ਗੁਰਬਖਸ਼ ਸਿੰਘ ਪਰਤਾਪ ਨਗਰ ਹਨ ਤੇ ਸ਼ਰਮ ਸਿੰਘ ਪਰਤਾਪ ਨਗਰ ਹੀ ਆ ਕੁਝ ਸਾਲ ਹੋ ਗਏ ਨੇ ਚੜ੍ਹਿਆ ਹੈ। (ਸ਼ਰਮ ਸਿੰਘ ਦੇ ਕੋਹੜ ਹਟਣ ਦੀ ਵਾਰਤਾ ੨੦੧੨-੨੦੧੩ ਬਿ: ਦੀ ਹੈ) ਤੇ ਇਹ ਤਾਲ ਇਸ ਸਾਲ ਪੱਕਾ ਕਰਨ ਲਈ ਕਾਰ ਸੇਵਾ ਸ਼ੁਰੂ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਉਦਮ ਨਾਲ ਅਰੰਭੀ ਗਈ ਹੈ। ਅਗੇ ਭੀ ਇੱਟਾਂ ਦੀ ਭੱਠੀ ਚੜ੍ਹੀ ਸੀ, ਪਰ ਸੋ ਢਿੱਲੀ ਪੈ ਗਈ ਸੀ। ਤੇ ਤਾਲ ਤੇ ਤਦੋਂ ਦੇ ਕੋਈ ਰੋਗੀ ਹਰ ਗੁਰਵਾਰ ਤੇ ਮਸਿਆ ਨੂੰ ਇਸ਼ਨਾਨ ਕਰ ਅਰੋਗ ਹੁੰਦੇ ਹਨ, ਖਾਸ ਕਰ ਤਾਪ ਫੋੜੇ ਵਾਲੇ ਤੇ ਆਮ ਬਚਦੇ ਹਨ। ਇਸ ਤਾਲ ਦਾ ਨਾਮ ਪ੍ਰਤਾਪ ਸਰ ਸਾਧ ਸੰਗਤ ਲੈਂਦੀ ਹੈ।

## ਮੰਡੀ ਦਾ ਦੌਰਾ

ਸਤਿਗੁਰੂ ਜੀ ੧੫ ਸੌਣ ੨੦੦੭ ਬਿ: ਭੈਣੀ ਸਾਹਿਬ ਦਰਸ਼ਨ ਦਿੱਤੇ। ੧੬ ਚੱਕ ਭਾਈ ਵਜ਼ੀਰ ਸਿੰਘ ਜੀ ਦੇ ਪਿੰਡ ਕਿਰਪਾਲ ਸਿੰਘ ਜੀ ਦੇ ਪਿਤਾ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਦੁਆਲੇ ਦੀ ਸੰਗਤ ਭੀ ਬਹੁਤ ਦਰਸ਼ਨ ਕਰਨ ਆਈ। ਰਾਤ ਜਲੰਧਰ ਸੰਤੋਖ ਸਿੰਘ ਜੀ ਜੜ੍ਹਾਂ ਵਾਲੀਏ ਦੇ ਕਾਰਖਾਨੇ ਰਹੇ। ਅੰਮ੍ਰਿਤ ਵੇਲੇ ਸੰਤ ਪ੍ਰੀਤਮ ਸਿੰਘ ਪੱਦੀਵਾਲਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਜੋਗਿੰਦਰ ਨਗਰ ਪ੍ਰਸ਼ਾਦ ਛਕ ੧੭ ਰਾਤ ਮੰਡੀ ਜਾ ਦਰਸ਼ਨ ਦਿਤੇ ਬਿਆਸ ਕੰਢੇ। ੧੮ ਤੋਂ ੨੪ ਸੌਣ ਤਕ ਕੁਝ ਸਰੀਰਾਂ ਸਮੇਤ ਸੁਕੇਤ ਦਰਸ਼ਨ ਦਿੱਤੇ। ਦਰਸ਼ਨ ਸਿੰਘ ਸੁਜਾਨ ਸਿੰਘ ਜੀ ਰਾਗੀ ਭੀ ਪੁਜੇ, ਰੋਜ਼ ਕੀਰਤਨ ਕਰਦੇ, ਦਲੀਪ ਸਿੰਘ ਧਰੂ ਤੇ ਹਜ਼ੂਰ ਸਿੰਘ ਚੰਦ੍ਰਹਾਂਸ ਭੀ ਇੱਕ ਦਿਨ ਕੀਰਤਨ ਕੀਤਾ। ੨੬ ਨੂੰ ਮੰਡੀ ਆਏ। ੫੦ ਵਿਘੇ ਜ਼ਮੀਨ ਠੇਕੇ ਤੇ, ਚਿਰ ਦੀ ਲਈ ਵਿਚ, ਦੋ ਕੋਠੀਆਂ ਹਨ। ਵਡੇ ਬਾਬਾ ਜੀ ਬੁਹਤਾ ਆਪਣੀ ਵਖਰੀ ਉਸਾਰੀ ਕੋਠੀ ਵਿਚ ਰਹਿੰਦੇ, ਸਤਿਗੁਰੂ ਜੀ ਪੱਕੀ ਕਰਾਏ ਦੀ ਵਿਚ ਨਿਵਾਸ ਰੱਖਦੇ। ਪਹਿਲੋਂ ੬੦੦ ਰੁਪਏ ਠੇਕਾ - ਕਰਾਇਆ ਸੀ, ਫੇਰ ੯੦੦ ਰੁਪਏ ਤੇ ਹੁਣ ੧੨੦੦ ਰੁਪਏ ਜ਼ਮੀਨ ਤੇ ਕੋਠੀ ਦਾ। ਦੋ ਵੇਲੇ ਕੀਰਤਨ, ਕਥਾ, ਦੁਪਹਿਰ ਨੂੰ ਘੰਟਾ ਨਾਮ ਸਿਮਰਨ ਹੁੰਦਾ।

## ਜੀਵਨ ਨਗਰ ਪੁਹੰਚਣਾ

੩੧ ਸੌਣ ਭੈਣੀ ਸਾਹਿਬੋਂ ਹੋ ੧ ਭਾਦਰੋਂ ੨੦੦੭ ਨੂੰ ਅੰਬਾਲੇ ਤ੍ਰਿਲੋਕ ਸਿੰਘ ਜੇਲ੍ਹ ਦੇ ਦਰੋਗੇ ਨੂੰ ਦਰਸ਼ਨ ਦਿੱਤੇ। ਸਰਦਾਰ ਦੇ ਪੁੱਤਰ ਨੂੰ ਕਰਨਾਲ, ਸਰਦਾਰ ਅਨੂਪ ਸਿੰਘ ਪੁਲਸ ਦੇ ਸੁਪਰਡੈਂਟ ਨੂੰ ਦਰਸ਼ਨ ਦਿੱਤੇ, ਦਿੱਲੀ ਜਾ ਰੋਹਤਕੋਂ ਉਰੇ ਆਉਂਦੇ ਸੜਕੋਂ ਲਾਂਭੇ ਕਾਰ ਖਲ੍ਹਾਰ ਬਿਰਾਜੇ। ਅੰਮ੍ਰਿਤ ਵੇਲੇ ਨਹਿਰ ਤੇ ਇਸ਼ਨਾਨ ਕਰ, ਦੋ ਭਾਦਰੋਂ ਸ੍ਰੀ ਜੀਵਨ ਨਗਰ ਦਰਸ਼ਨ

ਦਿੱਤੇ। ਸੰਤ ਨਗਰ ਦੀ ਸੰਗਤ ਸੁਣ ਦਰਸ਼ਨ ਕਰਨ ਆਈ, *"ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ।"*

ਇੱਕ ਦਿਨ ਸਤਿਗੁਰੂ ਜੀ ਪ੍ਰਸ਼ਾਦ ਛਕਣ ਸਮੇਂ ਹਉਕਾ ਭਰਿਆ ਤੇ ਨੇਤਰਾਂ ਵਿਚ ਅੱਥਰੂ ਕਿਰਨ ਲਗ ਪਏ ਤੇ, ਕਿਹਾ ਬਸ ਪ੍ਰਸ਼ਾਦ ਲੈ ਜਾਓ ਹੁਣ ਨਹੀ ਮੈਥੋਂ ਛਕੀਂਦਾ। ਭਾਈ ਵਜ਼ੀਰ ਸਿੰਘ ਜੀ ਅਰਜ਼ ਕੀਤੀ ਕੀ ਵੇਦਨਾ ਵਰਤੀ ਹੈ? ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਉਹ ਬੀਬੀਆਂ ਚੇਤੇ ਆਈਆਂ ਹਨ ਜੋ ਪਾਕਿਸਤਾਨ ਵਿਚ ਤੁਰਕਾਂ ਦੀ ਘਰੀਂ ਪਈਆਂ ਰੋਂਦੀਆਂ ਹਨ। ਉਹਨਾਂ ਦੇ ਭਾ ਦਾ ਕੋਈ ਰਬ, ਗੁਰੂ, ਪੀਰ, ਧਰਮੀ ਤੇ ਬਲੀ ਨਹੀ ਰਹਿ ਗਿਆ, ਜੋ ਉਹਨਾਂ ਦੀ ਬਹੁੜੀ ਕਰੇ, ਮੈਂ ਜਵਾਹਰ ਲਾਲ ਨੂੰ ਕਿਨੀ ਵਾਰ ਕਿਹਾ ਹੈ, ਉਹ ਗੱਲ ਹੀ ਨਹੀਂ ਗੌਲਦਾ ਤੇ ਬਚਨ ਕੀਤੋ ਨੇ ਮੇਰੀ ਚੇਤੇ ਸ਼ਕਤੀ ਇਸ ਹਉਕੇ ਤੇ ਗਮ ਨੇ ਕਮ ਕਰ ਦਿੱਤੀ ਹੈ। ਕਦੋਂ ਸਤਿਗੁਰੂ ਰਾਮ ਸਿੰਘ ਜੀ ਆਉਣ ਤੇ ਧਰਮ ਵਰਤੇ। ਉਚਰ ਕੀ ਹੋਵੇਗਾ?

ਸਤਿਗੁਰੂ ਜੀ ਕਥਾ ਸਮੇਂ ਸੁਤੇ ਭੀ ਕਈ ਵਾਰ ਬਚਨ ਕਰਦੇ, ਜਦ ਕੋਈ ਸਿੱਖ ਮੇਰੇ ਸਾਂਹਵੇਂ ਆਉਦੈ ਤਾਂ ਉਸਦਾ ਭਾਗ ਮੈਨੂੰ ਉਸਦੇ ਨਾਲ ਆਉਦਾ ਦਿਸਦੈ। ਮੈਂ ਸੋ ਕਹਿ ਦਿੰਦਾ ਹਾਂ। ਦਾਤਾ ਤਾਂ ਸਭ ਦਾ ਸਤਿਗੁਰੂ ਹੀ ਹੈ। ਮੈਨੂੰ ਤੇ ਵਿਚਾਲੇ ਕੜਛੀ ਵਾਂਗੂੰ ਖੇਚਲ ਯੋਗ ਬਣਾਇਆ ਹੋਇਆ ਹੈ।

## *ਸੰਤ ਮੰਗਲ ਸਿੰਘ ਜੀ ਦੀ ਉਕਤੀ*

ਇੱਕ ਸਿੱਖ ਸਤਿਗੁਰੂ ਜੀ ਦੇ ਚਰਨੀਂ ਲੱਗਾ ਤੇ ਅਰਜ਼ ਕੀਤੀ, ਬਖਸ਼ੋ। ਸਤਿਗੁਰੂ ਜੀ ਝਿੜਕਿਆ ਤੇ ਕਿਹਾ, ਦੂਰ ਚਲਾ ਜਾ ਮੇਰੀਆਂ ਅੱਖਾਂ ਤੋਂ। ਉਹ ਸਿੱਖ ਦੂਰ ਜਾ ਰੋਣ ਲਗ ਪਿਆ ਤੇ ਕਹੇ, ਦੋਸ਼ ਤਾਂ ਜੀਆਂ ਤੋਂ ਹੋ ਹੀ ਜਾਂਦੇ ਹਨ। ਦਸੋ ਜਾਵਾਂ ਕਿੱਥੇ ਜਿਥੇ ਆਪ ਦੀ ਨਿਗ੍ਹਾ ਨਹੀਂ ? ਇਹ ਦੇਖ ਸੰਤ ਮੰਗਲ ਸਿੰਘ ਜੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਸਾਨੂੰ ਕਈ ਸਿਆਪੇ ਧੰਦੇ ਹੁੰਦੇ ਹਨ। ਅਸੀਂ ਸੋ ਸਭ ਕਰੀ ਜਾਂਦੇ ਹਾਂ। ਆਪ ਨੂੰ ਦੋ ਹੀ ਕੰਮ ਹਨ। ਤੁਸੀਂ ਸੋ ਭੀ ਖੁਸ਼ ਹੋ ਕੇ ਨਹੀਂ ਕਰਦੇ। ਸਤਿਗੁਰੂ ਜੀ ਬਚਨ ਕੀਤਾ ਗੁਰੂ ਜੀ ਤੁਹਾਨੂੰ ਕਿਹੜੇ ਕੋਈ ਸਿਆਪੇ ਹਨ,? ਤੇ ਮੇਰੇ ਦੋਵੇਂ ਕਿਹੜੇ ਹਨ, ਜੋ ਮੈਂ ਨਹੀਂ ਕਰਦਾ ਖੁਸ਼ ਹੋ? ਸੰਤ ਜੀ ਕਿਹਾ, ਕਾਮ ਕਰੋਧ ਆਦਿ ਪੰਜੇ ਤੇ ਪੁੱਤਰ ਧੀਆਂ ਦੇ ਵਾਇਦੇ ਆਂਢ ਗੁਆਂਢ ਦਾ ਦੁੱਖ-ਆਢਾ, ਲੋੜਾਂ-ਥੋੜਾਂ ਵਿੱਚ ਪੈ ਅਸੀਂ ਸਿੱਖ ਮਰਦੇ ਮਾਰ ਖਾਂਦੇ ਸਭ ਔਖ ਨਿਭਾਈ ਜਾਂਦੇ ਹਾਂ। ਪਰ ਆਪ ਇੱਕ 'ਖੁਸ਼ ਹੋ ਵੇਖਣ' ਤੇ ਦੂਜਾ ਕਹਿਣਾ "ਬਖਸ਼ਿਆ" ਭੀ ਨਹੀਂ ਖੁਸ਼ ਹੋ ਕਰਦੇ? ਸਤਿਗੁਰੂ ਜੀ ਕਿਹਾ ਮੈਂ ਕਦੋਂ ਨਹੀਂ ਕਰਦਾ? ਸੰਤ ਜੀ ਕਿਹਾ ਆਹ ਵੇਖੋ ਦੁਖੀ ਸਾਧ ਪਿਆ ਰੋਂਦੈ ਤੇ ਕਹਿੰਦਾ ਏ ਕਿੱਥੇ ਜਾਂਵਾਂ? ਸਤਿਗੁਰੂ ਜੀ ਕਿਹਾ, ਬਖਸ਼ਿਆ। ਪਰ ਉਸ ਨੂੰ ਆਪ ਹੀ ਆਖ ਦਿਓ ਗੁਰੂ ਜੀ, ਅਗੋਂ ਐਸਾ ਕੰਮ ਨਾ ਕਰੇ ਤਾਂ ਸੰਤ ਜੀ ਕਿਹਾ, ਮੈਂ ਉਸ ਨੂੰ ਤਾਂ ਕਹਾਂ

ਜੋ ਆਪ ਮੰਦਿਓਂ ਬਚ ਕੇ ਰਹਾਂ। ਆਪ ਹੀ ਕਿਰਪਾ ਕਰੋ। ਸਤਿਗੁਰੂ ਜੀ ਕਿਹਾ ਗੁਰੂ ਜੀ ਜਿਵੇਂ ਆਪ ਦੀ ਰਜ਼ਾ ਹੈ, ਮੇਰੇ ਵਲੋਂ ਬਖਸ਼ਿਆ। ਸਾਧਾਂ ਨੇ ਇਹ ਵਾਰਤਾ ਸੁਣ ਵੇਖ ਕਿਹਾ ਧੰਨ ਐਸੇ ਸਾਧੂ ਸੰਤ ਹਨ ਜੋ ਜੀਆਂ ਲਈ ਬਖਸ਼ ਸਤਿਗੁਰੂ ਜੀ ਤੋਂ ਮੰਗਦੇ ਹਨ। ਅਗੇ ਤੋਂ ਐਸੇ ਘਟ ਹੀ ਗਏ ਹਨ।

## *ਸੁਧ ਭਾਂਡੇ*

ਸੌਣ ਸਿੰਘ ਮਨੇਸ ਜ਼ਿਲਾ ਗੁਜਰਾਂਵਾਲੇ ਦੇ ਨੇ ਜੀਵਨ ਨਗਰ ਸਤਿਗੁਰੂ ਜੀ ਅੱਗੇ ਰਸਤ ਘਿਓ, ਮਿੱਠਾ, ਬਦਾਮ ਲਿਆ ਧਰੇ ਤੇ ਅਰਜ਼ ਕੀਤੀ, ਕਿਸੇ ਗਰੀਬ ਜਾਂ ਬੰਦਗੀ ਵਾਲੇ ਨੂੰ ਦਿਓ। ਮੈਂ ਆਪ ਦੇ ਹੁਕਮ ਨਾਲ ਜੋ ਕੁਝ ਵਰਨੀ ਵਿਚ ਭਜ਼ਨ ਕਰਦਾ ਹਾਂ ਸੋ ਤਾਂ ਮੇਰਾ ਧਰਮ ਹੀ ਹੈ। ਇਹ ਰਸਤ ਮਹੀਨੇ ਦੀ ਲੈਣੀ ਠੀਕ ਨਹੀਂ, ਮੈਨੂੰ ਪ੍ਰਸ਼ਾਦ ਹੀ ਬਥੇਰਾ ਹੈ, ਜੋ ਗੁਰੂ ਕੇ ਲੰਗਰੋਂ ਛਕਦਾ ਹਾਂ। ਆਪ ਮੈਨੂੰ ਉਸ ਤੇ ਹੀ ਸੰਤੋਖ ਬਖਸ਼ੋ। ਸਤਿਗੁਰੂ ਜੀ ਕਿਹਾ ਭਾਈ ਕੁਝ ਤੂੰ ਆਪ ਵੀ ਛਕਿਆ ਕਰ। 'ਪੁਰਾਣਾ ਸੁਭਾ ਹੱਥੋਂ ਕੁਝ ਦੇਣ ਦਾ ਹੀ ਪੂਰਾ ਕਰਦਾ ਹਾਂ, ' ਕਹਿ ਸੌਣ ਸਿੰਘ ਚਲਾ ਗਿਆ। ਸਤਿਗੁਰੂ ਜੀ ਬਚਨ ਕੀਤਾ, ਬੜੀ ਉਦਾਰਤਾ ਹੈ ਆਪ ਸੰਤੋਖ ਕਰ ਕਿਸੇ ਲਈ ਦੇਣਾ। ਰੱਜ ਚੱਜ ਤਾਂ ਬੁਹਤੇ ਵਿਖਾ ਸਕਦੇ ਹਨ, ਇਹ ਸੌਣ ਸਿੰਘ ਆਪ ਰੁੱਖਾ ਛਕ ਮਹੀਨੇ ਦੀ ਮਿਲੀ ਰਸਤ ਮੋੜ ਦੇਂਦਾ ਹੈ। ਰਾਮ ਦੇ ਦੋ ਹੀ ਹੱਥ ਹਨ ਜਿਨ੍ਹਾਂ ਤੇ ਇਹ ਧਰਦੈ। ਇਕ ਗਰੀਬ ਤੇ ਦੂਜਾ ਨਾਮ ਜਪਣ ਵਾਲੇ, ਤੇ ਕਿਹੋ ਨੇ ਇਹ ਮੁਢੋਂ ਮਿਹਨਤ ਕਰ, ਕਰਜ਼ਾ ਚੁਕ, ਮਾੜੇ ਤੇ ਗੁਰਦਵਾਰੇ ਦੀ ਲੋੜ ਪੂਰੀ ਕਰਦੈ। ਗੁਜਰਾਂਵਾਲੇ ਸ਼ਹਿਰ ਵਿਚ ਮਜ਼ੂਰੀ ਕਰ ਗੁਰੂਦਵਾਰੇ ਜੋਗ ਮੰਜੀਆਂ ਬਣਾਈਆਂ ਸਾ ਸੂ। ਸਤਿਗੁਰੂ ਜੀ ਬਚਨ ਕੀਤਾ, ਅਫਸੋਸ ਕਿ ਕੁਝ ਲੋਕ ਔਖ ਕਰ ਮਿਹਨਤ ਕੀਤੀ ਧਰਮ ਕੀਤਾ ਮੰਨਦੇ ਹਨ। ਅਤੇ ਮਾਨ ਦੇ ਵੱਸ ਹੋ ਸਭ ਭਸਮ ਕਰ ਲੈਂਦੇ ਹਨ। ਆਪਣਾ ਯਸ਼ ਸੁਣ ਖੁਸ਼ ਹੁੰਦੇ ਹਨ। ਇਸ ਮਨ ਦੇ ਮਾਨ ਨੂੰ ਹੀ ਗੁਰੂ ਜੀ ***"ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨਿ"*** ਕਿਹਾ ਹੈ। ਗੁਰੂ ਕਿਰਪਾ ਕਰੇ ਇਸ ਤੇ, ਇਹ ਵੀ ਬਖਸ਼ਸ਼ ਹੋਵੇ, ਸੂਖਮ ਮਾਨੋਂ ਬਚੇ।

## *ਕੰਮ ਦੀਆਂ ਗੱਲਾਂ*

ਇਕ ਦਿਨ ਇਕ ਮਸਤਾਨੇ ਸਤਿਗੁਰੂ ਜੀ ਦੇ ਅਗੋਂ ਖਦਰ ਦਾ ਥਾਨ ਚੁਕ ਲਿਆ ਤੇ ਕਿਹਾ, ਆਪਾਂ ਕੁੜਤਾ ਕਛਹਿਰੇ ਸਵਾਵਾਂਗੇ। ਸੰਤ ਆਲਾ ਸਿੰਘ ਜੀ ਕਿਹਾ ਤੂੰ ਬਿਨ ਪੁਛੇ ਲੈ ਤੁਰਿਆ ਹੈਂ? ਤਾਂ ਮਸਤਾਨੇ ਉੱਤਰ ਦਿੱਤਾ ਆਪਣੇ ਘਰੋਂ ਪੁਛ ਕੁਝ ਲਈਦੈ? ਸੰਤ ਤੇ ਚੁਪ ਹੋ ਗਏ ਪਰ ਸਤਿਗੁਰੂ ਜੀ ਤਾਲੀ ਵਜਾ ਕਿਹਾ, ਠੀਕ ਹੈ-ਠੀਕ ਹੈ। ਇੱਕ ਸਿੱਖ ਖੜੋ

ਕੇ ਜਲ ਛਕਦਾ ਸੀ। ਸਤਿਗੁਰੂ ਜੀ ਕੋਲ ਸਦ ਕਿਹਾ ਜਲ ਬੈਠ ਕੇ ਛਕਣਾ ਚਾਹੀਦੈ। ਦੁਧ ਭਾਂਵੇਂ ਖਲੋਤੇ ਹੀ ਪੀਤਾ ਜਾਵੇ, ਫੇਰ ਕਿਹਾ ਕਿਸੇ ਨੂੰ ਜਲ ਛਕਣ ਦੇਣ ਸਮੇਂ ਵਿਚ ਉਂਗਲ ਨਹੀ ਪੈਣੀ ਚਾਹੀਦੀ। ਦੋ ਗੱਲਾਂ ਕਰਦੇ ਹੋਣ ਤਾਂ ਕੋਲ ਨਾ ਜਾਏ, ਵਿਚਾਲੇ ਬੋਲੇ ਵੀ ਨਾ

ਸਾਧ ਸੰਗਤ ਨਾ ਅੱਕਨਾਂ ਅਰਜ਼ ਕਰਾਂ ਹੱਥ ਜੋੜ।
ਬਚਨ ਜੋ ਨਾ ਪਸੰਦ ਹੋਏ ਮੈਨੂੰ ਦੇਣਾ ਮੋੜ।
ਕੀਤੇ ਕਿਸੇ ਰਿਕਾਡ ਹਨ, ਮੈਂ ਇਹ ਕਰਿਆ ਹਾਟ।
ਸਾਧ ਸੰਗਤ ਸੋ ਪੂਰਦੇ ਜੋ ਮੇਰੇ ਵਿਚ ਘਾਟ।

ਸਤਿਗੁਰੂ ਜੀ ਵਲੋਂ ਹੁਕਮ ਸੀ ਸਾਧਾਂ ਦੇ ਨਵੇਂ ਤੇ ਪੁਰਾਣਿਆਂ ਦੇ ਉੱਤਮ ਬਚਨ ਜਿੰਨੇ ਹੋ ਸਕੇ ਲਿਖ ਲਿਆ ਕਰ। ਮੈ਼ ਸਾਧ -ਸੰਗਤ ਤੇ ਸਤਿਗੁਰੂ ਜੀ ਦੀ ਅੰਮ੍ਰਿਤ ਕਥਾ ਸਮੇਂ ਕਾਗਤ ਕਲਮ ਕੋਲ ਰਖਦਾ ਰਿਹਾ ਹਾਂ । ਸਤਿਗੁਰੂ ਜੀ ਹੁਕਮ ਨਾਮੇ ਭੀ ਇਕ ਦੋ ਰੋਜ਼ ਸੁਣਦੇ ਤੇ ਸੰਤੋਖ ਸਿੰਘ ਜੀ ਲਿਖਤੀ ਸਤਿਗੁਰੂ ਬਿਲਾਸ ਦੀ ਕਥਾ ਭੀ ਸੁਣਦੇ।

## ਫਰਕ ਮੁਕਤ ਰਾਮ ਤੇ ਗਿਆਨ ਦਾਸ ਦਾ

ਸਤਿਗੁਰੂ ਜੀ ਜਲੌਂਦ ਵਾਲਿਆਂ ਮੁਕਤ ਰਾਮ ਤੇ ਗਿਆਨ ਦਾਸ ਦੀ ਗਲ ਸੁਣਾਈ। ਇਹ ਦੋਵੇਂ ਗਰੀਬ ਦਾਸ ਦੇ ਚੇਲੇ ਸਨ। ਮੁਕਤ ਰਾਮ ਕਮਾਈ ਘੱਟ ਕਰਦਾ ਸੀ ਤੇ ਗਿਆਨ ਦਾਸ ਨੂੰ ਕੱਢ ਦੇਣਾ ਚਾਹੁੰਦਾ ਸੀ । ਮਤ ਗੁਰੂ ਜੀ ਇਸ ਨੂੰ ਗੱਦੀ ਡੇਰੇ ਦੀ ਦੇਣ। ਗਿਆਨ ਦਾਸ ਜੀ ਨੇ ਗੁਰੂ ਸਰ ਲਲੀਂ ਡੇਰਾ ਆ ਲਾਇਆ ਤੇ ਰੋਜ਼ ਬੁਢੇ ਦਰਿਆ ਤੇ ਜਾ ਨਹਾ ਕੇ ੬੭ ਪਾਠ ਜਪੁਜੀ ਦੇ ਕਰਦੇ ਸੀ। ਮੁਕਤ ਰਾਮ ਮੁਠ ਚਲਾਈ ਗਿਆਨ ਦਾਸ ਦੇ ਡੇਰੇ ਦੀ ਘੋੜੀ ਚੜ੍ਹ ਗਈ । ਗਿਆਨ ਦਾਸ ਪਰਮਾਤਮਾ ਪਾਸ ਅਰਜ਼ ਕੀਤੀ, ਆਪ ਕਿਰਪਾ ਕਰੋ, ਉਸਦੀ ਦੁਬਧਾ ਮਿਟੇ ਤਾਂ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਆਵਾਜ਼ਾ ਦਿੱਤਾ, ਤੂੰ ਭੈਣੀ ਸਾਹਿਬ ਪੁੱਜ ਤੇਰੀ ਅਰਜ਼ ਮਨਜ਼ੂਰ ਹੋਈ ਹੈ। ਗਿਆਨ ਦਾਸ ਭੈਣੀ ਸਾਹਿਬ ਆ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰ ਚਰਨੀਂ ਲੱਗਾ। ਭਜਨ ਪੁੱਛ ਸਿੱਖ ਸਜ ਗਿਆ। ਸਤਿਗੁਰੂ ਜੀ ਨਰੈਣ ਸਿੰਘ ਨਾਮ ਰੱਖਿਆ। ਗਰੀਬ ਦਾਸ ਜੀ ਮੁਕਤ ਦਾਸ ਨੂੰ ਕਿਹਾ ਤੇਰੇ ਨਾਲੋਂ ਉਹ ਚੰਗਾ ਨਿਕਲਿਆ ਹੈ। ਜਿਸ ਮਾਲਾ ਦਾ ਮਣਕਾ ਸੀ ਉਸ ਵਿਚ ਪਰੁਚਾ ਹੈ। ਤੂੰ ਡੇਰੇ ਦੀ ਮਹੰਤੀ ਲਈ ਈਰਖਾ ਦੀ ਅੱਗ ਵਿਚ ਧੁਖਦੈਂ। ਮੁਕਤ ਰਾਮ ਨੂੰ ਝੋਰਾ ਲਗਾ। ਉਸ ਭੈਣੀ ਸਾਹਿਬ ਆ ਨਰੈਣ ਸਿੰਘ ਜੀ ਤੋਂ ਭੁੱਲ ਬਖਸ਼ਾਈ ਕਿ ਤੂੰ ਆਪ ਬਖਸ਼ ਦੇ, ਦਰ ਤੇ ਆ ਮੈਨੂੰ ਵੀ ਬਖਸ਼ ਯੋਗ ਬਣਾਇਆ ਹੈ। ਮੈਂ ਭੁੱਲ ਵਿੱਚ ਹੀ ਪਿਆ ਰਿਹਾ ਹਾਂ, ਨਰੈਣ ਸਿੰਘ ਕਿਹਾ ਜੇ ਤੂੰ ਈਰਖਾ

ਨਾ ਕਰਦੋਂ ਮੈਂ ਇਤਨਾਂ ਅਧੀਨ ਹੋ ਅਰਜ਼ ਨਾ ਕਰਨੀ ਸੀ ਤੇ ਸਤਿਗੁਰੂ ਜੀ ਦਰਸ਼ਨ ਦੇ ਅਵਾਜ਼ਾ ਨਾ ਦੇਣਾ ਸੀ। ਸਗੋਂ ਸਭ ਤੇਰੀ ਕਿਰਪਾ ਏ। ਸਤਿਗੁਰੂ ਜੀ ਕਿਹਾ ਇਸ ਵਾਰਤਾ ਵਿਚ ਇਹ ਸਾਰ ਹੈ ਕਿ ਸਰੇਸ਼ਟ ਪੁਰਸ਼ ਅਪਣਾ ਭਲਾ ਹੀ ਨਿਰਾ ਨਹੀਂ ਲੋੜਦੇ, ਵਿਰੋਧੀ ਦਾ ਭੀ ਲੋੜਦੇ ਹਨ।

## *ਮਾਘਾ ਸਿੰਘ ਸਿਫਤ ਜੋਗ*

ਸਤਿਗੁਰੂ ਜੀ ਗੁਰੂਸਰੀਏ ਮਾਘਾ ਸਿੰਘ ਜੀ ਦੀ ਸਿਫਤ ਕੀਤੀ ਤੇ ਕਿਹਾ ਜਿਵੇਂ ਭਾਈ ਤਾਰੂ ਸਿੰਘ ਜੀ ਸਿੰਘਾਂ ਨੂੰ ਚੋਰੀ ਪ੍ਰਸ਼ਾਦ ਝੱਲਾਂ ਬੇਲੇ ਵਿਚ ਜਾ ਛਕਾਂਦਾ ਸੀ ਤਿਵੇਂ ਇਹ ਭੀ ਚੱਕੀ ਆਟਾ ਪੀਸ ਰਾਤ ਨਹਿਰ ਤੇ ਰਹਿੰਦੇ ਸਿੱਖਾਂ ਤੇ ਭੈਣੀ ਸਾਹਿਬ ਦੀ ਜੂਹ ਵਿੱਚ ਬੈਠੇ ਸਿੰਘਾਂ ਨੂੰ ਪ੍ਰਸ਼ਾਦ ਜਾ ਛਕਾਂਦਾ ਸੀ।

## *ਮਸਤਾਨਾ ਬੰਤਾ ਸਿੰਘ*

ਮਸਤਾਨਾ ਬੰਤਾ ਸਿੰਘ ਬਸਰਾਵਾਂ ਜ਼ਿਲਾ ਅੰਮ੍ਰਿਤਸਰ ਨੰਗੇ ਪਿੰਡੇ ਵੈਰਾਗਣ ਮੋਢੇ ਤੇ ਚੁਕੀ ਘੁੰਗਰੂ ਛਣਕਾਂਦਾ ਇਕ ਲਤੋਂ ਲੰਗਾਂਦਾ ਇੱਕ ਅੱਖ ਬੈਠੀ ਮੌਜ ਨਾਲ ਬੋਲਦਾ ਗੱਜਦਾ ਸਤਿਗੁਰੂ ਜੀ ਪਾਸ ਆਇਆ ਤੇ ਚਰਨੀ ਲਗ ਕਿਹੋ ਸੂ 'ਮਸਿਆ ਸਵੇਰ ਦੀ ਹੋ ਗਈ ਪੁਤ ਸਹੁਰੇ ਦਾ ਨਜ਼ਰ ਨਾ ਆਵੇ" ਮੈਂ ਸੋਚਾਂ ਆਵਾਜ਼ੇ ਹੁੰਦੇ ਹਨ ਤੇ ਦਰਸ਼ਨ ਕਿਉਂ ਨਹੀਂ ਹੁੰਦਾ? ਹੁਣ ਹੋ ਹੀ ਗਿਆ ਹੈ, ਬਖਸ਼ੋ-ਬਖਸ਼ੋ-ਬਖਸ਼ੋ ਕਹਿੰਦਾ ਕਈ ਹੱਡ ਬੀਤੀਆਂ ਗੁਰੂ ਚੋਜਾਂ ਦੀਆਂ ਵਾਰਤਾਂ ਸੁਨਾਣ ਲੱਗ ਪਿਆ। ਹੱਸ ਹੱਸ ਕਵ੍ਹੇ ਮੇਰੀ ਡੇਢ ਲੱਤ ਹੈ, ਤੁਸੀਂ ਕਾਰ ਭਜਾ ਲੈ ਜਾਂਦੇ ਹੋ। ਮੈਂ ਦੇਖਦਾ ਰਹਿ ਜਾਂਦਾ ਹਾਂ। ਮੇਰਾ ਦਿਲ ਉਦਾਸ ਹੋ ਜਾਂਦੈ। ਤੁਸੀਂ ਏਸ ਤਰ੍ਹਾਂ ਨਾ ਕਰਿਆ ਕਰੋ ਜੀ।

ਸਤਿਗੁਰੂ ਜੀ ਖੁਸ਼ ਹੋ, ਉਸ ਵਲ ਵੇਖ ਬਚਨ ਕੀਤਾ ਜੋ ਗ੍ਰੰਥ ਸਾਹਿਬ ਵਿਚ ਲਿਖਿਆ ਐ ***"ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ"*** ਇਹੋ ਜਿਹੇ ਹੀ ਗੋਦੜੀਆਂ ਵਿਚ ਲੁਕੇ ਲਾਲ ਹੁੰਦੇ ਹਨ। ਜੇ ਲੱਤ ਟੁੱਟੀ ਤਾਂ ਕਿਹਾ ਸੂ ਭਾੜਾ ਗੱਡੀ ਦਾ ਦੇਣ ਦੀ ਖੇਚਲ ਮੁੱਕੀ। ਅੱਖ ਮਾਰੀ ਗਈ, ਅਨੰਦ ਰਹੇ, ਕਿਹਾ ਭਲਾ ਹੋਇਆ ਵਾਧੂ ਵੇਖਣ ਮੁੱਕਾ। ਰਾਹ ਤੇ ਵੇਖ ਹੀ ਸਕਾਂਗਾ। ਓਨਾਂ ਅੰਦਰੋਂ ਬਹੁਤਾ ਦਿੱਸੂਗਾ। ਨੰਗੇ ਪਿੰਡੇ ਰੜੇ ਤੇ ਨਿਸ਼ੰਗ "ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ" ਵਾਲੀ ਅਵਸਥਾ ਵਿਚ ਰਹਿੰਦੈ। ਰੁੱਖੀ ਸੁੱਖੀ ਖਾ ਕੇ ਅਮੀਰਾਂ ਦੀਆਂ ਸਵਾਦੀ ਜ਼ੰਜੀਰਾਂ ਤੋਂ ਮੁਕਤ ਏ ਮਸਤਾਨਾ। ਇਹ ਸੁਣ ਮਸਤਾਨਾ ਹਸਦਾ ਹਸਦਾ ਨੱਸ ਗਿਆ। ਉਸਨੂੰ ਆਪ ਸਤਿਗੁਰੂ ਜੀ ਭੱਜ ਮੋਢਿਓਂ ਜਾ ਫੜ, ਪੁਛਿਆ, ਕੁਝ ਛਕਣਾ ਈ ?

ਮਸਤਾਨੇ ਕਿਹਾ, ਤੂੰ ਇਨ੍ਹਾਂ ਲਾਲਚਾਂ ਚ ਪਾ ਮੇਰੇ ਚਾ ਪਿਆਰ ਚ ਖਲ੍ਹਾਰ ਪਾਣੀ ਹੋਵੇਗੀ, ਇਹ ਸੌਦਾ ਮੈਨੂੰ ਨਹੀਂ ਪੁਜਦਾ। ਤੂੰ ਇਹ ਕੁਝ ਹੋਰ ਕਿਸੇ ਨੂੰ ਕਹੁ। ਮੌਜ ਵਿਚ ਪੜ੍ਹਦਾ ***"ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ। ਹਉ ਸੰਮਲਿ ਥਕੀ ਜੀ ਓਹ ਕਦੇ ਨ ਬੋਲੈ ਕਉਰਾ।"*** ਮਿਠ ਬੋਲੜਾ ਜੀ - ਮਿਠ ਬੋਲੜਾ ਜੀ। ਦਿਲ ਖਿਚਵੀਂ ਸੁਰੋਂ ਪੜ੍ਹਦਾ ਦੂਰ ਚਲਾ ਗਿਆ। ਸਤਿਗੁਰੂ ਜੀ ਬਚਨ ਕੀਤਾ, ਇਸਦਾ ਰਾਤੀਂ ਪਤਾ ਕਦੀ ਕਿਸੇ ਨੂੰ ਨਹੀਂ ਲੱਗਾ। ਕਦੇ ਕਿਤੋਂ ਕਦੇ ਕਿਤੋਂ ਬੋਲਦੈ। ਏਕ ਸਮੇਂ ਕਾਰ ਦੇ ਮਗਰ ਲੱਗੀ ਟਰਾਲੀ ਵਿੱਚ ਬੈਠਾ ਘੱਟੋ ਘੱਟਾ ਹੋਇਆ ਮੇਰੇ ਨਾਲ ਸੇਖੂਪੁਰ ਗੁਰਦੁਆਰੇ ਆਇਆ। ਤੇ ਪੜ੍ਹਿਓ ਸੂ ਤੂੰ ਮਿੱਠੀ ਬੋਲੀ ਬੋਲ ਜੇ ਜੋਗ ਹੰਢਾਣਾ ਈ । ਅਵਾਜ ਸੁਣ ਸਾਹੂਕਾਰ ਬਜ਼ਾਰ ਚੋਂ ਆਏ। ਇਹ ਘੱਟੋ ਘੱਟਾ ਰੂਪ ਹੋਇਆ ਦਿੱਸੇ ਨਾ। ਕਿਸੇ ਸਿੱਖ ਦੱਸਿਆ ਮਸਤਾਨਾ ਅਵੈੜਾ ਬੋਲਦਾ ਜੇ। ਉਹਨਾਂ ਕੋਲ ਜਾ ਕਿਹਾ, ਠੀਕ ਹੀ ਕੋਇਲ ਅਵੈੜਾ ਸੰਘਣੇ ਪੱਤਿਆਂ ਦੇ ਝੁਰਮਟ ਚੋਂ ਮਸਾਂ ਹੀ ਵਿਖਾਈ ਦੇਂਦੀ ਹੈ।

## ਬੀਰ ਸਿੰਘ ਜੀ ਚੁੰਨੀ

ਕਥਾ ਵਿੱਚ ਜਿਉਣ ਸਿੰਘ ਜੀ ਤੇ ਬੀਰ ਸਿੰਘ ਚੁੰਨੀ ਵਾਲਿਆਂ ਦਾ ਪ੍ਰਸੰਗ ਆਇਆ। ਭਾਈ ਵਜ਼ੀਰ ਸਿੰਘ ਜੀ ਕਿਹਾ ਕੁਝ ਬਚਨ ਰਹਿ ਗਏ ਨੇ। ਸਤਿਗੁਰੂ ਜੀ ਮੈਨੂੰ ਉਂਗਲੀ ਦੇ ਇਸ਼ਾਰੇ ਨਾਲ ਕਿਹਾ ਤੂੰ ਭਾਈ ਜੀ ਤੋਂ ਕਹੇ ਬਚਨ ਲਿਖ ਲੈ। ਭਾਈ ਜੀ ਦੱਸਿਆ ਜਿਉਣ ਸਿੰਘ ਜੀ ਬੀਰ ਸਿੰਘ ਨੂੰ ਕਿਹਾ, ਆਪਣੇ ਸਹੁਰਿਆਂ ਦੇ ਪਿੰਡੋਂ ਘਰੋਂ ਮੰਗ ਕੇ ਲਿਆ। ਬੀਰ ਸਿੰਘ ਸਹੁਰਿਆਂ ਦੇ ਘਰੋਂ ਜਾ ਮੰਗਿਆਂ । ਕੁੜੀਆਂ ਜੁੜੀਆਂ, ਮਾਈਆਂ ਆਈਆਂ, ਰੀਝ ਨਾਲ ਚੋਖਾ ਚੰਗਾ ਪਦਾਰਥ ਦਿੱਤਾ, ਸੋ ਬੀਰ ਸਿੰਘ ਨੇ ਲਿਆ ਛਕਾਇਆ।

ਇੱਕ ਵੇਰ ਬੀਰ ਸਿੰਘ ਜੀ ਕਿਹਾ, ਹੁਣ ਮੈਨੂੰ ਕਾਮ ਕੁਝ ਨਹੀਂ ਆਂਹਦਾ । ਰਾਤ ਬਹੁਤ ਅਨੰਦ ਰੂਪ ਦਰਸਨ ਹੋਇਆ। ਕਾਮ ਦੇਵ ਦਾ ਤੇ ਫੇਰ ਭੁਗਤਨ ਭੀ ਲੱਗ ਪਿਆ। ਬੀਰ ਸਿੰਘ ਅੱਕ ਕੇ ਭੈਣੀ ਸਾਹਿਬ ਪੁੱਜਾ ਗੁਰੂ ਹਰੀ ਸਿੰਘ ਦੇ ਸੌਹੇਂ, ਬਾਹਰ ਬੈਠਿਆਂ ਦੇ ਅੱਗੇ ਕੱਛ ਲਾਹ ਕੇ ਸੁੱਟ ਦਿੱਤੀ ਤੇ ਕਿਹਾ ਆਹ ਲੈ ਫੜ, ਤੇਰੀ ਇਹੋ ਜਿਹੀ ਸਿੱਖੀ ਮੈਂ ਕੀ ਕਰਨੀ ਹੈ। ਜੇ ਕਾਮ ਨੇ ਹੀ ਨਹੀ ਟਿਕਣ ਦੇਣਾ ? ਗੁਰੂ ਹਰੀ ਸਿੰਘ ਜੀ ਮਿਹਰ ਦੀ ਨਿਗਾਹ ਭਰ ਦੇਖ ਕਿਹਾ ਕੱਛ ਪਾ ਲੈ, ਸਤਿਗੁਰੂ ਭਲੀ ਕਰੇਗਾ। ਗੁਪਤ ਅਰਦਾਸ ਕਰ ਭੁੱਲਾਂ ਮੰਨ, ਬਖਸ਼ ਮੰਗ। ਬੀਰ ਸਿੰਘ ਜੀ ਸਤਿ ਬਚਨ ਕੀਤਾ, ਕੱਛਹਿਰਾ ਸਜਾ ਲਿਆ ਤੇ ਫੇਰ ਅਰਾਮ ਹੀ ਰਿਹਾ ਜਿੰਦਗੀ ਭਰ।

## *ਕਥਾ ਸਮੇਂ ਬਚਨ*

ਸੰਤ ਆਲਾ ਸਿੰਘ ਜੀ ਸੰਤ ਨਗਰੋਂ ਆਏ। ਸਤਿਗੁਰੂ ਜੀ ਪੁਛਿਆਂ, ਸੂਬਾ ਜੀ ਆਉਣਗੇ ? ਸੰਤਾ ਕਿਹਾ ਪਤਾ ਨਹੀਂ । ਸੰਤ ਮੰਗਲ ਸਿੰਘ ਜੀ ਫਤੂਹੀ ਚਕੀਏ ਹਾਸ ਬਿਲਾਸ ਸੁਭਾ ਵਿੱਚ ਕਿਹਾ, ਪ੍ਰੀਤ ਤੇ ਵੇਖੋ ਇਹਨਾਂ ਨੂੰ ਪਤਾ ਹੀ ਨਹੀਂ । ਸਤਿਗੁਰੂ ਜੀ ਕਿਹਾ ਸੱਚ ਕਹਿਨੈਂ ਤੂੰ ਮੇਰੇ ਪੁੱਛੇ ਮਿਲੇ ਬਿਨ ਕਿਤੇ ਕਦੇ ਨਹੀਂ ਗਿਆ ਤੇ ਮੂੰਹੋਂ ਕਹਿਨੈਂ ਤੇਰੇ ਨਾਲ ਪਿਆਰ ਏ । ਸੰਤ ਮੰਗਲ ਸਿੰਘ ਜੀ ਕਿਹਾ, ਤੁਸੀਂ ਕਥਾ ਕਰੋ । ਮੇਰੀ ਸੰਤਾਂ ਨਾਲ ਗੱਲ ਏ । ਸਤਿਗੁਰੂ ਜੀ ਕਿਹਾ, ਗੁਰੂ ਜੀ ਸਤਿ ਬਚਨ।

ਸਤਿਗੁਰੂ ਜੀ ਬਚਨ ਕੀਤਾ ਗੁਰੂ ਹਰੀ ਸਿੰਘ ਜੀ ਫਤਹਿ ਬੁਲਾਣੀ ਤੇ ਰਾਮ ਸੱਤ ਕਹਿਣੀ ਬੰਦ ਕਰ ਸਤਿ ਸ੍ਰੀ ਅਕਾਲ ਇਸ ਲਈ ਤੋਰੀ ਹੈ, ਇੱਕ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਬਿਦੇਸ਼ੋਂ ਆਏ ਹੁਕਮਨਾਮਿਆਂ ਦਾ ਭੇਦ ਨਾ ਖੁੱਲੇ, ਦੂਜਾ "ਗੁਪਤਾ ਨਾਮ ਵਰਤੇ ਵਿੱਚ ਕਲਿਯੁਗ" ਗੁਰਬਾਣੀ ਦੇ ਵਾਕ ਦੀ ਵਰਤੋਂ ਹੋਵੇ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿੱਚ ਫਤਹਿ ਤੇ ਰਾਮ ਸੱਤ ਦਾ ਉਚਾਰਨ ਆਉਂਦੈ।

## *ਮਸਤਾਨਾ ਪ੍ਰਭਾ ਸਿੰਘ*

ਕਥਾ ਸਮੇਂ ਬਚਨ ਚੱਲੇ ਕਿ ਹੁਣ ਸੱਤਾ ਸਿਦਕ ਦੇ ਆਪਣੇ ਹੱਕ ਤੇ ਰਹਿਣ ਦੀ ਘਟ ਗਈ ਏ। ਸੰਤ ਮੰਗਲ ਸਿੰਘ ਜੀ ਬਚਨ ਕੀਤਾ, ਪ੍ਰਭਾ ਸਿੰਘ ਮਸਤਾਨੇ ਦੇ ਸਾਥੀਆਂ ਏਧਰ ਆ ਲੁੱਟ-ਮਾਰ ਕੀਤੀ ਦਾ ਹਿੱਸਾ ਉਸ ਨੂੰ ਦਿੱਤਾ ਤੇ ਕਿਹਾ, ਤੂੰ ਭਾਵੇਂ ਡੇਰੇ ਹੀ ਰਿਹਾ ਹੈਂ ਤਾਂ ਭੀ ਤੂੰ ਇਹ ਲੈ ਲੈ, ਤੇਰੀ ਗਰੀਬੀ ਕੱਟੀ ਜਾਏਗੀ। ਉਸ ਉੱਤਰ ਦਿੱਤਾ, ਭਾਵੇਂ ਮੇਰੀਆਂ ਧੀਆਂ ਪਾਟੀਂ ਕੱਪੜੀਂ ਨੰਗੀਆਂ ਹਨ ਪਰ ਮੈਂ ਕੋਈ ਪ੍ਰਵਾਹ ਨਹੀਂ ਸਮਝਦਾ। ਜਿਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੂਕਿਆਂ ਨੂੰ ਇਸ ਬਟਵਾਰੇ ਤੋਂ ਪਹਿਲਾਂ ਪੱਕੀ ਕੀਤੀ ਸੀ ਕਿ ਤੁਸਾਂ ਕਿਸੇ ਦੇ ਧਨ ਮਾਲ ਦਾ ਲਾਲਚ ਨਾ ਕਰਨਾ। ਮੈਂ ਉਸਤੋਂ ਹੀ ਜਿਸ ਚੀਜ਼ ਦੀ ਲੋੜ ਹੋਈ ਮੰਗ ਲਵਾਂਗਾ, ***"ਅਪੁਨੇ ਪਹਿ ਮਾਨ ਅਪੁਨੇ ਪਹਿ ਤਾਨਾ ਆਪਣੇ ਹੀ ਪਹਿ ਅਰਥਾ। ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ।"*** ਗੁਰਵਾਕ ਹੀ ਵਰਤਾਂਗਾ। ਕਹਿ ਉਹਨਾ ਦਾ ਸੰਗ ਛੱਡ ਕੇ ਭੈਣੀ ਸਾਹਿਬ ਨੂੰ ਤੁਰ ਪਿਆ। ਸਤਿਗੁਰੂ ਜੀ ਸੰਤ ਜੀ ਤੋਂ ਪ੍ਰਭਾ ਸਿੰਘ ਮਸਤਾਨੇ ਦੀ ਇਹ ਸੋਭਾ ਸੁਣ ਬਚਨ ਕੀਤਾ, ਉਸਦੇ ਸਿਦਕ ਸੁਭਾ ਨੇ ਹੀ ਮੈਥੋਂ ਇੱਕ ਵਾਰ ਭੈਣੀ ਸਾਹਿਬ ਮਿਲੇ ਨੂੰ ਕਹਾਇਆ ਸੀ, ਜਿਸ ਵਸਤ ਦੀ ਲੋੜ ਈ ਦੱਸ। ਤਾਂ ਉਸ ਕਿਹਾ ਸੀ, ਆਪ ਕੀ ਨਹੀਂ ਜਾਣਦੇ ? ਮੈਂ ਸਭ ਰਸਤ ਵਸਤ ਬਸਤਰ ਦੇ ਕੇ ਉਸਨੂੰ ਕਹਿ ਆਇਆਂ ਹਾਂ ਭਜਨ ਕਰ ਬੇਫਿਕਰ ਰਹੁ।

ਸਤਿਗੁਰੂ ਜੀ, ਹੁਣ ਦੇ ਸਿੱਖਾਂ ਵਲੋਂ ਮੇਲਿਆਂ ਵਿੱਚ ਅਨੰਦ ਤੇ ਪੜ੍ਹਿਆਂ ਦੇ ਅਨੰਦ ਹੀ ਹੋਣਗੇ ਐਲਾਨ ਸੁਣ, ਅਟਕੇ ਤੇ ਬਚਨ ਕੀਤਾ ਜਦ ਸਤਿਗੁਰੂ ਰਾਮ ਸਿੰਘ ਜੀ ਵਲੋਂ ਵਿਧਵਾ ਦੇ ਅਨੰਦ ਤੇ ਅਨੰਦ ਮਰਯਾਦਾ ਤੋਰੇ ਸੀ ਤਦ ਬਿਰਧਾਂ ਮਾਈਆਂ ਭੀ ਅਨੰਦ ਕਰਾ ਲਏ ਸੀ । ਪੁੱਤਾਂ ਨੇ ਮਾਵਾਂ ਦੇ ਅਨੰਦ ਬ੍ਰਾਹਮਣੀ ਫੇਰੇ ਉਧੇੜ ਗੁਰ ਮਰਯਾਦਾ ਅਨੁਸਾਰ ਪੜ੍ਹੇ ਸੀ। ਜਾਤੀ ਭਿੰਨਾ ਜੋ ਹੁਣ ਤੱਕ ਰੁਕ ਗਿਐ ਤਦੋਂ ਕਿਸੇ ਨ ਸੋਚਿਆ ਸੀ।

## ਖਰੀਆਂ ਖਰੀਆਂ

ਭਗਤ ਸਿੰਘ ਮੁਖਤਾਰ ਅਰਜ਼ ਕੀਤੀ, ਕਈ ਸਿੱਖ ਪਟਵਾਰੀਆਂ ਨੂੰ ਰਕਮ ਦੇ, ਜ਼ਮੀਨ ਵਿੱਚ ਹੇਰਾ-ਫੇਰੀ ਕਰਨ ਨੂੰ ਪੈਂਦੇ ਹਨ। ਜੇ ਇਕ ਅੱਧ ਨੂੰ ਰਗੜਾ ਲੱਗ ਜਾਵੇ ਤਾਂ ਸਭ ਖਲੋ ਜਾਣ। ਸਤਿਗੁਰੂ ਜੀ ਬਚਨ ਕੀਤਾ, ਤੂੰ ਬੜਾ ਕਾਹਲਾ ਐਂ । ਜੇ ਤੇਰੀ ਬਾਦਸਾਹੀ ਹੋਵੇ ਤਾਂ ਕੋਈ ਮਾਰੇ ਜਾਣ । ਕੋਲੋਂ ਦਸੌਂਧਾ ਸਿੰਘ ਜੀ ਕਿਹਾ, ਜੇ ਵਜ਼ੀਰ ਠੰਢਾ ਹੋਵੇ ਤਾਂ ਕੰਮ ਸੋਚ ਸਕਦੈ। ਸਤਿਗੁਰੂ ਜੀ ਕਿਹਾ, ਤੇਰੇ ਵਰਗਾ ਠੰਢਾ ? ਚੇਤਾ ਈ, ਤੇਰੇ ਪਿੰਡ ਮੈਂ ਅਰੂੜ ਸਿੰਘ ਨੂੰ ਬਖਸ਼ਿਆ । ਤੂੰ ਕਿਹਾ, ਭਾਵੇਂ ਗਰੀਬ ਨਿਵਾਜ ਇਸਨੂੰ ਬਖਸ਼ ਦਿਤੈ, ਪਰ ਇਸਨੂੰ ਅਕਾਲ ਪੁਰਖ ਵੀ ਨਹੀ ਬਖਸ਼ ਸਕਦੈ। ਜਿਚਰ ਇਹ ਆਪਣੇ ਅੰਦਰੋਂ ਠੀਕ ਨਾ ਹੋਵੇ। ਤੈਨੂੰ ਵਜ਼ੀਰ ਸਿੰਘ ਤਦੋਂ ਹੀ ਕਿਹਾ ਸੀ । ਅਕਾਲ ਪੁਰਖ ਤੇ ਬਖਸ਼ ਰਿਹਾ ਹੈ ਜਿਸ ਨੂੰ ਤੂੰ ਆਪ ਹੀ ਗਰੀਬ ਨਿਵਾਜ ਕਿਹਾ ਹੈ। ਤੇ ਉਹ ਤੀਜਾ ਕਿਹੜਾ ਹੈ ਜੋ ਕਹਿ ਰਿਹਾ ਹੈ ਇਸਨੂੰ ਅਕਾਲ ਪੁਰਖ ਭੀ ਬਖਸ਼ ਨਹੀਂ ਸਕਦਾ। ਦਸੌਂਧਾ ਸਿੰਘ ਝੱਟ ਚੁੱਪ ਕਰ ਗਿਆ ਘਰ ਪੂਰਾ ਹੋ ਜਾਣ ਕਰ।

ਕਥਾ ਵਿੱਚ ਬਚਨ, ਆਇਆ। ਨਜ਼ਲੇ, ਲਈ ਥੋੜੀ ਅਫੀਮ ਤੇ ਸੁੱਖਾ ਛਕ ਲੈਣਾ। ਸੰਤ ਮੰਗਲ ਸਿੰਘ ਜੀ ਮਸਤਾਨਾ ਫਤੂਹੀਚੱਕ ਜੈਕਾਰਾ ਗਜਾਇਆਂ ਤੇ ਕਿਹਾ, ਸਤਿਗੁਰੂ ਸਾਰਿਆਂ ਦਾ ਪੱਖੀ ਭੀ ਹੈ, ਕਿਆ ਸੋਹਣਾ ਬਚਨ ਆਇਆ ਹੈ। ਸਤਿਗੁਰੂ ਜੀ ਬਚਨ ਕੀਤਾ, ਦਿੱਲੀ ੩੫ ਕੰਪਨੀਆਂ ਦੀ ਕਾਨਫਰੰਸ ਹੈ। ਤੁਸਾਂ ਉਥੇ ਜਾਣਾ ਤੇ ਏਸੇ ਤਰ੍ਹਾਂ ਉਥੇ ਜੈਕਾਰਾ ਬੁਲਾ ਆਪਣੇ ਪੱਖ ਨੂੰ ਪ੍ਰਚਾਰਨਾ । ਸਭ ਆਪੋ ਆਪਣੇ ਪੱਖ ਪਰਚਾਰਨ ਗੇ। ਸੰਤ ਜੀ ਉਤਰ ਦਿਤਾ, ਹੁਣ ਕੱਲਾ ਹਾਂ ਇਸ ਲਈ ਨਾ ਮਤੇ ਝਕਾਂ, ਜਦ ਸੰਤ ਭਗਤ ਸਿੰਘ ਜੀ ਨਾਲ ਹੁੰਦੇ ਸੀ ਕਿਤੇ ਬੋਲਣੋ ਨਹੀਂ ਸਾਂ ਝਕਦਾ। ਸਤਿਗੁਰੂ ਜੀ ਬਚਨ ਕੀਤਾ, ਠੀਕ ਸੋ ਸੰਤ ਜੀ ਐਸੇ ਹੀ ਨਿਧੜਕ ਸੀ ਉਹਨਾਂ ਦੀ ਕੜਕ ਧੜਕ ਅੱਗੇ ਕੋਈ ਨਹੀਂ ਅੜਦਾ ਸੀ। ਤੇ ਉਹਨਾਂ ਨੂੰ ਗੁਰੂ ਹਰੀ ਸਿੰਘ ਦਾ ਵਰ ਸੀ।

## ਸੂਬਾ ਸੁਧ ਸਿੰਘ ਜੀ

ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਦੇ ਸਭ ਸੂਬਿਆਂ ਵਿਚੋਂ ਸੂਬਾ ਸੁਧ ਸਿੰਘ ਏਧਰ ਰਹਿ ਗਏ ਸੀ। ਏਕ ਸਮੇਂ ਗੁਰੂ ਹਰੀ ਸਿੰਘ ਜੀ (ਮਢੌਰੇ) ਛੇਵੀਂ ਪਾਤਿਸ਼ਾਹੀ ਦੇ ਗੁਰਦੁਆਰੇ ਇਨ੍ਹਾਂ ਕੋਲ ਗਏ। ਇਹ ਅਗੋਂ ਉਠ ਆਦਰ ਨਾਲ ਨਾ ਮਿਲੇ। ਗੁਰੂ ਜੀ ਪੁਆਂਦੀ ਬਹਿ ਚਰਨੀ ਹੱਥ ਲਾ ਚਲੇ ਆਏ । ਸੱਤਾ ਹਰ ਗਈ ਸੁਧ ਸਿੰਘ ਜੀ ਅੰਮ੍ਰਿਤਸਰ ਜਾ ਬਿਮਾਰ ਪਏ। ਸੁਧ ਸਿੰਘ ਜੀ ਨੇ ਚਿੱਠੀ ਗੁਰੂ ਹਰੀ ਸਿੰਘ ਜੀ ਵਲ ਲਿਖੀ "ਕੁਬੁਧੇ ਨੂੰ ਬਖਸ ਲੈਣਾ"। ਗੁਰੂ ਹਰੀ ਸਿੰਘ ਜੀ ਕਿਹਾ, ਜਿਸ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕੀਤਾ ਹੈ ਤੇ ਉਹਨਾਂ ਤੋਂ ਭਜਨ ਲਿਆ ਹੈ ਉਹ ਤੇ ਬਖਸ਼ਿਆ ਹੀ ਹੋਇਆ ਹੈ । ਮੇਰੀ ਪਰਖ ਹੀ ਹੁੰਦੀ ਹੈ । ਮੈਨੂੰ ਸਮਾਈ ਦਾ ਹੁਕਮ ਹੈ। ਸੁਧ ਸਿੰਘ ਜੀ ਸੁਣ ਕਿਹਾ, ਠੀਕ ਹੀ ਸਮਾਈ ਵਾਲੇ ਨਿਕਲੇ ਹਨ। ਸੂਬਾ ਜੀ ਅੰਮ੍ਰਿਤਸਰ ਹੀ ਭਜਨ ਕਰਦੇ ਸੁਖਾਲੀ ਸਾਸੀਂ ਚੜ੍ਹੇ ਸੀ।

## ਗੱਲ ਮੰਗਲ ਸਿੰਘ ਜੀ ਦੀ

ਸੰਤ ਮੰਗਲ ਸਿੰਘ ਜੀ ਨੇ ਆਪਣੇ ਮਸਤੀ ਸਮੇ ਦੀ ਗੱਲ ਸੁਣਾਈ । ਮੈ ਗੁਰੂ ਹਰੀ ਸਿੰਘ ਜੀ ਦੇ ਸਾਹਵੇਂ ਕਿਹਾ, ਅਧਾ ਰਾਜ ਤੁਰਕਾਂ ਨੂੰ ਦਿੱਤਾ। ਗੁਰੂ ਹਰੀ ਸਿੰਘ ਜੀ ਕਿਹਾ, ਕਾਹਲ ਕਿਉਂ ਕਰਨੈ । ਜਿਵੇ ਠਾਕੁਰ ਜੀ ਕੇਸਰ ਕਿਲੀ ਕਹਿੰਦੇ ਸੀ, ਕਮੇਟੀਆਂ ਦਾ ਰਾਜ ਹੋਵੇਗਾ, ਸੋ ਕਰੋ । ਇਹ ਸੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਮਾਰੋ ਇਸ ਨੂੰ ਜੁੱਤੀਆਂ। ਇਹ ਤੇ ਚਰੋਕਨਾਂ ਤੁਰਕਾਂ ਨੂੰ ਰਾਜ ਦੇਂਦਾ ਸੀ । ਗੁਰੂ ਹਰੀ ਸਿੰਘ ਜੀ ਹੀ ਕੁਝ ਚਿਰ ਅਗਾਂਹ ਲਈ ਆਏ । ਇਹ ਸੁਣ ਸੰਤ ਦਸੌਧਾ ਸਿੰਘ ਜੀ ਜੁੱਤੀ ਫੜ ਲਈ । ਤਾਂ ਸੰਤ ਆਲਾ ਸਿੰਘ ਜੀ ਕਿਹਾ, ਮੈ ਅਜੇ ਪ੍ਰਸ਼ਾਦ ਛਕਣਾ ਹੈ । ਤੂੰ ਦਸੌਂਦਾ ਸਿੰਘ ਖਲੋ ਜਾਹ, ਮਤੇ ਮੇਰੀ ਭੀ ਵਾਰੀ ਆਵੇ ਤੇ ਮੈਂ ਖੁਲ੍ਹਾ ਹੋ ਜਾਵਾਂ ਇੱਕ ਮਸਤਾਨੇ ਕਿਹਾ ਇਹ ਧੂੜ ਤੇ ਪਵਿੱਤਰ ਹੈ। "ਜਿਤਨੇ ਤੀਰਥ ਦੇਵੀ ਥਾਪੇ ਸਭ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਂਈ।" ਤੁਸੀਂ ਜੇ ਸਰਧਾਲੂ ਹੋ ਇਸ ਧੂੜ ਦੇ, ਤਾ ਖੁਲ੍ਹੇ ਨਹੀਂ ਹੁੰਦੇ ਸੰਤ ਆਲਾ ਸਿੰਘ ਜੀ ਕਿਹਾ ਸਤਿਬਚਨ। ਸਤਿਗੁਰੂ ਜੀ ਸੰਤ ਦਸੌਂਦਾ ਸਿੰਘ ਜੀ ਦਾ ਹੱਥ ਉਪਰ ਹੀ, ਇਸਾਰਾ ਕਰ, ਰੋਕ ਦਿੱਤਾ। ਰੋਜ਼ ਇਸ ਤਰ੍ਹਾਂ ਦੇ ਹਾਸ ਬਿਲਾਸ ਹੁੰਦੇ ਸੀ।

## *ਤਿੰਨ ਸੀਤਪ੍ਰਸਾਦ*

ਬਾਬੇ ਜਵਾਹਰ ਸਿੰਘ ਜੀ ਹਜ਼ਰੋ ਵਾਲੇ ਬਚਨ ਸੁਣਾਇਆ, ਗੁਰੂ ਬਾਲਕ ਸਿੰਘ ਜੀ ਤਿੰਨ ਸੀਤ ਪ੍ਰਸਾਦ ਕਹਿੰਦੇ ਸੀ । ਇਕ ਬਚਨ ਮੰਨਣਾ ਦੂਜਾ ਛਕਾ ਕੇ ਛਕਣਾ, ਤੀਜਾ ਬਚਿਆ ਛਕਣਾ । ਸਤਿਗੁਰੂ ਪ੍ਰਤਾਪ ਸਿੰਘ ਬਚਨ ਕੀਤਾ ਬਚਨ ਵਾਲਾ ਸੀਤ ਪ੍ਰਸਾਦ ਛਕਣ ਵਾਲੇ ਵਿਰਲੇ। ਛਕਾ ਕੇ ਛਕਣ ਵਾਲੇ ਭੀ ਹੈਨ ਤੇ ਬਚਿਆ ਛਕਣ ਵਾਲੇ ਬਹੁਤ ਪਰ ਜੇ ਸਲੱਬਾ ਹੋਵੇ। ਬਚਨ ਕੀਤੋ ਨੇ, ਮੈ ਛੋਟਾ ਹੁੰਦਾ ਏਕ ਸਮੇਂ ਤਕੜਾ ਨਾ ਰਿਹਾ । ਮਾਤਾ ਜੀ ਕੌੜਾ ਕਸੈਲਾ ਫਿੱਕਾ ਰੁੱਖਾ ਛਕਣ ਨੂੰ ਦੇਣ ਤਾਂ ਜੁ ਥੋੜਾ ਛਕੇ। ਮੈਂ ਥਾਲੀ ਵਿੱਚ ਪਿਆ ਰਹਿਣ ਦੇਂਦਾ ਸਾਂ। ਕੋਈ ਘੱਟ ਹੀ ਲੈ ਛਕਦਾ ਸੀ। ਹੁਣ ਕਈ ਝਾਕਦੇ ਹਨ ਪਰ ਮੈਂ ਦੋ ਵਾਰੀ ਥਾਲੀ ਧੋ ਤੇ ਨਵ੍ਹਾਂ ਤਕ ਹੱਥ ਸਾਫ ਕਰ ਪ੍ਰਸਾਦ ਛਕਦਾ ਹਾਂ ਇਸ ਤਰ੍ਹਾਂ ਅੰਨ ਦੀ ਬੇਅਦਬੀ ਨਹੀਂ ਹੁੰਦੀ।

## *ਤਿੰਨ ਖਰੇ*

ਸਤਿਗੁਰੂ ਜੀ ਬਚਨ ਕੀਤਾ ਸਤਿਗੁਰਾਂ ਦੇ ਬਦੇਸ ਹੀ ਰਹਿਣ ਬਾਬਤ ਤਿੰਨਾਂ ਨਾ ਦਸਖਤ ਕੀਤੇ ਸੀ । ਇਕ ਮਹੰਤ ਬ੍ਰਹਮ ਬੂਟਾ ਜੀ ਸੀ ਮਹੰਤ ਉਦਾਸੀ ਡੇਰੇ ਦੇ ਅੰਮ੍ਰਿਤਸਰੋਂ ਦੂਜੇ ਜੀਰੇ ਤਹਸੀਲ ਦੇ ਸੇਖਵਾਂ ਦੇ ਨਰੈਣ ਸਿੰਘ ਜੀ ਨਿਰਮਲ ਡੇਰੇਦਾਰ ਤੇ ਤੀਜੇ ਧਿਆਨ-ਪੁਰ ਬਿਰਾਗੀਆਂ ਦੇ ਡੇਰੇ ਦੇ ਮਹੰਤ ਜ਼ਿਲਾ ਗੁਰਦਾਸਪੁਰ ਜੀਹਨਾਂ ਕਿਹਾ, ਅਸੀਂ ਕਿਉਂ ਗਊ ਗਰੀਬ ਦੇ ਦਰਦੀਆਂ ਧਰਮੀਆਂ ਦੇ ਉਲਟ ਦਸਖਤ ਕਰੀਏ? ਹੋਰ ਸਭ ਪੁਜਾਰੀਆਂ, ਮਹੰਤਾਂ, ਡੇਰੇ ਦਾਰਾਂ ਤਖਤਾਂ ਵਾਲਿਆਂ ਤੇ ਸਭਾ ਸੁਸਾਇਟੀਆਂ ਵਾਲਿਆਂ ਨੇ ਲਿਖ ਦਿੱਤਾ ਸੀ । ਰਾਮ ਸਿੰਘ ਜੇ ਏਧਰ ਵਾਪਸ ਆਇਆਂ ਤਾਂ ਗਦਰ ਮਚ ਜਾਇਗਾ ਜੋ ਸਾਂਭਿਆ ਨ ਜਾਵੇਗਾ।

## *ਸੈਦੋ ਵਾਲਾ ਮਹੰਤ ਕਤਲ*

੧੨ ਭਾਦਰੋਂ ਸਤਿਗੁਰੂ ਜੀ ਸੁਣਾਇਆ ਮਹੰਤ ਪ੍ਰਤਾਪ ਸਿੰਘ ਕਤਲ ਹੋ ਗਿਐ, ਸੈਦੋ ਵਾਲਾ। ਬੜਾ ਪੰਥ ਦਾ ਹਿਤੀ ਤੇ ਦਲੇਰ ਪੁਰਸ਼ ਸੀ । ਬਟਵਾਰੇ ਸਮੇਂ ਅਮਰਾਸਰ ਵਡੇ ਕੋਈ ਨਾ ਟਿਕਦਾ ਸੀ, ਉਹ ਕੁਝ ਸਰੀਰਾਂ ਸਮੇਤ ਰਿਹਾ ਸੀ। ਅਜੇਹੇ ਵਿਰਲੇ ਹੁੰਦੇ ਹਨ।

## *ਮਤਾਬ ਸਿੰਘ ਲੋਹਗੜ੍ਹੀਆ*

ਸਤਿਗੁਰੂ ਜੀ ਲੋਹਗੜ੍ਹੀਏ ਮਤਾਬ ਸਿੰਘ ਜੀ ਦੀ ਸਿਫਤ ਕੀਤੀ ਕਿ ਉਹ ਬੜੀ ਕਮਾਈ

ਤੇ ਰਿੱਧੀ ਸਿੱਧੀ ਵਾਲੇ ਪੁਰਸ਼ ਸੀ। ਉਹਨਾਂ ਦੇ ਬਚਨ ਸ. ਕੇਹਰ ਸਿੰਘ ਜੀ ਸੁਣਾਏ। ਮਤਾਬ ਸਿੰਘ ਜੀ ਦੇ ਪੁਤਰ, ਨਵੀਂ ਲਈ ਜ਼ਮੀਨ ਵਿਚ, ਬਾਗੀਂ ਬੂਟੇ ਲਵਾਏ ਤੇ ਖੂਹ ਵੀ ਲਵਾਇਆ। ਸੰਤਾਂ ਰੋਕਿਆ ਇਹ ਤੇਰੇ ਕੋਲ ਨਹੀ ਰਹਿਣੇ, ਨਾ ਰੁਕਿਆ। ਵੇਚਣ ਵਾਲੇ ਦੇ ਨਜ਼ਦੀਕੀਆਂ ਹੱਕ ਸ਼ੁਭਾ ਕਰ ਸਭ ਖੂਹ ਬਾਗ ਲੈ ਲਿਆ। ਏਕ ਸਮੇਂ ਪਿੰਡ ਇਰਾਕ ਆਏ। ਮਸਤ ਹੋਏ, ਖੇਤਾਂ ਵਿਚ ਬਾਗਾਂ ਬੂਟਿਆਂ ਦਾ ਬੀਜ ਖਲਾਰਦੇ ਫਿਰਦੇ ਤੇ ਕਹਿੰਦੇ ਬਾਗ ਲਾਂਦੇ ਹਾਂ। ਤਦੋਂ ਤਾਂ ਸਭ ਨੇ ਜਾਣਿਆ ਮਸਤਾਂ ਦੇ ਹੀ ਬੋਲੇ ਹਨ। ਪਰ ਥੋੜੇ ਚਿਰ ਬਾਅਦ ਉਨ੍ਹਾਂ ਖੂਹ ਲਭ ਦੱਸੇ ਜੋ ਸਤਿਲੁਜ ਦੇ ਹੜ੍ਹ ਪਿੰਡ ਬਰਬਾਦ ਕਰਨ ਸਮੇਂ, ਕਦੇ ਖੂਹ ਪੂਰ ਦਿੱਤੇ ਸੀ ਖੂਹ ਨਿਕਲੇ। ਬਾਗ ਲਗੇ। ਲੋਕਾਂ ਮੰਨਿਆ ਸੰਤ ਸਚ ਹੀ ਬੋਲਦੇ ਸੀ। ਸਤਿਗੁਰੂ ਜੀ ਬਚਨ ਕੀਤਾ, ਸੱਚਾ ਮਸਤ ਕਦੇ ਮਨੋ ਬਣਾ ਝੂਠ ਨਹੀਂ ਬੋਲਦਾ ਪਰ ਪਾਖੰਡੀਆਂ ਨੇ ਮਸਤ ਨਾਮ ਨੂੰ ਭੰਡ ਦਿੱਤੈ। ਜਿਵੇਂ 'ਭਾਈ' ਤੇ 'ਸੰਤ' ਨਾਮ ਬਦਨਾਮ ਹੋ ਗਏ ਹਨ। ਕਦੇ ਇਹ ਉਚ ਪਦਵੀ ਸੀ।

## ਦੁਬਾਰਾ ਭਜਨ

ਕਰੀਵਾਲੇ ਦੇ ਮਹਿਲ ਸਿੰਘ ਅਰਜ਼ ਕਰ ਭਜਨ ਮੰਗਿਆ। ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਤੋਂ ਦਵਾਇਆ ਤਾਂ ਸੰਤ ਗੰਡਾ ਸਿੰਘ ਜੀ ਢੋਟੀਆਂ ਵਾਲਿਆਂ ਕਿਹਾ, ਇਹ ਕੀ ਕਾਰਨ ਹੈ ? ਸਤਿਗੁਰੂ ਜੀ ਉੱਤਰ ਦਿੱਤਾ ਸਿੱਖ ਜਾਣੇ ਤੇ ਸ਼ਬਦ ਦਾ ਮਾਲਕ ਜਾਣੇ, ਕਾਰਨ ਨਹੀ ਪੁਛੀਦਾ। ਮੈਨੂੰ ਪਤਾ ਲਗਾ ਉਸਦੀ ਭਜਨ ਤੇ ਗਿਲਾਨ ਹੋਈ ਤੇ ਛੁੱਟ ਗਿਆ ਸੀ ਤੇ ਹੁਣ ਫੇਰ ਸ਼ਰਧਾ ਬਣੀ ਕਾਰਨ ਨਵੇਂ ਸਿਰੇ ਸਿੱਖੀ ਧਾਰੀ ਸੂ।

## ਗੱਲ ਗਊ ਗਧੇ ਦੇ ਮੇਲ ਦੀ

ਸਤਿਗੁਰੂ ਜੀ ਰਘਬੀਰ ਸਿੰਘ ਜੀ ਖਟੜਿਆਂ ਤੇ ਲਾਲ ਸਿੰਘ ਜੀ ਲਤਾਲੀਆਂ ਦੀ ਗਊ ਗਧੇ ਦੇ ਮੇਲ ਵਾਲੀ ਸਾਖੀ ਸੁਣਾ ਬਚਨ ਕੀਤਾ ਸੰਤ ਰਘਬੀਰ ਸਿੰਘ ਜੀ ਐਸੇ ਸਿਆਣੇ ਸੀ ਲਾਲ ਸਿੰਘ ਦੇ ਨੇਤਰ ਬੰਦ ਹੋ ਗਏ ਤਾਂ ਪਹਿਲੋਂ ਕਈ ਦਿਨ ਈਸਗਬੋਲ ਦਾ ਛਿਲਕਾ ਛਕਾ ਤਕੜਾ ਕਰ ਐਸੀ ਦਵਾਈ ਕੀਤੀ ਕਿ ਫੇਰ ਕਦੀ ਨਾ ਕਸਰ ਪਈ। ਬਵਾਸੀਰ ਭੀ ਲਾਲ ਸਿੰਘ ਜੀ ਦੀ ਹਟਾਈ ਸੀ। ਉਹ ਕਹਿੰਦੇ ਸੀ ਲਾਲ ਸਿੰਘਾ ਹੈਂ ਤਾਂ ਤੂੰ ਚੇਲਾ ਸੈਂ ਪਰ ਉਪਕਾਰੀ ਗੁਰੂ ਵਾਂਗੂੰ ਹੋ ਮਿਲਿਓਂ। ਜੇ ਤੂੰ ਮੈਨੂੰ ਗਊ ਗਧੇ ਦੇ ਮੇਲ ਦੀ ਬੋਲੀ ਨਾ ਮਾਰਦੋਂ ਤਾਂ ਮੈਂ ਕਿਥੋਂ ਸਤਗੁਰੂ ਰਾਮ ਸਿੰਘ ਜੀ ਦੀ ਸ਼ਰਨ ਆਉਣਾ ਸੀ? ਸਤਿਗੁਰੂ ਜੀ ਬਚਨ ਕੀਤਾ, ਹਰ ਬਚਨ ਦੂਏ ਦੇ ਕੀਤੇ ਤੋਂ ਬੰਦਾ ਸਬਰ ਕਰੇ ਤੇ ਸਮਝੇ। ਸਹਿਜ ਧੀਰਜ ਨਾਲ ਵਿਚਾਰ ਕਰਨ ਤੇ ਵਰਤਣ ਵਾਲਾ ਵੀ ਕੋਈ ਸਰੇਸ਼ਟ ਪੁਰਸ਼ ਹੀ ਹੁੰਦੈ।

ਸਤਿਗੁਰੂ ਜੀ ਧਰਮ ਦੀ ਕਿਰਤ ਤੇ ਪਾਪ ਦੀ ਕਿਰਤ ਦੀ ਸਾਖੀ ਸੁਣਾਈ ਕਿ ਅੰਤ ਪਾਪ ਦੇ ਰੁਪਏ ਪੈਸੇ ਨੇ ਹਾਰ ਤੋਂ ਹਾਰ ਦਵਾਈ ਤੇ ਧਰਮ ਦੇ ਟਕੇ ਨੇ ਹੀ ਸੁਆਲੀ ਦਾ ਫਿਰਕਾ ਫੇਰਿਆ ਤੇ ਸਭ ਕੁਝ ਗਵਾਚਾ ਭੀ ਮਿਲਿਆ।

## *ਹੁਡਿਆਰੇ ਵਾਲੀ ਮਾਈ*

ਮਾਸਟਰ ਸੁਹਾਵਾ ਸਿੰਘ ਜੀ ਨੇ ਭਜਨ ਬਾਣੀ ਤੇ ਸਿਦਕਣ ਮਾਈ ਦੀ ਸਾਖੀ ਸੁਣਾਈ ਪਿੰਡ ਹੁਡਿਆਰੇ ਜ਼ਿਲਾ ਲਾਹੌਰ ਦੀ ਕੂਕੀ ਸੁਨਿਆਰੀ ਰਾਤ ਚੱਕੀ ਪੀਹਦੀ, ਨਾਲ ਕਿਸੇ ਹੋਰ ਦਾ ਹੱਥ - ਸਾਥ ਵੀ ਹੁੰਦਾ ਪ੍ਰਤੀਤ ਦਿੰਦਾ ਸੀ। ਸੱਖਣੇ ਭਾਂਡੇ ਭਰੇ ਜਾਂਦੇ, ਬਿਨਾਂ ਦੀਵਿਓਂ ਚਾਨਣ ਹੁੰਦਾ ਸੀ, ਸਤਿਗੁਰੂ ਜੀ ਕਿਹਾ ਮੈਂ ਮਾਈ ਕੂਕੀ ਜਿਸ ਨੂੰ ਲੋਕ ਮਾਈ ਹੁੰਡੀ ਵੀ ਆਖਦੇ ਸੀ , ਦੀ ਅਰਜ਼ ਤੇ ਏਕ ਸਮੇਂ ਕੁਲ ਬਾਜਵੇ ਪਿੰਡ ਗਿਆ। ਉਹ ਇਕੱਲੀ ਰਾਤ ਰਹਿੰਦੀ ਤੇ ਦਿਨੇ ਵੀ ਸਭ ਤੋਂ ਪਰੇ ਹੋ ਬਹਿੰਦੀ ਸੀ ਤੇ ਕਹਿੰਦੀ ਸੀ ਮੇਰੇ ਭਾਂਡੇ ਰਾਮ ਭਰਦੈ। ਭਾਂਵੇਂ ਕਝ ਮਾਲਕੀ ਭੀ ਪਤੀ ਦੀ ਸਾ ਸੂ, ਪਰ ਲੋਕ ਦਸਦੇ ਕਿ ਉਤਨਾਂ ਪਦਾਰਥ ਤੇ ਇਹ ਬਾਲਾਂ ਨੂੰ, ਪਾਲਾਂ ਲਾ, ਬਹਾ, ਛਕਾ ਛਡਦੀ ਏ। ਪਤਾ ਨਹੀ ਹੋਰ ਪਦਾਰਥ ਇਹ ਅੰਦਰੋਂ ਕਿਥੋਂ ਕਢਦੀ ਏ? ਕਿਤੇ ਜਾ ਸੌਦਾ ਲਿਆਉਂਦੀ ਕਿਸੇ ਨਹੀਂ ਵੇਖੀ। ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹੋ, ਮੇਰੇ ਦੂਜੇ ਅਨੰਦ ਸਮੇਂ ਕੁਲ ਬਾਜਵੇ ਇਹ ਵੀ ਆਈ ਸੀ, ਸਾਧਾਂ ਦਾ ਦਰਸ਼ਨ ਕਰਨ। ਇਕ ਵੇਰ ਮੈਂ ਭੀ ਉਸ ਦੇ ਘਰ ਗਿਆ ਸੀ। ਠੀਕ ਹੀ ਉਹ ਰਾਤ ਜਾਗਦੀ ਸੀ ਤੇ ਤੇਲ ਬੜਾ ਕੇਸਾਂ ਤੇ ਸਰੀਰ ਤੇ ਝੱਸਦੀ ਸੀ ਤੇ ਦਸਦੀ ਸੀ, ਮੈਨੂੰ ਵਿਜੋਗ ਇਹ ਰੋਗ ਲਾਇਆ ਹੈ। ਸਤਿਗੁਰੂ ਜੀ ਜਦ ਦਰਸ਼ਨ ਦੇਂਦੇਂ ਹਨ, ਕੁਝ ਦਿਨ ਆਰਾਮ ਰਹਿੰਦੈ। ਉਸ ਮਾਈ ਹੁੰਡੀ ਦੀ ਮਨ ਦੀ ਹਾਲਤ ਵੇਖ ਮੈਨੂੰ ਸੰਤ ਲਹਿਣਾ ਸਿੰਘ ਜੀ ਘਰਜਾਖ ਵਾਲਿਆਂ ਦੀ ਅਵਸਥਾ ਚੇਤੇ ਆਉਂਦੀ ਸੀ। ਜਿਵੇਂ ਉਹ ਗੁਜਰਾਂਵਾਲੇ ਭੋਰੇ ਵਿਚ ਰਹਿੰਦੇ ਸੀ। ਪਰ ਚਾਦਰ ਭਿਉਂ ਭਿਉਂ ਬਾਰ ਬਾਰ ਉਤੇ ਲੈਂਦੇ ਸੀ। ਹਉਕੇ ਭਰਦੇ ਤੇ ਭਜਨ ਕਰਦੇ ਰਹਿੰਦੇ ਸੀ। ਇਹ ਮਾਈ ਬਟਵਾਰੇ ਸਮੇਂ ਨਹੀਂ ਸੀ। ਕੁਲ ਬਾਜਵਿਓਂ, ਨਿਕਲੀ, ਮੇਰੇ ਸਹੁਰਿਆਂ ਦੱਸਿਆ ਸੀ। ਮਾਈ ਕਹਿੰਦੀ ਸੀ, ਮੇਰਾ ਬਟਵਾਰਾ ਤੇ ਸੰਸਾਰ ਨਾਲੋਂ ਬੜੇ ਚਿਰ ਦਾ ਹੋ ਗਿਆ ਹੋਇਐ। ਮੈਂ ਇਸ ਬਟਵਾਰੇ ਨੂੰ ਕੀ ਮੰਨਾਂ, ਬਾਅਦ ਪਤਾ ਲਗੈ ਤੁਰਕ ਲੋਕ ਉਸ ਮਾਈ ਨੂੰ ਉਵੇਂ ਹੀ ਮੰਨਦੇ ਰਹੇ ਸੀ। ਕੁਦਰਤੀ ਮੌਤ ਨਾਲ ਹੀ ਚੜ੍ਹੀ ਹੈ। ਸਤਿਗੁਰੂ ਜੀ ਬਚਨ ਕੀਤਾ ਵਰਨਾਂ ਵਾਲੇ ਮਸਤ ਗੁਲਾਬ ਸਿੰਘ ਜੀ ਵੀ ਨਾ ਅਉਂਦੇ ਸੀ ਤੇ ਕਹਿੰਦੇ ਸੀ ਮੈਨੂੰ ਕਿਸੇ ਕੀ ਕਹਿਣਾ ? ਏਹੋ ਜਿਹੇ ਕੋਟਾਂ ਵਿਚੋਂ ਕੋਈ ਹੁੰਦੇ ਹਨ।

## ਸੂਬਾ ਹਰੀ ਸਿੰਘ ਜੀ

ਸੂਬਾ ਹਰੀ ਸਿੰਘ ਜੀ ਮਲੋਕਿਆਂ (ਸਿਆਲ ਕੋਟ) ਕਿਰਪਾਲ ਪੱਟੀ ਸਰਸਾ ਚੜ੍ਹੇ ਸੁਣ ਸਤਿਗੁਰੂ ਜੀ ਬਚਨ ਕੀਤਾ ਇਸ ਨੇ ਆਪ ਅਨਪੜ੍ਹ ਹੁੰਦਿਆਂ "ਸਤਿਜੁਗ" ਲਈ ਫਿਰ ਫਿਰ ਪੰਥ ਵਿਚੋਂ ਬਹੁਤ ਗਾਹਕ ਬਣਾਏ ਤੇ ਮਾਇਆ ਦੀ ਸਹਾਇਤਾ ਕੀਤੀ ਸੀ। ਚੰਗਾ ਸਾਧੂ ਸੀ, ਇਸਦਾ ਪੁਤਰ ਬਲਦੇਵ ਸਿੰਘ ਹੁਣ ਨਿਸ਼ਾਨ ਹੈ ਜੇ ਗੁਰੂ ਰੱਖਿਆ ਤੇ ਪਿਤਾ ਦੀ ਰਹਿਣੀ ਤੇ ਰਿਹਾ ਤਾਂ ਤੇ ਬਹੁਤ ਚੰਗਾ ਹੋਵੇਗਾ। ਪਿਤਾ ਬਿਨਾਂ ਪੁੱਤਰ ਵਿਚਲ ਜਾਂਦੇ ਹਨ।

## ਕਲਾ, ਕਲਾ ਪਾਰਖੂ ਕੋਲ

ਮਾਸਟਰ ਸੁਹਾਵਾ ਸਿੰਘ ਜੀ ਸਤਿਗੁਰੂ ਜੀ ਦੇ ਹਜ਼ੂਰ ਮਿੱਟੀ ਦੇ ਬਣਾਏ ਫਲ ਕੇਲਾ, ਸੰਤਰਾ, ਅੰਬ, ਟਮਾਟਰ ,ਬਦਾਮ, ਛੁਹਾਰੇ,, ਲਾਚੀਆਂ ਧਰੇ। ਸਤਿਗੁਰੂ ਜੀ ਦੇਖ ਕਿਹਾ। ਇਹ ਰੀਝਾਂ ਹੁਣ ਲੋਕਾਂ ਵਿਚ ਘੱਟ ਗਈਆਂ ਹਨ। ਕੁਝ ਉਚ ਕਲਾ ਕਿਸੇ ਦੀ ਭੇਟ ਕਰਨੀ । ਮਾਸਟਰ ਜੀ ਦਸਿਆ, ਮੰਡੀ ਹੁੰਦੇ ਮੈਂ ਰਾਜੇ ਨੂੰ, ਇਸ ਤਰ੍ਹਾਂ ਕੁਝ ਫਲ ਬਣਾ ਭੇਟਾ ਕੀਤੇ। ਰਾਜੇ ਲਾਚੀ ਫੜ ਮੂੰਹ ਵਲ ਕੀਤੀ ਤੇ ਮੈਂ ਕਿਹਾ ਇਹ ਮਿੱਟੀ ਹੈ, ਤਾਂ ਉਸ ਕਿਹਾ ਰੰਗ ਤਾਂ ਤੂੰ ਲਿਆ ਸੁਗੰਧੀ ਕਿਥੋਂ ਆਉਂਦੀ ਹੈ ? ਮੈਂ ਕਿਹਾ, ਸਭ ਫਲਾਂ ਦੀ ਸੁਗੰਧੀ ਦਾ ਰਸ ਮਿੱਟੀ ਵਿੱਚ ਪਾ ਬਣਾਂਦਾ ਹਾਂ, ਉਹੋ ਹੀ ਖੁਸ਼ਬੋ ਆਉਂਦੀ ਹੈ। ਜੇ ਨਿਰਾ ਰੰਗ ਹੀ ਹੋਵੇ ਤਾਂ ਕਲਾ ਕਾਰੀਗਰ ਦੀ ਹੁੰਦੀ ਹੈ। ਸਤਿਗੁਰੂ ਜੀ ਬਚਨ ਕੀਤਾ "ਹੁਣ ਇਹ ਗੱਲਾਂ ਅਗੋਂ ਕਿਥੇ? ਹੁਣ ਤੇ ਫੁੱਲ ਭੀ ਅੰਗ੍ਰੇਜ਼ੀ ਹਨ। ਜਿਨ੍ਹਾਂ ਵਿਚ ਖੁਸ਼ਬੋ ਹੈ ਹੀ ਨਹੀਂ। ਤਿਵੇਂ ਕਲਾ ਭੀ, ਕਿਤਾਬਾਂ ਭੀ ਅੰਗ੍ਰੇਜ਼ੀ ਤਰਜ਼ ਦੀਆਂ ਹੋਈਆਂ ਹਨ, ਜਿਨ੍ਹਾਂ ਵਿਚ ਅਸਲੀਅਤ ਹੈ ਹੀ ਨਹੀਂ।

## ਪੌਚੀ ਦਾ ਗਾਇਕ

ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਨੂੰ ਕਿਹਾ ਤੁਹਾਡੇ ਡੇਰਿਓਂ ਰਾਤੀਂ ਉਚੀ ਅਵਾਜ਼ੇ ਆਉਂਦੇ ਸੀ, ਕੌਣ ਬੋਲਦਾ ਸੀ ? ਸੰਤ ਜੀ ਕਿਹਾ, ਮੈਂ ਘਸੀਟਾ ਸਿੰਘ ਜੀ ਦੇ ਕਹਿਣ ਤੇ ਉਸਨੂੰ ਪੌਂਚੀ ਸੁਣਾਉਂਦਾ ਸਾਂ ਤੇ ਉਸ ਦਾ ਦਿਲ ਪਰਚਾਂਦਾ ਸਾਂ। ਸਤਿਗੁਰੂ ਜੀ ਕਿਹਾ ਵਾਹ! ਗੁਰੂ ਜੀ ਪੌਂਚੀ ਭੀ ਗੌਂ ਲੈਂਦੇ ਹੋ। ਸੰਤ ਜੀ ਕਿਹਾ ਤੁਸਾਂ ਕਿਹਾ ਹੋਇਆ ਏ, ਘਸੀਟਾ ਸਿੰਘ ਦਾ ਚਿਤ ਪਰਚਾਈ ਰੱਖਣਾਂ। ਉਸ ਕਿਹਾ ਸੀ ਕੋਈ ਅਚਰਜ ਗੀਤ ਸੁਣਾ ਤਾਂ ਪੌਂਚੀ ਸੁਣਾਈ ਸੀ।

## ਬਦਲਦਾ ਸਮਾਂ

ਇਨ੍ਹੀਂ ਦਿਨੀ ਸੰਤ ਘਸੀਟਾ ਸਿੰਘ ਜੀ ਦਾ ਸਰੀਰ ਤਾਪ ਖੰਘ ਨਾਲ ਲਿੱਸਾ ਰਹਿੰਦਾ ਸੀ ਤੇ ਸਤਿਗੁਰੂ ਜੀ ਉਸ ਨੂੰ ਜੀਵਨ ਨਗਰ ਲਿਆ ਇਲਾਜ ਕਰਾਂਉਂਦੇ ਸੀ । ਵਰਨੀਆਂ ਵਾਲੇ ਪਾਸੇ ਰੱਖ, ਸੰਤ ਰਾਮ ਖੁੱਡੀ ਵਾਲੇ ਵੈਦ ਤੋਂ, ਬਕਰੀਆਂ ਰਾਤ ਸੰਤ ਜੀ ਉਤਲੀ ਵਾਏ ਬਨ੍ਹਾਂਦੇ ਸੀ ਤੇ ਆਂਹਦੇ ਸੀ, ਆਖਦੇ ਹਨ ਇਸ ਮਰਜ਼ ਵਾਲੇ ਨੂੰ ਫਾਇਦਾ ਹੁੰਦੈ। ਕੋਈ ਮਿਆਦੀ ਤਾਪ, ਕੋਈ ਤਪਦਿਕ ਕਹਿੰਦਾ ਸੀ। ਸੰਤ ਲਾਭ ਸਿੰਘ ਜੀ ਭੀ ਸੰਤ ਨਗਰ ਚਲੇ ਗਏ ਹੋਏ ਸੀ। ਕੁਝ ਚਿਰ ਜੀਵਨ ਨਗਰ ਰਹਿ ਘਰਦਿਆਂ ਦੀ ਪ੍ਰੇਰਨਾਂ ਤੇ ਸੰਗੀਆਂ ਦੇ ਰੰਗ ਵਿਚ ਫੇਰ ਰੁਝ ਗਏ ਸਨ। ਸੂਬਾ ਵਰਿਆਮ ਸਿੰਘ ਜੀ ਤੇ ਕੁਝ ਸੰਕੋਚ ਕਰ ਗਏ ਹੋਏ ਸੀ, ਸਿੱਧੀ ਘਸੀਟਾ ਸਿੰਘ ਜੀ ਨਾਲ ਖਹਿ ਰੱਖਣ ਤੋਂ। ਪਰ ਭਗਤ ਸਿੰਘ ਤੇ ਕੰਧਾਰਾ ਸਿੰਘ ਅੱਗੇ ਹੋ ਗੁਰੂ ਕੇ ਪੱਖ ਦਾ ਹਿਤ ਜਮਾ ਲਾਭ ਸਿੰਘ ਤੇ ਘਸੀਟਾ ਸਿੰਘ ਦਾ ਟਾਕਰਾ ਕਰਦੇ ਸੀ।

ਸਤਿਗੁਰੂ ਜੀ ਮਨੋ ਜ਼ਮੀਨ ਦਾ ਕੰਮ ਆਪਣੇ ਵਲੋਂ ਪਟਵਾਰੀਆਂ ਮੁਖਤਾਰਾਂ ਨੂੰ ਸੌਂਪ ਕੁਝ ਆਪਣੀ ਰੌਂ , ਦੌਰੇ ਤੇ ਭਜਨ ਬਾਣੀ ਤੇ ਰੁਝਾ ਵਿਚ ਰਹਿੰਦੇ ਸੀ। ਮੈਂ ਸੰਕੋਚ ਵਿਚ ਪਿਛਲੇ ਤੇ ਹੁਣ ਵਾਲੇ ਦਿਨਾਂ ਦਾ ਸਾਰ ਥੋੜੇ ਅੱਖਰਾਂ ਵਿਚ ਇਸ ਲਈ ਲਿਖਿਆ ਹੈ ਕਿ ਪਾਠਕਾਂ ਨੂੰ ਪਤਾ ਲੱਗ ਜਾਏ। ਹੁਣ ਸਿੱਖੀ ਪ੍ਰੇਮ ਤੋਂ ਕੁਝ ਵਿੰਗੇ ਰੌਂ ਹੋ ਪੁਰਾਣੇ ਨਵੇਂ ਵਰਤਣ ਰਲਵੇਂ ਸਿੱਖਾਂ ਦੇ ਚੱਲਣੇ ਚੱਲਣ ਲੱਗ ਪਏ ਸੀ ਤੇ ਆਪੋ ਆਪਣੀ ਪਾਰਟੀ ਤੇ ਚੌਧਰ ਦਾ ਚਾ ਸਿਰ ਚੜ੍ਹਿਆ ਹੋਇਆ ਸੀ। ਮੈਂ ਵੀ ਵਿਚ ਹੀ ਸਾਂ। ਮੇਰਾ ਪੱਖ ਗੁਰੂ ਕਾ ਪੱਖ ਸੀ, ਭਾਂਵੇਂ ਸਨੇਹ ਦੋਹਾਂ ਨਾਲ ਸੀ। ਮੈਂ ਨਿਰਨਾ ਆਪਣੀ ਬੁਧ ਦਾ ਹੀ ਦੇਂਦਾ ਸਾਂ ਤੇ ਦੇਂਦਾ ਹਾਂ।

ਪਟਵਾਰੀ ਸਰਦੂਲ ਸਿੰਘ ਨੂੰ ਸਤਿਗੁਰੂ ਜੀ ਇਕ ਦਿਨ ਜੀਵਨ ਨਗਰ ਕਿਹਾ ਤੂੰ ਹੈਂ ਤਾਂ ਭਗਤਾਂ ਦੀ ਕੁਲ ਵਿਚੋਂ ਪਰ ਇਲਤੀ ਬੜਾ ਹੈਂ। ਇਹ ਗਿੱਲ ਭਾਈ ਬਣ ਘਸੀਟਾ ਸਿੰਘ ਨੂੰ ਦਾਈ ਬਣਾਂਦਾ ਸੀ ਤੇ ਸ: ਸਾਹਿਬ ਸਿੰਘ ਗਿੱਲਾਂ ਵਾਲੇ ਵਿਆਹਿਆ ਕਰ ਸਾਕ ਬਣ ਆਪਣੇ ਗਰੁਪਾਂ ਦੀ ਵੰਡ ਵੇਲੇ ਦਾ ਗੁਮਰ ਕੱਢਦਾ ਸੀ। ਘਸੀਟਾ ਸਿੰਘ ਜੀ ਨੂੰ ਗੁਰੂ ਕੇ ਪੱਖ ਵਲੋਂ ਗੁਮਰਾਹ ਕਰ। ਸਰਦੂਲ ਸਿੰਘ ਜ਼ਮੀਨ ਭੀ ਘਸੀਟਾ ਸਿੰਘ ਦੀ ਨਹਿਰੀ ਵੀਰਾਨ ਚੰਗੀ ਚੁਗਵੀਂ ਪਾਈ ਜਾਣ ਕੇ ਹੋਰ ਦਲੀਲੋਂ।

## ਜ਼ੋਰਦਾਰ ਬਰਸਾਤ

ਸਤਿਗੁਰੂ ਜੀ ਦਿੱਲੀ ਲੁਧਿਆਣੇ ਵਲੋਂ ਹੋ ਕੇ ਆਏ ਤੇ ਦੱਸਿਆਂ ਕਿ ਇਤਨੀ ਵਰਖਾ ਹੋਈ ਹੈ ਕਿ ਲੋਕ ਮਕਾਨਾਂ ਦੇ ਹੇਠ ਆ ਮਰੇ ਹਨ ਤੇ ਦਿੱਲੀ ਅੰਮ੍ਰਿਤਸਰ ਲਹੌਰ ਦੇ ਬਜ਼ਾਰਾਂ ਵਿੱਚ ਹੜ੍ਹਾਂ ਦਾ ਜਲ ਫਿਰਦੈ। ਮਾਰਕੰਡੇ ਦਾ ਰੁਖ ਉਪਰੋਂ ਵਰਖਾ ਬਹੁਤ ਹੋਈ ਕਰ

ਕੁਰਕਸੇਤਰ ਵਲੋਂ ਪਾਟ ਇਸ ਘੱਗਰ ਦੇ ਕਈ ਬੰਨ੍ਹ ਹੈੱਡ ਤੋੜ ਰੌ ਗਿਆ ਹੈ । ਜੋ ਨਦੀਆਂ ਸੀ, ਮਾਰੂ ਹੋਈਆਂ ਹਨ। ਮਾਸਟਰ ਤਾਰਾ ਸਿੰਘ ਪੰਜਾਬੀ ਸੂਬੇ ਦੀ ਮੰਗ ਕਰਦਾ ਸਰਕਾਰ ਰਾਜ ਤੌਂ, ਪਰ ਸੁਣਦਾ ਕੋਈ ਨਾ।

ਲਾਖਣੇ ਦੀ ਢਾਬ ਚੋਂ ਸ਼ਿਕਾਰ ਕਰਨ ਆਏ ਨੂੰ ਸਿੱਖ ਮੋੜਿਆ ਨ ਮੁੜਿਆ ਤਾਂ ਸਿੱਖ ਕਹੀ ਮਾਰ ਪਾਰ ਕੀਤਾ। ਸਿੱਖ ਫਾਹੇ ਲੱਗਾ ਤੇ ਢਾਬ ਤੇ ਫੱਟਾ ਲੱਗ ਗਿਆ ਕੋਈ ਇਸ ਚੋਂ ਸ਼ਿਕਾਰ ਨਹੀਂ ਕਰ ਸਕਦਾ। ਸਤਿਗੁਰੂ ਰਾਮ ਸਿੰਘ ਜੀ ਏਸ ਸਮੇਂ ਰਾਮਸਰ ਸੋਟੀ ਸੁਟ ਬਚਨ ਕੀਤਾ ਸੀ ਇਸਤਰੀ ਸਤੀ ਦੀ ਬੜੀ ਬੇਅਦਬੀ ਹੋਵੇਗੀ, ਸੋ ਸਮਾਂ ਬਟਵਾਰੇ ਵਾਲਾ ਵੇਖਿਆ ਹੈ। ਕਈ ਹਜ਼ਾਰ ਅਜੇ ਉਧਰ ਹਿੰਦੂਆਂ ਦੀਆਂ ਧੀਆਂ ਭੈਣਾਂ, ਕਈ ਹਜ਼ਾਰ ਹਨ ਸਿੱਖਾਂ ਘਰੀਂ ਤੁਰਕਣੀਆਂ। ਤੇ ਥਾਂ ਥਾਂ ਫੋਟੋ ਤੇ ਨੰਗੇਜ ਇਸਤਰੀ ਜਾਤੀ ਦਾ ਭੰਡੀਦੈ। ਇਹ ਭੀ ਇਸਤਰੀ ਜਾਤੀ ਦੀ ਬੇਅਦਬੀ ਹੈ। ਅਗੇ ਮੁੰਡੇ ਲਈ ਸਾਕ ਮਸਾਂ ਮਿਲਦਾ ਸੀ ਹੁਣ ਕੁੜੀ ਲਈ ਮੁੰਡਾ ਮੁਸ਼ਕਲ ਲਭੇਗਾ ਦਿਨੋ ਦਿਨ।

## *ਲਾਲ ਸਿੰਘ ਤੇ ਨਾਹਰ ਸਿੰਘ*

ਏਨੀ ਦਿਨੀ ਲਾਲ ਸਿੰਘ ਡਰਾਈਵਰ ਆਪਣੇ ਘਰ ਭੈਣੀ ਸਾਹਿਬ ਜਾ ਟਿਕਿਆ ਸੀ ਤੇ ਨਾਹਰ ਸਿੰਘ ਡਰਾਈਵਰ ਸਰਗੋਧੇ 'ਚੋਂ ੩੪ ਚੱਕ ਜਨੂਬੀ ਦਾ ਸੀ। ਇਹ ਸ਼ਬਦ ਭੀ ਪੜ੍ਹਦਾ ਤੇ ਤਰਜ਼ਾਂ ਗਜ਼ਲਾਂ ਭੀ ਕਢਦਾ ਸੀ। ਏਕ ਸਮੇਂ ਸਤਿਗੁਰੂ ਜੀ ਇਸਨੂੰ ਕਿਸੇ ਦੀ ਮੰਗ ਤੇ ਭੇਜਿਆ ਕਿ ਨਾਹਰ ਸਿੰਘ ਨੂੰ ਭੇਜੋ, ਸਾਡੇ ਦੀਵਾਨ ਲਾਵੇ। 'ਜਾਹ ਨੱਚ ਟੱਪ ਤਾਂ ਰਸ ਬਣਾਇਆ। ਤਦ ਤੋਂ ਇਹ ਜੋ ਪੜ੍ਹੇ ਬੜਾ ਰਸ ਬਣਦੈ, ਅੱਗੇ ਇਹ ਫਿਰੋਜ਼ਪੁਰ ਰਹਿੰਦਾ ਸੀ, ਹੁਣ ਲੁਧਿਆਣੇ ਰਹਿੰਦੈ।

## *ਬਲ ਬਲ ਬੋਲਦਾ ਲਾਲ ਸਿੰਘ*

ਇੱਕ ਸਿੱਖ ਲਾਲ ਸਿੰਘ ਰਾਣੀਆਂ ਰਹਿੰਦਾ ਸੀ, ਆਇਆ ਤੇ ਬਲ ਬਲ ਕਰਕੇ ਬੋਲੇ। ਸਤਿਗੁਰੂ ਜੀ ਕਿਹਾ, ਤੂੰ ਮੰਦੇ ਕੰਮਾਂ ਤੋਂ ਨਹੀ ਮੁੜਦਾ? ਜ਼ਮੀਨ ਪਿਛਲੇ ਪਿੰਡਾਂ ਵਿੱਚ ਜਾ ਕੇ ਪਵਾ ਲੈ। ਤੂੰ ਨਹੀਂ ਏਥੇ ਰਹਿਣ ਵਾਲਾ। ਉਸ ਵੈਰਾਗੀ ਹੋ ਕਿਹਾ, ਮੈ ਭਾਵੇਂ ਮੰਦਿਉਂ ਨਹੀਂ ਮੁੜਦਾ ਪਰ ਕੁੱਤਾ ਤੇ ਗੁਰੂ ਰਾਮ ਸਿੰਘ ਜੀ ਦੇ ਦਰ ਦਾ ਹੀ ਹਾਂ, ਹੋਰ ਕਿਥੇ ਜਾਵਾਂ। ਜੂਠਨ ਤੇ ਮੂੰਹ ਪਾਣਾ ਕੁਤੇ ਦਾ ਕੰਮ ਹੀ ਹੁੰਦਾ ਹੈ। ਪਰ ਸਾਂਈ ਘਰੋਂ ਤੇ ਨਹੀਂ ਕੱਢ ਦੇਂਦਾ, ਤਿਵੇਂ ਆਪ ਭੀ ਮੈਨੂੰ ਧੱਕਾ ਨਾ ਦਿਉ। ਹੱਥ ਜੋੜ ਸਾਹਵੇਂ ਖੜੋ ਬਲ ਬਲ ਕਰਦਾ ਮਸਤ ਹੋ, ਲੇਟਣ ਲਗ ਪਿਆ ਤੇ ਕਹੇ, ਮੈ ਹੋਰ ਕੇਹੜੇ ਬੂਹੇ ਜਾਵਾਂ। ਸਤਿਗੁਰੂ ਜੀ ਖੁਸ਼ ਹੋ ਕਿਹਾ,

ਤੇਰੀ ਜ਼ਮੀਨ ਅਮਰਾਸਰੋਂ ਪਰਲੇ ਪਾਸੇ ਚੌਂ ਪਾਈ ਹੈ। ਜਾ ਕੇ ਸਿਆਲਕੋਟੀਆਂ ਭਰਾਵਾਂ ਵਿਚ ਵੱਸ। ਹੁਣ ਉਸ ਦੇ ਪ੍ਰਤਾਪ ਨਗਰ ਪੁੱਤਰ ਕਰਮ ਸਿੰਘ, ਹਰਨਾਮ ਸਿੰਘ, ਪੂਰਨ ਸਿੰਘ ਆਦਿ ਹਨ। ਇਹ ਪਿੱਛੋਂ ਰੱਤੀਵਾਲ ਦੇ ਸਾਧੂ ਸੀ ।

## ਕਾਲੂ ਰੂਸ, ਡੱਬੂ ਬਿੱਲੇ

ਕਥਾ ਵਿੱਚ ਕਾਲੂ ਡੱਬੂ ਦੇ ਜੁੱਧ ਦਾ ਬਚਨ ਆਇਆ ਤਾਂ ਕਿਹੋਂ ਨੇ । ਡੱਬੂ ਬਿੱਲਿਆਂ ਨੂੰ ਤੇ ਕਾਲੂ ਰੂਸ ਨੂੰ ਕਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਨਾਲ ਗੱਡਾ ਲੈ ਗਏ ਨੇ ਭੀ ਜੋ ਦੱਸਿਆ ਸੀ। ਸਤਿਗੁਰੂ ਆਖਦੇ ਸੀ। ਮੈਨੂੰ ਮਰ ਗਿਆ ਲਿਖਣਗੇ। ਤੁਸਾਂ ਨਹੀਂ ਮੰਨਣਾਂ ਕੋਈ ਕਹੇ ਮੈ ਹਥੀਂ ਲੰਬੂ ਲਾ ਕੇ ਆਇਆ ਹਾਂ, ਤੁਸਾਂ ਨਹੀਂ ਮੰਨਣਾਂ। ਇਹ ਸੁਣ ਭੀ ਮਨ ਡੋਲਦੈ। ਤੇ ਸਾਨੂੰ ਮਾਤਾ ਜੀ ਸੁਣਾਂਦੇ ਸੀ। ਸਤਿਗੁਰਾਂ ਦਾ ਬਚਨ ਹੈ ਮੈਂ ਕਿਸੇ ਦੇ ਮਾਰਿਆਂ ਮਰਦਾ ਨਹੀਂ ਤੇ ਜਿੱਚਰ ਧਰਮ ਨਾ ਵਰਤੇ, ਸ੍ਰਿਸ਼ਟੀ ਤੋਂ ਇਸ ਸਰੀਰ ਕਰਕੇ ਜਾਂਦਾ ਨਹੀਂ।

## ਕੜਾਹ ਪ੍ਰਸਾਦ ਸੌਂਗੀ ਬਦਾਮਾਂ ਵਾਲਾ

੨੩ ਭਾਦਰੋਂ ਬਾਬੇ ਹਜ਼ਰੋਂ ਵਾਲੇ ਬਚਨ ਕੀਤਾ, ਗੁਰੂ ਬਾਲਕ ਸਿੰਘ ਜੀ ਸਮੇਂ ਕੜਾਹ ਪ੍ਰਸ਼ਾਦ ਵਿੱਚ ਸੌਂਗੀ ਤੇ ਬਦਾਮਾਂ ਦੀਆਂ ਗਿਰੀਆਂ ਪਾਂਦੇ ਤੇ ਉਪਰ ਪਿਸਤਾ ਤੇ ਲਾਚੀਆਂ। ਇਕ ਦਿਨ ਧਨੀ ਰਾਮ ਜੀ ਅਰਜ਼ ਕੀਤੀ, ਸਾਂਈ ਜਵਾਹਰ ਜੀ ਪਾਠ ਸੁਨੌਣ। ਗੁਜਰੀ ਦੀ ਵਾਰ ਦੇ ਪਾਠ ਦੀ ਕਥਾ ਕੀਤੀ, ਬੜਾ ਰਸ ਬਣਿਆਂ ਤੇ ਗੁਰੂ ਜੀ ਕਿਹਾ, ਜਿਵੇਂ ਕੜਾਹ ਪ੍ਰਸ਼ਾਦ ਚ ਸੌਂਗੀ ਬਦਾਮ ਲਾਚੀਆਂ ਪਾਇਆਂ ਰਸ ਸੁਗੰਧੀ ਵਧਦੇ ਹਨ। ਤਿਵੇਂ ਗ੍ਰੰਥ ਸਾਹਿਬ ਚੋਂ ਇਹ ਬਾਣੀਆਂ ਪੜ੍ਹਿਆਂ ਬਹੁਤਾ ਰਸ ਔਂਦੈ। ਬਾਵਨ ਅੱਖਰੀ, ਸੁਖਮਨੀ ਤੇ ਗੂਜਰੀ ਦੀ ਪਹਿਲੀ ਵਾਰ ਸਤਿਗੁਰੂ ਜੀ ਸੁਣ ਕਿਹਾ, ਠੀਕ ਹੈ। ਏਹਨਾਂ ਬਾਣੀਆਂ ਵਿਚ ਰਾਮ ਦਾ ਨਾਮ ਬਹੁਤਾ ਔਂਦਾ ਹੈ। ***"ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀ ਕੋਇ।।"***

## ਜੇਹੜਾ ਮੈਨੂੰ ਪਕੜੇ

ਬਾਬੇ ਹਜ਼ਰੋਂ ਜੀ ਕਿਹਾ, ਸਾਨੂੰ ਛੋਟਿਆਂ ਹੁੰਦਿਆਂ ਦੇਵਾ ਸਿੰਘ ਜੀ ਗੁਰੂ ਕੇ ਡੇਰੇ ਨੂੰ ਜਾਣ ਲਗਿਆਂ, ਅਗੇ ਨੱਸ ਕਹਿੰਦੇ, ਜੇਹੜਾ ਮੈਨੂੰ ਪਕੜੇ ਉਹਦੇ ਸੋਨੇ ਦੇ ਕਪੜੇ। ਬਾਲ ਦੌੜ ਬਾਂਹ ਉਂਗਲੀ ਫੜਦੇ ਤਾਂ ਕਹਿੰਦੇ, ਇਹ ਤੇ ਮੇਰੀ ਬਾਂਹ ਹੱਥ ਹੈ। ਸਾਨੂੰ ਹੁਣ ਸਮਝ ਪਈ

ਹੈ। ਉਹ ਕਹਿੰਦੇ ਸੀ ਜੋ ਮੈਂ ਜੋਤਿ ਸਰੂਪ ਹਾਂ ਜੋ ਮੈਨੂੰ ਪਛਾਣ ਲਏ ਉਸਦੀ ਕਾਇਆਂ ਕੰਚਨ ਦੀ ਹੋਵੇ। ਭਾਵ ਬਹੁਮੁੱਲੀ ਬਣੇ।

ਸਤਿਗੁਰੂ ਜੀ ਬਚਨ ਕੀਤਾ, ਸੰਤ ਚਵਿੰਡੇ ਵਾਲੇ ਨਾਲ ਦਿਆਂ ਨੂੰ ਭਜੋ ਭਜੋ ਕਹਿੰਦੇ, ਉਹ ਭੱਜਦੇ ਤਾਂ ਕਹਿੰਦੇ ਮੈ ਤਾਂ ਕਿਹਾ ਹੈ, ਭਜੋ ਗੁਬਿੰਦ। ਤੁਸੀਂ ਪੈਰਾਂ ਨਾਲ ਭੱਜਣ ਲੱਗ ਪਏ ਹੋ। ਮੈ ਅਰਜ਼ ਕੀਤੀ, ਇਕ ਸਮੇਂ ਚਵਿੰਡੇ ਵਾਲੇ ਸੰਤ ਸਾਡੇ ਪਿੰਡ ਗਏ ਸੀ। ਮੇਰੀ ਭੈਣ ਤਾਬਣ ਜੋ ਚਵਿੰਡੇ ਵਿਆਹੀ ਸੀ, ਮਹੰਤ ਲਾਭ ਸਿੰਘ ਜੀ ਨਾਲ, ਉਸਨੂੰ ਚਰਖਾ ਕੱਤਦੀ ਦੇਖ ਕਿਹੋ ਨੇ, ਬੀਬੀ ਸੰਤੋਖ ਵਾਲਾ ਸੂਤ ਭੀ ਤੇ ਦਇਆ ਕਪਾਹ ਦਾ ਵੇਲਨ ਕੱਤਣ ਕਰਦੀ ਹੈਂ? ਤਾਂ ਉਸ ਕਿਹਾ ਸੀ, ਮੈਂ ਤੇ ਇਹੋ ਕਤਦੀ ਹਾਂ, ਉਹ ਤੁਸੀਂ ਕੱਤਦੇ ਹੋ। ਇਕ ਸਮੇਂ ਸੰਤ ਜੀ ਦੇਖ ਗੁਜਰਾਂਵਾਲੇ ਗਿਆਂ ਪੁੱਛਿਆ ਕੋਈ ਹਿੰਦੂ ਚੱਕੋਂ "ਮਨ ਹਾਲੀ ਕਿਰਸਾਣੀ ਕਰਨੀ" ਵਾਲਾ ਭੀ ਜ਼ਿਮੀਂਦਾਰ ਆਇਐ ਤੇ ਕਿਹੋ ਨੇ, ਤਰਨ ਸਿੰਘ ਤੂੰ ਦੱਸ, ਰੰਡੀ ਹੈ ਕਿ ਸੁਹਾਗਣ। ਮੈਂ ਅਰਜ਼ ਕੀਤੀ, ਸ਼ਹੁ ਨੈਣ ਭਰ ਤੇ ਨਹੀਂ ਦੇਖਿਆ ਉਸ ਦੀ ਸੋ ਸੁਣ ਕੇ ਹੀ ਮਨ ਹਰਿਆ ਹੋਇਆ ਹੈ ਤੇ ਕਦੇ ਕਦੇ ਝੌਲਾ ਪੈਂਦੈ। ਤਾਂ ਪੁਛਿਉ ਨੇ, ਜਿਸਦਾ ਝੌਲਾ ਪੈਂਦਾ ਈ ਉਹ ਕੇਹਾ ਸਰੂਪ ਏ? ਮੈਂ ਸੋਚੀਂ ਪੈ ਗਿਆ। ਕੋਲੋਂ, ਮੇਰੇ ਪਿੰਡ ਦੇ ਦੇਵਾ ਸਿੰਘ ਕਿਹਾ ਆਪ ਦੇ ਸਰੂਪ ਜਿਹਾ। ਤਾਂ ਸੰਤ ਜੀ ਉਚੀ ਬਾਂਹ ਕਰਕੇ ਹਾਏ ਗੁਰੂ ਰਾਮ ਸਿੰਘ ਨਾ ਵਿਸਰੇ! ਮੈਂ ਨਹੀਂ ਸਭ ਤੂੰ ਹੈ ਸਭ ਤੂੰ ਹੈ। ਤੇ ਕਿਹੋ ਨੇ ਦੇਵਾ ਸਿੰਘ ਤੂੰ ਮੁਫਤੀ ਵਕੀਲ ਨਾ ਬਣ। ਸਤਿਗੁਰੂ ਜੀ ਬਚਨ ਕੀਤਾ, ਤੈਨੂੰ ਬੜੇ ਉਚੇ ਸੰਤਾਂ ਦੀ ਸੰਗਤ ਹੋਈ ਹੈ ।

## *ਹੁਕਮ ਕਰੋ ਤਾਂ ਲੈ ਆਵਾਂ ?*

ਬਾਬਾ ਜਵਾਹਰ ਸਿੰਘ ਹਜ਼ਰੋਂ ਜੀ ਸੁਣਾਇਆ, ਇਕ ਦਿਨ ਧਨੀ ਰਾਮ ਜੀ ਗੁਰੂ ਬਾਲਕ ਸਿੰਘ ਜੀ ਅਗੇ ਅਰਜ਼ ਕੀਤੀ ਜੋ ਆਪ ਦੀ ਕਥਾ ਗੁਰਬਾਣੀ ਦੇ ਵਾਕ ਤੇ ਹੁੰਦੀ ਸੁਨਣ ਨਹੀਂ ਔਂਦੇ, ਜੇ ਹੁਕਮ ਕਰੋ ਤਾਂ ਲੈ ਲਾਵਾਂ। ਗੁਰੂ ਜੀ ਕਿਹਾ, ਲੈ ਆ। ਧਨੀ ਰਾਮ ਜੀ ਜਿਸ ਨੂੰ ਜਾ ਦਰਸ਼ਨ ਦੇਣ, ਉਹ ਮਸਤ ਹੋ ਮਗਰ ਲੱਗ ਟੁਰੇ, ਸਾਰਾ ਬਾਜ਼ਾਰ ਹੀ ਆਇਆ। ਬਹੁਤ ਰੌਣਕ ਹੋਈ। ਪਰ ਗੁਰੂ ਬਾਲਕ ਸਿੰਘ ਜੀ ਕਿਹਾ, ਇਸ ਤਰ੍ਹਾਂ ਕਮਾਈ ਕੀਤੀ ਖਰਚ ਹੁੰਦੀ ਹੈ। ਤੇ ਜਨੌਤ ਹੁੰਦੀ ਏ। ਮਨ ਦੇ ਦਾਅ ਲਾਣੰ ਦਾ ਡਰ ਰੱਖ । ਇਸ ਤਰ੍ਹਾਂ ਨਹੀਂ ਅਗੋਂ ਕਰਨਾ, ਪਰ ਜੋ ਅੱਜ ਆ ਗਏ ਹਨ, ਨਿੱਤ ਔਣਗੇ । ਸੋ ਸਭ ਹੀ ਰੋਜ਼ ਔਂਦੇ। ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਸੂਬਿਆਂ ਵਿਚ ਸ਼ਕਤ ਰੱਖ ਟੋਰਦੇ ਸੀ। ਤੇ ਸੰਸਾਰ ਨੂੰ ਦਰਸ਼ਨ ਦੇ ਪ੍ਰਚਾਰ ਕਰ, ਭਜਨ ਦਸ, ਪ੍ਰੇਰਦੇ ਸੀ। ਰਾਮ ਰਜ਼ਾ ਦਾ ਮਾਲਕ ਹੈ ਜਿਸ ਤਰਾਂ ਚਾਹੁੰਦੈ ਆਪਣੇ ਵੱਲ ਲਾਂਉਦੈ।

## ਚੰਗੀ ਚੀਜ਼ ਮਿਤਰਾਂ ਨੂੰ

ਸੰਤ ਦਸੌਂਧਾ ਸਿੰਘ ਜੀ ਕਿਹਾ, ਚੰਗੀ ਚੀਜ਼ ਹੋਵੇ ਸੋ ਮਿੱਤ੍ਰਾਂ ਨੂੰ ਦੇਈ ਦੀ ਏ । ਸੰਤ ਆਲਾ ਸਿੰਘ ਜੀ ਨੂੰ ੧ ਲਖ ਤੇ ਆਪ ਨੂੰ ਦੋ ਲਖ ਪਾਠ ਭਗੌਤੀਆਂ ਦਾ ਸੁਹੇਵੇ ਸਾਹਿਬ ਕਰਨ ਦਾ ਹੁਕਮ ਹੋਇਆ ਹੈ। ਸੰਤ ਆਲਾ ਸਿੰਘ ਜੀ ਤੇ ਚੁੱਪ ਕਰ ਰਹੇ। ਸਤਿਗੁਰੂ ਜੀ ਕਿਹਾ, ਸਤਿਬਚਨ, ਕਦੋਂ ਤੋਂ ਅਰੰਭ ਕਰੋਗੇ ? ਦਸੌਂਧਾ ਸਿੰਘ ਜੀ ਕਿਹਾ, ਪੰਜ ਮੱਘਰ ਤੋਂ। ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਵਲ ਮੁੱਖ ਕਰਕੇ ਕਿਹਾ, ਜੋ ਅਗੇ ਪਾਠ ਸੁਹੇਵੇ ਸਾਹਿਬ ਕੀਤੇ ਹਨ। ਕਾਹਲ ਕਰ ਸਤ ਮਹੀਨੇ ਲਾਏ ਹਨ। ਸਹਿਜ ਨਾਲ ਸਾਲ ਚਾਹੀਦਾ ਸੀ। ਤੇ ਜੋ ਆਪਦੇ ਚਿੱਤ ਵਿਚ ਹੈ। ਸਾਖਿਆਤ ਦਰਸਣ ਨਹੀਂ ਹੋਇਆ। ਸੋ ਤੇ ਰਜ਼ਾ ਰਾਮ ਦੀ ਵਿੱਚ ਹੀ ਹੈ। ਪਰ ਜੇ ਰਾਮ ਵਿੱਚ ਨਾ ਵਰਤਦਾ ਤਾਂ ਅਸੀਂ ਕਿਵੇਂ ਏਡੀ ਦੂਰੋਂ ਜਾ ਉਥੇ ਏਤਨਾਂ ਉਮਾਹ ਨਿਭਾਹ ਸਕਦੇ ਸਾਂ। ਸੰਤ ਜੀ ਕਿਹਾ, ਸਤਿਬਚਨ ਜੋ ਕਹੋ, ਠੀਕ ਹੈ।

ਦੋ ਸਿੱਖਾਂ ਦਾ ਮੁਕੱਦਮਾਂ ਸੁਣ ਕਿਹੋ ਨੇ ਤੂੰ ਜੇ ਨਹੀਂ ਪਾਲਣਾਂ ਕਰ ਸਕਦਾ ਤਾਂ ਚੰਗਾ ਨਹੀਂ ਤੇ ਪਹਿਲੀ ਨੂੰ ਜਵਾਬ ਹੁਣੇ ਦੇ ਦੇ। ਉਹ ਭੀ ਆਪਣਾ ਟਿਕਾਣਾ ਕਰੇ। ਧੀ ਵਾਲਿਆਂ ਨੂੰ ਕਿਹਾ, ਜੋ ਤੁਸਾਂ ਫੇਰ ਬੁਸ ਬੁਸ ਕਰਨੈਂ, ਹੁਣੇ ਇਸ ਨੂੰ ਕਹੋ। ਦੁਹਾਂ ਕਿਹਾ ਰਲ ਨਿਭਾਂਵਾਗੇ ਪੁੱਤ੍ਰ ਦੀ ਥੁੜ ਨੂੰ। ਇਹ ਭੀ ਸ਼ਾਦੀ ਕਰ ਲੈ ਤੇ ਸਾਡੀ ਧੀ ਨੂੰ ਭੀ ਗੁਜ਼ਾਰਾ ਦੇਵੇ। ਦੁਹਾਂ ਸਤਿਬਚਨ ਕੀਤਾ ਤੇ ਚਲੇ ਗਏ।

## ਖੁਭ ਕੇ ਸੁਅਛ ਬਚਨ ਲਿਖੋ

੨੪ ਭਾਦਰੋਂ ਕਥਾ ਸਮੇਂ ਕਿਹੋ ਨੇ, ਤਰਨ ਸਿੰਘ ਕਿਤੇ ਆਇਐਂ ? ਮੈ ਦੂਰੋਂ ਬੈਠੇ, ਉਠ ਕਿਹਾ, ਜੀ ਦੀਨ ਦਿਆਲ ਆਇਆ ਹਾਂ । ਤਾਂ ਕਿਹੋ ਨੇ, ਸਾਧ ਸੰਗਤ ਚ ਬਚਨ ਹੁੰਦੇ ਰਤਨ ਹੁੰਦੇ ਹਨ। ਤੂੰ ਲਿਖਿਆ ਕਰ। ਜਿਵੇਂ ਗੁਰਵਾਕ ਹੈ। ***"ਲਿਖੇ ਬਾਝਹੁ ਸੁਰਤਿ ਨਾਹੀ"***। ਬਿਨਾਂ ਲਿਖੇ ਸੰਭਾਲੇ ਨਹੀਂ ਜਾਂਦੇ ਬਚਨ ਮੈ ਅਰਜ਼ ਕੀਤੀ, ਬਿਨਾਂ ਵਰਤੇ ਉੱਤਮ ਬਚਨ ਲਿਖਿਆਂ ਐਸੇ ਹੁੰਦੇ ਹਨ, ਜਿਵੇਂ ਰਤਨ ਤੇ ਹੋਣ ਪਾਸ ਪਰ ਜੋ ਵਰਤੇ ਨ, ਉਸ ਨੂੰ ਕੀ ਲਾਭ! ਮੇਰੇ ਤੇ ਆਪ ਕਿਰਪਾ ਕਰੋ, ਮੈ ਕੁਝ ਲਿਖਿਆ ਪੜ੍ਹਿਆ ਵੀ ਕਰਾਂ ਤੇ ਵਰਤ ਭੀ ਸਕਾਂ । ਤਾਂ ਸਤਿਗੁਰੂ ਜੀ ਬਚਨ ਕੀਤਾ, ਤੂੰ ਜਿਉਂ ਜਿਉਂ ਇਹ ਬਚਨ ਖੁਭ ਕੇ ਲਿਖੇਂਗਾ ਤੇ ਵਿਚਾਰੇਂਗਾਂ, ਤੇਰੇ ਮਨ ਤੇ ਅਸਰ ਹੋਵੇਗਾ ਤੇ ਜੋ ਕਸਰ ਤੇਰੇ ਵਿਚ ਤੈਨੂੰ ਜਾਪਦੀ ਏ, ਉਹ ਆਪਣੇ ਆਪ ਨਿਕਲ ਜਾਏਗੀ। ਮੈ ਸੋ ਸਤਿਗੁਰੂ ਜੀ ਦਾ ਬਚਨ ਆਪਣੇ ਤੇ ਵਰਤਦਾ ਵੇਖਦਾ ਹਾਂ।

ਸੰਤ ਆਲਾ ਸਿੰਘ ਜੀ ਨਾਲ ਬਚਨ ਬਿਲਾਸ ਕਰਦਿਆਂ ਦਸੌਂਧਾ ਸਿੰਘ ਜੀ ਲਿਫਵਾਂ ਬਚਨ ਕੀਤਾ । ਸੰਤ ਆਲਾ ਸਿੰਘ ਜੀ ਕਿਹਾ-ਤੂੰ ਨਾਲੇ ਬੜਕਦੈਂ, ਨਾਲੇ ਦਰਕਦੈਂ। ਦਸੌਂਧਾ

ਸਿੰਘ ਜੀ ਕਿਹਾ-ਜੇ ਦਰਕਾਂ ਤਾ ਫੂਕ ਚੜ੍ਹਕੇ ਮਰ-ਜਾਵਾਂ । ਸਤਿਗੁਰੂ ਜੀ ਸੁਣ, ਤਾਲੀ ਵਜਾ ਕਿਹਾ, ਠੀਕ ਹੈ। ਠੀਕ ਹੈ। ਜੇ ਸਾਧ ਕਮਾਈ ਕਰ ਗ੍ਰੀਬੀ ਨਿਰਮਾਣਤਾ ਨਾ ਵਰਤੇ ਤਾਂ ਹੰਕਾਰ ਦੀ ਫੂਕ ਚੜ ਮਰ ਜਾਂਦੈ। ਜਿਵੇਂ ਤਾਕਤਵਰ ਖੁਰਾਕ ਖਾ ਜੋ ਖੁਲ੍ਹ ਕੇ ਹਾਜਤ ਨਾ ਪੂਰੀ ਕਰੇ ਤਾਂ ਬੰਦਾ ਬਮਾਰ ਹੋ ਜਾਂਦਾ ਹੈ। ਸੰਤ ਜੀ ਕਿਹਾ, ਇਹ ਅਜ ਨਵਾਂ ਪ੍ਰਮਾਣ ਸੁਣਿਐ, ਇਸ ਲਈ ਦਰਕਦਾ ਹਾਂ।

## ਬੀਰਬਲੀ ਤੋਂ ਪੁੱਤਰ

ਸੰਤ ਰਾਮ ਵੈਦ ਖੁੱਡੀ ਵਾਲਾ ਜੋ ਸੰਤ ਘਸੀਟਾ ਸਿੰਘ ਦੀ ਬੀਮਾਰੀ ਕਰ ਆਇਆ ਹੋਇਆ ਸੀ। ਉਸ ਦੀ ਕੰਨੀ ਬੀਰ-ਬਲੀਆਂ ਦੇਖ ਸਤਿਗੁਰੂ ਜੀ ਬਚਨ ਕੀਤਾ — ਏਹਨਾਂ ਨਾਲ ਸੰਤ ਕਰਮ ਸਿੰਘ ਜੀ ਹਿੰਮਤ ਪੁਰੀਆਂ ਨੇ ਇਕ ਬੀਰਬਲੀ ਲੈ, ਇਕ ਪੁੱਤ ਦੇ ਦੇਣ ਦਾ ਸੌਦਾ ਪਹਿਲੋਂ ਕੀਤਾ ਸੀ। ਫੇਰ ਦੋਵੇਂ ਲੈ, ਦੋ ਪੁੱਤ ਦਿੱਤੇ ਸੀ।

ਨੌਹਰੋਂ ਆਏ ਸਿੱਖ ਟੁਰਨ ਲਗੇ ਤਾਂ ਸਤਿਗੁਰੂ ਜੀ ਹੁਕਮ ਕੀਤਾ, ਦੁਰਲੱਭ ਤੇ ਅਮੋਲਕ ਬਚਨ ਹਨ। ਅਮਲ ਵਿਚ ਪੈ, ਬੈਠ ਕੇ, ਸੁਣੋਂ ਤੇ ਕਿਹਾ ਬੀਤਿਆਂ ਵਾਂਗੂੰ ਕਿਸੇ ਦਿਨ ਇਹ ਭੀ ਨਹੀਂ ਮਿਲਨੇ।

## ਸਭ ਝੂਠੇ ਕਰ ਧਰੇ

ਕਥਾ ਵਿੱਚ ਬਚਨ ਆਇਆ, ਰਾਜਾ ਸਿੰਘ ਜੀ ਤ੍ਰਾਂਡੀ ਵਾਲਿਆਂ ਅੰਮ੍ਰਿਤਸਰ ਵਾਲੇ ਬੁਚੜਖਾਨੇ ਬਾਬਤ ਪਹਿਲੋਂ ਸਰਕਾਰੇ ਦਰਖਾਸਤ ਦਿੱਤੀ ਸੀ ਕਿ ਬੁਚੜਖਾਨਾ ਹਟਾਇਆ ਜਾਵੇ। ਸਰਕਾਰ ਨਾ ਸੁਣੀ ਤਾਂ ਫੇਰ ਨਿਹੰਗਾਂ ਕੋਲ ਗਏ, ਸਿੰਘ ਸਦੌਂਦੇ ਹੋ। ਜੇ ਉਹ ਭੀ ਨਾ ਉਠੇ, ਪੁਜਾਰੀਆਂ ਨੂੰ ਕਿਹੋ ਨੇ ਪੂਜਾ ਗੁਰਦੁਆਰਿਆਂ ਦੀ ਖਾਂਦੇ ਹੋ, ਕੁਝ ਏਨ੍ਹਾਂ ਦੇ ਅਦਬ ਦਾ ਉਪਰਾਲਾ ਕਰੋ। ਉਹ ਭੀ ਨਾ ਕੁਸਕੇ ਤਾਂ ਰਿਆਸਤਾਂ ਵਾਲਿਆਂ ਰਾਜਿਆਂ ਕੋਲ ਗਏ, ਤਾਂ ਉਨ੍ਹਾਂ ਕਿਹਾ, ਅਸੀਂ ਸਭ ਅੰਗ੍ਰੇਜ਼ ਦੇ ਅਧੀਨ ਹਾਂ। ਤਾਂ ਕੂਕਿਆਂ ਸਿੱਖਾਂ ਨੇ ਅੰਮ੍ਰਿਤਸਰ ਸਰੋਵਰ ਤ੍ਰੇ ਗੁਰਦੁਆਰਿਆਂ ਦੀ ਬੇਅਦਬੀ ਤੇ ਗਊ ਬਧ ਹੋਣਾ ਨਾ ਸਹਾਰਿਆਂ। ਬੁੱਚੜ ਕਤਲ ਕੀਤੇ। ਸਤਿਗੁਰੂ ਜੀ ਬਚਨ ਕੀਤਾ-ਸਭ ਨੂੰ ਝੂਠਿਆਂ ਕਰ ਮਾਰਨ ਦੀ ਇਹੋ ਗੱਲ ਏ।

ਅਵਤਾਰ ਸਿੰਘ ਝੱਬਰ ਜਲੰਧਰੋਂ ਆ ਦੱਸਿਆ, ਹੁਣ ਹੋਰ ਜ਼ਮੀਨ ਨਹੀਂ ਜਲੰਧਰੋਂ ਔਂਦੀ।

## ਛੋਟੇ ਬਾਬਾ ਜੀ ਮੁਖਤਾਰ ਦੇ ਨਾਲ ਕੀਤੇ

ਸਤਿਗੁਰੂ ਜੀ ੨੯ ਭਾਦਰੋਂ ਦੌਰੇ ਲਈ ਜੀਵਨ ਨਗਰੋਂ ਵਿਦਾ ਹੋਏ । ਅੱਗੇ ਭਗਤ ਸਿੰਘ ਮੋਹਤਬਰ ਕੀਤਾ ਸੀ ਸੰਤ ਨੰਗਰ । ਹੁਣ ਛੋਟੇ ਬਾਬਾ ਜ਼ੀ ਨੂੰ ਉਸਦੇ ਸਾਥ ਰਲਾ ਕਹਿ ਗਏ, ਤੁਸਾਂ ਕੋਠਿਆਂ ਦਾ ਕੰਮ ਰਲ ਸੋਚ ਕੇ ਕਰਨਾਂ। ਕਿਉਂਕਿ ਏਂਦੂੰ ਪਹਿਲਾਂ ਸਭ ਨੂੰ ਅੰਦਾਜ਼ਨ ਵਸਣ ਲਈ ਕੋਠੇ, ਜਗ੍ਹਾ ਦਿੱਤੀ ਹੋਈ ਸੀ। ਹੁਣ ਮਾਲਕੀ ਖ੍ਰੀਦੀ ਤੇ ਅਲਾਟ ਦੇ ਹਿਸਾਬ ਦੇਣੇ ਸੀ, ਕੋਠੇ ਤੇ ਥਾਂ। ਖ੍ਰੀਦਾਰਾਂ ਤੇ ਮਾਲਕਾਂ ਦਾ ਹਕ ਵੱਖ ਵੱਖ ਸੀ। ਤੇ ਮੱਲੇ ਹੋਏ ਕੋਠੇ ਕੋਈ ਸਿੱਖ ਹੀ ਸੁਖ ਸੁਆਦ ਨਾਲ ਬਦਲਦਾ ਸੀ । ਜਿਥੇ ਤੇ ਜਿੰਨਾਂ ਥਾਂ ਮੱਲ ਬੈਠਾ ਸੀ, ਕੋਈ ਛੱਡ ਕੇ ਰਾਜ਼ੀ ਨਾ ਸੀ । ਸਤਿਗੁਰੂ ਦੌਰੇ ਜਾਣ ਸਮੇਂ ਕਹਿ ਗਏ ਸੀ, ਕੋਈ ਸਿੱਖ ਜ਼ਮੀਨ ਖੁਣੋਂ ਨਾ ਜਾਵੇ। ਸਾਡੀ ਲੈ ਵਾਹੇ ਤੇ ਖਾਵੇ । ਕੁਝ ਨ ਦੇਵੇ । ਜੋ ਕਿਸੇ ਵਿਧਵਾ ਜਾਂ ਮਾੜੇ ਦੀ ਵਾਹਵੇ, ਤੀਜਾ ਹਿੱਸਾ ਜਰੂਰ ਉਸਨੂੰ ਦੇਵੇ। ਰਲ ਛਕੀ ਜਾਵੋ ਸੰਤੋਖ ਨਾਲ ਕੁਝ ਘਾਟਾ ਨਹੀਂ ਪੈਂਦਾ । ਆਪ ਜੀ ਨੇ ਸੰਘਿਆਂ ਵਾਲੇ ਸੋਭਾ ਸਿੰਘ ਦੀ ਵਾਰਤਾ ਕਰ ਸੁਣਾਈ। ਉਹ ਭੈਣੀ ਸਾਹਿਬ ਦੀਵਾਨ ਦਾ ਰਸ ਘਰ ਬੈਠਾ ਮਾਣਦਾ ਤੇ ਦਸਦਾ ਹੁੰਦਾ ਸੀ, ਹੁਣ ਫਲਾਣੇ ਦੀਵਾਨ ਲਾਇਆ ਹੈ । ਆਹ ਸਬਦ ਤੇ ਆਹ ਧਾਰਨਾ ਹੈ । ਇਸ ਪਾਸੇ ਦੀਵਾਨ ਦਾ ਰਸਤਾ ਹੈ । ਇਸ ਵਿੱਚ ਕਮਾਈ ਦੇ ਨਾਲ ਸਮਾਈ ਬੜੀ ਸੀ । ਇਸਦੇ ਸਾਂਭੇ ਸਾੜੇ ਘੋੜੇ ਦੇ ਪਿੰਡੋਂ ਲੋਕ ਦਾਣੇ ਹੂੰਝਦੇ ਸੀ । ਏਡੇ ਖੁੱਲ੍ਹੇ ਦਿਲ ਕੌਣ ਪਾਂਦਾ ਸੀ । ਹਨੇਰੀ ਵਿੱਚ ਹੋਰਨਾਂ ਦੇ ਖਲਵਾੜੇ ਉੱਡ ਗਏ ਸੀ ਤੇ ਇਸਦੀਆਂ ਸਥਰੀਆਂ ਕਾਹੀਂ ਹੀ ਨ ਹਿੱਲੀਆਂ ਸੀ। ਸੁਣਾ ਕਿਹੋ ਨੇ ਤੁਸਾਂ ਚੋਂ ਜਿਹੜਾ ਸਮਾਈ ਰੱਖੇਗਾ, ਉਸਦੀ ਕਮਾਈ ਨਾ ਉਡੇਗੀ।

ਕਵੀਓ ਵਾਚ

ਅੱਜ ਮੈਨੂੰ ਜਾਪਿਆ ਇਹ ਕੰਮ ਬੜਾ ਗੁੰਝਲਾ।।
ਕਦੀ ਮਨ ਮੰਨਦਾ ਤੇ ਕਦੀ ਜਾਂਦਾ ਝੁੰਝਲਾ।।
ਹੱਥ ਜੋੜਾਂ ਗੁਰਾਂ ਅੱਗੇ ਅਰਜ਼ ਮੈਂ ਗੁਜ਼ਾਰਦਾ ।।
ਮਨ ਮੇਰਾ ਲਿਖਣ ਦੀ ਹਿੰਮਤੋਂ ਕਿਉਂ ਹਾਰਦਾ।।
ਨੀਅਤ ਹੈ, ਨੇਕ ਜੇ ਤੇ ਟੇਕ ਤੇਰੀ ਆਸਰਾ।।
ਫੇਰ ਮਨ ਹੈ ਮਾਰਦਾ ਕਿਉਂ ਤੁਧ ਜਸੋਂ ਪਾਸਰਾ ।।

ਮੇਰਾ ਮਨ ਸੋਚੀਂ ਪਿਆਂ ਰਿਹਾ ਕੁਝ ਚਿਰ। ਮੱਤ ਮੈਥੋਂ ਕਿਸੇ ਧਿਰ ਨਾਲ ਅਨਿਆਂ ਹੋਵੈ। ਇਹ ਮਨ ਦੀ ਵੇਦਨਾ ਲਿਖ ਗੁਰਵਾਕ, ***"ਦੁਨੀਆ ਧੰਧੈ ਲਾਇ ਆਪੁ ਛਪਾਇਆ। ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ।" " ਦੋਵੈ ਤਰਫਾ ਉਪਾਇ ਇਕੁ ਵਰਤਿਆ । ਬੇਦ ਬਾਣੀ***

*ਵਰਤਾਇ ਅੰਦਰਿ ਵਾਦੁ ਘਤਿਆ" "ਹਮਾਰੈ ਏਹ ਕਿਰਪਾ ਕੀਜੈ । ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ"। "ਕਰਿ ਕ੍ਰਿਪਾ ਪ੍ਰਭ ਮੇਰਿਆ, ਕਰਉ ਦਿਨੁ ਰੈਨਿ ਸੇਵਾ।"* ਲਿਖ ਅੱਖੀਂ ਡਿੱਠਾ ਵਿੱਚ ਹੋ ਵਰਤਿਆ ਗੁਰੂ ਜਸ ਜੀਵਨ ਤੇ ਸਿੱਖਾਂ ਦੇ ਸਮੇਂ ਦਾ ਵਰਤਨ ਲਿਖਦਾ ਹਾਂ ।

## *ਸਤਿਗੁਰੂ ਜੀ ਦਾ ਦੌਰਾ*

ਸਤਿਗੁਰੂ ਜੀ ਦਿੱਲੀਓ ਹੋ ੩੧ ਭਾਦਰੋਂ ੨੦੦੭ ਮੈਨ ਦੁਆਬ ਚ ਦੌਰਾ ਅਰੰਭਿਆ। ਸਾਥ ਹਜ਼ੂਰੀ ਸਿੱਖ ਤੇ ਦਰਸ਼ਨ ਸਿੰਘ, ਖਜ਼ਾਨ ਸਿੰਘ ਜੀ ਰਾਗੀ ਗਿਆਨ ਸਿੰਘ ਜੀ ਵੀਰੋਕੇ ਵਾਲੇ, ਪੰਡਿਤ ਗੋਪਾਲ ਸਿੰਘ ਜੀ, ਸੰਤ ਤੇਜਾ ਸਿੰਘ ਜੀ ਤੇ ਇੱਕ ਗੱਡਾ ਚਾਰ ਘੋੜੇ, ਇੱਕ ਖੱਚਰ ਸੀ। ਦੋਹੀਂ ਚਰਨਾਥਲੀ, ਕੰਗਾਂ ਜਿਲ੍ਹਾ ਸਿਆਲਕੋਟ ਦੇ ਮਹਿੰਦਰ ਸਿੰਘ, ਸੰਤੋਖ ਸਿੰਘ ਵੱਲ ੩੧ ਭਾਦਰੋਂ ਤੇ ਇੱਕ ਅੱਸੂ ਦਰਸ਼ਨ ਦਿੱਤੇ ਤੇ ਦੀਵਾਨ ਲਗੇ। ਇਸ ਦੌਰੇ ਵਿੱਚ ਜੋ ਮਿਲੇ, ਵਰਤਣ ਦੀ ਧਾਰਨਾ ਸੀ । ਲਿਖ ਕੇ ਦੇਂਦੇ ਸੀ । ੨ ਅੱਸੂ ਢੋਲਾਂ ਇੰਦਰ ਸਿੰਘ ਪਟਵਾਰੀ ਵੱਲ ੧੮ ਸਾਲੀਂ ਦੌਰਾ ਗਿਆ ਸੀ, ਇਸ ਧਾਰੀ ਸੀ, ਆਉਣਗੇ ਤਾਂ ਭੇਟਾ ਦਸਵੰਧ ਦੀ ਧਰਾਂਗਾ। ੪ ਹਜ਼ਾਰ ਰੁਪੈਆ ਮੱਥਾ ਟੇਕਿਆ ੩-੪-੫ ਦਿਨੀਂ ਚੁੰਨੀ ਦਿਆਲ ਸਿੰਘ, ਪ੍ਰੇਮ ਸਿੰਘ, ਸੱਚਾ ਸਿੰਘ, ਤੇ ਮਿਹਰ ਸਿੰਘ, ਇੰਦਰ ਸਿੰਘ ਤੇ ਵੈਸਾਖਾ ਸਿੰਘ ਵੱਲ ਦਰਸ਼ਨ ਦਿੱਤੇ। ੬ ਅੱਸੂ ਮੌਲੀ ਜੰਗ ਸਿੰਘ ਵੱਲ ੭ ਮਾਣਕ ਮਾਜਰੇ ਇਕੋ ਘਰ ਸੀ ਨਾਮਧਾਰੀ ਪ੍ਰੇਮੀਆਂ ਦਾ ੮ ਦੁਗਲੀ ਤੇਜਾ ਸਿੰਘ ਵੱਲ। ੯ ਬੂਏ ਸਿਆਮ ਸਿੰਘ-ਨਿੱਕਾ ਸਿੰਘ ਵੱਲ। ੧੦ ਰੁੜਕੇ ਗੁਰਦਿਆਲ ਸਿੰਘ, ਗੁਰਬਖਸ਼ ਸਿੰਘ ਵੱਲ। ੧੧ ਬੌਰੀ ਮਹਿਮਾ ਸਿੰਘ ਵੱਲ। ੧੨ ਰੁੜਕੀ ਹਜ਼ਾਰਾ ਸਿੰਘ ਵੱਲ ਦਰਸ਼ਨ ਦਿੱਤੇ। ਘੰਟਾ ਨਾਮ-ਸਿਮਰਨ ਤੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਰਿਹਾ। ਸੰਤ ਦਸੌਂਧਾ ਸਿੰਘ ਜੀ ਹਰ ਨਗਰ ਕੁਸੰਗੀਆਂ ਦੇ ਘਰੀਂ ਜਾ ਵੀ ਭਜਨ ਦੱਸ ਦੇਂਦੇ।

ਸਤਿਗੁਰੂ ਜੀ ੧੩ ਅੱਸੂ ਦਿੱਲੀਓ ਤੇ ਭੈਣੀ ਸਾਹਿਬੋਂ ਹੋ ਸਮੇਤ ਵੱਡੇ ਬਾਬਾ ਜੀ, ਮਹਾਰਾਜ ਨਿਹਾਲ ਸਿੰਘ ਜੀ ਤੇ ਉਹਨਾਂ ਦੇ ਛੋਟੇ ਸਾਹਿਬਜ਼ਾਦੇ ਵਿਸ਼ੇਸ਼ਰ ਸਿੰਘ ਬਲੌ ਜੀ ਭੀ ਸਾਥ ਸੀ। ਜੀਵਨ ਨਗਰ ਦਰਸ਼ਨ ਦਿੱਤੇ। ੧੪ ਅੱਸੂ ਸਤਿਗੁਰੂ ਜੀ ਸੰਤ ਨਗਰ ਦਰਸ਼ਨ ਦਿੱਤੇ। ਕਿਹਾ, ਮੈਂ ਸੋਚਿਆ ਇਤਨੀ ਸੰਗਤ ਨੂੰ ਨਾ ਜੀਵਨ ਨਗਰ ਆਉਣਾ ਪਵੇ। ਤੇ ਨਾਲੇ ਵੱਖਰੇ ਹੋ ਸੰਤ ਆਲਾ ਸਿੰਘ ਜੀ ਨਾਲ ਅਫਸੋਸ ਭਰੇ ਸੁਭਾਉ ਬਚਨ ਕੀਤਾ, ਜੋ ਮੇਰੀ ਗੈਰ-ਹਾਜ਼ਰੀ ਵਿੱਚ ਸੰਤ ਨਗਰ ਹੋਇਆ, ਠੀਕ ਨਹੀਂ ਕੀਤਾ ਗਿਆ। ਬਹੁਤ ਕੁਝ ਤਕੜੇ ਹੋ ਕੇ ਕੋਠਿਆਂ ਦੀ ਅਦਲਾ-ਬਦਲੀ ਕਰੋ। ਤਾਂ ਵੀ ਇਤਨੀ ਤੱਦੀ-ਤੇਜੀ ਲਾਭ ਸਿੰਘ ਕੱਕੇ ਤੇ ਨਹੀਂ ਸੀ ਕਰਨੀ ਚਾਹੀਦੀ। ਜਦ ਉਹ ਮਾਂਦਾ ਸੀ। ਪਿੰਡਾਂ ਤੋਂ ਸੁਣ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਪਾਸ ਝੋਰਾ ਕਰ ਰਹੇ ਸੀ। ਕਿਉਂਕਿ ਸਰਸੇ ਸ੍ਰ: ਤੇਜਾ ਸਿੰਘ ਜੀ ਤੇ ਜੀਵਨ ਨਗਰ ਸਿੱਖਾਂ ਸਭ ਦੱਸਿਆ

ਸੀ। ਮੈਂ ਸਤਿਗੁਰੂ ਜੀ ਨੂੰ ਸੰਤਾਂ ਪਾਸ ਝੂਰਦਾ ਸੁਣ ਮਨੋਂ ਕਹਿ ਰਿਹਾ ਸਾਂ ਜੋ ਛੋਟੇ ਬਾਬਾ ਜੀ ਵੱਡੇ ਬਾਬਾ ਜੀ ਵਾਲਾ ਸੁਭਾਅ ਵਰਤਦੇ। ਜਿਵੇਂ ਮੈਂ ਕਈ ਵਾਰ ਦੇਖਿਆ ਹੈ, ਉਹ ਕਹਿੰਦੇ ਹਨ ਹੁਕਮ ਭਾਵੇਂ ਤੇਜ਼ ਹੋਵੇ ਸਤਿਗੁਰਾਂ ਵਲੋਂ ਆਪਣੇ ਤੇ ਭਾਰ ਸਹਿਕੇ ਸਿੱਖ ਦਾ ਹੇਜ ਦਿਲ ਰੱਖ ਵਰਤਣਾ ਚਾਹੀਦੈ। ਜੇ ਇਵੇਂ ਹੀ ਛੱਟ ਵਰਤਦੇ ਤਾਂ ਇਹ ਝੋਰਾ ਸਤਿਗੁਰੂ ਜੀ ਨੂੰ ਨਾ ਕਰਨਾ ਪੈਂਦਾ।

ਸਤਿਗੁਰੂ ਜੀ ਇਹ ਵੀ ਬਚਨ ਇਸੇ ਦਿਨ ਕੀਤੇ ਕਿ ਰਾਵੀ ਝਨਾਂ, ਬਿਆਸ, ਪਠਾਣਕੋਟ ਲੈ ਗੁਰਦਾਸਪੁਰ ਤੇ ਅੰਮ੍ਰਿਤਸਰ ਤੱਕ ਹੜਾਂ ਬੜਾ ਮੁਲਕ ਰੋੜ ਡੋਬ ਦਿੱਤੈ। ਸਰਕਾਰ ਬੜਾ ਉਪਰਾਲਾ ਕਰਦੀ ਹੈ। ਹਵਾਈ ਜਹਾਜਾਂ ਤੋਂ ਲੰਗਰ ਸੁੱਟਦੀ ਹੈ। ਜੋ ਉਧਰ ਬਹੁਤ ਸੁੱਖ ਲੈਂਦੇ ਰਹੇ ਹਨ, ਹੁਣ ਬਹੁਤ ਦੁੱਖੀ ਹੋਏ ਹਨ। ਮੈਂ ਵੀ ਸੌ ਮਣ ਅੰਨ ਦੇਣਾਂ, ਹਾਕਮਾਂ ਨੂੰ ਰੁੜ੍ਹਿਆਂ ਡੁੱਬਿਆਂ ਦੀ ਮੱਦਦ ਸੇਵਾ ਲਈ ਕਹਿ ਆਇਆ ਹਾਂ। ਇਹਨਾਂ ਪਿੰਡਾਂ ਵਿੱਚ ਭੀ ਜਿੰਨੀ ਹੋ ਸਕੇ ਦਾਣੇ ਕੱਪੜੇ ਦੀ ਉਗਰਾਹੀ ਹੋਵੇ। ਮਾਸਟਰ ਨਿਹਾਲ ਸਿੰਘ ਨੂੰ ਕਿਹਾ, ਤੂੰ ਸਤਿਜੁਗ ਵਿਚ ਲਿਖ ਕਿ ਹਰ ਜ਼ਿਲੇ ਦੇ ਸਿੱਖ ਵਰਖਾ ਤੇ ਹੜਾਂ ਮਾਰਿਆਂ ਦੀ ਮਦਦ ਲਈ ਨਾਮਧਾਰੀ ਦਾਣੇ, ਮਾਇਆ ਕੱਪੜੇ ਇਕੱਠੇ ਕਰਨ। ਸੋ ਸਰਕਾਰ ਨੂੰ ਦੇਵਾਂਗੇ ਅਸੀਂ ਸਭ ਦਿੱਲੀ ਜਾ ਕਹਿ ਦਿਆਂਗੇ। ਮਾਲ ਨੂੰ ਘੋਟੂ ਦੀ ਬਿਮਾਰੀ ਪਈ ਸੁਣ ਹੁਕਮ ਦਿੱਤੋ ਨੇ ਟਿਬੇ ਵੱਲ ਪਸ਼ੂ ਰੱਖੋ, ਬਚਾਅ ਰਹੇਗਾ। ਤੇ ਸਰਸਿਉਂ ਡਾਕਟਰ ਲਿਆ ਸਭ ਪਿੰਡੀਂ ਮਾਲ ਨੂੰ ਟੀਕੇ ਕਰਵਾਓ। ਅਸਾਂ ਅੱਜ ਦਿੱਲੀ ਚਲੇ ਜਾਣਾ ਹੈ, ਏਥੇ ਏਨ੍ਹਾਂ ਖਾਸ ਗੱਲਾਂ ਲਈ ਆਏ ਸਾਂ, ਦਿੱਲੀ ਵੀ ਖਾਸ ਕੰਮ ਹੈ। ਕਹਿ ਸਚੇਪਾਤਸ਼ਾਹ ਦਿੱਲੀ ਨੂੰ ਵਿਦਾ ਹੋਏ।

ਏਨ੍ਹੀਂ ਦਿਨੀਂ ਨਵੀਆਂ ਅਲਾਟਾਂ ਪੈਣ ਤੇ ਹੜਾਂ ਨੇ ਫੇਰ ਬੜੀਆਂ ਭਾਜੜਾਂ ਪਾਈਆਂ। ਸਰਕਾਰ ਦਾ ਵੀ ਔਖ ਵਧਿਆ। ਕੱਚੀਆਂ ਅਲਾਟਾਂ ਤੋਂ ਪੱਕੀ ਹੋਈ ਜ਼ਮੀਨ ਤੇ ਜਾਣ ਵਿੱਚ ਬੜੀ ਜਿੱਚ ਵਾਪਰਦੀ ਸੀ। ਜਿਵੇਂ ਇਸ ਪਾਸੇ ਕੋਠੇ ਬਦਲਣ ਤੇ ਹੀ ਇਹ ਔਖ ਹੁੰਦਾ ਸੀ। ਸਤਿਗੁਰੂ ਜੀ ਦੀ ਵੰਡ ਕੀਤੀ ਗਰੁੱਪ ਵਾਰ ਕਈਆਂ ਨੂੰ ਨਾ ਮਨਜ਼ੂਰ ਸੀ ਵਸਾਈਂ ਪਿੰਡੀਂ। ਸਰਕਾਰ ਦੀ ਕੀਤੀ ਤੇ ਕੋਈ ਕੁਸਕ ਨਾ ਸਕਦਾ ਸੀ।

## *ਜੀਵਨ ਨਗਰ ਦਰਸ਼ਨ*

ਸਤਿਗੁਰੂ ਜੀ ਜੀਵਨ ਨਗਰ ੨੩ ਅੱਸੂ ੨੦੦੭ ਦਿੱਲੀ ਜਲੰਧਰ, ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਜ਼ਿਲ੍ਹਿਆਂ ਵਿਚੋਂ ਹੋ ਭੈਣੀ ਸਾਹਿਬੋਂ ਹੋ ਦਰਸ਼ਨ ਦਿੱਤੇ। ਮੈਂ ੨੪ ਨੂੰ ਦਰਸ਼ਨ ਕਰਨ ਗਿਆ ਤਾਂ ਨੇੜੇ ਬਹਾ ਬਚਨ ਕੀਤੋ ਨੇ ਗਲ ਘੋਟੂ ਦੀ ਬਿਮਾਰੀ ਸਾਡੇ ਨਗਰ ਭੀ ਆ ਵੜੀ ਹੈ। ਸਾਡੀ ਇੱਕ ਝੋਟੀ ਬੜੀ, ਚੋਟੀ ਦੀ ਚੰਗੀ, ਮਰੀ ਹੈ। ਭਾਈ ਵਜ਼ੀਰ ਸਿੰਘ ਬੜਾ ਝੁਰਿਐ। ਮੈਂ ਉਸਨੂੰ ਕਿਹਾ ਹੈ, ਝੂਰੇ ਉਹ ਜਿਸਨੂੰ ਕੋਈ ਪਤਾ ਨ ਹੋਵੇ। ਮੈਨੂੰ ਤੇ ਸਭ ਪਤੈ

ਮੇਰੇ ਸਾਹਵੇਂ ਸਭ ਕੁਝ ਹੋਣੈ। ਬੜੇ ਬੜੇ ਡੁਬਣੇ ਨੇ ਬੜਾ ਕੁਝ ਹੋਣੈ ਜੋ ਅਗੋਂ ਭਾਣਾ ਵਰਤਣੈ ਉਂਜ ਗੁਜਰੀ ਵਾਂਗੂੰ ਤੜਫ ਦੀ ਸੋਚ ਕੀ ਕਰਨੀ ਹੋਈ। ਸਾਨੂੰ ਗਿਆਨ ਹੈ, ਇਸ ਲਈ ਸਦਾ ਸੁਖੀ ਰਹਿਣਾ ਚਾਹੀਦੈ।

ਸਤਿਗੁਰੂ ਜੀ ੨੫ ਅੱਸੂ ਆਸਾ ਦੀ ਵਾਰ ਦੇ ਭੋਗ ਬਾਅਦ ਜੀਵਨ ਨਗਰ ਨੇੜੇ ਨਹਿਰ ਤੇ ਜਾ ਟਹਿਲ ਰਹੇ ਸੀ। ਲਾਭ ਸਿੰਘ ਕੱਕਾ ਤੇ ਮਹੰਤ ਚੇਤ ਸਿੰਘ ਵਰਨਾਂ ਦਾ ਕਰੀਵਾਲੇ ਰਹਿੰਦਾ, ਦੋਵੇਂ ਆਉਂਦੇ ਮਿਲੇ ਤੇ ਸਰਸਰੀ ਜਿਹਾ ਸਤਿਗੁਰੂ ਜੀ ਤਰਫ ਸੀਸ ਨਿਵਾਇਆ। ਸਤਿਗੁਰੂ ਜੀ ਪੁੱਛਿਆ ਆਓ ਸਵੇਰੇ ਕਿਵੇਂ ਆਏ ਹੋ। ਮਹੰਤ ਕਿਹਾ, ਸਾਡੀ ਮਰਜ਼ੀ ਦੀ ਜੁਗਤ ਜ਼ਮੀਨ ਵੰਡੋ ਜਾਂ ਸਾਡੇ ਅਲਾਟ ਵਾਲੇ ਦੇਵੋ। ਸਤਿਗੁਰੂ ਜੀ ਉਤੱਰ ਦਿੱਤਾ, ਤੁਹਾਨੂੰ ਆਪਣਾ ਹੀ ਤਮਾ ਹੈ ਮੈਨੂੰ ਸਾਰੇ ਸਿੱਖ ਇੱਕੋ ਜਿਹੇ ਹਨ। ਮੈਂ ਤਹਾਥੋਂ ਪੁੱਛ ਕੇ ਲਿਖਾ ਵੰਡੀ ਹੈ। ਜੋ ਇਹ ਕਰੇਗਾ ਠੀਕ ਹੈ। ਜੇ ਕਲੇਮ ਹੀ ਲੈਣਾ ਜੇ ਤਾਂ ਚੱਲੋਂ ਕੋਠੀ ਲਿਖ ਦਿਓ ਸਾਨੂੰ। ਇਹਦੀ ਵੰਡ ਨਹੀਂ ਮਨਜੂਰ ਤੇ ਕਲੇਮ ਲੈ ਜਾਓ। ਮਹੰਤ ਨਿਰਉਤਰ ਜਿਹਾ ਹੋ ਚੁੱਪ ਹੋ ਗਿਆ ਤੇ ਲਾਭ ਸਿੰਘ ਕੱਕਾ ਕੁਝ ਵੀ ਨਾ ਬੋਲਿਆ ਤੇ ਦੋਵੇਂ ਸਰਸੇ ਨੂੰ ਟੁਰ ਗਏ। ਹਾਕਮਾਂ ਕੋਲ ਹੀ ਚੱਲੇ ਸੀ ਜਾਂ ਦੂਜੀ ਤਰ੍ਹਾਂ ਦੀ ਲੀਕ ਮਾਰ ਵੰਡੋ ਲੰਮੇ ਰੁੱਖ ਸਭ ਨੂੰ ਚੰਗੀ ਮੰਦੀ ਵਗਦੀ ਬੰਜਰ ਆਵੇ ਜਿਵੇਂ ਆਖਦੇ ਸਨ ਤਿਵੇਂ ਹੀ ਸਹੀ।

## *ਇਤਿਹਾਸ ਦਾ ਦੁਹਰਾਉ*

ਸਤਿਗੁਰੂ ਜੀ ਕਥਾ ਵਿੱਚ ਬਚਨ ਕੀਤਾ ਜਿਵੇਂ ਮਝੈਲਾਂ ਦਸਮ ਜੀ ਨਾਲ ਕੀਤੀ ਸੀ। ਸਿੱਖ ਸਾਡੇ ਨਾਲ ਕਰਦੇ ਹਨ। ਦੁਨੀਆਂ ਦੇ ਦਾਨੇ ਪੁਰਸ਼ ਬਚਨ ਕਰ ਜਾਂ ਲਿਖਤ ਕਰ, ਨਹੀਂ ਬਦਲਦੇ ਕੁਝ ਸਿੱਖ ਬਚਨੋਂ ਤੇ ਲਿਖ ਦਿੱਤਿਓ ਭੀ ਬਦਲ ਧਰਮ ਦੇ ਨਾਂ ਤੇ ਘਾਤ ਕਰ ਰਹੇ ਹਨ। ਦੁਨੀਆਂ ਪਿੱਛੇ ਦੀਨ ਗਵਾਉਂਦੇ ਹਨ। ਤੇ ਜੋ ਇਨਾਂ ਨੂੰ ਐਸੀ ਸਲਾਹ ਦੇਂਦੇ ਹਨ ਉਹ "ਦੀਨੁ ਛਡਇ ਦੁਨੀ ਜੋ ਲਾਏ। ਦੁਹੀ ਸਰਾਈਂ ਖੁਨਾਮੀ ਕਹਾਏ" ਵਾਲੀ ਕਾਰ ਕਰਦੇ ਹਨ।

ਸੰਤ ਨਗਰ ਮੰਗਲ ਸਿੰਘ ਬਾਗੜੀਆਂ ਵਾਲੇ ਦਾਂ ਹੱਥਾਂ ਪੈਰਾਂ ਤੇ ਕੋਹੜ ਚੱਲੇ ਦੀ ਤਕਲੀਫ ਨਾਲ ਪਿਆ ਸੀ। ਸਤਿਗੁਰੂ ਜੀ ਉਸਨੂੰ ਆਪੇ ਦਰਸ਼ਨ ਦੇਂਦੇ ਸੀ ਤੇ ਉਹ ਚਰਨੀ ਲਗਦਾ ਸੀ। ਪਰ ਇਹ ਰੋਗ ਹਟਾਉਣ ਦੀ ਅਰਜ਼ ਨਾ ਕਰਦਾ ਸੀ ਤੇ ਕਹਿੰਦਾ ਸੀ ਕੀਤੇ ਕਰਮਾਂ ਦਾ ਫਲ ਭੁਗਤਿਆਂ ਹੀ ਖਲਾਸੀ ਹੋਵੇ ਤਾਂ ਚੰਗੈ। ਸਤਿਗੁਰੂ ਜੀ ਬਚਨ ਕੀਤਾ, ਧੰਨ ਐਸੇ ਸਿੱਖ ਹੁੰਦੇ ਹਨ ਜੋ "ਭੋਗੇ ਕਰਮਨ ਕੋ ਹਰਖਾਏ, ਲੇਖੇ ਕੁਕਰਮਨ ਫਲ ਬਿਨ ਸਾਏ।" ਤੇ ਹਰ ਤਕਲੀਫ ਨੂੰ "ਲਖੇ ਕਰਮ ਫਲ ਤਰਕ ਨਾ ਠਾਨੈ, ਨਾ ਈਸ਼ਰ ਪਰ ਦੋਸ਼ ਬਖਾਨੈ" ਵਾਲੀ ਸੁਰਤ ਰਖਦੇ ਹਨ। ਸਤਿਗੁਰੂ ਜੀ ਗੁਪਤ ਪਤੇ ਕਰ ਵਾਹੀ ਵਾਨਾਂ, ਜਿਨ੍ਹਾਂ ਪਾਸ ਆਪਣੀ ਜ਼ਮੀਨ ਨਹੀਂ, ਨੂੰ ਜ਼ਮੀਨ ਮੁਫਤ ਦੇਣ ਦੀ ਸਲਾਹ ਬਣਾਈ। ਜ਼ਾਹਰ ਇਸ ਵਾਸਤੇ ਆਪ ਨਾ

ਕਰਦੇ ਮਤੇ ਹਰ ਕੋਈ ਵਾਹੀਵਾਨ ਬਣ ਜ਼ਮੀਨ ਮੰਗਣ ਨਾ ਲਗ ਪਵੇ। ਸਤਿਗੁਰੂ ਜੀ ਇਹ ਭੀ ਸਤਿਜੁਗ ਵਿਚ ਛਪਵਾਇਆ। ਗ੍ਰਿਹਸਥੀਆਂ ਤੇ ਹੋਰ ਉਗਰਾਹੀ ਦਾ ਭਾਰ ਕੋਈ ਨਾ ਪਾਵੇ। ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰ ਦੀ ਭੋਂ ਵਾਧੂ ਹੈ।

## *ਨਾਮ ਜਪਤ ਦੁਖ ਡੇਰਾ ਢਹੈ*

ਸੰਤ ਨਗਰ ਦੁਸਿਹਰੇ ਦਾ ਮੇਲਾ ਕਰਨ ਲਈ ਥਾਂ ਡਿੱਠਾ। ਸੰਤ ਆਲਾ ਸਿੰਘ ਜੀ ਅਰਜ਼ ਕੀਤੀ ਭਜਨ ਦਾ ਜੇ ਸਵਾਦ ਨਾ ਆਵੇ ਤਾਂ ਭੀ ਕੀਤੇ ਦਾ ਕੋਈ ਗੁਣ ਹੈ ? ਸਤਿਗੁਰੂ ਜੀ ਉੱਤਰ ਦਿੱਤਾ, ਗੁਰੂ ਵਾਕ ਹੈ, ***"ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ"*** ਤੇ ਤੁਲਸੀ ਦਾਸ ਜੀ ਲਿਖਿਆ ਹੈ "ਤੁਲਸੀ ਰਾਮ ਕੇ ਨਾਮ ਕੋ ਰੀਝ ਜਪੋ ਕਿ ਖੀਝ, ਜੈਸੇ ਬੋਇਆ ਖਾਕ ਮੇਂ ਬਿਰਥਾ ਜਾਏ ਨਾ ਬੀਜ।" ਅਰਥਾਤ ਜਿਵੇਂ ਦਾਣਾ ਮਿੱਟੀ ਚ ਸੁਟਿਆ ਕਦੀ ਵਰਖਾ ਹੋਈ ਜਾਂ ਨੇੜਿਓ ਜਲ ਲੰਘਿਆਂ ਉਗ ਪੈਂਦੈ ਤਿਵੇਂ ਰਾਮ ਦਾ ਨਾਮ ਲੈਣਾ, ਭਜਨ ਕਰਨਾ ਐਵੇਂ ਨਹੀਂ ਜਾਂਦਾ। ਗੁਣ ਹੀ ਕਰਦੈ ਜਿਵੇਂ ਅੰਬਲਤਾਸ ਦਾ ਗੁੱਦਾ ਬੇ-ਸੁਆਦ ਹੁੰਦਾ ਭੀ ਅੰਦਰ ਦੀ ਮੈਲ ਸਾਫ ਕਰਦਾ ਹੈ।

## *ਯਾਦ ਲਾਭ ਸਿੰਘ ਕਕੇ ਦੀ*

ਸਤਿਗੁਰੂ ਜੀ ਬਚਨ ਕੀਤਾ ਸਮੇਂ ਦੀ ਖੇਡ ਹੈ। ਲਾਭ ਸਿੰਘ ਜਿਹੇ ਭੀ ਕਿਉਂ ਐਸੇ ਪਾਸੇ ਟੁਰਦੇ ਸੀ, ਏਸ ਲਾਭ ਸਿੰਘ ਕਮਾਂਈ ਭੀ ਕੀਤੀ ਹੈ। ਏਕ ਸਮੇਂ ਲੋਹ ਵਿਚ ਲੱਤਾਂ ਦਿੱਤੀਆਂ ਸਾ ਸੂ ਅੱਗ ਨਾ ਪੋਹੀ ਸੀ। ਏਕ ਸਮੇਂ ਨਨਕਾਣੇ ਲੋਹ ਤਪਦੀ ਤੇ ਨੰਗੇ ਪੈਰੀਂ ਨੱਚਿਆ ਸੀ। ਮਸਤੀ ਦਾ ਸਵਾਦ ਭੀ ਵੇਖਿਆ ਸੂ। ਪਰ ਕਰਤੇ ਦੀ ਕੁਦਰਤ, ਕੌਣ ਕਹੇ ਸਾਹਿਬ ਨੂੰ ਇੰਜ ਨਹੀਂ ਇੰਜ ਕਰ, ਹੁਣ ਹੋਰ ਪਾਸੇ ਉਸ ਨੂੰ ਕੁਦਰਤ ਤੋਰ ਦਿੱਤੈ।

ਮੈਨੂੰ ਕਿਹਾ ਜੋ ਕਿਸੇ ਢਾਡੀ ਦੇ ਬੋਲੇ ਬੋਲ ਗੁਰ ਪ੍ਰਨਾਲੀ ਬਾਬਤ ਉਹ ਬੋਲਦਾ ਸੀ ਲਿਖ ਲਈਏ ਜੋ ਮੇਰੇ ਕੋਲ ਬਹੇਂ। ਮੈਂ ਕਿਹਾ, ਸਤਿਬਚਨ। ਸੋ ਬੋਲੇ, ਮੈਂ ਜਿਵੇਂ ਢਾਡੀ ਲਾਭ ਸਿੰਘ ਢੇਸੀਆਂ ਦਾ ਬੋਲਦਾ ਸੀ।ਤਿਵੇਂ ਦੇ ਸੁਣੇ ਸਤਿਗੁਰੂ ਜੀ ਪਾਸੋਂ, ਆਪਣੇ ਗੁਰ ਪ੍ਰਕਾਸ਼ ਪੁਸਤਕ ਵਿਚ ਪ੍ਰਕਾਸ਼ੇ ਹਨ। ਇਸ ਲਈ ਏਥੇ ਨਹੀਂ ਲਿਖਦਾ।

## *ਪ੍ਰੇਮ ਭੇਟਾ ਤੇ ਕੇਲਿਆਂ ਦੀ ਵੰਡ*

ਜੀਵਨ ਨਗਰ ਕੀੜੀ ਮਸਤਾਨੀ ਗੁਜਰਾਂਵਾਲੇ ਦੀ ਨਾਲ ਇਕ ਬੀਬੀ ਜਵਾਨ ਕਾਲੇ

ਬਸਤਰਾਂ ਵਾਲੀ ਆਈ ਕੇਲਿਆਂ ਦਾ ਟੋਕਰਾ ਤੇ ਸਵੈਟਰ ਸਫੈਦ ਬੁਣਿਆ ਸਤਿਗੁਰੂ ਨੂੰ ਮੱਥਾ ਟੇਕਿਆ। ਇਸ ਬੀਬੀ ਦਾ ਪਤੀ ੧੪੦੦ ਰੁਪਏ ਮਹੀਨਾ ਲੈਂਦਾ ਲੜਾਈ ਵਿੱਚ ਮਾਰਿਆ ਗਿਆ ਸੀ, ਤੇ ਇਹ ਸਾਥ - ਸਤੀ ਹੋਣ ਲਗੀ ਸੀ। ਹਰਿਦਵਾਰ ਗਏ ਸੰਤ ਤੇਜਾ ਸਿੰਘ ਜੀ ਸਮਝਾ ਕੇ ਸੜ ਮਰਨੋਂ ਰੋਕਿਆ ਸੀ, ਜਦ ਪਿਛਲੇ ਸਾਲ ਹਰਿਦਵਾਰ ਗਏ ਸੀ। ਉਸਦੀ ਢਾਰਸ ਲਈ ਸਤਿਗੁਰੂ ਜੀ ਸਵੈਟਰ ਉਸੇ ਵੇਲੇ ਪਹਿਨ ਲਿਆ ਤੇ ਕੇਲੇ ਕੁੰਦਨ ਸਿੰਘ ਕਕੜਾਂ ਦੇ ਨੂੰ, ਜਿਸ ਨੂੰ ਬਾਦਸ਼ਾਹ ਭੀ ਇਕੋ ਅਖ ਕਰ, ਆਖਦੇ ਹਨ, ਤੇ ਲਾਭ ਸਿੰਘ ਇਕ ਅੱਖ ਵਾਲੇ ਗਦਾਂ ਵਾਲੀਏ ਤੇ ਬਹਾਦਰ ਸਿੰਘ ਜਥੇਦਾਰ ਖਹਿਰੇ ਜਾਤ ਤੇ ਪਿੰਡ ਜ਼ਿਲਾ ਅੰਮ੍ਰਿਤਸਰ ਸ਼ਬਦੀ ਇਕੋ ਅੱਖ ਵਾਲੇ ਨੂੰ ਕਿਹੋ ਨੇ, ਕੇਲੇ ਬਾਲਕਾਂ ਨੂੰ ਵੰਡੋ। ਬਹਾਦਰ ਸਿੰਘ ਨਾ ਉਠਿਆ ਤੇ ਸਤਿਗੁਰੂ ਜੀ ਉਚੇਚੀ ਸਾਡੇ ਤਿੰਨਾਂ ਨਾਲ ਹਾਸੀ ਕੀਤੀ ਹੈ। ਇੱਕ-ਇੱਕ ਅੱਖ ਵਾਲੇ ਸੁਣ ਸਤਿਗੁਰੂ ਜੀ ਵੇਖ ਬੁਹਤ ਖੁਸ਼ ਹੋਏ। ਕਿਸੇ ਤੇ ਮੇਰੀ ਮਰਜ਼ੀ ਦਾ ਮੁੱਲ ਮੁੜਿਆ ਹੈ। ਮੈਂ ਜ਼ਰਾ ਖੇਡ ਖਿੜ ਹਸਣਾ ਹੀ ਸੀ। ਤਿੰਨ੍ਹਾਂ ਨੂੰ ਦੇਖ, ਇਸਨੇ ਨਾ ਉਠ ਹੀ, ਖੁਸ਼ ਕਰ ਦਿੱਤੈ, ਗਲ ਸਮਝਕੇ।

## ਬੀਬੀ ਕੇਸਰ ਕੌਰ

ਸਤਿਗੁਰੂ ਜੀ ਦੇ ਹਜ਼ੂਰ ਜੀਵਨ ਨਗਰ ਬੀਬੀ ਕੇਸਰ ਕੌਰ ਚਵਿੰਡੇ ਬਾਜਵਿਆਂ ਦੀ ਜੋ ਬੀਬੀਆਂ ਨੂੰ ਪੜ੍ਹਾਉਦੀ ਸੀ ੧੯ ਪਾਠ ਬੀਬੀਆਂ ਦੇ ਕੀਤੇ ਭੇਟਾ ਕੀਤੇ ਤੇ ਅਰਜ਼ ਕੀਤੀ ਪੰਜ ਪਾਠ ਵਿਚੋਂ ਗੁਰੂ ਹਰੀ ਸਿੰਘ ਜੀ ਦੇ ਨਮਿੱਤ ਹਨ। ਬਾਕੀ ਆਪਦੇ ਅਰਪਣ ਹਨ। ਸਤਿਗੁਰੂ ਜੀ ਬਚਨ ਕੀਤਾ, ਦੁਸਹਿਰੇ ਦੇ ਮੇਲੇ ਤੇ ਭੋਗ ਪਾਵਾਂਗੇ। ਬੀਬੀ ਤੇਰੀ ਵੀ ਮਿਹਨਤ ਦਾ ਨਾਮ ਰਹੇਗਾ।

## ਗੱਲ ਠੀਕ ਨਾ ਠੀਕ ਦੀ

ਬਾਬਾ ਜੀ ਤੇ ਚੰਦਰਹਾਂਸ, ਦਰਸ਼ਨ ਸਿੰਘ ਖਜ਼ਾਨ ਸਿੰਘ ਸ਼ਬਦ ਕੀਰਤਨ ਕਰਦੇ ਸੀ। ਸਤਿਗੁਰੂ ਜੀ ਖਜ਼ਾਨ ਸਿੰਘ ਨੂੰ ਕਿਹਾ ਤੇਰੇ ਸਾਜ ਵਿੱਚ ਕੁਝ ਕਸਰ ਹੈ। ਉਸ ਕਿਹਾ ਠੀਕ ਹੈ ਜੀ, ਕੋਈ ਕਸਰ ਨਹੀਂ। ਸਤਿਗੁਰੂ ਜੀ ਕਿਹਾ ਖਾਣਾ ਖਾਣ ਵਾਲੇ ਜਿਵੇਂ 'ਠੀਕ' ਕਹਿਣ ਤਾਂ ਠੀਕ ਹੁੰਦੈ, ਤਿਵੇਂ ਰਾਗ ਭੀ ਸੁਨਣ ਵਾਲੇ ਕਹਿਣ ਤਾਂ ਠੀਕ ਹੁੰਦੈ। ਖਜ਼ਾਨ ਸਿੰਘ ਹੱਥ ਜੋੜ ਕਿਹਾ "ਸੋਈ ਮਰਦੁ ਮਰਦੁ ਮਰਦਾਨਾ" ਜਿਸ ਕਉ ਮਿਹਰ-ਮਿਹਰ-ਮਿਹਰਬਾਨਾ," ਅਰਥਾਤ ਜਿਸ ਤੇ ਆਪਦੀ ਮਿਹਰ ਹੋਵੇ । ਉਹ ਠੀਕ ਤੇ ਪ੍ਰਵਾਨ ਹੁੰਦੈ। ਸਤਿਗੁਰੂ ਜੀ ਕਿਹਾ, ਠੀਕ ਹੈ-ਠੀਕ ਹੈ।

## ਆਪਣੀ ਪਛਾਣ

ਮਸਤਾਨਾ ਬੰਤਾ ਸਿੰਘ ਬਰਾਗਣ ਮੋਢੇ ਤੇ ਧਰੀ, ਘੰਗਰੂ ਛਣਕਾਉਂਦਾ, ਨੰਗੇ ਪਿੰਡੇ, ਆਇਆ ਤੇ ਚਰਨੀਂ ਸਿਰ ਧਰ ਮੱਥਾ ਟੇਕ ਸਤਿਗੁਰ ਜੀ ਤੋਂ ਪੁਛਿਓ ਸੂ, ਭਲਾ ਦੱਸੋ ਖਾਂ, ਮੈਂ ਨਾਰੀ ਹਾਂ ਜਾਂ ਪੁਰਖ ਹਾਂ। ਸਤਿਗੁਰ ਜੀ ਮੁਸਕਰਾ ਕੇ ਬਚਨ ਕੀਤਾ, ਤੈਨੂੰ ਨਹੀਂ ਪਤਾ ਤੂੰ ਕੀ ਹੈਂ ? ਉਸ ਕਿਹਾ ਜੇ ਆਪਣੀ ਪਹਿਚਾਨ ਹੋ ਜਾਏ ਤਾਂ ਪੂਰਨ ਗਿਆਨ ਹੋ ਜਾਏ। ਕਹਿੰਦਾ ਹੱਸਦਾ-ਹੱਸਦਾ ਨੱਸ ਗਿਆ।

ਇੱਕ ਸਿੱਖ ਕੋਠੇ ਦੀ ਅਰਜ਼ ਕੀਤੀ, ਸਤਿਗੁਰ ਜੀ ਉੱਤਰ ਦਿੱਤਾ, ਇਹ ਕੰਮ ਛੋਟੇ ਕਾਕੇ ਦੇ ਜ਼ੁੰਮੇਂ ਹੈ। ਇੱਕ ਮਸਤਾਨੇ ਫੁੱਲ ਭੇਟਾ ਕੀਤਾ। ਸਤਿਗੁਰ ਜੀ ਕਿਹਾ, ਸੋਹਣਾ ਹੈ, ਜੇ ਨਾ ਤੋੜਦੋਂ ਕੁਝ ਚਿਰ ਹੋਰ ਜੀਅ ਲੈਂਦਾ, ਹੁਣ ਝੱਟ ਦਾ ਝੱਟ ਹੀ ਇਸਦੀ ਮਟਕ ਹੈ ਅਤੇ ਕਿਹੋ ਨੇ, ਕਿਸੇ ਪਾਸਿਉਂ ਛੁੱਟ ਨਹੀਂ ਸਕੀਦਾ। ਮਸਤਾਨੇ ਕਿਹਾ, ਅੱਗੋਂ ਇਵੇਂ ਹੀ ਕਰਾਂਗਾ। ਜਿਵੇਂ ਕਿਹਾ ਜੇ।

## ਥੋੜਾ ਜਿਹਾ ਵਿਆਹ

ਬੰਤਾ ਸਿੰਘ ਮਸਤਾਨੇ ਨੂੰ ਬਦਾਮ ਹੱਥੀਂ ਉਸਦੇ ਪੱਲੇ ਬੰਨ੍ਹ ਕਿਹੋ ਨੇ, ਤੇਰਾ ਥੋੜਾ ਜਿਹਾ ਵਿਆਹ ਕਰ ਦਈਏ ? ਬੰਤਾ ਸਿੰਘ ਕਿਹਾ, ਜੇ ਕਰਨਾਂ ਜੇ ਤਾਂ ਪੂਰਾ ਕਰੋ। ਸਤਿਗੁਰੂ ਜੀ ਭੀ ਸੁਣ ਹੱਸ ਪਏ ਤੇ ਮਸਤਾਨਾ ਵੀ ਹੱਸ ਕੇ ਨੱਸ ਗਿਆ। ਸਤਿਗੁਰੂ ਜੀ ਬਿਰਾਜ ਕੇ ਬਚਨ ਕੀਤਾ, ਕਦੀ ਕਦੀ ਹੀ ਐਸੀ ਘੜੀ ਮੌਜ ਮੇਲੇ ਵਾਲੀ ਆਉਂਦੀ ਹੈ, ਨਹੀਂ ਤੇ ਉਪਰਲੀ ਵਰਤਣ ਵਾਲੇ ਹੀ ਮਿਲਦੇ ਹਨ। ਕਿਹੋ ਨੇ, ਜੇ ਸੁਖੀ ਰਹਿਣਾ ਹੋਵੇ ਤਾਂ ਸੰਗਤ, ਆਪ ਤੋਂ ਉਚੇ ਦੀ ਕਰੀਏ ਤੇ ਆਪ ਤੋਂ ਨੀਵੇਂ ਨੂੰ ਵੇਖੀਏ ਤੇ ਨਸੀਬ ਆਪਣੇ ਤੇ, ਰਾਮ ਰਜ਼ਾ ਤੇ ਰਾਜ਼ੀ ਰਹੀਏ, ਨਹੀਂ ਤੇ ਦੁੱਖ ਹੀ ਦੁੱਖ ਹੈ।

ਇਕ ਸਾਧ ਬਚਨ ਸੁਣਾਇਆ ਕਿ ਏਕ ਸਮੇਂ ਇਕ ਸ਼ਬਦੀ ਗੁਰਬਾਣੀ ਸੁਣਨ ਤੋਂ ਬਾਅਦ ਉਠ ਕਿਹਾ, ਮੈਂ ਤੇ ਨਿਰੀਆਂ ਗੱਲਾਂ ਹੀ ਕਰਨੀਆਂ ਹਨ। ਹੁਣ ਸਸਤਾ ਸੌਦਾ ਲੌ। ਤਾਂ ਸੰਤ ਜਵਾਹਰ ਸਿੰਘ ਜੀ ਮਿਰਜ਼ੇਵਾਲੀਏ ਇਹ ਕਹਿ ਉੱਠ ਤੁਰੇ, ਹੁਣ ਆਨੇ ਗਜ਼ ਵਾਲਾ ਕੱਪੜਾ ਆ ਗਿਆ। ਮਾੜੇ ਧੀੜੇ ਹੀ ਖਰੀਦਣਗੇ। ਸਤਿਗੁਰ ਜੀ ਸੁਣ ਕਿਹਾ, ਸੰਤਾਂ ਠੀਕ ਕਿਹਾ ਸੀ, ਮਹਿੰਗੀ ਚੀਜ਼ ਚੰਗੀ ਤੇ ਸੁੱਖ ਦੇਣੀ ਤੇ ਮਿਆਦੀ ਹੁੰਦੀ ਏ ਤੇ ਸਸਤੀ ਵਖਤ ਪਾਣੀ ਹੁੰਦੀ ਏ। ਸਤਿਗੁਰ ਜੀ ਪਿਛਲੇ ਪਹਿਰ ਦੇ ਦੀਵਾਨ ਵਿੱਚ ਸਾਜਾਂ ਨਾਲ ਉਂਗਲੀ ਰਲਾਈ ਹਲਾਈ ਜਾਂਦੇ ਸੀ। ਸਤਿਗੁਰੂ ਜੀ ਆਪ ਸ਼ਬਦ ਪੜ੍ਹ ਬੜੇ ਵੈਰਾਗ ਵਿਚ ਹੋ ਪ੍ਰਮਾਣ ***"ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ।"*** ਹਮ ਹੈ ਜੋਗੀ ਪ੍ਰੇਮ ਕੇ ਪ੍ਰੇਮ ਹਮਾਰਾ ਦੇਸ।"

"ਨਾਮ ਭਗਤ ਲੋ ਨਿੱਜ ਘਰ ਬੈਠੇ ਅਜਹੁ ਤਿਨਾੜੀ ਆਸਾ" ਆਦਿ ਲਾਏ। ਬੰਤਾ ਸਿੰਘ ਮਸਤਾਨਾ ਨ੍ਰਿਤਕਾਰੀ ਕਰਦਾ ਗਿਆ।

## *ਦਿਆਲ ਨੇ ਦਾਅ ਨਹੀਂ ਲਗਣ ਦਿੱਤਾ*

ਸਤਿਗੁਰੂ ਜੀ ੨੯ ਅੱਸੂ ੨੦੦੭ ਸੰਤ ਨਗਰ ਦਰਸ਼ਨ ਦਿੱਤੇ। ਦਿਆਲ ਸਿੰਘ ਵਰਨਾਂ ਦੇ ਨੂੰ ਸਿਰ-ਦਰਦ ਤੇ ਤਾਪ ਚੜ੍ਹਿਆ ਸੁਣ ਉਸਦੇ ਘਰ ਦਰਸ਼ਨ ਦਿੱਤੇ। ਉਸਦੀ ਸੁਪਤਨੀ ਕਿਰਪਾਲ ਕੌਰ ੫ ਰੁਪਏ ਭੇਟਾ ਧਰੇ ਤੇ ਕਿਹੋ ਨੇ, ਜਾਂ ਦਵਾ ਨਹੀ ਦੇਂਦਾ ਜਾਂ ਭੇਟਾ ਨਹੀਂ ਮੈਂ ਲੈਂਦਾ। ਦਿਆਲ ਸਿੰਘ ਕਿਹਾ, ਸਭ ਦਵਾਈਆਂ ਆਪ ਦੀ ਦਇਆ ਵਿੱਚ ਹਨ, ਭੇਟਾ ਹੀ ਲਵੋ। ਉਸਦਾ ਤਾਪ ਦਰਦ ਅਗਲੇ ਰੋਜ਼ ਹੱਟ ਗਿਆ ਤੇ ਉਸ ਕਿਹਾ, ਕੱਲ੍ਹ ਮੈਨੂੰ ਦਾਅ ਲੱਗ ਚੱਲਿਆ ਸੀ। ਹੁਣ ਇਹ ਘੋਨਾ-ਮੋਨਾ ਹੋ ਕਰੀਵਾਲੇ ਰਹਿੰਦਾ ਹੈ।

## *ਸਰਬ ਰੋਗ ਕਾ ਅਉਖਧ ਨਾਮ*

ਸੁਚੈਨ ਸਿੰਘ ਵਰਪਾਲਾਂ ਦੇ ਨੂੰ ਜੋੜਾਂ ਵਿੱਚ ਦਰਦਾਂ ਸੀ ਸਤਿਗੁਰੂ ਜੀ ਆਪਣੀ ਰੱਖ ਵਿੱਚ ਆਏ ਸੀ । ਕਿਹਾ, ਆਂਵੀ । ਝੋਟੇ ਤੇ ਚੜ੍ਹਕੇ ਗਿਆ ਪਰ ਅਰਜ਼ ਦਾ ਸਮਾਂ ਨ ਮਿਲਿਆ। ਅਗਲੇ ਰੋਜ਼ ਵੱਡਾ ਭਰਾ ਉਸਦਾ ਸੁਰਜੀਤ ਸਿੰਘ ਕੋਠੀ ਗਿਆ ਤਾਂ ਕਿਹੋ ਨੇ, ਉਸ ਦਾ ਹੀ ਕੰਮ ਹੈ, ਉਹ ਆਵੇ। ਸੁਚੈਨ ਸਿੰਘ ਫਿਰ ਝੋਟੇ ਤੇ ਚੜ੍ਹਕੇ ਗਿਆ। ਕਿਹੋ ਨੇ ਸਕੇਸ਼ ਇਸ਼ਨਾਨ ਕਰ ਮਾਲਾ ਫੇਰਿਆ ਕਰ ਤੇ ਜੇ ਜੀਅ ਕਰੇ ਤਾਂ ਰਤਨ ਸਿੰਘ ਤੋਂ ਦਵਾਈ ਭੀ ਲੈ ਜਾ। ਰਤਨ ਸਿੰਘ ਦਵਾਈ ਦੇ ਦਿੱਤੀ ਪਰ ਕਿਹਾ, ਇਹ ਤੇ ਬਹਾਨਾ ਹੈ, ਰਾਜ਼ੀ ਤਾਂ ਤੂੰ ਹੋ ਹੀ ਜਾਣਾ ਹੈ। ਸੁਚੈਨ ਸਿੰਘ ਅਗਲੇ ਰੋਜ਼ ਹੀ ਸਕੇਸ਼ ਨਹਾ ਮਾਲਾ ਫੇਰਨ ਤੇ ਟੁਰਨ ਲੱਗ ਪਿਆ। ਦਵਾਈ ਭੀ ਲਈ ਪਰ ਰਾਜ਼ੀ ਬਚਨ ਨਾਲ ਹੀ ਹੋਇਆ। ਹੁਣ ਇਹ ਦੋਵੇਂ ਭਾਈ ਅਮਰਾਸਰ ਵੱਡੇ ਵੱਸਦੇ ਹਨ। ਤੇ ਕਹਿੰਦੇ ਹਨ, ਸਤਿਗੁਰੂ ਜੀ ਦੀ ਰਜ਼ਾ ਵਿੱਚ ਹੀ ਰਾਜ਼ੀ ਹੋਣਾ ਜਾਪਿਆ।

ਸਤਿਗੁਰੂ ਜੀ ਹੁਕਮਨਾਮੇ ਵਿੱਚ ਗੋਪਾਲ ਸਿੰਘ ਹਟੀ ਵਾਲੇ ਦਾ ਨਾਮ ਸੁਣ ਬਚਨ ਕੀਤਾ, ਇਹ ਮੋੜਿਆਂ (ਅੰਮ੍ਰਿਤਸਰ) ਦੇ ਸੀ ਤੇ ਵਿਦੇਸ਼ੋਂ ਹੁਕਮ ਆਏ ਤੇ ਗੁਰੂ ਹਰੀ ਸਿੰਘ ਜੀ ਏਨਾਂ ਤੋਂ ਗੁਰਮੁੱਖੀ ਪੜ੍ਹੇ ਸੀ । ੬੦ ਵਰਸ਼ਾਂ ਦੀ ਉਮਰ ਵਿਚ ਸਧਾਰਨ ਪਾਠ ਕੀਤਾ ਸੀ।

## *ਗੁਰੂਆਂ ਦਾ ਗਿਆਨ*

ਇਸ ਦਿਨ ਦਰਸ਼ਨ ਸਿੰਘ, ਖਜ਼ਾਨ ਸਿੰਘ ਨਾਲ ਟਹਿਲ ਸਿੰਘ ਕਾਲੀਆ ਜੋ ਮਾਗਟਾਂ

ਦਾ ਹੈ ਪਰ ਹੁਣ ਕਰਨਾਲ ਰਹਿੰਦੈ ਤੇ ਤਾਰਾ ਸਿੰਘ ਰਾਗੀ, ਸੰਤ ਨਗਰ ਰਹਿੰਦੈ, ਜੋ ਤਰਨ ਤਾਰਨ ਕੋਲ ਲਲਿਆਣੀ ਦਾ ਏ, ਰਲ ਸ਼ਬਦ ਪੜ੍ਹਦੇ ਸੀ। ਸਤਿਗੁਰੂ ਜੀ ਤਾਰਾ ਸਿੰਘ ਨੂੰ ਕਿਹਾ, ਤੂੰ ਤੂਸ਼ ਲਿਆਇਆ ਕਰ। ਉਸ ਕਿਹਾ ਪਾਟ ਗਿਐ ਤੇ ਮੈਨੂੰ ਮੜ੍ਹਨ ਦੀ ਜਾਚ ਨਹੀਂ, ਸਤਿਗੁਰੂ ਜੀ ਕਿਹਾ ਲਿਆਂਵੀਂ ਮੈਂ ਤੈਨੂੰ ਮੜ੍ਹ ਦਿਆਂਗਾ । ਢੋਲਕ, ਵਾਜਾ, ਤੂਸ, ਸਿਤਾਰ, ਤੰਬੂਰਾ ਆਦਿ ਸਭ ਸਾਜ ਸਤਿਗੁਰ ਜੀ ਵਜਾ ਲੈਂਦੇ ਹਨ। ਪਰ ਸਿੱਖਦੇ ਕਿਸੇ ਕਦੇ ਨਹੀਂ ਦੇਖਿਆ, ਸੋਚ ਸਭ ਹੈਰਾਨ ਹੋਏ, ਮੜ੍ਹਨਾ ਭੀ ਜਾਣਦੇ ਹਨ।

## ਪਸ਼ੂ ਪ੍ਰਦਰਸ਼ਨੀ ਅਤੇ ਦੁਸਹਿਰਾ

ਸਤਿਗੁਰੂ ਜੀ ੨ ਕੱਤਕ ਸੰਤ ਨਗਰ ਬੰਗਲੇ ਪਸ਼ੂ ਪ੍ਰਦਰਸ਼ਨੀ ਕੀਤੀ। ਗਊਆਂ, ਮੱਝਾਂ, ਬੈਲ ਆਦਿ ਦੇਖ ਛੋਟੇ ਬਾਬਾ ਜੀ ਨੇ ਨਿਰਣਾ ਕੀਤਾ ਹੋਇਆ ਸੀ। ਆਪ ਕਰ੍ਹੀ ਵਾਲੇ ਦੋਨਾਂ ਦਾ ਰੌਲਾ, ਲਾਭ ਸਿੰਘ ਦਾ ਪਾਇਆ ਸੁਣ ਗਏ ਸੀ। ਪਤਾ ਕਰ ਆਏ ਕਿ ਕੋਈ ਸਰਕਾਰੀ ਤੌਰ ਤੇ ਜ਼ਮੀਨ ਦੀ ਵੰਡ ਕਰਨ ਤੇ ਪਵਾਣ ਦੀਆਂ ਦਰਖਾਸਤਾਂ ਦੇ ਰਹੇ ਹਨ। ਕੁਵੇਲੇ ਆਏ। ਇਨਾਮ ਵੰਡੇ ਹੱਥੀਂ।

ਸਤਿਗੁਰੂ ਜੀ ਦੁਸਹਿਰੇ ਦਾ ਮੇਲਾ ਸੰਤ ਨਗਰ ਅਰੰਭਿਆ ਤੇ ਕਿਹਾ, ਜਿਸ ਵਸਤ ਦੀ ਲੋੜ ਹੈ ਜੀਵਨ ਨਗਰੋਂ ਲੈ ਆਵੋ। ਪਿਛਲੇ ਪਹਿਰ ਦੇ ਦੀਵਾਨ ਵਿੱਚ ਦਸੌਂਧਾ ਸਿੰਘ ਕਿਹਾ ਗੁਰੂ-ਘਰ ਨੂੰ ਚਾਹੀਦੈ ਕਰੜਾਈ ਏਨੀ ਨਾ ਵਰਤੇ, ਹਿੱਸਾ ਨਰਮ ਲਵੇ ਮੁਜ਼ਾਰਿਆ ਤੋਂ। ਸੰਤ ਆਲਾ ਸਿੰਘ ਜੀ ਕਿਹਾ, ਉਹ ਆਪਣੀਆਂ ਕੁੜੀਆਂ ਦੇ ਮੁਕਲਾਵੇ ਤੇ ਨਹੀਂ ਕਰਤੂਤਾਂ ਕਰ ਟੋਰਦੇ। ਤੁਹਾਨੂੰ ਹੀ ਤੇ ਹਰ ਦਰ ਆਏ ਨੂੰ ਛਕਾਈ ਵਰਤਾਈ ਜਾਂਦੇ ਹਨ। ਤੂੰ ਅਨਪੜ੍ਹ ਜੱਟ ਹੋਕੇ ਝੱਟ ਕਿਥੇ ਚੜ੍ਹ ਗਿਐਂ। ਕੁਝ ਸੋਚ ਤੇਰੇ ਜਿੰਨੀ ਭੀ ਸਤਿਗੁਰੂ ਜੀ ਸੋਝੀ ਨਹੀਂ ਰੱਖਦੇ ਸਤਿਗੁਰੂ ਜੀ ਨੇ ਸੰਤ ਜੀ ਨੂੰ ਰੋਕ ਲਿਆ ਤੇ ਕਿਹਾ, ਮਸਤਾਨੇ ਤੇ ਇਆਣੇ ਦੀ ਦੋਸਤੀ ਇਕੋ ਬਰਾਬਰ ਹੁੰਦੀ ਹੈ। "ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ" ਤਰ੍ਹਾਂ ਤੇ ਕਿਹੋ ਨੇ ਤੁਸੀਂ ਉਸ ਵਾਸਤੇ ਭੀ ਗੁਰੂ ਅੱਗੇ ਅਰਜ਼ ਕਰੋ, ਉਸਤੇ ਬਖਸ਼ਸ ਹੀ ਰਹੇ।

੪ ਕੱਤਕ ਮੇਲੇ ਦਾ ਭੋਗ ਪਿਆ। ਹਵਨ ਹੋਇਆ ਬੀਬੀਆਂ ਵਲੋਂ, ਬਿਹੰਗਮਾਂ ਸਾਧਾਂ ਵਲੋਂ, ਸਤਿਗੁਰੂ ਜੀ ਵਲੋਂ, ਅਨੰਦਾਂ ਵਲੋਂ ਆਏ ਪਾਠ ੨੨੫ ਸਧਾਰਨ ਆਦਿ ਗ੍ਰੰਥ ਸਾਹਿਬ ਦੇ ਤੇ ੧੦ ਦਸਮ ਗ੍ਰੰਥ ਸਾਹਿਬ ਜੀ ਦੇ ਭੋਗ ਪਾਏ । ਸੰਤ ਨਗਰ ਮੇਲੇ ਦਾ ਅਰਦਾਸਾ ਕੀਤਾ ਤੇ ਪਿਛਲੇ ਪਹਿਰ ਜੀਵਨ ਨਗਰ ਦੀਵਾਨ ਲੱਗਾ।

## *ਮਹਾਰਾਜ ਨਿਹਾਲ ਸਿੰਘ ਜੀ*

ਮਹਾਰਾਜ ਨਿਹਾਲ ਸਿੰਘ ਜੀ ਭੀ ਆਏ ਸੀ। ਪਿਛੇ ਹੀ ਸੰਗਤ ਵਿੱਚ ਬੈਠ ਰਹੇ। ਜਿਵੇਂ ਮੁੱਢੋ ਮਾਇਆ ਮੱਥਾ ਟੇਕੀ ਨਹੀਂ ਲੈਂਦੇ, ਤਿਵੇਂ ਹੀ ਹੁਣ ਭੀ ਕਹਿੰਦੇ, ਇਹ ਉਹਨਾਂ (ਸਤਿਗੁਰਾਂ) ਦਾ ਹੀ ਹੱਕ ਹੈ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਦੀ ਸੇਵਾ ਕਰਦੇ ਹਨ, ਮੈਂ ਤੇ ਭਾਈ ਤੁਹਾਡੇ ਵਾਗੂੰ ਵਿਹਾਰੀ ਹਾਂ । ਆਪਦਾ ਇਨ੍ਹੀਂ ਦਿਨੀਂ ਘੰਟਾ ਨਾਮ ਸਿਮਰਨ ਰੋਜ਼ ਦਾ ਪੱਕਾ ਹੈ ਸੀ । ਭਾਵੇਂ ਕੁਵੇਲੇ ਭੀ ਕਿਤੋਂ ਆਉਣ, ਚੌਂਕੜਾ ਮਾਰ ਭਜਨ ਕਰਦੇ ਤੇ ਮਾਤਾ ਸਤਵੰਤ ਕੌਰ ਮਹਾਰਾਜ ਜੀ ਦੇ ਘਰੋਂ, ਖੂਹ ਦਾ ਜਲ ਹੀ ਦਿੱਲੀ ਵਿੱਚ ਦੂਰੋਂ ਲਿਆ ਛਕਦੇ ਹਨ। ਕਦੀ ਮਹਾਰਾਜ ਜੀ ਆਪ ਲਿਆ ਦਿੰਦੇ ਹਨ। ਨੌਕਰ ਨਹੀਂ ਰੱਖਦੇ ਕਿ ਜ਼ਮਾਨਾ ਚੰਗਾ ਨਹੀਂ। ਮਹਾਰਾਜ ਜੀ ਦੇ ਵੱਡੇ ਲੜਕੇ ਸ਼ਮਸ਼ੇਰ ਸਿੰਘ ਜੀ ਕਸਟਮ ਅਫਸਰ ਹਨ ਤੇ ਸਮੁੰਦਰ ਦੇ ਕਿਨਾਰੇ ਤੇ ਤਲਾਸ਼ੀ ਲੈਣ ਦੇ ਇਤਬਾਰੀ ਅਫਸਰ ਹਨ। ਉਨਾਂ ਨੇ ਪਿੱਛੇ ਜਿਹੇ ਤਲਾਸ਼ੀ ਕਰ, ਚਾਰ ਲੱਖ ਦਾ ਸੋਨਾਂ ਫੜਿਆ ਤੇ ਸਰਕਾਰ ਵਲੋਂ ੨੦ ਹਜ਼ਾਰ ਇਨਾਮ ਮਿਲਿਆ ਸੀ। ਸਿੱਖ ਉਹਨਾਂ ਨੂੰ ਠਾਕੁਰ ਜੀ ਭੀ ਆਖਦੇ ਹਨ। ਛੋਟੇ ਵਸ਼ੇਸ਼ਰ ਸਿੰਘ ਜੀ ਘੋੜੇ ਦੁੜਾਂਦੇ ਹਨ, ਚੰਗੇ ਦੌੜਾਕ ਹਨ।

ਸਤਿਗੁਰੂ ਜੀ ਪਿਛਲੇ ਪਹਿਰ ਇਸੇ ਦਿਨ ਪੰਜ ਕੱਤਕ ਕਥਾ ਬਾਅਦ ਦੋ ਕਸੂਤੇ ਹੋਏ ਸਿੱਖਾਂ ਬਾਰੇ ਕਿਹਾ, ਅਜ ਈਸਾ ਤੇ ਪਤਰਸ ਵਾਲੀ ਗੱਲ ਹੋ ਗਈ ਸਾਡੇ ਨਾਲ ਉਹ ਇਹ ਕਿ ਪਤਰਸ ਕਿਹਾ ਸੀ, ਹੁਣ ਭੀ ਮੈਂ ਤੇਰੇ ਵਲੋਂ ਮੁਨਕਰ ਹੋ ਸਕਦਾ ਸਾਂ। ਈਸਾ ਨੇ ਕਿਹਾ ਸੀ, ਸਵੇਰੇ ਤੋਂ ਪਹਿਲਾਂ ਤਿੰਨ ਵਾਰੀ। ਸੋ ਸਵੇਰ ਤੋਂ ਪਹਿਲਾਂ ਪਤਰਸ ਤਿੰਨ ਵਾਰੀ ਕਿਹਾ, ਮੈਂ ਈਸਾ ਨੂੰ ਜਾਣਦਾ ਨਹੀਂ ਤੇ ਉਹਦੇ ਨਾਲ ਦਿਆਂ ਵਿਚੋਂ ਭੀ ਨਹੀਂ।

ਸਤਿਗੁਰੂ ਜੀ ਬਚਨ ਕੀਤਾ, ਮੈਂ ਤੇ ਸਿੱਖ ਨੂੰ ਛਾਤੀ ਦਾ ਰੋਮ ਸਮਝਦਾ ਹਾਂ। ਜਦ ਇੱਕ ਭੀ ਟੁਟਣ ਲੱਗਦੈ ਜਾਂ ਕਿਤੇ ਜਾਣ ਦੀ ਸਲਾਹ ਕਰਦੈ, ਮੈਨੂੰ ਬੜਾ ਦੁਖ ਹੁੰਦੈ। ਹੁਣ ਐਸਾ ਸਮਾਂ ਆ ਗਿਆ ਹੈ। ਜੋ ਸਤਿਗੁਰ ਰਾਮ ਸਿੰਘ ਜੀ ਕਿਹਾ ਸੀ ਸੱਤਾ ਰੇਹ ਵਿੱਚ ਨਾ ਰਹੇਗੀ। ਸਤਿਗੁਰ ਜੀ ਕਿਰਪਾ ਕਰਨ ਆਪਣੇ ਦਰਸ਼ਨ ਬਖਸ਼ਣ ਤੇ ਸਭ ਮੰਦੇ ਤੇ ਤਗਾਦੇ ਜਾਂਦੇ ਹੋਣ।

ਜੀਵਨ ਨਗਰ ਛੋਲੇ ਫੁੱਲਣ ਕਰ ਗੱਲੇ ਦੀ ਕੰਧ-ਪਾਟ ਗਈ। ਸਤਿਗੁਰੂ ਜੀ ਨਵਾਂ ਬੂਹਾ ਪਹਾੜ ਵਲ ਲਵਾਇਆ ਕੰਧ ਕੱਢ, ਅੱਗੇ ਦੱਖਣ ਦਾ ਸੀ । ਇਸ ਸਾਲ ਨਹਿਰੋਂ ਚੜ੍ਹਦੇ ਭੀ ਕਈ ਮੋਰ੍ਹੇ ਲੱਗੇ।

ਭੈਣੀ ਸਾਹਿਬ ਨਿਹੰਗਾਂ ਦਾ ਦਲ ਆਇਆ ਰਸਤ ਮੰਗੀ ਗੁਰਮੁੱਖ ਸਿੰਘ ਝੱਬਰ ਕਿਹਾ, ਪਿਛਲੇ ਸਾਲ ਅਸਾਂ ਨਿਹੰਗਾਂ ਆਇਆਂ ਨੂੰ ਰਸਤ ਦਿੱਤੀ। ਉਨ੍ਹਾਂ ਸਾਡੀ ਜੂਹ ਵਿੱਚ ਹੀ ਬੱਕਰੇ ਆ ਰਿੱਧੇ। ਨਿਹੰਗਾਂ ਕਿਹਾ, ਉਹ ਬੁੱਢਾ ਦਲ ਸੀ। ਉਨ੍ਹਾਂ ਬੇਵਕੂਫ਼ੀ ਕੀਤੀ। ਅਸੀਂ

ਨਹੀਂ ਕਰਦੇ। ਜੱਥੇਦਾਰ ਰਸਤ-ਪੱਠਾ, ਮਿੱਠਾ ਦੇ ਦਿਤਾ, ਇਹ ਜੱਥਾ ਕਈ ਸੈਂਕੜੇ ਘੋੜੇ ਊਠ ਗੱਡੇ ਲਈ ਫਿਰਦੈ।

ਸਤਿਗੁਰੂ ਜੀ ਗੁਰਦਾਸਪੁਰ ਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ ਵਿੱਚ ਹੜ੍ਹ ਮਾਰੇ ਸਿੱਖਾਂ ਦੀ ਜਾ ਸੁਰਤ ਲਈ ਬਸਤਰ ਅੰਨ ਆਦਿ ਮੱਦਦ ਦਿੱਤੀ ਤੇ ਕਿਹਾ, ਕਿਤਨੇ ਔਖੇ ਹੋਏ ਹੋ। ਅਜੇ ਵੀ ਸਹੇਵੇ ਸਾਹਿਬ ਤੇ ਰਵਾਲਸਰ ਵੱਲ ਜਾ ਟਿਕੋ। ਏਧਰ ਕਦੇ ਕਦੇ ਔਖੇ ਹੁੰਦੇ ਹੀ ਰਹੋਗੇ। ਹੋਰ ਧੀਰਜ ਭੀ ਦਿੱਤਾ ਕਿ ***"ਸਿਰ ਊਪਰਿ ਠਾਢਾ ਗੁਰੁ ਸੂਰਾ"***, ਮਨ ਵਸਾ ਸਦਾ ਨਾਮ ਸਿਮਰਨ ਬਾਣੀ ਦੀ ਸੁਰਤ ਨਹੀਂ ਭੁਲਣੀ ।

## *ਪੁੱਛ ਪੜਤਾਲ*

ਜੀਵਨ ਨਗਰ ਨੌਂ ਕੱਤਕ ੨੦੦੭ ਵਿਚ ਜਲੰਧਰੋਂ ਠਾਕੁਰ ਬਿਕਰਮ ਸਿੰਘ ਪੁੱਛ-ਪੜਤਾਲ ਲਈ ਆਇਆ। ਲਾਭ ਸਿੰਘ, ਚੇਤ ਸਿੰਘ, ਬਿਕਰਮ ਸਿੰਘ ਜੰਜਾਤੇ ਆਦਿ ਦੀਆਂ ਦਰਖਾਸਤਾਂ ਕਾਰਨ ਕਿ ਕਿਸੇ ਨੂੰ ਕੁਝ ਨਹੀਂ ਮਿਲਿਆ, ਕੋਠਾ ਜ਼ਮੀਨ ਆਦਿ। ਤੇ ਹਿੱਸਾ ਭੀ ਬੀਜੀ ਦਾ ਲੈ ਜਾਂਦੇ ਹਨ । ਅਵਤਾਰ ਸਿੰਘ, ਕੰਧਾਰਾ ਸਿੰਘ ਤੇ ਮੈਂ ਅੱਗੋਂ ਹੋ ਕਿਹਾ, ਸਭ ਕੁਝ ਮਿਲਿਆ ਹੈ ਤੇ ਆਪਣੀ ਬੀਜੀ ਆਪੇ ਹੀ ਖਾਂਦੇ ਹਾਂ। ਉਸ ਕਿਹਾ, ਸ਼ਕਾਇਤਾਂ ਕਿਉਂ ਉਹ ਲੋਕ ਕਰਦੇ ਹਨ। ਸਤਿਗੁਰੂ ਜੀ ਰੋਕਦੇ ਹਨ ਤਾਂ ਤੁਹਾਡੇ ਕੋਲ ਜਾਂਦੇ ਹਨ। ਇੱਕੋ ਪਿੰਡ ਇਕੱਠੇ ਹੋਣ ਕਰ ਚੌਕੀ ਪੈ ਚੱਲੀ ਸੀ। ਸਤਿਗੁਰੂ ਖਿੰਡਾ ਦਿੱਤੇ ਹਨ ਤਾਂ ਬਚਾਅ ਹੋਇਆ ਹੈ। ਸਾਡੇ ਅੱਗੋ ਹੋ ਮਾਂਗਾ ਰਾਮ ਪਟਵਾਰੀ ਭੀ ਕਿਹਾ, ਉਹ ਲੋਕ ਉਪਾਧੀਓਂ ਨਹੀਂ ਉਕੱਦੇ । ਇਹ ਰੋਕਦੇ ਹਨ। ਗਰਦੌਰੀ ਵੇਖੋ, ਉਹਨਾਂ ਦੇ ਨਾਮ ਹੈ। ਬਿਕਰਮ ਸਿੰਘ ਠਾਕੁਰ ਕਿਹਾ ਕੰਮ ਤੇ ਤੁਹਾਡਾ ਚੰਗੈ ਪਰ ਲੋਕ ਜਿੱਚਰ ਟਿਕ ਪੱਕੇ ਨਾ ਹੋਏ ਉਚਿਰ ਖਾਂਦੇ ਪੀਂਦੇ ਬਦਨਾਮ ਕਰੀ ਹੀ ਜਾਣਗੇ। ਇਹ ਅਸਾਂ ਕਈ ਥਾਂਈਂ ਵੇਖਿਆ ਹੈ।

ਸੰਤ ਦਸੌਂਧਾ ਸਿੰਘ ਰਾਣੀਆਂ ਪੁੱਜ, ਸਭ ਨੂੰ ਕਿਹਾ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੁਹਾਨੂੰ ਤਿਵੇਂ ਝੂਠਿਆਂ ਕਰ ਲਿਆ, ਜੇ ਮੈਨੂੰ ਤੇ ਸ੍ਰ. ਲਾਭ ਸਿੰਘ ਨੂੰ ਤੁਹਾਡੇ ਕੋਲ ਘੱਲ ਤੇ ਆਪ ਕਹਿ ਕੇ ਜਿਵੇਂ ਚਾਹੁੰਦੇ ਹੋ, ਜ਼ਮੀਨ ਕਰ ਲੌ। ਪਰ ਪਾਟ ਕੇ ਨਾ ਚੱਲੋ। ਜਿਵੇ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਨੂੰ ਭੇਜ ਪ੍ਰਿਥੀਏ ਨੂੰ ਕਿਹਾ ਸੀ ਗੁਰਿਆਈ ਲੈ ਲੈ ਉਸ ਕਿਹਾ ਸੀ, ਮੈਂ ਹੁਣ ਹਾਕਮ ਤੋਂ ਹੀ ਲਵਾਂਗਾ। ਤਿਵੇਂ ਤੁਸੀਂ ਕਹਿੰਦੇ ਹੋ। ਪਰ ਹੋ ਝੂਠੇ ਗਏ ਹੋ। ਕਿਸੇ ਨਾ ਮੰਨੀ ਤੇ ਕਹਿਣ, ਭਜਨ ਸਤਿਗੁਰੂ ਰਾਮ ਸਿੰਘ ਜੀ ਦਾ ਦਿੱਤਾ ਹੈ। ਕਰਾਂਗੇ ਨਾਮਧਾਰੀ ਰਹਾਂਗੇ। ਮਾਸ ਸ਼ਰਾਬ ਨਹੀਂ ਖਾਵਾਂਗੇ। ਆਪਣੀ ਮਾਲਕੀ ਸਰਕਾਰੋਂ ਮਿਲੀ ਲਵਾਂਗੇ।

## ਡੀ. ਸੀ. ਦੇ ਸਾਹਮਣੇ

ਸੰਤ ਨਗਰ ਬੰਗਲੇ ੧੫ ਕੱਤਕ ਮੁਕਰਜੀ ਡੀ ਸੀ ਹਿਸਾਰੋਂ ਆਇਆ। ਮੁੰਡਾ ਜਿਹਾ। ਉਸਦੇ ਪਾਸ ਵੀ ਲਾਭ ਸਿੰਘ ਦੀ ਪਾਰਟੀ ਤੇ ਅਸੀਂ ਨਾਲ ਮਿਲੇ। ਆਪਣਾ ਆਪਣਾ ਪੱਖ ਸਮਝਾਇਆ। ਅਸਾਂ ਦੱਸਿਆ, ਇਹ ਇਹਨਾਂ ਸੱਚ ਕਿਹਾ ਹੈ। ਸਾਨੂੰ ਖਿੰਡਾ ਦਿੱਤਾ ਨੇ। ਤੇ ਸਤਿਗੁਰੂ ਜੀ ਨਾ ਖਿੰਡਾਂਦੇ ਤਾਂ ਚੌਂਕੀ ਪੈ ਚਲੀ ਸੀ। ਖਿੰਡਾ ਕੇ ਹਟਾ ਦਿੱਤੀ ਹੈ। ਇਹ ਮੰਦਿਉਂ ਨਹੀਂ ਮੁੜਦੇ। ਕੁਝ ਪਰਚੀਆਂ ਮਾਲਕੀ ਦੀਆਂ ਮੰਗ ਬਿਕਰਮ ਸਿੰਘ ਨੌ ਕੱਤਕ ਲੈ ਗਿਆ ਸੀ। ਕੁਝ ਇਹ ਡੀ ਸੀ ਮੁਕਰਜੀ ਲੈ ਗਿਆ ਉਹਨਾਂ ਦੀਆਂ ਜੋ ਸਿੱਖ ਰੋਏ ਧੋਏ ਸੀ।

## ਸਤਿਗੁਰੂ ਜੀ ਬੰਕੌਕ

ਸਤਿਗੁਰੂ ਜੀ ਤਾਂ ਸੇਠ ਤ੍ਰਿਲੋਕ ਸਿੰਘ ਦੇ ਘਰ ਪੁੱਤਰ ਹੋਏ ਦੀ ਖੁਸ਼ੀ ਦੇ ਸਮਾਗਮ ਤੇ ਸਿਆਮ ਗਏ ਹੋਏ ਸੀ। ਪਰ ਦੋਵੇਂ ਬਾਬੇ ੯ ਕੱਤਕ ਤੇ ੧੫ ਨੂੰ ਭੀ ਜੀਵਨ ਨਗਰ ਹੀ ਸੀ। ਸਿੱਖਾ ਨੂੰ ਸੱਦ ਦਲੇਰੀ ਦਿੰਦੇ ਸੀ ਕਿ ਜੋ ਸੱਚ ਹੈ ਕੁਵੋ, ਜਦੋਂ ਹਾਕਮ ਆਉਂਦੈ। ਸਤਿਗੁਰ ਭਲੀ ਹੀ ਕਰੇਗਾ। ਘਰ ਆਇਆਂ ਨੂੰ ਬਾਬੇ ਆਪ ਕਾਰ ਤੇ ਨਾਲ ਹੋ ਹਵਾਈ ਜਹਾਜ਼ ਦਾ ਅੱਡਾ ਦਿਖਾਉਂਦੇ, ਗਊਆਂ ਘੋੜੇ ਦਿਖਾਉਂਦੇ, ਜਲ ਦੁੱਧ ਛਕਾਉਂਦੇ। ਸਤਿਗੁਰੂ ਜੀ ੧੫ ਕੱਤਕ ਦੇ ਸਿਆਮ ਪੁੱਜੇ ਉਂਨੀ ਨੂੰ ਮੁੜੇ। ਕਲਕੱਤੇ ਦਿੱਲੀਓ ਹੋ, ਇੱਕੀ ਨੂੰ ਜੀਵਨ ਨਗਰ ਦਰਸ਼ਨ ਦਿੱਤੇ ਮੈਂ ਸੰਤ ਰਤਨ ਸਿੰਘ ਤੋਂ ਸਾਰਾ ਹਾਲ ਪੁਛਿਆ।

## ਗੱਲ ਇਨਸਾਫ਼ ਦੀ

ਸੰਤ ਖ਼ਜ਼ਾਨ ਸਿੰਘ ਜੀ ਇਨਸਾਫ਼ ਦਾ ਸੁਭਾਅ ਸਦਾ ਸੰਗਤ ਦੇ ਪਿਛੇ ਬਹਿਣ ਦਾ ਸੀ। ਕਿ ਮਤਾਂ ਮੇਰੀ ਗੁਰੂ ਕੇ ਸਿੱਖ ਵੱਲ ਕੰਡ ਹੋਵੇ। ੧੯ ਕੱਤਕ ਜਿਸ ਦਿਨ ਸਤਿਗੁਰੂ ਜੀ ਸਿਆਮੋਂ ਵਿਦਾ ਹੋਣਾ ਸੀ। ਇਨਸਾਫ ਜੀ ਦੀ ਸੁਪਤਨੀ ਮਹੰਤ ਕੌਰ ਕਿਹਾ, ਅੱਜ ਤੇ ਅੱਗੇ ਹੋ ਬਹੋ। ਸਤਿਗੁਰ ਜੀ ਦਾ ਦਰਸ਼ਨ ਕਰੋ। ਤਾਂ ਇਨਸਾਫ ਜੀ ਕਿਹਾ, ਮੈਂ ਨੀਝ ਲਾ ਰੀਝ ਪੂਰੀ ਕਰ ਹੀ ਲੈਂਦਾ ਹਾਂ। ਪਿੱਛੇ ਬਹਿਣਾ ਹੀ ਚੰਗਾ ਹੈ ਜੇ ਸਤਿਗੁਰੂ ਜੀ ਹੁਕਮ ਹੀ ਕਰ ਦੇਣ ਅਗੇ ਆਉਣ ਦਾ ਤਾਂ ਕੋਈ ਉਜਰ ਨਹੀਂ। ਖਜ਼ਾਨ ਸਿੰਘ ਜੀ ਮੱਥਾ ਟੇਕ ਪਰਤਣ ਲੱਗੇ ਤਾਂ ਸਤਿਗੁਰੂ ਜੀ ਬਾਹੋਂ ਫੜ ਕਿਹਾ, ਅੱਜ ਤੇ ਮੈਂ ਚਲੇ ਜਾਣੈ ਸਾਹਵੇਂ ਬੈਠ ਕੇ ਸ਼ਬਦ ਸੁਣੋ ਜੇ ਮਨ ਵਿੱਚ ਮਾਨ ਨ ਹੋਵੇ ਤਾਂ ਅੱਗੇ ਬੈਠ ਸ਼ਬਦ ਸੁਣਿਆ ਕੁਝ ਨਹੀਂ ਘਟਦਾ। ਇਨਸਾਫ ਜੀ ਘਰ ਵਿਚ ਹੋਈ ਆਪਣੀ ਪਤਨੀ ਵਲੋਂ ਗੱਲ ਦਾ ਤੁਰੰਤ ਅੰਤਰਯਾਮੀ ਸਤਿਗੁਰੂ ਜੀ ਵਲੋਂ

ਪੂਰੀ ਹੋਈ ਜਾਣ ਮਸਤ ਹੋਏ, ਲੇਟਣ ਲੱਗ ਪਏ ਤੇ ਉਨਾਂ ਦੀ ਸੁਪਤਨੀ ਸਤਿਗੁਰੂ ਜੀ ਦੇ ਸਰੂਪ ਵੱਲ ਤੇ ਪਤੀ ਜੀ ਦੀ ਮਸਤੀ ਵਲੋਂ ਵੇਖ ਕੇ ਕੁਬਜਾਂ ਕ੍ਰਿਸ਼ਨ ਲਈ ਹਾਰ ਲਈ ਖੜੀ ਵਾਂਗੂੰ ਜਾਪੀ ਸੀ। ਤਦੋਂ ਝੱਟ ਬਾਅਦ ਹੋਸ਼ ਵਿੱਚ ਆ ਇਨਸਾਫ ਜੀ ਅੱਗੇ ਹੀ ਸੰਗਤ ਵਿੱਚ ਬੈਠ ਗਏ। ਸੰਤ ਜੀ ਨੇ ਬੜੀ ਮਾਇਆ ਸੋਨੇ ਦੇ ਕੜੇ, ਮਾਲਾ, ਬਸਤਰ ਆਦਿ ਭੇਟ ਕੀਤੇ ਹਨ ਤੇ ਬੱਚੇ ਦਾ ਨਾਮ ਸਤਿਗੁਰ ਜੀ ਤੋਂ ਧਰਾਇਆ ਹੈ। ਸਤਿਗੁਰੂ ਜੀ ਕਿਹਾ "ਗੁਰੂ ਜੀ ਬਖਸ਼ਿਸ਼ ਕੀਤੀ ਹੈ ਇਸ ਲਈ ਨਾਮ ਬਖਸ਼ੀਸ਼ ਸਿੰਘ ਰੱਖੋ" ਇਹ ਵਾਰਤਾ "ਇਨਸਾਫ਼ ਦੀ ਅਵਾਜ" ਵਿੱਚ ਇਨਸਾਫ਼ ਜੀ ਨੇ ਭੀ ੨੦੨੨ ਦੇ ਹੋਲੇ ਦਿਨੀਂ ਛਪਾਈ ਤੇ ਲਿਖੀ ਹੈ।

## ਵਡੇ ਬਾਬਾ ਜੀ ਦਾ ਹੌਸਲਾ

ਸਤਿਗੁਰੂ ਜੀ ਦੇ ਖਿਲਾਫ਼ ਦਰਖਾਸਤਾਂ ਦਿੱਤੀਆਂ ਤੇ ਥਾਂ ਥਾਂ ਨਿੰਦਾ ਦੇ ਬਚਨ ਲਾਭ ਸਿੰਘ ਤੇ ਉਸਦੇ ਨਾਲ ਟੂਰੇ ਕਰਦੇ। ਸੁਣ ਸਿੱਖ ਝੂਰਦੇ ਵੇਖੋ, ਸਿੱਖਾਂ ਨੇ ਕੇਹੀ ਮੱਤ ਫੜੀ ਹੈ, ਖਾ ਪਹਿਨ ਕੇ ਦਸਮ ਜੀ ਨੂੰ ਬੇਦਾਵਾ ਲਿਖ ਦਿੱਤਾ ਸੀ ਭਰਤ ਜੀ ਖਿਲਾਫ਼ ਰਾਮ ਜੀ ਅੱਗੇ ਇਤਰਾਜ਼ ਕੀਤੇ ਸੀ। ਪਰ ਕਦੀ ਸਰਕਾਰੇ ਆਪਣੇ ਗੁਰੂ ਦੇ ਖਿਲਾਫ਼ ਨਹੀਂ ਸੀ ਕੋਈ ਚੜ੍ਹਿਆ। ਅੰਗੂਠੇ ਲਾ ਕੇ ਮੂੰਹੋਂ ਕਹਿ ਜੋ ਦਿਉਗੇ ਸੋ ਲਵਾਂਗੇ। ਪਰ ਬਾਬਾ ਜੀ ਵੱਡੇ ਸਭ ਕੁਝ ਸੁਣ ਸਿੱਖਾਂ ਨੂੰ ਝੂਰਦਾ ਦੇਖ ਕਹਿੰਦੇ, ਸਭ ਸਤਿਗੁਰਾਂ ਦੇ ਹੁਕਮ ਵਿੱਚ ਹੋ ਰਿਹੈ, ਜੋ ਹੋਣੈ ਸੋ ਹੋਕੇ ਰਹਿਣੈ। ਤੁਸੀਂ ਤੌਖਲਾ ਨਾ ਕਰੋ ਧੀਰਜ ਰਖੋ।

ਸਤਿਗੁਰ ਜੀ ਜੀਵਨ ਨਗਰ ਆਏ ਸਿਆਮੋਂ। ਅਗੇ ਅੰਮ੍ਰਿਤਸਰ ਦੀਪਮਾਲਾ ਤੇ ਜਾਣਾ ਸੀ। ਵੱਡੇ ਬਾਬਾ ਜੀ ਨੂੰ ਸੱਦ ਸਭ ਕੰਮ ਕਾਰ ਸਮਝਾਏ। ਤੇ ਕਿਹਾ, ਤੇਰਾ ਰੰਗ ਅੱਗੇ ਨਾਲੋਂ ਕੁਝ ਚੰਗੈ, ਵਜ਼ਨ ਭੀ ਅੱਗੇ ਨਾਲੋਂ ਵੱਧ ਹੋਣਾ ਚਾਹੀਦੈ। ਬਾਬਾ ਜੀ ਕਿਹਾ, ਡੇਢ ਮਣ ਦੇ ਕਰੀਬ ਹੋਵੇਗਾ। ਅਮਰੀਕਾ ਦਾ ਬਣਿਆ ਕੰਡਾ ਮੰਗਾ ਬਾਬਾ ਜੀ ਉਪਰ ਖੜੇ, ਚਰਖੜੀ ਫਿਰੀ। ਸਤਿਗੁਰ ਜੀ ਕਿਹਾ, ਦੇਖੋ ਕਿਤਨੇ ਤੇ ਖੜੀ ਹੈ, ੫੭ ਨੰਬਰ ਹੈ। ਕਿਲੋ ਦਾ ਹਿਸਾਬ ਕਰੋ।

ਬਾਬਾ ਜੀ ਦੇ ਰੋਗ ਬਾਬਤ ਦਿਆਲ ਸਿੰਘ ਹਕੀਮ (੪੬ ਚੱਕ ਜ਼ਿਲ੍ਹਾ ਸਰਗੋਧਾ, ਏਧਰ ਆ ਹਰਿਦਵਾਰ ਕਨਖਲ ਹੀ ਰਿਹਾ) ਨੂੰ ਸਤਿਗੁਰ ਜੀ ਪੁੱਛਿਆ, ਕੀ ਰੋਗ ਹੈ ? ਉਸ ਕਿਹਾ ਸੰਗ੍ਰਹਿਣੀ ਹੈ। ਮਿਹਦਾ ਖਰਾਬ ਹੋਣ ਕਰ ਥੋੜਾ ਥੋੜਾ ਬਲਗਮ ਆਉਂਦਾ, ਜਮ੍ਹਾਂ ਹੁੰਦਾ ਰਹਿੰਦੈ। ਜਿਸ ਕਰਕੇ ਜੰਗਲ ਜ਼ਿਆਦਾ ਆਉਦੇ ਹਨ। ਬਾਬਾ ਜੀ ਕਿਹਾ ਪੰਜ-ਛੇ ਵਾਰੀ ਜੰਗਲ ਜਾਂਦਾ ਹਾਂ ਸਤਿਗੁਰੂ ਜੀ ਬਚਨ ਕੀਤਾ ਸੀ, ਜਦ ਮੈਨੂੰ ਜੰਗਲ ਬਹੁਤੇ ਆਉਦੇਂ ਸੀ ਸਰਦਾਰਾ ਸਿੰਘ ਦਵਾਈ ਦੇ ਸਹਿਜੇ ਸਹਿਜੇ ਬੰਦ ਕਰਦਾ ਸੀ। ਇਕ ਦਮ ਬੰਦ ਕੀਤਿਆਂ ਅਫਾਰਾ ਹੋ ਜਾਂਦੈ।

## ਮੋਤੀ ਸੁੱਚੇ ਦੀ ਪਛਾਣ

ਰਾਤ ਨੂੰ ਨਿੰਬੂ ਦੇ ਰਸ ਵਿੱਚ ਭਿਉਂਇਆਂ ਸੁੱਚਾ ਮੋਤੀ ਫੁਲੇਗਾ, ਤੇ ਝੂਠਾ ਉਵੇਂ ਹੀ ਰਹੇਗਾ, ਸਵੇਰ ਤੱਕ। ਅਸਲ ਫੌਲਾਦ ਵਿੱਚ ਨਿੰਮ ਦੇ ਪੱਤੇ ਪਾ ਤਲੇ ਅੱਗ ਅੱਛੀ ਬਾਲੀਏ ਕੁੜੱਤਣ ਨਹੀਂ ਰਹਿੰਦੀ। ਫੌਲਾਦ ਅਸਲ ਦੀ ਪਛਾਣ ਹੈ।

ਸੰਤ ਆਲਾ ਸਿੰਘ ਜੀ ਨੂੰ ਤਾਪ ਚੜ੍ਹਿਆ ਸੀ। ਸੁਰਤ ਲੈ, ਦੀਪਮਾਲਾ ਤੇ ਗਏ ਸਤਿਗੁਰੂ ਜੀ। ਵੱਡੇ ਬਾਬਾ ਜੀ ਭੀ ਰੋਜ਼ ਸੰਤ ਨਗਰ ਸੰਤ ਜੀ ਦੀ ਸੁਰਤ ਨੂੰ ਆਉਂਦੇਂ ਰਹੇ।

## ਸ. ਤਾਰਾ ਸਿੰਘ ਕਪਤਾਨ

੨੨ - ੨੩ ਕੱਤਕ ਤਾਰਾ ਸਿੰਘ ਕਪਤਾਨ ਸਰਸਿਓਂ ਸਮੇਤ ਹੋਰ ਕੁਝ ਹਾਕਮਾਂ ਸਿਪਾਹੀਆਂ ਆਇਆ ਤੇ ਲਾਭ ਸਿੰਘ ਦੀ ਪਾਰਟੀ ਤੇ ਗੁਰੂ ਕੇ ਪੱਖ ਦੇ ਸਿੱਖ ਭੀ ਗਏ। ਹੋਰ ਦੁਆਲੇ ਦੇ ਪਿੰਡ ਭੀ ਆਏ। ਏਨਾਂ ਦੋਨਾਂ ਪਾਸਿਆਂ ਦੇ ਇੱਕ ਦੂਜੇ ਦੇ ਸਰੀਕੇ ਵਾਗੂੰ ਬੋਲ-ਬੁਲਾਰੇ ਵੀ ਹੋਏ। ਗੁਰੂ ਕੇ ਪੱਖ ਵਲੋਂ ਸੂਬਾ ਕਰਤਾਰ ਸਿੰਘ ਵਡਾਲੇ ਦਾ ਤੇ ਧਾਰਾ ਸਿੰਘ ਜੀਏਬੱਗੇ ਦਾ (ਗੁਰੂ ਕਾ ਪਹਿਲਾ ਲਾਂਗਰੀ) ਤੇ ਕੰਧਾਰਾ ਸਿੰਘ ਬੋਲਦੇ ਸੀ। ਉਧਰੋਂ ਲਾਭ ਸਿੰਘ ਹੀ ਬੋਲਦਾ। ਤਾਰਾ ਸਿੰਘ ਪੁੱਛਿਆ, ਤੂੰ ਕਿੰਨਾ ਚੋਂ ਹੈਂ ? ਲਾਭ ਸਿੰਘ ਕਿਹਾ, ਮੈਂ ਪਾਪੀ ਧੜੇ ਦਾ ਆਗੂ ਹਾਂ । ਜੋ ਇਨ੍ਹਾਂ ਜ਼ਾਇਜ਼ ਨਜਾਇਜ਼ ਆਪੋ ਚ ਮੇਹਣੇ ਕੀਤੇ ਸੋ ਤੇ ਮੈਂ ਨਹੀਂ ਲਿਖਦਾ ਪਰ ਜੋ ਧਾਰਾ ਸਿੰਘ, ਲਾਭ ਸਿੰਘ ਨੂੰ ਕਿਹਾ, ਉਹ ਲਾਭਦਾਇਕ ਜਾਣ ਲਿਖਦਾ ਹਾਂ। ਧਾਰਾ ਸਿੰਘ ਕਿਹਾ, ਤੂੰ ਆਪ ਮੰਨਦੈਂ, ਮੈਂ ਪਾਪੀ ਧੜੇ ਦਾ ਆਗੂ ਹਾਂ। ਭੈੜਿਆ, ਤੂੰ ਕਿਹੜੇ ਵੇਲੇ ਗੁਰੂ ਨਾਲ ਗਵਾਈ ਏ ? ਲੋਕ ਤੇ ਆਖਦੇ ਹਨ ਜੇ ਕਾਲਿਆਂ ਨਾਲ ਵਿਗੜ ਜਾਏ ਤਾਂ ਧੌਲਿਆਂ ਨਾਲ ਹੀ ਸਵਾਰ ਲਈਏ।

ਸਤਿਗੁਰ ਪ੍ਰਤਾਪ ਸਿੰਘ ਜੀ ਜੀਵਨ ਨਗਰ ਬਾਬਾ ਜਗਜੀਤ ਸਿੰਘ ਤੇ ਬੀਰ ਸਿੰਘ ਨੂੰ ਆਏ ਲੰਗਰ ਯੋਗ ਦਾਣਿਆਂ ਤੇ ਡੰਗਰਾਂ ਯੋਗ ਪੱਠਿਆਂ ਦੀ ਸੰਭਾਲ ਦੀ ਪੱਕੀ ਕਰਕੇ ਪਿਛਲੇ ਜ਼ਿਲ੍ਹਿਆਂ, ਲੁਧਿਆਣੇ, ਜਲੰਧਰੋਂ ਹੋ ਅੰਮ੍ਰਿਤਸਰ ਵੱਲ ਦੌਰੇ ਗਏ। ਕੁਝ ਦਿਨਾਂ ਬਾਅਦ ਆਏ ਤੇ ਵੇਖਿਆ ਦਾਣੇ ਤੇ ਪੱਠੇ ਪੂਰੇ ਖਿਆਲ ਨਾਲ ਨਹੀਂ ਸਾਂਭੇ ਹੋਏ ਤੇ ਦੋਹਾਂ ਭਰਾਵਾਂ ਨੂੰ ਤੇਜ਼ ਹੋ ਕਿਹਾ, ਤੁਸੀ ਬੇਪਰਵਾਹੀ ਵਰਤਦੇ ਓ, ਪਰ ਯਾਦ ਰੱਖੋ, ਮੈਂ ਅੱਧਾ-ਅੱਧਾ ਮਰੱਬਾ (ਸਾਢੇ ੧੨-੧੨ ਕਿੱਲੇ) ਹੀ ਤੁਹਾਨੂੰ ਦੇਣੇ ਹਨ। ਬਾਕੀ ਜ਼ਮੀਨ ਸਿੱਖਾਂ ਨੂੰ ਵੰਡ ਦੇਣੀ ਹੈ। ਇਹ ਬੇ ਪਰਵਾਹੀ ਤੁਹਾਡੀ ਚੰਗੀ ਨਹੀਂ, ਨਿੱਕੇ ਤੇ ਚੁੱਪ ਰਹੇ, ਪਰ ਵੱਡਿਆਂ ਕਿਹਾ ਉਹਨਾਂ ਦੀ ਕਿਰਪਾ ਨਾਲ ਆਪੇ ਸਭ ਕੰਮ ਹੋ ਜਾਣਗੇ। ਮੈਨੂੰ ਇਹ ਵਾਰਤਾ ਰਤਨ ਸਿੰਘ ਕੂਕਾ ਜੀ ਨੇ ਸਾਂਹਵੇ ਹੋਈ ਦੱਸੀ ਹੈ।

## ਕਪਤਾਨ ਦੇ ਘਰ ਅਖੰਡ ਪਾਠ

ਕਪਤਾਨ ਤਾਰਾ ਸਿੰਘ ਦੀ ਅਰਜ਼ ਤੇ ਵੱਡੇ ਬਾਬਾ ਜੀ ਪਾਠੀ ਭੇਜੇ ਤੇ ਸਰਸੇ ਅਖੰਡ ਪਾਠ ਤੋਰਿਆ, ੨੬ ਕਤਕ। ੨੯ ਕਤਕ ਭੋਗ ਸਮੇਂ ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਹੋਰ ਹਾਕਮ ਭੀ ਤਾਰਾ ਸਿੰਘ ਦੇ ਸਦੇ ਆਏ ਸੀ । ਉਸ ਅਰਜ਼ ਕੀਤੀ , ਸਭ ਪ੍ਰਸ਼ਾਦ ਛਕ ਕੇ ਜਾਇਓ। ਸਤਿਗੁਰੂ ਜੀ ਪਾਠ ਸਮੇਂ ਗਲਤੀਆਂ ਦਸਦੇ। ਕਰੀਵਾਲੇ ਦਾ ਇਕ ਪਾਠੀ ਕਾਹਲ ਤੇ ਗਲਤੀਆਂ ਕਰੇ, ਉਸ ਨੂੰ ਸਤਿਗੁਰੂ ਜੀ ਹਟਾ ਦਿੱਤਾ, ਕਿ ਆਏ ਕਹਿਣਗੇ, ਕੂਕੇ ਗਲਤ ਪਾਠ ਕਰਦੇ ਹਨ। ਅਨੋਖ ਸਿੰਘ ਭਿੱਖੀ ਤੇ ਗੁਰਬਚਨ ਸਿੰਘ ਢੋਟੀਆਂ ਜੀਵਨ ਨਗਰੋਂ ਗਏ। ਝਕਦੇ ਪਾਠ ਤੇ ਲਗੇ ਹੀ ਨਾ। ਸਾਧੂ ਸਿੰਘ ਹਿੰਦੂ ਚਕੀਆ ਸਰਲ ਤੇ ਸ਼ੁਧ ਪੜ੍ਹਦਾ ਰਿਹਾ। ਸਤਿਗੁਰੂ ਜੀ ਗਲਤੀ ਦਸਦੇ ਤਾਂ ਭੈੜਾ ਨਾ ਪੈਂਦਾ । ਉਸ ਦੀ ਸਿਫਤ ਕੀਤੀ ਵਹਿਮੀ ਦਾ ਪੁਤਰ ਜੂ ਹੋਇਆ। ਸਭ ਜੀਆਂ ਤਾਰਾ ਸਿੰਘ ਸਮੇਤ ਬੜੀ ਸੇਵਾ ਕੀਤੀ, ਸ਼ਰਧਾ ਨਾਲ। ਇਹ ਤਾਰਾ ਸਿੰਘ ਸ਼ਿਮਲੇ ਕੋਲ ਦੇ ਜ਼ਿਲੇ ਦਾਦੂ ਵਾਲੀ ਦਾ ਬਾਜਵਾ ਸੀ। ਹੁਣ ਪੈਨਸ਼ਨੀ ਹੋ ਸੁਣਿਐ ਕਰਨਾਲ ਕੋਠੀ ਪਾ ਰਹਿੰਦੈ।

੨੯ ਹੀ ਜੀਵਨ ਨਗਰ ਆਏ ਤੇ ਸੁਣਿਆ ਬਾਹੀਏ ਸਿੱਖਾਂ ਦਾ ਤਕੜਾ ਝੇੜਾ ਹੋਇਐ। ਸ਼ਰੀਕਾਂ ਤਰ੍ਹਾਂ ਹਾਕਮਾਂ ਸਾਹਵੇਂ । ਤਾਂ ਕਿਹੋ ਨੇ ਕਰਤੇ ਦੀ ਰਜ਼ਾ ਲਾਭ ਸਿੰਘ ਕਿੱਧਰ ਪੈ ਗਿਆ, ਇਹ ਕਹਿੰਦਾ ਹੁੰਦਾ ਸੀ । ਮੈਨੂੰ ਸਤਿਗੁਰੂ ਰਾਮ ਸਿੰਘ ਜੀ ਕਿਹਾ ਏ, ਪਰਤਾਪ ਸਿੰਘ ਦੇ ਕਹੇ ਚੱਲੀਂ। ਹੁਣ ਉਨਾਂ ਦਾ ਬਚਨ ਭੀ ਉਲਟ ਗਿਐ।

## ਮੁੜ ਸੁਹੇਵੇ ਸਾਹਿਬ ਵਰਨੀਆਂ

ਸੰਤ ਦਸੌਂਧਾ ਸਿੰਘ ਜੀ ਜੀਵਨ ਨਗਰੋਂ ਕੁਝ ਰਸਤ ਤੇ ਸਾਧੂ ਸਾਥ ਲੈ ਸੁਹੇਵੇ ਸਾਹਿਬ ਜਾ ੭ ਮੱਘਰ ਗੁਰੂ ਨਾਨਕ ਪ੍ਰਕਾਸ਼ ਦਿਨ ਤੇ ਅਰਦਾਸਾ ਕਰ ਭਰੌਤੀਆਂ ਦੀ ਵਰਨੀ ਆਰੰਭੀ। ਕੁਝ ਦਿਨ ਬਾਅਦ ਕੁਝ ਸਿੱਖ ਬਿਮਾਰ ਪਏ ਤਾਂ ਸੰਤ ਜੀ ਨੇ ਇੱਕ ਹੋਰ ਸਾਥੀ ਸਮੇਤ ਨੇਮ-ਮਾਲਾ ਜੋਤ ਘਿਓ ਦੀ ਤੇ ਧੂਪ ਦਾ ਨਿਭਾਇਆ । ਸਤਿਗੁਰੂ ਜੀ ਸੁਣਿਆ ਤੇ ਕਿਹਾ, ਕਠਿਨ ਕਾਰ ਸਾਧਾਂ ਆਰੰਭੀ ਹੈ । ਕੁਝ ਸਾਧ ਹੋਰ ਭੇਜੇ ਤੇ ਸੁਹੇਵੇ ਸਾਹਿਬ ਦੇ ਬਿਮਾਰ ਮੰਗਾ ਲਏ।

ਸਤਿਗੁਰ ਜੀ ਦੌਰਿਓਂ ਆਏ ੩ ਮੱਘਰ, ਸੁਣਿਆ ਘਸੀਟਾ ਸਿੰਘ ਤੇ ਕੰਧਾਰਾ ਸਿੰਘ ਤੋਂ, ਪਹਿਲੋ ਅੱਡ-ਅੱਡ ਫੇਰ ਮੂੰਹ ਦਰੂਹੀ ਗੱਲਾਂ ਕਰ ਸੁਣ, ਸੰਤ ਆਲਾ ਸਿੰਘ ਜੀ ਦੇ ਡੇਰੇ ਸੁਲਾਹ ਕਰਾਈ ਤੇ ਕਿਹਾ, ਤੁਸੀ ਸਿੱਖ ਹੋ ਤੇ ਸਾਊ ਬਣਕੇ ਰਹੋ। ਮੂਰਖਾਂ ਜੱਟਾਂ ਵਾਂਗੂੰ ਨਾ ਖ੍ਰਵੋ। ਮੂੰਹ ਤੇ ਦੋਹਾਂ ਸੱਤ ਬਚਨ ਕੀਤਾ ਪਰ ਮਨੋ-ਜੱਟਾਂ ਵਾਲੀ ਜਿਦ ਖੋਰ ਨਾ ਛੱਡੀ।

ਸਰਸੇ, ਜਲੰਧਰੋਂ ਮਹਿੰਦਰ ਸਿੰਘ ਰੰਧਾਵਾ ਮੋਨਾ ਜ਼ਿਮੀਦਾਰ ਹਾਕਮ, ਵਲਾਇਤ ਜਾ

ਪੜ੍ਹਿਆ ਹੋਇਆ, ਆਇਆ। ਲਾਭ ਸਿੰਘ, ਚੇਤ-ਸਿੰਘ, ਬਿਕਰਮ ਸਿੰਘ ਆਦਿ ਦੀ ਦਰਖਾਸਤਾਂ ਦੀ ਗਲ ਸੁਣ ਜੋ ਇਨ੍ਹਾਂ ਦਿੱਤੀਆਂ ਸੀ ਸਾਡੀ ਜ਼ਮੀਨ ਆਪ ਸਰਕਾਰ ਪਾਵੇ।

ਸਿੱਖ ਸਾਧ ਬੜੇ ਝੂਰਦੇ ਕਿ ਹੁਣ ਸੱਤਾ ਨਹੀਂ ਰਹਿ ਗਈ । ਲਿਖਕੇ ਮੂੰਹੋ ਮੰਨ ਸਿੱਖ ਖਿਸਕਦੇ ਹਨ। ਆਪੋ ਵਿੱਚ ਰਸਦੇ ਨਹੀਂ ਤੇ ਲੋਕਾਂ ਅੱਗੇ ਜਾ ਡੁਸਕਦੇ ਹਨ।

## ਜਨਰਲ ਮੋਹਣ ਸਿੰਘ

ਸਤਿਗੁਰੂ ਜੀ ਪਾਸ ਜੀਵਨ ਨਗਰ ਕਾਰ ਤੇ ੭ ਮੱਘਰ ਜਨਰਲ ਮੋਹਣ ਸਿੰਘ, ਅਜ਼ਾਦ ਹਿੰਦ ਫੌਜ ਦਾ ਬਾਨੀ, ਕੁਝ ਸਾਥੀਆਂ ਤੇ ਸੇਠ ਡਾਲਮੀਏ ਦੇ ਸਦੇ ਤੇ ਜ਼ਮੀਨ ਖਰੀਦਣ ਦੇ ਖਿਆਲ ਨਾਲ ਆਇਆ । ਚਰਨੀਂ ਲੱਗ ਸਭ ਨੇ ਅਰਜ਼ ਕੀਤੀ ਕਿ ਕੋਈ ਪਿੰਡ ਜਾਂ ਕੁਝ ਮੁਰੱਬੇ ਆਪਦੀ ਨਿਗਾਹ ਨੇੜੇ ਹੋਣ ਤੇ ਸੋ ਲੈਣ ਦੀ ਸਲਾਹ ਹੈ । ਸਤਿਗੁਰ ਜੀ ਉੱਤਰ ਦਿੱਤਾ, ਸਾਡੇ ਕੋਲ ਭੀ ਨਹੀਂ ਤੇ ਨੇੜੇ ਭੀ ਕੋਈ ਪਿੰਡ ਨਹੀਂ ਵਿਕਦਾ, ਹੋਰ ਥਾਂ ਵਲ ਲਵੋ। ਸਤਿਗੁਰ ਜੀ ਪੋਹ ਡਹਰ ਪਿੰਡ ਸੁਣਿਆ ਕਿ ਪਟੇਲ ਬੰਬਈ ਚੜ੍ਹ ਗਿਐ । ਇਹ ਗ੍ਰਹਿ ਮੰਤਰੀ ਸੀ ਭਾਰਤ ਦਾ। ਤੁਰੰਤ ਦਿੱਲੀ ਜਵਾਹਰ ਲਾਲ, ਰਜਿੰਦਰ ਪ੍ਰਸਾਦ ਤੇ ਟੰਡਨ ਨੂੰ ਅਫਸੋਸ ਦੀਆਂ ਤਾਰਾਂ ਪਾਈਆਂ । ਇਹ ਜੰਮ-ਪਲ ਗੁਜਰਾਤ ਕਾਠੀਆਵਾੜ ਦਾ ਸੀ । ਨਾਮ ਇਸਦਾ ਬੱਲਬ ਭਾਈ ਸੀ ਤੇ ਪਟੇਲ ਗੋਤ ਸੀ। ਬੜਾ ਦਲੇਰ ਤੇ ਪੱਕੇ ਇਰਾਦੇ ਵਾਲਾ ਸੀ।

## ਗਵਰਨਰ ਨਾਲ ਮੇਲ

ਸਤਿਗੁਰੂ ਜੀ ਸਤ ਪੋਹ ਜੀਵਨ ਨਗਰ ਆਏ ਤੇ ੮ ਪੋਹ ਸਭ ਨਗਰਾਂ ਦੇ ਆਗੂ ਸਿੱਖ ਸੱਦੇ ਤੇ ਦੱਸਿਆ, ਮੈਂ ਸਰਸੇ ਕਲ ਗਵਰਨਰ ਚੰਦੂ ਲਾਲ ਤ੍ਰਿਵੇਦੀ ਨੂੰ ਮਿਲਿਆ ਸਾਂ। ਉਸ ਕਿਹਾ ਸੀ ਇਹ ਆਪਦੇ ਇਲਾਕੇ ਕਿਹੀ ਗੜਬੜ ਏ, ਕਈ ਤਰ੍ਹਾਂ ਦੀਆਂ ਦਰਖਾਸਤਾਂ ਸਿੱਖ ਆਪਦੇ ਉਲਟ ਦਿੰਦੇ ਹਨ । ਮੈਂ ਉਸਨੂੰ ਉੱਤਰ ਦਿੱਤਾ ਹੈ ਕਿ ਚੋਰੀ ਜ਼ੋਰੀ ਕਰਨ ਵਾਲੇ ਲੋਕ ਜੋ ਸਾਡੇ ਪਿੰਡਾਂ ਚ ਆ ਵਸੇ ਹਨ। ਮੈਂ ਕੱਢਣਾ ਚਾਹੁੰਦਾ ਹਾਂ। ਉਹ ਧੱਕੇ ਨਾਲ ਰਹਿੰਦੇ ਹਨ ਤੇ ਤੁਹਾਡੇ ਸਰਕਾਰੀ ਲੋਕ ਭੀ ਉਹਨਾਂ ਦੀ ਨਜਾਇਜ਼ ਮਦਦ ਕਰਦੇ ਹਨ। ਉਸ ਕਿਹਾ ਤੁਸੀ ਨਾ ਵਾਧਾ ਕਰਿਓ ਕੋਈ ਤੁਹਾਡਾ ਕੁਝ ਨਹੀ ਵਿਗਾੜ ਸਕਦਾ।

## ਬੇਪਰਵਾਹ ਬਾਪਾ

ਸਤਿਗੁਰੂ ਜੀ ਸਭ ਕੁਝ ਕਰਦੇ ਵੇਖਦੇ ਬੇਪਰਵਾਹ ਆਪਣੀ ਮੌਜ ਵਿੱਚ ਵਿਚਰਦੇ

ਹਨ। ਉਸ ਤਰ੍ਹਾਂ ਦੌਰੇ ਕਰਦੇ ਕਿਤੇ ਸੁਹੇਵੇ ਸਾਹਿਬ ਵਰਨੀਆਂ ਜਾਰੀ ਹਨ। ਕਿਤੇ ਜੀਵਨ ਨਗਰ ਤਬੇਲੇ ਛੱਤੀ ਦੇ, ਪੰਪ ਲੱਗਦੇ, ਚੱਕੀਆਂ, ਵੇਲਣੇ, ਰੂੰ-ਪਿੰਜਣੀਆਂ, ਖਰਾਦਾਂ ਬਾਗਬਾਨੀ ਲੰਗਰ ਚੱਲਦੇ ਹਨ। ਭੈਣੀ ਸਾਹਿਬ ਭੀ ਸਭ ਕੰਮ ਉਵੇਂ ਚਲਦੈ ਤੇ ਅੰਮ੍ਰਿਤਸਰ ਭੀ ਰਸਤਾਂ ਵਾਧੂ ਰੱਖਦੇ ਹਨ। ਹੜ੍ਹ ਪੀੜਤਾਂ ਤੇ ਹੋਰ ਥੁੜਿਆਂ ਦੀਆਂ ਲੋੜਾਂ ਟੋਰਦੇ ਹਨ। ਘੋੜੇ, ਰੇਸਾਂ ਯੋਗ ਕਈ ਥਾਂਈ ਬਹੁ-ਕੀਮਤੀ ਹਨ। ਕਈ ਥਾਈਂ ਦੁਵਿਧਾ ਦੇ ਧੰਦਿਆਂ ਵਿਚ ਬੜਾ ਖਰਚ ਹੁੰਦਾ ਹੈ। ਪਰ ਆਪ ਸਤਿਗੁਰੂ ਜੀ ਬੇਪਰਵਾਹ ਭਾਣੇ ਤੇ ਰਜਾ ਵਿਚ ਰਾਜ਼ੀ ਰਹਿੰਦੇ ਹਨ। ਆਪਦਾ ਹੀ ਹੁਕਮ ਹੈ, "ਗੁਰ ਕੀ ਨਿੰਦਾ ਸੁਣੇ ਨਾ ਕਾਨ" ਤੇ ਹੁਣ ਆਪ ਹੀ ਹੁਕਮ ਦਿੱਤਾ ਹੈ। ਤੁਸਾਂ ਮੇਰੀ ਮੱਤ ਮੰਨ ਜੇਰਾ ਰੱਖਣਾ। ਮੇਰਾ ਕੁਝ ਨਹੀਂ ਕੋਈ ਵਿਗਾੜ ਸਕਦਾ।

੨੧ ਪੋਹ ਤਹਿਸੀਲ ਦਾਰ ਆਉਣਾ ਸੀ ਜੀਵਨ ਨਗਰ ਸੋ ਰੁਕ ਗਿਆ। ਉਪਰਲੇ ਹਾਕਮਾਂ ਕਾਨੂੰਨ-ਗੋ ਭੇਜ ਪੜਤਾਲ ਕਰਵਾਈ। ਪਟਵਾਰੀ ਦੇ ਕਾਗਤਾਂ ਤੋਂ ਲਾਭ ਸਿੰਘ ਤੇ ਉਸਦੇ ਸਾਥੀਆਂ ਦੀ ਬਿਜੌਤ ਗਰਦੌਰੀ ਪੁਰਾਣੀ ਨਵੀਂ ਨਿਕਲੀ ਕਾਗਤਾਂ ਵਿਚੋ ਮਾਮਲੇ ਭੀ ਲੱਗੇ ਨਿਕਲੇ । ਏਧਰੋਂ ਭੀ ਝੂਠੇ ਹੋਏ । ਗੱਲਾਂ ਕੱਢੀਆਂ ਬੇ-ਅਰਥ ਤੇ ਝੂਠੀਆਂ ਹੋਈਆਂ ਉਸ ਪਾਰਟੀ ਦੀਆਂ ਤੇ ਜੋ ਗੁਰੂ ਕੇ ਪੱਖ ਦੇ ਖਿਲਾਫ ਝੂਠੇ ਸ਼ੋਰ ਤੇ ਦਰਖਾਸਤਾਂ ਸੀ ਸਭ ਝੂਠੀਆਂ ਹੋਈਆਂ ਜੋ ਅੱਗੋਂ ਰੋਕਾਂ ਸ: ਤੇਜਾ ਸਿੰਘ ਜੀ ਤੇ ਅਵਤਾਰ ਸਿੰਘ ਜੀ ਤੇ ਛੋਟੇ ਬਾਬਾ ਜੀ ਕਰਦੇ ਸੀ ਸੋ ਸੱਚੀਆਂ ਹੋਈਆਂ। ਕਈ ਸੰਤੋਖ ਸਬਰ ਨਾਲ ਦਿਨ ਲੰਘਾਂਦੇ ਹਨ ਕੋਈ ਜ਼ੋਰ ਲਾਂਦੇ ਹਨ। ਸਤਿਗੁਰ ਜੀ ਭਾਣੇ ਦੇ ਮਾਲਕ ਆਪ ਦੌਰੇ ਤੇ ਆਮ ਰਹਿੰਦੇ ਤੇ ਭਜਨ ਬਾਣੀ ਦਾ ਰੁਝਾਓ ਰੱਖਦੇ ਹਨ।

## *ਨਸਲਾਂ ਮੱਝਾਂ ਗਊਆਂ ਦੀਆਂ*

ਸਤਿਗੁਰ ਜੀ ੩੦ ਪੋਹ ਗਊਆਂ ਮੱਝਾਂ ਦੇਖਣ ਤਬੇਲੇ ਵੱਲ ਟੁਰੇ। ਮੈਂ ਭੀ ਮਗਰ ਟੁਰ ਨਾਲ ਹੋ, ਸੁਣ, ਵੇਖਣ ਲੱਗਾ। ਕਿਹੋ ਨੇ ਅੱਗੇ ਤਾਂ ਗਊਆਂ ਬੱਤੀ ਸੇਰ, ਮੱਝਾਂ ਉਨੱਤੀ ਸੇਰ ਦੁੱਧ ਦਿੰਦੀਆਂ ਸੀ। ਸੋ ਹੁਣ ਸੂਣ ਵਾਲੀ ਹੋਣ ਤੇ ੨੩ ਸੇਰ ਗਊਆਂ ਤੇ ੨੨ ਸੇਰ ਮੱਝ ਦੁੱਧ ਦਿੰਦੀ ਹੈ। ਵੱਖ ਵੱਖ ਨਸਲਾਂ ਦੱਸੀਆਂ ਗਊਆਂ ਦੀਆਂ ਸਾਹੀਵਾਲ, ਮਿੰਟਗੁਮਰੀ, ਹਰਿਆਣਾ, ਰੋਹਤਕ, ਹਿਸਾਰੀ ਤੇ ਸਾਨ੍ਹ ਭੀ। ਮੱਝਾਂ ਨੀਲੀ ਤੇ ਰੋਹਤਕ ਮੁਰ੍ਹਾ ਮਾਲੀ ਭੀ। ਘੋੜੀਆਂ ਵਲਾਇਤੀ ਦੇਸੀ ਅਰਬੀ, ਸਿੰਧੀ। ਗਿਆਰਾਂ ਮਣ ਖਰਚ ਰੋਜ ਦਾ ਦਾਣੇ। ਬੈਲਾਂ ਵਾਲਿਆਂ ਸਮੇਤ ਗਊਆਂ ਦੇ ਨਾਮ ਦੱਸੇ ਗੁਲਤਾਰੀ-ਝੱਬੀ-ਗੁਲਜ਼ਾਰ-ਰੁਮਲ-ਰੂਮਾ-ਤਾਲ-ਮਾਲਤੀ-ਸ਼ਾਹਵੀ-ਸੱਸੀ-ਰਾਵੀ-ਚਿੰਤੀ-ਹੀਰ-ਗੋਮਤੀ-ਸੀਟੀ-ਸੋਹਣੀ-ਕਮਲਾ-ਚੌਰ ਚੰਚਲ-ਬਹਾਰ-ਪਿਆਰੋ-ਚੀਨ-ਮੋਹਣੀ-ਕਮਲਾ-ਮਲਕਾ-ਕਬੂਤਰੀ-ਗੁਲਾਬੋ-ਸੰਗਾਰੋ-ਨਾਗਨੀ-ਮੌਲਸਰੀ-ਸਰਦਾਰੋ-ਤਾਰੋ-ਗੈਂਡੀ-ਗੋਮਤੀ-ਫੁਲ ਝੜੀ-ਨਰੰਗੀ-ਪਾਰਬਤੀ-ਸੁੰਦਰੀ ਆਦਿ ਤੇ ਸਾਨ੍ਹ, ਹਰਨ-

ਮਦਨ-ਮਸਤਾਨਾ-ਮੋਹਣ-ਬਾਦਸ਼ਾਹ।

ਮੱਝਾਂ-ਲਾਜੋ-ਮੋਹਰ-ਕੂੰਜ-ਮਟਕੀ-ਸੋਮਾ-ਮਿਸਰੀ-ਕੌਲ-ਮੀਟੀ-ਕਬੂਤਰੀ-ਮਕਣੀ-ਕੇਸਰੀ-ਲਾਡੋ-ਸੋਹਣੀ-ਸੂਰਤ-ਸੁੰਦਰੀ। ਮਾਲੀ- ਫੂਲ -ਰਾਂਝਾ। ਗਊਆਂ ਕਈ ਐਸੀਆਂ ਅਸੀਲ ਦੱਸੀਆਂ ਕਿ ਬਿਨਾਂ ਵੱਛੇ ਦੇ ਮਿਲਦੀਆਂ ਹਨ, ਜਿੰਨੀ ਵਾਰ ਚਾਹੋ। ਰੰਗ ਗੋਰੇ, ਸਫੈਦ, ਗਦਰੇ, ਕਾਲੇ-ਸਾਵੇ-ਕਈ ਐਸੀਆਂ ਤਿੱਖੀਆਂ ਕਿ ਕੰਧਾਂ ਟੱਪ ਜਾਂਦੀਆਂ ਹਨ। ਤੇ ਕਈ ਮਿਲਦੀਆਂ ਹੀ ਸੂ ਪੈਂਦੀਆਂ ਹਨ। ਮੱਝਾਂ ਤੇ ਅੱਤ ਸੋਹਣੀਆਂ ਤੇ ਅਸੀਲ ਸਦਾ ਹੀ ਲਵੇਰੀਆਂ ਰਹਿਣ ਵਾਲੀਆਂ। ਇੱਕ ਇੱਕ ਦੀ ਸਤਿਗੁਰੂ ਜੀ ਨੂੰ ਨਸਲ ਨਾਨਕੀ ਤੇ ਪਿਉ ਦੀ ਯਾਦ ਸੀ ਤੇ ਲਿਖੀਆਂ ਭੀ ਹੋਈਆਂ ਸੀ। ਬੈਲ ਭੀ ਦੇਖੇ ਘੋੜੇ ਭੀ ਦੇਖੇ।

ਘੋੜੀਆਂ ਦੇ ਨਾਮ ਦੇਖ ਦੱਸੇ ਸ਼ੈਲ-ਵਿਜੈ-ਹਿੰਦ ਸਿਲੈਕਟਰ-ਡਾਨਸਿੰਗ ਗਰਲ-ਕੁਲੀ-ਹਰੀ ਆਦਿ। ਘੋੜੇ, ਭੀਮ, ਬਖਸ਼ੀ, ਪਵਨਪੁੱਤਰ-ਮੇਘ-ਦੂਤ-ਮਾਲ-ਤਿਲਕ-ਕੁੱਲਾ ਏਥੇ ਤੇ ਰਣਜੀਤ ਭੈਣੀ ਸਾਹਿਬ ਹੈ। ਬੀੜ ਵਿੱਚ ਭੀ ਇੱਕ ਦੋ ਹਨ। ਸਤਿਗੁਰੂ ਜੀ ਗਊ ਮੱਝਾਂ ਬੈਲ ਸੰਢੇ ਸਾਨ੍ਹ ਇਨਾਮ ਯੋਗ ਦੂਰ ਦੂਰ ਭੀ ਭੇਜਦੇ ਹਨ। ਹੋਰ ਸਵਾਰੀ ਲਈ ਊਠ-ਊਠਣੀਆਂ ਹਨ ਅਤੇ ਉਗਰਾਹੀ ਲਈ ਭੀ । ਚੋਣ ਦੇ ਵੇਲ਼ੇ ਲਵੇਰੀਆਂ ਦੇ ਤਿੰਨ ਹਨ ਅੱਠ ਘੰਟੇ ਬਾਅਦ। ਜਵਾਕਾਂ ਨੂੰ ਜਿਨਾਂ ਦੁੱਧ ਦੇਣਾ ਹੋਵੇ ਪਹਿਲਾਂ ਹੀ ਪਿਆ ਦੇਣਾ, ਦੂਜੀ ਵਾਰੀ ਨਹੀਂ ਛੱਡਣਾ। ਗੋਕਾ ਜਾਅ ਅੱਗੇ ਬੰਨਣਾ ਕਿ ਗਊ ਖੁਸ਼ ਹੋ ਕੇ ਮਿਲੇ। ਨਿਆਣਾ ਜਰੂਰ ਪਾਉਣਾ। ਮਤ ਲੱਤ ਮਾਰੇ ਦੁੱਧ ਡੋਲ੍ਹੇ। ਦੁੱਧ ਦਾ ਤੋਲ ਕੋਲ ਹੈ । ਹਰੇਕ ਦਾ ਤੋਲਣਾ ਉਸ ਗਊ ਜਾਂ ਮੱਝ ਦੀ ਸਿਫਤ ਕਰਦੇ ਜਿਹੜੀ ਸੂਣ ਤੋਂ ਤਿੰਨ ਮਹੀਨਿਆਂ ਦੇ ਬਾਅਦ ਫਲ੍ਹੀ ਜਾਏ ਤੇ ਥੋੜਾ ਚਿਰ ਭੱਜੇ ਸੋ ਚੰਗੀ ਹੁੰਦੀ ਹੈ । ਕੁਝ ਚਿਰ ਦੁੱਧ ਆਪ ਭੀ ਛੱਡਣਾ ਚਾਹੀਦਾ ਏ। ਤਾਂ ਜੁ ਆਉਣ ਵਾਲੇ ਸੂਏ ਲਈ ਲਵੇਰੀ ਦਾ ਸਰੀਰ ਬਣ ਜਾਵੇ। ਖੁਰਾਕ ਚੌਥਾ ਹਿੱਸਾ ਖਾ ਪੂਰਾ ਦੁੱਧ ਦੇਣ ਵਾਲੀ ਅੱਵਲ, ਤੇ ਤੀਜਾ ਹਿੱਸਾ ਖਾ ਦੂਜਾ ਦਰਜਾ, ਅੱਧ ਖਾ ਤੀਜਾ ਦਰਜਾ ਲਵੇਰੀ ਹੁੰਦੀ ਹੈ। ਮਿੱਠਾ ਤੇਲ ਤੇ ਘਿਓ, ਮਿਰਚਾਂ ਕਾਲੀਆਂ ਸੂਣ ਵਾਲੀ ਨੂੰ ਦੇਣਾ ਚੰਗਾ ਹੁੰਦੈ। ਸੂਈ ਤੇ ਪਹਿਲੇ ਕੁਝ ਦਿਨ ਦਲੀ ਕਣਕ-ਗੁੜ ਸੁੱਕੇ ਫੇਰ ਰਿੰਨ੍ਹ ਕੇ ਪਾਈਦੈ, ਫੇਰ ਛੋਲੇ ਕੁੱਟ, ਰਿੰਨ੍ਹ, ਪਾਣ ਨਾਲ ਪੂਰੀ ਭਾਂਤ ਪੈ, ਦੁੱਧੋਂ ਖੁੱਲ੍ਹ ਜਾਂਦੀ ਹੈ। ਕਾੜ੍ਹਾ ਸੂਈ ਤੋਂ ਦੇਣਾ ਚਾਹੀਦੈ। ਮੋਟੀਆਂ ਲਾਚੀਆਂ, ਸੋਏ, ਸੌਂਫ, ਸੌਂਚਲ ਲੂਣ, ਕੌੜ ਜਵੈਣ, ਗੁੜ ਦਾ ਕੁਝ ਦਿਨ।

ਜਿੱਥੇ ਗਊ ਮੱਝ ਬੈਲ ਚੰਗਾ ਸਤਿਗੁਰੂ ਜੀ ਸੁਣਦੇ, ਉਚੇਚਾ ਜਾ ਵੇਖ, ਜੇ ਮੁੱਲ ਮਿਲੇ ਤਾਂ ਸਾਂਈ ਨੂੰ ਮੂੰਹੋ ਮੰਗਿਆ ਦੇ, ਲੈ ਆਉਂਦੇ ਜਿਵੇਂ ਸਾਧਾਂ ਨੂੰ ਭਾਲਕੇ ਮਿਲਦੇ ਹਨ, ਉਵੇਂ ਹੀ ਚੰਗੀ ਨਸਲ ਦੇ ਪਸ਼ੂ ਭੀ ਜਾ ਦੇਖਦੇ ਹਨ । ਇਹ ਕੁਝ ਮੈਂ ਸੁਣ ਸਤਿਗੁਰੂ ਜੀ ਤੋਂ, ਕੁਝ ਸੇਵਕਾਂ ਤੋਂ ਪੁੱਛ, ਪਸ਼ੂਆਂ ਬਾਬਤ ਲਿਖਿਆ ਹੈ ਆਪਣੇ ਵਹਿਮੀ ਸੁਭਾਅ ਅਨੁਸਾਰ।

## ਸਤਿਗੁਰੂ ਜੀ ਦਾ ਲੰਮਾ ਦੌਰਾ

ਸਤਿਗੁਰੂ ਜੀ ਦੌਰਾ ਕੀਤਾ ਸੰਤ ਤੇਜਾ ਸਿੰਘ ਦੀ ਤੇ ਪੰਡਿਤ ਗੋਪਾਲ ਸਿੰਘ ਜੀ ਤੇ ਰਾਗੀ ਦਰਸ਼ਨ ਸਿੰਘ, ਖਜ਼ਾਨ ਸਿੰਘ ਤਾਰਾ ਸਿੰਘ ਨੂੰ ਸਾਥ ਰੱਖ । ਦੋ ਵੇਲੇ ਕੀਰਤਨ ਤੇ ਘੰਟਾ ਨਾਮ-ਸਿਮਰਨ ਕਰਦੇ ਰਹੇ, ਪੋਹ ਵਿੱਚ। ਸਾਥ ਚਾਰ ਘੋੜੀਆਂ ਇੱਕ ਖੱਚਰ, ਇੱਕ ਘੋੜਾ, ਇੱਕ ਗੱਡ ਬੈਲ, ਦੋ ਊਂਠ ਲੋਹਟ ਬੱਧੀ-ਸੌਦਾ, ਤੇ ਪਲਾ, ਠਰੂ, ਝੰਡਾ ਮਾਜਰਾ, ਰੋਪੜ, ਮਉਲੀ, ਮੋਰਿੰਡਾ, ਸਹੌੜਾ, ਡੈਹਰ, ਕੀੜੀ, ਲਖਣਪੁਰ, ਜੰਡਿਆਲਾ, ਚੁਗਾਵਾਂ, ਝੋਰਾਂ, ਗੁੱਜਰਪੁਰ, ਗੌਰੇ ਨੰਗਲ, ਭੂਰੇ ਗਿੱਲ-ਛੋਟੇ ਖਤਰਾਂਅ, ਭੋਏਵਾਲੀ, ਲੋਪੋਕੇ, ਕੱਕੜ, ਚੇਲੇ ਕੇ, ਨਾਰਲੀ, ਡਲ, ਦਰਾਜਕੇ, ਮਾਘ ਦੀ ਪਹਿਲੀ ਤਖਤੂਪੁਰੇ ਉਜਾਗਰ ਸਿੰਘ ਵੱਲ। ਦੋ-ਤਿੰਨ ਮਾਘ ਭਦੌੜ ਲਾਲ ਸਿੰਘ ਵੱਲ, ੪ ਮਧੇਅ ਗੁਰਦਿਆਲ ਸਿੰਘ ਵੱਲ, ੫ ਸੈਦੋ ਬਗ੍ਗਾ ਸਿੰਘ ਵੱਲ ੬ ਮਾਘ ਬਿਲਾਸਪੁਰ ਜੰਗੀਰ ਸਿੰਘ ਵੱਲ, ੭ ਖੋਟੇ ਬਸੰਤ ਸਿੰਘ ਵੱਲ, ਡੇਰਾ ਸੀ । ਤੇ ਸਭ ਨਗਰੀਂ ਸੰਗਤ ਰਲ ਮਿਲ ਮੇਲੇ ਕਰਦੀ ਸੀ । ਕਈ ਨਗਰੀਂ ਅਖੰਡ ਪਾਠ ਭੀ ਹੋਏ ਤੇ ਅਨੰਦ ਭੀ ਹੋਏ। ੮ ਮਾਘ ੨੦੦੭, ੮ ਵਜੇ ਰਾਤ ਜੀਵਨ ਨਗਰ ਆਏ।

## ਭਰੌਤੀਆਂ ਦਾ ਭੋਗ

ਨੌਹਰ ਜਾ ਸਵੇਰੇ ਲੰਗਰ ਕੀਤਾ । ਰਾਤ ਸੁਹੇਵੇ ਸਾਹਿਬ ਪੁੱਜੇ। ਹੋ ਰਹੀਆਂ ਭਰੌਤੀਆਂ ਦੇ ਭੋਗ ਦੀਆਂ ਵਰਨੀਆਂ ਤੇ ੧੦ ਮਾਘ ਸਾਧੂ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ ਸੁਹੇਵੇ ਸਾਹਿਬ ਤੇ ਸੱਠ ਲੱਖ ਸੱਤਰ ਹਜ਼ਾਰ ਭਰੌਤੀਆਂ ਦਾ ਭੋਗ ਪਿਆ।

ਸਤਿਗੁਰ ਜੀ, ਸੰਤ ਦਸੌਧਾ ਸਿੰਘ ਜੀ ਨੂੰ ਕਾਰ ਵਿੱਚ ਨਾਲ ਲੈ ਜੀਵਨ ਨਗਰ ਦਰਸ਼ਨ ਦਿੱਤੇ। ਇਨ੍ਹਾਂ ਸੁਹੇਵੇ ਸਾਹਿਬ ਹੋਈਆਂ ਭਰੌਤੀਆਂ ਦੀਆਂ ਵਰਨੀਆਂ ਵਿੱਚ ਜਿੰਨ੍ਹਾਂ ਸਾਧਾਂ ਕਠਿਨ ਘਾਲ ਨਿਭਾਈ। ਸੰਤ ਦਸੌਧਾ ਸਿੰਘ ਜੀ ਰਾਤ ਤਿੰਨ, ਪਹਿਰ ਇੱਕ ਚੌਕੜੇ ਬੈਠੇ ਮਾਲਾ ਫੜ ਗੁਜ਼ਾਰਦੇ। ਉਹ ਉਠਣਾ ਮੰਨਦੇ ਹੀ ਨਾ, ਦਿਨੇ ਜੰਗਲ ਹੋ ਇਸ਼ਨਾਨ ਕਰ ਪ੍ਰਸ਼ਾਦ ਛੱਕ, ਥੋੜਾ ਆਰਾਮ ਕਰ ਫੇਰ ਜੂਹੋਂ ਬਾਲਣ ਚੁਗਣ ਜਾਂਦੇ। ਸ਼ਾਂਤ ਚਿੱਤ ਰਹੇ ਆਪ ਤਪ ਆਰੰਭ ਸਾਥੀਆਂ ਨੂੰ ਭੀ ਕਹਿੰਦੇ, ਲੁੱਟ ਦਾ ਸਮਾਂ ਹੈ। ਹੱਟੀ ਦੀ ਸੇਵਾ ਭੀ ਨਿਭਾਉਂਦੇ।

## ਸੰਤ ਸੋਹਣ ਸਿੰਘ ਮਣੇਸਾਂ

ਸੰਤ ਸੋਹਣ ਸਿੰਘ ਜੀ ਮਣੇਸਾਂ ਵਾਲੇ ਮਿਲੀ ਰਸਤ ਰਾਹੇ ਤੇ ਮੰਨਿਆ ਸੀ ਛਕ ਲਾਂਗੇ ਪਰ ਨ ਛਕਦੇ । ਘਿਓ, ਬਦਾਮ, ਮਿੱਠਾ ਕੁਝ ਨਾ ਲੈਂਦੇ। ਲੱਤ ਤੇ ਜ਼ਖਮ ਹੋਇਆ। ਸਾਧ ਚੁੱਕ

ਨਵੀਂ ਰੌਲ ਤੇ ਬਹਾਂਦੇ। ਦੋ ਪਹਿਰ ਮਾਲਾ ਫੇਰਦੇ ਭਗੌਤੀਆਂ ਦਾ ਪਾਠ ਕਰ। ਦੇਹ ਹਿੰਮਤ ਹਾਰੀ ਪਰ ਰੌਲੋਂ ਨਾ ਉਕਦੇ ਪੂਰੀਆਂ ਮਾਲਾ ਕਰਦੇ। ਦੇਹ ਕੁਰੰਗ ਜਿਹਾ ਹੋ ਗਈ। ਕਿਸੇ ਦੇ ਕਹੇ ਵੀ ਕੁਝ ਨ ਖਾਂਦੇ। ਨਿਰਾ ਸੰਤੋਖੀ ਹੀ ਹੋ ਗਏ, ਡਾਕਟਰ ਕਿਹਾ ਕੁਝ ਖਾਉਗੇ ਤਾਂ ਜਖਮ ਭਰੇਗਾ, ਰੱਤ ਤੇ ਸਰੀਰ ਵਿਚ ਹੈ ਹੀ ਨਹੀਂ, ਜ਼ਖਮ ਕਿਵੇਂ ਭਰਿਆ ਜਾਂਵੇ। ਜੇ ਤੁਸਾਂ ਖੁਰਾਕ ਨ ਖਾਧੀ ਤਾਂ ਤੁਹਾਡਾ ਦਿਮਾਗ ਬਰਲ ਜਾਵੇਗਾ ਤੇ ਭਜਨ ਬੰਦਗੀਓਂ ਰਹੋਗੇ। ਫੇਰ ਇਹ ਅੰਨ-ਜਲ ਛਕਣ ਲਗੇ। ਸਿੱਖ ਮਤ ਦਿੱਤੀ ਤੇ ਬਚਾਇਆ, ਨਹੀਂ ਤੇ ਮਰ ਹੀ ਚੱਲੇ ਸੀ। ਸੂਬਾ ਮੀਹਾਂ ਸਿੰਘ ਜੀ ਸਤਿਗੁਰੂ ਜੀ ਵਲੋਂ ਜਿਨਸ ਪਾਈ ਦੀ ਰਾਖੀ ਲਈ ਸੁਹੇਵੇ ਸਾਹਿਬ ਰਹਿੰਦੇ ਸੀ। ਪਰ ਆਪ ਆਪਣੀ ਵਖਰੀ ਦੁਕਾਨ ਕਰ ਉਸਤੋਂ ਗੁਜ਼ਾਰਾ ਕਰਦੇ। ਕੁਦਰਤ ਸਾਥ ਨ ਦਿੱਤਾ। ਘਾਟਾ ਪਿਆ। ਸਾਧੂ ਸਿੰਘ ਤੋਂ ਦਾਣੇ ਹੁਦਾਰੇ ਲੈ ਖਾਧੇ। ਉਹ ਭੀ ਮੁੱਕ ਗਏ। ਫੇਰ ਘਾਹ ਬੂਟੀ ਘੋਟ ਪੀਤੀ । ਦੇਹ ਮਾੜੀ ਹੋ ਗਈ । ਪਰ ਪਾਠ ਭਗੌਤੀ ਦੇ ਦੀ ਰੌਲ ਸੰਗਤ ਨਾਲ ਪੂਰੀ ਲਾਂਦੇ। ਦਸ ਦਿਨ ਇਸਤਰ੍ਹਾਂ ਬੀਤੇ, ਸਾਧੂ ਸਿੰਘ ਨੂੰ ਪਤਾ ਲਗਾ। ਉਸ ਅਗੋਂ ਰੋਜ਼ ਲੰਗਰ ਆਪਣੇ ਘਰ ਛਕਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਨੂੰ ਪਤਾ ਲਗਾ ਤਾਂ ਹੁਕਮ ਕੀਤੋ ਨੇ ਰਸਤ ਪਈ ਵਿਚੋਂ ਛਕ ਲਿਆ ਕਰੋ, ਤੇ ਇਨ੍ਹਾਂ ਤਿੰਨਾਂ ਸਾਧਾਂ ਦੇ ਸੰਤੋਖ ਤੇ ਤਪ ਤੇ ਖੁਸ਼ ਹੋ, ਸਤਿਗੁਰੂ ਜੀ ਬਚਨ ਕੀਤਾ, ਸ਼ੁਕਰ ਹੈ ਅਜੇ ਭੀ ਕਰਤੇ ਕਿਤੇ ਇਹ ਸੰਤੋਖ ਦੀ ਸੱਤਾ ਰਖੀ ਹੋਈ ਹੈ। ਤੇ ਤਿੰਨਾਂ ਨੂੰ ਥਾਪੜੇ ਦਿਤੇ, ਬੜੇ ਪਿਆਰੇ ਮਿਲਾਪੜੇ ਸੁਭਾ ਮਿਹਰਬਾਨ ਹੋ।

ਮੋਹਣਾ ਰਾਮ, ਦਾਸਾ ਰਾਮ ਬਿਆਸ ਬ੍ਰਾਹਮਣਾਂ ਨੇ ਬੜੀ ਸ਼ਰਧਾ ਸੰਮਤੀ ਰੱਖੀ, ਸੇਵਾ ਕੀਤੀ ਬਿਰਧਾਂ ਨੇ।

ਸਾਧੂ ਸਿੰਘ ਪਿੰਡੀ ਦਾ ਸੀ, ਆ ਸਤਿਗੁਰੂ ਜੀ ਨੂੰ ਪਤਾ ਦੇਂਦਾ ਸੀ ਵਰਨੀਆਂ ਵਿੱਚ ਲੱਗਿਆਂ ਦੀ ਹਾਲਤ ਦਾ।

## *ਕੁਝ ਪਿਛਲੀ ਗਲ ਹੋਰ*

ਅੱਗੇ ੨੦੦੭ ਦੇ ਮਾਘੋਂ ਬਾਅਦ ਦੇ ਬਚਨ ਮਿਲੇ ਹਨ, ਮੇਰੇ ਨਾਲੋ ਨਾਲ ਲਿਖੇ ਤੇ ਵਧੀਕ ਖੋਜ ਭਰੇ ਸੋ ਤੇ ਥਾਂ ਪਰ ਥਾਂ ਲਿਖਾਂਗਾ ਤੇ ਜਿੰਨਾਂ ਤੋਂ ਸੁਣੇ ਜਾਂ ਜਿਨ੍ਹਾਂ ਨਾਲ ਵਰਤੇ ਹਨ ਲਿਖਾਂਗਾ। ਤੇ ਜੋ ਬੀਤੇ ਸਮੇਂ ਦੇ ਬਚਨ ਸਤਿਗੁਰ ਪ੍ਰਤਾਪ ਸਿੰਘ ਜੀ ਦਾ 'ਜਸ-ਜੀਵਨ' ਨਾਲ ਜੁੜਦੇ ਸਾਧਾਂ ਦੱਸੇ ਹਨ, ਸੋ ਮੈਂ ਪਹਿਲਾਂ ਏਥੇ ਲਿਖ ਅੱਗੋਂ ਫੇਰ ੨੦੦੭ ਬਿਕਰਮੀ ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਦਾ ਸਮਾਂ ਤੇ ਵਰਤਾਰਾ ਲਿਖਾਂਗਾ । ਇਹ ਬੀਤੇ ਬਚਨ ਮੈਂ ਸੰਤ ਆਲਾ ਸਿੰਘ ਜੀ ਜਥੇਦਾਰ ਕੱਕੜਾਂ ਤੇ ਹਰਬੰਸ ਸਿੰਘ ਜੀ ਕੱਕੜਾਂ ਤੋਂ ਤੇ ਹਰਨਾਮ ਸਿੰਘ ਜੀ ਪੱਧਰੀ ਵਾਲਿਆਂ ਤੇ ਸੌਣ ਸਿੰਘ ਜੀ ਜਮਸ਼ੇਰ ਵਾਲਿਆਂ ਤੋਂ ੨੫ ਅੱਸੂ ਨਕੌੜੇ ਜਾ

ਮਿਲ, ਲਿਖ ਲਿਆਂਦੇ ਜਿਉਂ ਤੇ ਤਿਉਂ ਲਿਖਦਾ ਹਾਂ ।

## *ਮੈਨੂੰ ਵੀ ਘੁੱਟ ਲੈਣ ਦਿਓ*

ਕੱਕੜ ਲਾਇਲਪੁਰ ਵਿੱਚ ਪਹਿਲਾਂ ਸਤਿਗੁਰੂ ਜੀ ਦਾ ਉਤਾਰਾ ਮਾਈ ਬਸੰਤ ਕੌਰ ਤੇ ਸੰਤ ਬੂਟਾ ਸਿੰਘ ਜੀ ਵੱਲ ਹੁੰਦਾ ਸੀ । ਫੇਰ ਮਾਨ ਸਿੰਘ ਜੀ ਵੱਲ, ਜਿਹਨਾਂ ਦੇ ਪੁੱਤਰ ਸੰਤ ਨਗਰ ਗੁਰਬਖਸ਼ ਸਿੰਘ ਨੰਬਰਦਾਰ ਤੇ ਹਰਦੀਪ ਸਿੰਘ ਹਨ। ਸੇਵਾ ਸਿੰਘ ਜੀ ਕੱਕੜਾਂ ਤੋਂ ਚੜ੍ਹਦੇ ਦੱਖਣ ਮੁਰੱਬਾ ਕੁ ਹਟਵਾਂ ਡੇਰਾ ਪਾ ਇਕਾਂਤ ਸਾਂਤ ਸੁਭਾਅ ਰੱਖ ਮਸਤ ਭਜਨ ਬਾਣੀ ਚ ਰਹਿੰਦੇ ਸੀ । ਏਕ ਸਮੇਂ ਸਤਿਗੁਰ ਜੀ ਦੇ ਦਰਸ਼ਨ ਨੂੰ ਸੇਵਾ ਸਿੰਘ ਲੋਚਦੇ ਵੈਰਾਗੀ ਹੋ ਰਹੇ। ਜਲ-ਪ੍ਰਸ਼ਾਦਾ ਕਿੰਨੇ ਦਿਨ ਨਾ ਛਕਿਆ। ਸੇਵਾ ਸਿੰਘ ਦੀ ਲੋੜ ਲਖ, ਸਤਿਗੁਰੂ ਜੀ ਅਚਾਨਕ ਆ ਡੇਰੇ ਤੇ ਕਿਹਾ, ਬੜੇ ਥੱਕੇ ਹਾਂ। ਸਭ ਨਗਰਾਂ ਦੀ ਸੰਗਤ ਆਈ। ਮੇਲਾ ਬਣਿਆ ਰੌਣਕ ਵਧੀ । ਲੰਗਰ ਹੋਇਆ ਤਾਂ ਸੇਵਾ ਸਿੰਘ ਜੀ ਅਰਜ਼ ਕੀਤੀ। ਮੈਂ ਘੁੱਟ ਕੇ ਆਪਣਾ ਥਕੇਵਾਂ ਲਾਹਵਾਂ ! ਮੇਰਾ ਜੀਅ ਕਰਦੈ। ਸਤਿਗੁਰ ਜੀ ਉੱਤਰ ਦਿੱਤਾ, ਸੰਗਤ ਦਾ ਦਰਸ਼ਨ ਮੇਲਾ ਤੇ ਰੌਣਕ ਦੇਖ ਮੇਰਾ ਥਕੇਵਾਂ ਲਹਿ ਗਿਆ ਹੈ। ਸੇਵਾ ਸਿੰਘ ਜੀ ਮਸਤ ਹੋਏ ਕਿਹਾ, ਮੇਰੀ ਰੀਝ ਤਾਂ ਲਹਿੰਦੀ ਏ ਜੇ ਮੈਂ ਆਪ ਜੀ ਨੂੰ ਘੁੱਟਾਂ। ਸਤਿਗੁਰੂ ਜੀ ਮੁਸਕਰਾ ਕੇ ਬਚਨ ਕੀਤਾ, ਤੂੰ ਜਾਣ ਤੇ ਤੇਰੀ ਰੀਝ। ਮੈਂ ਕਦੇ ਘੁਟਾਇਆ ਨਹੀਂ। ਲੋੜ ਨੂੰ ਲਤੜਾਅ ਲੈਂਦਾ ਹਾਂ।

ਸੇਵਾ ਸਿੰਘ ਜੀ ਰਾਤ ਸਮੇਂ ਇੱਕ ਤੂੜੀ ਦੇ ਕੁੱਪ ਵਿੱਚ ਜਾ ਚੌਕੜਾ ਲਾ ਬੈਠੇ ਸਤਿਗੁਰ ਜੀ ਸਿੱਖ ਸੰਗਤ ਦੇ ਬਿਰਾਜਨ ਬਾਅਦ ਉਸੇ ਕੁੱਪ ਵਿੱਚ ਜਾ ਕਿਹਾ, ਤੂੰ ਆਪਣੀ ਘੁੱਟਣ ਵਾਲੀ ਰੀਝ ਭੀ ਪੂਰੀ ਕਰ ਲੈ ਤੇ ਮੇਰੀ ਭੀ ਮੰਨ। ਸੇਵਾ ਸਿੰਘ ਜੀ ਘੁੱਟਦੇ ਰਹੇ ਤੇ ਸਤਿਗੁਰੂ ਜੀ ਉਸਨੂੰ ਪਿਆਰ ਨਾਲ ਪਿੰਡੇ ਤੇ ਥਾਪੜ ਕੇ ਕਹਿੰਦੇ, ਤੇਰੀ ਰੀਝ ਪੂਰੀ ਹੋ ਗਈ ਏ। ਮੈਂ ਮੰਜੇ ਤੇ ਚੱਲਦਾ ਹਾਂ । ਸੰਗਤ ਸਵੇਰੇ ਜਾ ਸੇਵਾ ਸਿੰਘ ਜੀ ਨੂੰ ਤੂੜੀ ਦੇ ਕੁੱਪ ਵਿਚੋਂ ਡੇਰੇ ਆਂਦਾ ਤੇ ਜਾਣਿਆ ਕਿ ***"ਭਗਤਨ ਕਾਜ ਲਾਜ ਹੀਏ ਧਰਕੇ ਪੈਰ ਪਿਆਦੇ ਧਾਊ"*** ਵਾਕ ਠੀਕ ਹੀ ਹੈ। ਸਮੇਂ ਦੇ ਮਾਲਕ ਸੇਵਕਾਂ ਦੇ ਪ੍ਰੇਮ-ਵਸ ਵਰਤਦੇ ਹਨ। ਸੇਵਾ ਸਿੰਘ ਜੀ ਦੱਸਿਆ, ਮੈਨੂੰ ਉਥੇ ਹੀ ਮੰਜੇ ਦੀ ਵਛਾਈ ਵਰਗਾ ਸੁੱਖ ਬਾਅਦ ਬਣਿਆ ਰਿਹਾ ਸੀ।

ਸੰਤ ਆਲਾ ਸਿੰਘ ਜੀ ਕੱਕੜਾਂ ਦੇ ਜੱਥੇਦਾਰ ਜੋ ਹੁਣ ਨਕੋੜੇ ਹਰਬੰਸ ਸਿੰਘ ਦੇ ਘਰ ਕੁਝ ਸਾਲਾਂ ਦੇ ਹੱਥਾਂ ਪੈਰਾਂ ਵਲੋਂ ਲੁੰਜੇਂ ਹੋਏ ਜੁੜੇ ਪਏ ਹਨ। ਉਹਨਾਂ ਤੋਂ ਮੈਂ ਬਚਨ ਪੁੱਛਣ ਗਿਆ ਸਾਂ ਉਹਨਾਂ ਦੱਸਿਆ ਕਿ ਹਰਬੰਸ ਸਿੰਘ ਸੇਵਾ ਸਿੰਘ ਜੀ ਦਾ ਪੁੱਤਰ ਢੋਲਕ ਵਜਾਂਦਾ ਸੀ । ਮੈਂ ਸ਼ਬਦ ਪੜ੍ਹਦਾ ਸਾਂ ਤੇ ਸੇਵਾ ਸਿੰਘ ਜੀ ਮਸਤ ਹੋ, ਸੂਤਰ ਕੱਤਦੇ ਹੁੰਦੇ ਸੀ । ਸਤਿਗੁਰੂ ਜੀ ਸੇਵਾ ਸਿੰਘ ਜੀ ਦੇ ਮੈਲੇ ਬਸਤਰਾਂ ਤੋਂ ਉਕਾ ਪ੍ਰਹੇਜ ਨਾ ਕਰਦੇ ਸੀ । ਤੇ ਕਹਿੰਦੇ ਸੀ ਇਸ ਇੱਕ ਦਾ ਦਰਸ਼ਨ ਕਿੰਨੇ ਹੀ ਸਾਧਾਂ ਜਿਹਾ ਹੈ । ਇਸਦਾ ਤੇ ਖੌਰੇ ਕਦੇ ਦਿਲ ਮੇਰੇ ਤੋਂ

ਓਦਰਦਾ ਹੋਵੇਗਾ ਪਰ ਮੇਰਾ ਇਹਦੇ ਤੋਂ ਕਈ ਵਾਰ ਓਦਰਦਾ ਹੈ । ਸੇਵਾ ਸਿੰਘ ਜੀ ਜੀਵਨ ਨਗਰ ਆ ਚੜ੍ਹੇ ਸੀ।

## ਰੱਬ ਨਿਵਾਜ਼

ਲਹੌਰ ਦਾ ਰੱਬ ਨਿਵਾਜ਼, ਜਿਸਦੇ ਪਿਤਾ ਨੂੰ ਸਿੰਘਾਂ ਦੇ ਜੰਗ ਸਮੇਂ, ਅੰਗਰੇਜ਼ਾਂ ਲੱਖ ਰੁਪਿਆ ਦੇ ਮਨਾਇਆ ਸੀ, ਤੇਰਾ ਗੋਲਾ ਸਾਡੀ ਫੌਜ ਤੋਂ ਪਰ੍ਹੇ, ਜਾਂ ਉਰੇ ਪਵੇ। ਰੱਬ ਨਿਵਾਜ਼ ਤੇ ਖੁਦਾ ਨਿਵਾਜ਼ ਉਸਦੇ ਪੁੱਤਰ ਸੀ । ਅੰਗਰੇਜਾਂ ਵਲੋਂ ਸੌ ਮੁਰੱਬਾ ਰੱਬ ਨਿਵਾਜ਼ ਨੂੰ ਮਿਲਿਆ ਹੋਇਆ ਸੀ। ਖੁਦਾ ਨਿਵਾਜ਼ ਨੂੰ ਅੰਗਰੇਜ਼ ਕਿਹਾ, ਜੇ ਭਰਾ ਦੇ ਨੇੜੇ ਚਾਹੇਂ ਤਾਂ ੫੦ ਮੁਰੱਬੇ ਹਨ, ਦੂਰ ਸੌ ਮੁਰੱਬਾ ਮਿਲੇਗਾ । ਖ਼ੁਦਾ ਨਿਵਾਜ਼ ਕਿਹਾ, "ਭਾਈ ਆਪਣੇ ਦੇ ਨਜ਼ੀਕ ਰਹਿਣਾ ਅੱਧੀ ਖਾਇ। ਦੂਰ ਜਾਵਣਾ ਠੀਕ ਨਹੀਂ ਭੂਲ ਲਬ ਦੇ ਚਾਇ।" ਮੈਨੂੰ ੫੦ ਹੀ ਬਥੇਰੇ ਹਨ। ਇਹ ਦੋਵੇਂ ਭਰਾ ਕੱਕੜਾਂ ਤੋਂ ੨੨-੨੪ ਕੋਹ ਲਹਿੰਦੇ, ਤਸੀਲ ਟੋਬਾ ਟੇਕ ਸਿੰਘ, ਗੁਗੇਰਾਬ੍ਰਾਂਚ ਤੇ ਆਪਣੇ ਬੰਗਲੇ ਵਲਗਣ ਕੁਆਰਟਰ ਪਾ ਰਹਿੰਦੇ ਸੀ । ਤੇ ਰੱਬ-ਨਿਵਾਜ਼ ਦਾ ਬੰਗਲਾ ਉਸ ਇਲਾਕੇ ਦਾ ਨਾਮ ਬੋਲਦਾ ਸੀ।

ਸਤਿਗੁਰੂ ਜੀ ਦਾ ਇਹ ਲਹੌਰੋਂ ਰੇਸਾਂ ਵਿੱਚ ਦਾ ਸ਼ਨਾਖਤੀ ਸੀ । ਸਤਿਗੁਰੂ ਜੀ ਇਸਦੇ ਬੰਗਲੇ ਜਾਂਦੇ ਸੀ ਤੇ ਇਹ ਸਤਿਗੁਰੂ ਜੀ ਨੂੰ ਗਲ ਜੱਫੀ ਪਾਕੇ ਮਿਲਦਾ ਸੀ। ਤੇ ਪਾਕ ਮੁਹੰਮਦ ਕਹਿੰਦਾ ਸੀ। ਸਤਿਗੁਰੂ ਜੀ ਜਦ ਤੋਂ ਕਿਹਾ ਹੋਇਆ ਸੀ, ਹੁੱਕਾ ਛੱਡ ਦੇ ਇਸਨੇ ਬੂਹੇ ਅੱਗੇ ਲਿਖਕੇ ਫੱਟਾ ਲਾ ਦਿੱਤਾ ਹੋਇਆ ਸੀ, ਹੁੱਕਾ ਸਿਗਰਟ ਬਾਹਰ ਰਵ੍ਹੇ ਤੇ ਹੁੱਕਾ ਪੀਣ ਵਾਲਾ ਚੂਲੀ ਕਰ ਅੰਦਰ ਆਵੇ। ਇਸ ਆਪ ਤੇ ਸਭ ਪ੍ਰਵਾਰ ਨੂੰ, ਸੱਤਾਂ ਇਸਤਰੀਆਂ, ਪੰਜ ਪੁੱਤਰਾਂ, ਤਿੰਨ ਧੀਆਂ ਨੂੰ ਭੀ ਮਨ੍ਹਾਂ ਕੀਤਾ ਹੋਇਆ ਸੀ। ਜਦ ਸਤਿਗੁਰੂ ਜੀ ਏਨ੍ਹਾਂ ਵਲ ਜਾਂਦੇ, ਸਭ ਪ੍ਰਵਾਰ ਆ ਚਰਨੀ ਲਗਦਾ ਸੀ। ਤੇ ਇਹ ਗੁਰੂ ਕੇ ਲੰਗਰ ਦੀ ਉਗਰਾਹੀ ਭੀ ਦਿੰਦਾ ਸੀ। ਏਕ ਸਮੇਂ ਸਤਿਗੁਰ ਜੀ ਦੇ ਗਿਆਂ ਕਿਹੋ ਸੂ, ਆਪ ਦੇ ਜੋਗ ਰੱਖੀ ਮੱਝ ਸੂਈ ਹੈ। ਦੁਧ ਕੱਟੀ ਤੋਂ ਵਧਿਆ ਨਹਿਰ ਵਿੱਚ ਪਾਦੇਂ ਹਾਂ ਕਿ ਗੁਰੂ ਜੀ ਪਾਕ ਮੁਹੰਮਦ ਜੀ ਹੀ ਪਹਿਲੋਂ ਪੀਣਗੇ। ਸਤਿਗੁਰੂ ਜੀ ਕਿਹਾ, ਮੇਰੀ ਇੱਕੋ ਹੈ? ਤਾਂ ਕਿਹੋ ਸੂ ਨਮਿਤ ਇੱਕੋ ਕੀਤੀ ਹੈ। ਹੈ ਤਾਂ ਸਭ ਆਪਦਾ ਮਾਲ ਧਨ। ਆਸਾ ਸਿੰਘ ਜੀ ਦੱਸਦੇ ਹਨ, ਮੈਂ ਉਹ ਮੱਝ ਭੈਣੀ ਸਾਹਿਬ ਲਿਆਂਦੀ ਸੀ। ਦੋ ਸੇਰ ਮੱਖਣ ਉਸਦਾ ਪੂਰੀ ਟਹਿਲ ਕਰ ਤੁਲਿਆ ਸੀ।

ਰੱਬ ਨਿਵਾਜ਼ ਦਾ ਇੱਕ ਪੁੱਤਰ ਝੰਗ ਸੈਸ਼ਨ ਜੱਜ ਸੀ । ਇੱਕ ਸੌ ਦਸ ਸਾਲਾਂ ਦਾ ਬਿਰਧ ਸੀ ਤੇ ਕਹਿੰਦਾ ਸੀ ਪਿਤਾ ਜੀ ਕਿਹਾ ਸੀ ਮੈਂ ਬਿਰਧ ਸਿੰਘ ਸੂਰਮੇਂ ਵੇਖੇ ਸੀ ਤੇ ਬੁਰਛਾ ਗਰਦੀ ਭੀ ਲਖ ਇਹ ਸੋਚ ਲਿਆ ਸੀ - ਸਿੰਘ ਰਾਜ ਤਾਂ ਹੁਣ ਜਾਏਗਾ ਹੀ । ਮੈਨੂੰ ਪਿਤਾ ਨੇ ਮੱਤ ਦਿੱਤੀ ਸੀ, ਤੈਨੂੰ ਜਿਸਦਾ ਦਰਸ਼ਨ ਕੀਤਿਆਂ ਸ਼ਾਂਤੀ ਹੋਵੇ ਖੁਦਾ ਯਾਦ ਆਵੇ ਉਸਨੂੰ

ਪਾਕ-ਮੁਹੰਮਦ ਮੰਨੀ । ਮੱਕੇ ਨਾ ਜਾਈਂ ਉਸੇ ਪਾਕ ਮਹੁੰਮਦ ਦਾ ਦਰਸ਼ਨ ਮੱਕੇ ਦਾ ਹੱਜ ਜਾਣੀ ਤੇਰੀ ਸਭ ਮੁਰਾਦ ਉਸੇ ਤੋਂ ਪੂਰੀ ਹੋਵੇਗੀ ਮੈਨੂੰ ਸੋ ਸ਼ਾਤੀ ਤੇ ਖੁਦਾ ਦੀ ਯਾਦ ਇਹਨਾਂ ਦੇ ਦਰਸ਼ਨ ਤੋਂ ਮਿਲੀ ਹੈ । ਤੇ ਤਾਂ ਹੀ ਪਾਕ ਮੁਹੰਮਦ ਮੰਨਦਾ ਹਾਂ । ਉਸਦੇ ਘਰੋਂ ਨੂਰ ਬੀਬੀ ਜੋ ਬੜੀ ਸੁੰਦਰ ਸੀ, ਉਸਦੇ ਔਲਾਦ ਨਾ ਹੋਈ । ਲੋਕ ਰੱਬ ਨਿਵਾਜ਼ ਨੂੰ ਕਹਿਣ, ਪੁੱਤਰ ਦੀ ਹੋਰ ਸ਼ਾਦੀ ਕਰੋ । ਉਹ ਕਹਿੰਦਾ, ਜਦ ਮੈਂ ਅਜੇ ਪਾਕ ਮੁਹੰਮਦ ਨੂੰ ਨਹੀਂ ਮਿਲਿਆਂ ਸਾਂ ਇਤਨੇ ਵਾਇਦੇ ਪਾ ਲਏ ਸੀ । ਹੁਣ ਪੁੱਤਰ ਨੂੰ ਇਸ ਦੁਬਿਧਾ ਵਿੱਚ ਨਹੀਂ ਪਾਉਣਾ । ਪਾਕ-ਮੁਹੰਮਦ ਤੋਂ ਮੰਗ ਲਾਂਗਾ । ਏਕ ਸਮੇਂ ਸਤਿਗੁਰੂ ਜੀ ਦਰਸ਼ਨ ਰੱਬ ਨਿਵਾਜ਼ ਨੂੰ ਦਿੱਤੇ ਤਾਂ ਉਸ-ਅਰਜ਼ ਕੀਤੀ, ਮੇਰੀ ਨੂੰਹ ਨੂਰ ਬੀਬੀ ਨੂੰ ਬੱਚਾ ਦਿਓ। ਸਤਿਗੁਰ ਜੀ ਕਿਹਾ, ਜੇ ਜੱਜ ਨਹੀਂ ਏਥੇ ਤਾਂ ਬੀਬੀ ਨੂੰ ਕਹੋ, ਆਵੇ, ਮੈਂ ਵੇਖ ਕੇ ਦਸਾਂਗਾ । ਨੂਰ ਬੀਬੀ ਆਏ ਚਰਨੀਂ ਲੱਗੀ । ਸਤਿਗੁਰੂ ਜੀ ਚਿਹਰਾ ਵੇਖ ਕਿਹਾ, ਗੁਰੂ ਕਿਰਪਾ ਕਰੇਗਾ ਪਰ ਇਲਾਜ ਪੂਰੇ ਗੌਰ ਨਾਲ ਕਰਨਾ। ਇਸ ਨੂੰ ਭਗੰਦਰ ਫੋੜਾ ਹੈ । ਸਤਿਗੁਰ ਜੀ ਨੂਰ ਬੀਬੀ ਨੂੰ ਕਿਹਾ, ਤੂੰ ਪਿਤਾ ਸਮਾਨ ਇਹਨਾਂ ਸੰਤਾਂ ਆਸਾ ਸਿੰਘ ਜੀ ਨੂੰ ਵੈਦ ਸਮਝ। ਝਾਕਾ ਨਹੀਂ ਕਰਨਾ । ਜਿਵੇਂ ਕਹਿਣ ਇਲਾਜ ਕਰਨਾ। ਗੁਰੂ ਕਿਰਪਾ ਕਰੇਗਾ। ਸੰਤ ਆਸਾ ਸਿੰਘ ਜੀ ਕਿਹਾ ਮੈਨੂੰ ਸਤਿਗੁਰੂ ਜੀ ਕਾਪੀ ਤੋਂ ਦਵਾਈਆਂ ਲਿਖਾ ਕੇ ਜੁਗਤ ਦੱਸ ਆਏ, ਤੇ ਹੁਕਮ ਕਰ ਆਏ ਕਿ ਤੂੰ ਸੱਤ ਦਿਨ ਦਵਾਈ ਖਵਾ ਕੇ ਬਾਅਦ ੪੧ ਦਿਨ ਦਵਾ ਬਣਾ ਦੇਵੀਂ ਤਾਂਕਿ ਮੁੰਡਾ ਹੀ ਹੋਵੇ ਤੇ ਕਿਹਾ ਤੂੰ ਨੂਰ ਬੀਬੀ ਤੋਂ ਭਾਂਡੇ ਮੰਜਵਾ ਅੱਠੀਂ ਪਹਿਰੀਂ ਆਪ ਲੰਗਰ ਉਹਨਾਂ ਦੇ ਬਰਤਨਾਂ ਵਿੱਚ ਕਰ ਲਿਆ ਕਰੀਂ। ਬੀਬੀ ਚੂੜੀਆਂ ਛਾਪਾਂ ਲਾਹ ਭਾਂਡੇ ਮਾਂਜ ਦਿੰਦੀ ਰਹੀ। ਮੈਂ ਟੋਭਾ ਟੇਕ ਸਿੰਘ ਜਾ ਪੰਸਾਰੀ ਤੋਂ ਵਸਤਾਂ ਲਿਆ ਬਣਾ, ਛਕਾ, ਵਰਤਾਈਆਂ । ਰੋਗ ਹਟ ਗਿਆ ਤੇ ਪੁੱਤਰ ਹੋਇਆ। ਤਾਂ ਰੱਬ ਨਿਵਾਜ਼ ਦੇ ਸੱਦੇ ਤੇ ਜਾ ਇੱਕੀ ਦਿਨਾਂ ਦੇ ਬੱਚੇ ਹੋਏ ਤੇ ਸਾਧਾਂ ਨੂੰ ਸਾਥ ਲੈ ਅਖੰਡ ਪਾਠ ਕਰ ਦੋਹਾਂ ਜੀਆਂ, ਜੱਜ ਸਾਹਿਬ ਤੇ ਨੂਰ ਬੀਬੀ ਨੂੰ ਅੰਮ੍ਰਿਤ ਛਕਾ ਕਛਹਿਰੇ ਪੁਵਾਏ । ਭਜਨ ਸਭ ਜੀਆਂ ਅੱਗੇ ਪੁੱਛਿਆ ਹੋਇਆ ਸੀ । ਬੱਚੇ ਦਾ ਨਾਂ ਖੁਦਾ ਸਿੰਘ ਰੱਖਿਆ ਗਿਆ। ਭਜਨ ਭੀ ਦੱਸਿਆ ਗਿਆ। ਨੂਰ ਬੀਬੀ ਨਾਮਧਾਰਨਾਂ ਵਾਂਗੂੰ ਸਣੇ ਪਤੀ ਸਿੱਖੀ ਬਾਣਾ ਧਾਰਨ ਕੀਤਾ ਤੇ ਬੱਚੇ ਨੂੰ ਭੀ ਸਿੱਖਾਂ ਵਾਗੂੰ ਹੀ ਰੱਖ ਪਾਲਿਆ । ਜਦ ਪਾਕਿਸਤਾਨ ਬਣਿਆਂ, ਬੱਚਾ ੩੪ ਸਾਲ ਦਾ ਸੀ । ਨਾਮਧਾਰੀਆਂ ਦੇ ਬੱਚਿਆਂ ਵਾਗੂੰ ਸਜਿਆਂ ਸੋਹਣਾ ਜਾਪਦਾ ਸੀ। ਸੰਤ ਜੀ ਦਸਿਆ, ਜਿਵੇਂ ਨੂਰ ਬੀਬੀ ਤੇ ਜੱਜ ਸਾਹਿਬ ਸੋਹਣੇ ਸੀ ਤਿਵੇਂ ਦਾ ਪੁੱਤਰ ਹੋਇਆ। ਸਤਿਗੁਰਾਂ ਲਈ ਵੱਖਰਾ ਮਕਾਨ ਮੰਜਾ ਬਨਾਣ ਗਏ ਟੋਭਿਓ ਕਾਰੀਗਰ। ਉਸ ਬੱਚੇ ਤੇ ਨੂਰ ਬੀਬੀ ਨੂੰ ਦੇਖ ਹੈਰਾਨ ਹੋਏ ਸੀ। ਇਹ ਕੂਕਿਆਂ ਦਾ ਬਾਵਾ ਕਿਥੋਂ ਇੱਥੇ।

ਮੈਂ ਸੰਤ ਜੀ ਅੱਗੇ ਅਰਜ਼ ਕੀਤੀ, ਮੈਂ ਹਕੀਮ ਤੇ ਹੈ ਨਹੀਂ ਪਰ ਸਤਿਗੁਰੂ ਜੀ ਵਲੋਂ, ਸੁਤੇ ਕੋਈ, ਗੁਣਕਾਰੀ ਦਵਾਵਾਂ ਬਚਨ ਸੁਣ, ਮੈਂ ਲਿਖ ਦਿੰਦਾ ਹਾਂ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ-ਨਾਮਿਆਂ ਵਿਚ ਦਵਾਵਾਂ ਆਉਂਦੀਆਂ ਹਨ। ਆਪ ਦੱਸੋ ਤਾਂ ਮੈਂ ਭਗੰਦਰ

ਫੋੜੇ, ਦਾ ਇਲਾਜ ਤੇ ਮੁੰਡਾ ਹੀ ਹੋਵੇ ਜਿਸਤੋਂ ਸੋ ਦਵਾ ਭੀ ਸਤਿਗੁਰੂ ਜੀ ਦੇ ਜਸ ਜੀਵਨ ਵਿੱਚ ਲਿਖ ਦੇਵਾਂ।

## ਦਵਾਈ ਭਗੰਦਰ ਫੋੜੇ ਦੀ

ਸੰਤ ਜੀ ਕਿਹਾ, ਮੈਨੂੰ ਕੀ ਇਤਰਾਜ਼ ਏ, ਜੇ ਤੈਨੂੰ ਲੱਬ ਨਹੀਂ ਮੈਂ ਸੰਤ ਜੀ ਨੂੰ ਦਸਿਆ, ਏਕ ਸਮੇਂ ਇੱਕ ਰੋਗ ਦਾ ਇਲਾਜ ਮੈਂ ਕਿਸੇਂ ਨੂੰ ਦੱਸਦੇ ਸੁਣ ਸਤਿਗੁਰੂ ਜੀ ਤੋਂ ਪੁਛਿਆ ਸੀ, ਤਾਂ ਆਪਨੇ ਮੈਨੂੰ ਕਿਹਾ ਸੀ, ਤੇਰੀ ਤੇ ਕੋਈ ਵਿਚਾਰ ਨਹੀ, ਪਰ ਹਕੀਮਾਂ ਲੋਭੀਆਂ ਨੂੰ ਮੈਂ ਦਵਾਈ ਕਦੇ ਨਹੀਂ ਦੱਸਦਾ। ਉਹ ਲੋਕਾਂ ਦੇ ਛੌਡੇ ਲਾਹੁੰਦੇ ਹਨ। ਵਾਧੂ ਲੱਬ ਕਰਕੇ। ਸੰਤ ਜੀ ਕਿਹਾ, ਮੈਂ ਮੁੰਡਾ ਹੋਣ ਵਾਲਾ ਨੁਸਖਾ ਕਈ ਥਾਈਂ ਪੱਕਾ ਅਜ਼ਮਾਇਆ ਹੈ। ਤੈਨੂੰ ਭਗੰਦਰ ਦੇ ਰੋਗ ਦੀ ਦਵਾਈ ਬਨਾਉਣੀ ਦਸਦਾ ਹਾਂ।

ਕਾਲੀ ਜ਼ੀਰੀ, ਕੜੂ, ਏਲੂਆ, (ਇਸ ਨੂੰ ਕਾਲਾ ਸੁਹਾਗਾ ਭੀ ਆਖਦੇ ਹਨ) ਮਿੱਠੀਆਂ ਸੁਰੰਜਾਂ, ਤ੍ਰਿਵੀ, ਸਮਵਜਨ ਘੋਟ ਆਟਾ ਬਣਾ ਸ਼ਹਿਦ ਪਾ, ਮਲ੍ਹੇ ਦੇ ਬੇਰ ਜਿੱਡੀ ਗੋਲੀ ਬਣਾ, ਅੱਠੀਂ ਪਹਿਰੀਂ ਨਿਰਨੇ ਪੇਟ, ਤ੍ਰਿਫਲੇ ਅਰਥਾਤ ਹਰੜ ਬਹੇੜੇ ਔਲੇ ਰਿੰਨ੍ਹਿਆਂ ਦੇ ਜਲ ਨਾਲ ਛਕਣੀ ਸੱਤ ਰੋਜ਼। ਤੇ ਸੱਤ ਰੋਜ਼ ਵੱਟੀ ਖੱਦਰ ਦੇ ਕੱਪੜੇ ਦੀ ਬਣਾ, ਸੂਈ ਧਾਗੇ ਨਾਲ ਸਿਉਂ ਕੇ, ਪੰਜ ਛੇ ਉਂਗਲਾਂ ਲੰਮੀ, ਰੋਜ਼ ਕਾਲੀਆਂ ਮਿਰਚਾਂ, ਮਘਾਂ, ਸੁੰਢ, ਪੀਸ ਆਟਾ ਕਰ, ਫੁੱਲ ਗੁਲਾਬ, ਫਲੀ ਅੰਬਲਤਾਮ, ਸਰਨਾ ਬਿਨ ਡੰਡੀ, ਤਿੰਨੇ ਚੀਜਾਂ ਛਾਣ ਕਰ, ਟਿੱਕੀ ਨੁਸ਼ਾਦਰ ਪੀਸ ਵਿੱਚ ਪਾਣਾ । ਉਪਰ ਲਿਖੀਆਂ ਚੀਜਾਂ ਦੋ-ਦੋ ਢਾਈ ਤੋਲੇ ਹੋਣ ਸਭ ਸ਼ਹਿਦ ਵਿੱਚ ਪਾ ਵੱਟੀ ਭਿਉਂਕੇ ਜਿੱਥੇ ਫੋੜਾ ਹੋਵੇ ਉਥੇ ਅੰਦਰ ਸਿਆਣੇ ਜਾਂ ਸਿਆਣੀ ਮਾਈ ਭਾਈ ਤੋਂ ਧਰਾਣੀ। ਛੇ ਘੰਟੇ ਬਾਅਦ ਤ੍ਰਿਫਲੇ ਦੇ ਜਲ ਨਾਲ ਉਹ ਜਗ੍ਹਾ ਅੰਦਰੋਂ ਪਿਚਕਾਰੀ ਨਾਲ ਸਾਫੰ ਕਰਵਾਣੀ। ਵਟੀ ਦੇਣੀ ਭੀ ਤ੍ਰਿਫਲੇ ਦੇ ਜਲ ਪਕਾਏ ਨਾਲ ਉਵੇਂ ਭਗ ਜਾਂ ਗੁਦਾ ਨੂੰ ਸਾਫ ਕਰ। ਇਹ ਕਰਨ ਤੇ ਭਗੰਦਰ ਫੋੜਾ ਹਟ ਜਾਂਦਾ ਹੈ, ਜਿਵੇਂ ਨੂਰ ਬੀਬੀ ਦਾ ਹਟ ਗਿਆ ਸੀ । ਖੁਰਾਕ ਨਰਮ ਹੀ ਖਾਣੀ ਤੇ ਖੇਚਲ ਘੱਟ ਕਰਨੀ।

## ਦਵਾਈ ਔਲਾਦ ਨਰੀਨਾ

(ਦਵਾਈ) ਮੁੰਡਾ ਹੀ ਹੋਵੇ । ਸੁੱਖੇ ਦੇ ਬੀਜ ਇੱਕ ਤੋਲਾ, ਤੁਲਸੀ ਦੇ ਬੀਜ ਤੋਲਾ, ਗੋਰਖ ਮੁੰਡੀ ਦੋ ਤੋਲੇ, (ਹਰੀ ਪੁੱਟੀ ਹੋਵੇ ਬਿਨਾਂ ਡੋਡੀ ਨਿਕਲੀ ਦੇ) ਸੱਤ ਟਿੱਕੀਆਂ ਮੋਰ ਦੇ ਖੰਭ ਵਿਚਲੀਆਂ ਕਤਰ ਘੋਟ ਵਿੱਚ ਰਲਾਈਆਂ ਜਾਣ। ਉਪਰਲੀਆਂ ਚੀਜ਼ਾਂ ਪੀਸੀਆਂ ਦੇ ਇੱਕ ਛਟਾਂਕ ਗੁੜ ਦੇਸੀ ਕਮਾਦ ਦਾ ਮਿਲੇ ਤਾਂ ਚੰਗੈ । ਸਭ ਰਲਾ, ੪੧ ਗੋਲੀਆਂ ਬਣਾ ਕੇ, ਵੱਛੇ ਵਾਲੀ

ਗਊ ਜਾਂ ਕੱਟੇ ਵਾਲੀ ਮੱਝ ਦਾ ਦੁੱਧ ਹੋਵੇ ਉਸ ਨਾਲ ਛਕ ਕੇ ਘੰਟਾ ਭਰ ਖੱਬੀ ਵੱਖੀ ਬੀਬੀ ਲੰਮੀ ਪਵੇ। ਇਹ ਦਵਾਈ ਤਦ ਕਰਨੀਂ ਜਦੋਂ ਪ੍ਰਤੀਤ ਹੋ ਜਾਵੇ ਕਿ ਬੱਚਾ ਗਰਭ ਵਿੱਚ ਪੈ ਗਿਆ ਹੈ। ਮਰਦ ਦਾ ਸੰਗ ਅਰਥਾਤ ਗ੍ਰਿਹਸਥ ਫੇਰ ਨਾ ਕਰੇ ਬੱਚੇ ਦੇ ਜੰਮਣ ਤੱਕ। ਜੇ ਦੁੱਧ ਬੱਚੇ ਦੇ ਪੀਣ ਤੱਕ ਗ੍ਰਹਿਸਤ ਨਾ ਕਰੇ ਦੇਹ ਅਰੋਗ ਤੇ ਬੁੱਧੀ ਉਜਲ ਹੋਵੇ, ਮਾਤਾ ਤੇ ਬੱਚੇ ਦੀ।

## ਦਵਾਈ ਦਮੇ ਦੀ

ਮੈਂ ਸੰਤ ਜੀ ਅੱਗੇ ਅਰਜ਼ ਕੀਤੀ, ਜੇ ਆਪ ਜਾਣਦੇ ਹੋ ਤਾਂ ਮੈਨੂੰ ਦਮਾ ਹੈ ਬੜੇ ਚਿਰ ਦਾ, ਜੋ ਪਿਛਲੀ ਰਾਤੇ ਰੋਜ਼ ਔਖ ਦਿੰਦੈ । ਮੈਂ ਉਸਤੋਂ ਫਾਇਦਾ ਉਠਾਂਦਾ ਹਾਂ ਬੈਠ ਭਜਨ ਕਰਨ ਲੱਗ ਪੈਂਦਾ ਹਾਂ, ਪਰ ਸਰੀਰ ਕਮਜ਼ੋਰ ਹੈ ਕਈ ਵਾਰ ਨਹੌਣ ਦੀ ਵਾਹ ਨਹੀਂ ਰਹਿੰਦੀ । ਸੰਤ ਆਸਾ ਸਿੰਘ ਜੀ ਕਿਹਾ ਤੇਰਾ ਰੋਗ ਰੁਕਣ ਵਾਲੇ ਦਰਜੇ ਵਿੱਚ ਹੈ। ਸ਼ਿੰਗਰਫ ਰੂਮੀ, ਖਰਾ, ਟਿੱਕੀ, ਛਟਾਂਕੀ ਘਿਉ ਖਰੇ ਵਿੱਚ ਚੁੱਲ੍ਹੇ ਤੇ ਰੱਖ ਮੱਠੀ ਮੱਠੀ ਅੱਗ ਛੇ ਘੰਟੇ ਬਾਲਣੀ। ਭਾਂਡੇ ਦੇ ਦੁੱਆਂਲੇ  ਗਿੱਲਾ ਬਸਤਰ ਫੇਰਨਾ ਕਿ ਅੱਗ ਅੰਦਰ ਨਾ ਲੱਗੇ । ਰੱਤੀ ਭਰ ਸੋ ਸਿੰਗਰਫ ਪੀਸਿਆ ਤੇ ਤੋਲੇ ਸ਼ਹਿਦ ਵਿੱਚ ਰਲਾ ਸਰ੍ਹਾਣੇ ਧਰ ਰੱਖਣਾ । ਜਦ ਮਰਜ਼ ਜਗਾਏ ਸੋ ਸ਼ਹਿਦ-ਸਿੰਗਰਫ ਚੱਟ ਲੈਣੇ। ਅਰਾਮ ਰਹੇਗਾ । ਵਧੇਰਾ ਨਹੀਂ ਤੇ ਜੇ ਜੜ੍ਹੋਂ ਦਮਾ ਉਡਾਉਣਾ ਹੋਵੇ ਤਾਂ ਕਾਬਲੀ ਹਰੜਾਂ ਸੇਰ ਪੱਕੀਆਂ ਭੁੰਨ, ਪੀਸ, ਛਿਲਕੇ ਦਾ ਆਟਾ ਕਰ, ਦੋ ਸ਼ੇਰ ਸ਼ਹਿਦ ਵਿੱਚ ਘੋਂ ਕਰਨੀਆਂ ਚੱਪਣੀ ਦੇ ਕਣਕ ਵਿੱਚ ੨੧ ਦਿਨ ਦੱਬਣਾ, ਨਿਰਨੇ ਕਾਲਜੇ ਇੱਕ ਛਟਾਂਕ ਚੱਟਣੀ ਦਵਾਈ, ਅੱਧਾ ਪੌਣਾ ਘੰਟਾ ਬਾਅਦ ਬਨਸ਼ਫੇ ਦਾ ਕਾਹੜਾ ਬਿਨਾਂ ਦੁੱਧੋਂ ਛੱਕਣਾ। ਤਿੰਨ ਜੰਗਲ ਰੋਜ਼ ਆਉਣਗੇ। ਖੁਰਾਕ ਨਰਮ ਖਾਣੀ। ਖੇਚਲ ਘੱਟ ਕਰਨੀ, ਭਜਨ ਕਰਨਾਂ ਰਹਿਮ ਮੰਗਣਾ, ਇਹ ਦਵਾਵਾਂ ਮੈਂ ਵਰਤ ਕੇ ਲਿਖਾਂਗਾ। ਠੀਕ ਨੇ। ਜੇ ਬਣਾ ਕਰ ਵਰਤ ਸਕਿਆ ਤੇ ਦੇਹ ਰਹੀ, ਨਹੀਂ ਤੇ ਜੋ ਰਾਮ ਦੀ ਰਜ਼ਾ, ਸੋ ਸਭ ਦੀ ਦਵਾ।

ਸੰਤ ਭੀ ਤੇ ਸਰਦਾਰ ਭੀ ਹਰਨਾਮ ਸਿੰਘ ਜੀ ਮਾਈ ਸਾਭੋ ਪਧਰੀ ਵਾਲੀ ਦੇ ਪੋਤਰੇ, ਨਰੈਣ* ਸਿੰਘ ਜੀ ਦੇ ਪੁੱਤਰ, ਹੋਰਾਂ ਸਾਖੀ ਸੁਣਾਈ ਤਰਨ ਸਿੰਘ ਨੂੰ ੨੭ ਅੱਸੂ। ਸਾਖੀ

---

* ਮੈਂ ਹਰਨਾਮ ਸਿੰਘ ਜੀ ਨੂੰ ਪੁੱਛਿਆ ਤੁਸਾਂ ਮਾਈ ਸਾਹਬੋ ਨੂੰ ਪੁਛਿਆਂ ਹੀ ਹੋਵੇਗਾ ਸੇਕ ਲਗਦਾ ਸੀ ਕਿ ਨਹੀਂ । ਵਿਗਿਆਨੀ ਆਖਦੇ ਹਨ, ਅੱਗ ਦਾ ਸਾੜਨਾ ਧਰਮ ਹੈ। ਇਹ ਵੀ ਕਦੀ ਹੋ ਸਕਦੈ। ਅੱਗ ਵਿੱਚ ਬੈਠੇ ਨੂੰ ਅੱਗ ਨਾ ਸਾੜੇ । ਤਾਂ ਹਰਨਾਮ ਸਿੰਘ ਜੀ ਉੱਤਰ ਦਿੱਤਾ ਸੀ, ਮਾਈ ਦੱਸਦੀ ਸੀ ਬਾਹਰ ਸੇਕ ਜਾਪਦਾ ਸੀ ਤੇ ਜੋ ਤੁਸੀ ਕਿਹਾ ਜਿਸਦੇ ਬਣਾਏ ਧਰਮ ਹਨ ਜਦ ਸੋ ਹੀ ਹੁਕਮ ਕਰੇ ਤੂੰ ਇਹ ਕੰਮ ਨਹੀਂ ਕਰਨਾ । ਤਾਂ ਆਗਿਆਕਾਰੀ ਦੀ ਕੀ ਜੁਰਅਤ ਹੁੰਦੀ ਹੈ ਵੱਧ ਕੇ ਕੁਝ ਕਰੇ । ਜਿਵੇਂ ਦਇਆ ਕਰਨੀ, ਹਿਤ ਕਰਨਾ, ਧਰਮ ਜਾਣ ਅਰਜਨ ਯੁੱਧ ਤੋਂ ਅੜ ਗਿਆ ਸੀ ਤੇ ਕ੍ਰਿਸ਼ਨ ਜੀ ਹੁਕਮ ਕਰ ਯੁੱਧ ਯੋਗ ਬਣਾ ਲਿਆ ਸੀ ਤਿਵੇਂ ਜਿਸ ਦੇ ਹੁਕਮ ਵਿੱਚ ਸਭ ਸਕਤ ਤੇ ਧਰਮ ਹਨ । ਉਸਦੇ ਕਹੇ ਹੀ ਕਰ, ਅੱਗ ਨੇ ਆਗਿਆ ਮੰਨੀ, ਨਾ ਸੜਿਆ ।

ਸਾਖਿਆਤ, ਅੱਖੀ ਦੇਖੀ ਨੂੰ ਆਖਦੇ ਹਨ। ਅਸੀ ਬੀਕਾਨੇਰ ਰਿਆਸਤ ਦੇ ਗੰਗਾ ਨਗਰ ਜ਼ਿਲੇ ਵਿੱਚ ਤਸੀਲ ਪਦਮਪੁਰ ਦੇ ੪੭ ਚੱਕ ਜੀ ਜ਼ਮੀਨ ਖਰੀਦੀ ਤੇ ਰਹਿੰਦੇ ਸਾਂ।

ਹਰਨਾਮ ਸਿੰਘ ਜੀ ਦੱਸਿਆ ਪਿੰਡੋਂ ਚੋਹਲੇ ਦਾ ਇੱਕ ਅਕਾਲੀ ਕੇਹਰ ਸਿੰਘ ਤੇ ਉਸਦੇ ਘਰੋਂ ਹਰਨਾਮ ਕੌਰ ਭੀ ਸਾਡੇ ਨਗਰ ਜ਼ਮੀਨ ਖਰੀਦ ਵਸਦੇ ਸੀ । ਕੇਹਰ ਸਿੰਘ ਦੀ ਨਜ਼ਰ ਕੁਝ ਮਾੜੀ ਸੀ । ਉਸ ਮਨ ਵਿੱਚ ਧਾਰੀ, ਤਾਂ ਮੰਨਾਂਗਾ ਸਤਿਗੁਰ ਕੁਦਰਤ ਕਲਾ ਵਾਲੇ ਹਨ ਜੇ ਮੇਰੇ ਨੇੜੇ ਆਪਣੇ ਚਰਨ ਕਰ ਬਹਿਣ ਤੇ ਚਰਨੀਂ ਹੱਥ ਲਾਂਦੇ ਨੂੰ ਕਹਿਣ ਨਾ, ਨਾ ਲਾ। ਸਤਿਗੁਰੂ ਜੀ ਉਸਦੇ ਘਰ ਹਵੇਲੀ ਵਿੱਚ ਗਏ ਊਠਾਂ ਦੌਰੇ ਵਾਲਿਆਂ ਨੂੰ ਦੇਖਣ ਲਈ, ਅਸਾਂ ਉਥੇ ਬੰਨ੍ਹਾਏ ਸੀ । ਜਿਸ ਮੰਜੇ ਤੇ ਕੇਹਰ ਸਿੰਘ ਬੈਠਾ ਸੀ। ਪਾਸ ਹੀ ਜਾ ਬੈਠੇ ਤੇ ਕੇਹਰ ਸਿੰਘ ਉਠ ਕੇ ਮਨ ਦੀ ਮਨਸਾ ਪੂਰੀ ਹੋਈ ਜਾਣ ਚਰਨੀਂ ਹੱਥ ਲਾਇਆ ਅਤੇ ਮਨ ਨੂੰ ਰੀਝਾਇਆ ਚੰਗੀ ਤਰ੍ਹਾਂ । ਉਸਦੇ ਘਰੋਂ ਹਰਨਾਮ ਕੌਰ ਦੌਰੇ ਲਈ ਘਿਉ ਰੱਖਿਆ ਘਰ ਵਰਤ ਲਿਆ ਸੀ । ਮੱਝ ਦਾ ਦੁੱਧ ਲਹੂ ਹੋ ਗਿਆ, ਭੁੱਲ ਮੰਨੀ ਤਾਂ ਦੁੱਧ ਸੁੱਧ ਹੋਇਆ ਤੇ ਉਸੇ ਦੌਰੇ ਵਿੱਚ ਕਰਨ ਪੁਰ ਥੇੜੀ ਕਿਸ਼ਨ ਸਿੰਘ ਅਤਰ ਸਿੰਘ ਦੇ ਘਰ ਕੁਝ ਕੋਹਾਂ ਤੇ ਕੁਝ ਦਿਨਾਂ ਪਿੱਛੋਂ ਜਾ ਲੰਗਰ ਵਿੱਚ ਪਾਇਆ ਸੀ ਸ਼ਰਧਾ ਨਾਲ ।

## *ਉਹਦੇ ਜਿਹਾ ਕੌਣ ?*

ਹਰਨਾਮ ਸਿੰਘ ਜੀ ਨੇ ਬਚਨ ਸੁਣਾਇਆ । ਦੌਰੇ ਦੇ ਆਉਣ ਤੋਂ ਪਹਿਲਾਂ ਸਭ ਵਸਤ ਰਸਤ ਲਿਖਾ ਭੇਜਦੇ ਸੀ, ਮੈਨੂੰ ਸਤਿਗੁਰੂ ਜੀ ਕਿਹਾ, ਤੂੰ ਲਸਣ ਕਿਉਂ ਨਹੀਂ ਲਿਆਂਦਾ। ਮੈਂ ਕਿਹਾ, ਜੋ ਕੁਝ ਕਾਗਤ ਤੇ ਲਿਖਿਆ ਸੀ, ਸੋ ਮੈਂ ਤਿੰਨ ਵਾਰੀ ਵੇਖ, ਪੜ੍ਹ, ਲੈ ਆਇਆ ਹਾਂ। ਸਤਿਗੁਰੂ ਜੀ ਕਿਹਾ, ਲਿਖਿਆ ਹੈ, ਮੈਂ ਕਿਹਾ, ਨਹੀਂ, ਜੇ ਲਿਖਿਆ ਹੁੰਦਾ ਮੈਂ ਜ਼ਰੂਰ ਲਿਆਉਂਦਾ। ਲਿਖਿਆ ਹੀ ਨਹੀਂ। ਤਿੰਨ ਵੇਰ ਇਸਤਰ੍ਹਾਂ ਹੀ ਮੇਰਾ ਤੇ ਸਤਿਗੁਰਾਂ ਦਾ ਬਚਨ ਹੋਇਆ। ਸਤਿਗੁਰੂ ਜੀ ਕਿਹਾ ਕਾਗਤ ਲਿਆ। ਮੈਂ ਬੋਝੇ ਚੋਂ ਕਾਗਤ ਕੱਢ, ਦਿੱਤਾ ਤਾਂ ਇੱਕ ਕੋਨੇ ਤੇ ਨਰਮ ਜਿਹਾ ਲਿਖਿਆਂ ਸੀ, ਲਸਣ ਭੀ ਲਿਆਉਣੈ, ਮੈਂ ਹੈਰਾਨ ਹੋ ਕਿਹਾ, ਤਦੋਂ ਤੇ ਕੋਈ ਨਹੀਂ ਸੀ, ਪਰ ਤੁਹਾਡਾ ਕੀ ਇਤਬਾਰ ਏ, ਤੁਸੀਂ ਘਰ ਆ ਪੋਥੀ ਲੈ ਭੀ ਲਿਖ ਦੇਂਦੇ ਹੋ ਤੇ ਪੱਤੇ ਪੱਤੇ ਤੇ ਭੀ ਉਜਾੜ ਵਿੱਚ ਲਿਖ ਦੇਂਦੇ ਹੋ। ਅਰਥਾਤ ਜੈ ਦੇਵ ਦੇ ਸਮੇਂ ਗੀਤ-ਗੋਬਿੰਦ ਲਿਖਣ ਸਮੇਂ ਤੁਸਾਂ ਇਹ ਕੁਝ ਕੀਤਾ ਸੀ । ਤਾਂ ਸਤਿਗੁਰੂ ਜੀ ਤੁਰਤ ਉੱਤਰ ਦਿੱਤਾ ਕਿ ਜੇ ਇਹ ਪ੍ਰਤੀਤ ਸੀ ਤਾਂ ਮੁੜ ਮੁੜ ਕਿਉਂ ਕਹਿੰਦਾ ਸੈਂ, ਨਹੀਂ ਲਿਖਿਆ। ਹਰਨਾਮ ਸਿੰਘ ਜੀ ਮੈਨੂੰ ਦੱਸਦੇ, ਵੈਰਾਗੀ ਹੋ ਗਏ। ਵੈਰਾਗੀ ਹੋਇਆਂ ਹੀ ਮੈਨੂੰ ਕਿਹਾ ਤਰਨ ਸਿੰਘਾ ਉਹਦੀਆਂ ਕੀ ਸਿਫਤਾਂ ਕਰੀਏ ! ਉਹਦੇ ਜਿਹਾ ਤੇ ਸੋਹਣਾ ਸਰੂਪ ਹੀ ਹੁਣ ਕੋਈ ਨਹੀਂ ਦੁਨੀਆਂ ਤੇ ਦਿੱਸਦਾ। ਨੱਕ ਉੱਚਾ ਕੁੰਢ, ਨੇਤਰ ਲੰਮੇ, ਤੇਜ ਬੁੱਲ ਪਪੀਤੀਆਂ ਵਰਗੇ । ਚੌੜਾ ਸੀਨਾ, ਸਰੂ ਕੱਦ, ਚਰਨ

ਕੂਲੇ ਲੰਮੇ ਪਤਲੇ । ਬੁੱਧੀ ਤੇਜ਼ ਹਰ ਹੁਨਰ ਵਿਦਿਆ ਵਾਲੇ ਨੂੰ ਸਿਰਮੌਰ ਉਸਤਾਦ ਹੀ ਮੰਨਣੇ ਪੈਂਦੇ ਸੀ ਕਹਿੰਦੇ, ਸੰਤ ਜੀ ਚੁਪ ਕਰ ਗਏ । ਤੇ ਮੈਂ ਭੀ ਭਿਖਾਰੀ ਵਾਂਗੂੰ-ਮਿਲੀ ਗੁਰ-ਬਚਨਾਂ ਦੀ ਦਾਤ, ਲੈ ਅਗਲੇ ਦਰ ਵੱਲ ਝਾਤ ਕੀਤੀ ਤੇ ਸੰਤ ਸੌਣ ਸਿੰਘ ਜੀ ਕੋਲ ਜਾ ਬੈਠਾ ।

## *ਸੰਤ ਸੌਣ ਸਿੰਘ ਦੀ ਜ਼ਬਾਨੀ*

ਸੰਤ ਸੌਣ ਸਿੰਘ ਜੀ ਜਮਸ਼ੇਰ ਜ਼ਿਲੇ ਲਹੌਰ ਦੇ ਸ੍ਰ. ਕੇਹਰ ਸਿੰਘ ਦੇ ਪੁੱਤਰ, ਬਿਰਧ ਨੇ, ਮੈਨੂੰ ਆਪਣੇ ਕੋਲ ਔਂਦਿਆਂ ਹੀ ਕਿਹਾ, ਉਹਦੀਆਂ ਕੀ ਗੱਲਾਂ ਪੁਛਦੈ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਸੂਬੇ ਤੇ ਮਸਤਾਨੇ ਸੋਂਹਦੇ ਸੀ ਘੋੜਿਆਂ ਤੇ ਜਾਂ ਪੈਦਲ। ਜਿਵੇਂ ਗੁਰੂ ਹਰੀ ਸਿੰਘ ਜੀ ਦੇ ਸਾਥ ਰਾਗੀਆਂ ਦੀਆਂ ਜੋੜੀਆਂ ਤੇ ਭਜਨਾ ਨੰਦੀ ਸੰਤ ਬੇਅੰਤ ਸੋਂਹਦੇ ਸੀ। ਬਿਰਧ ਸਾਧ ਦੱਸਦਾ ਸੀ, ਮੈਂ ਦੇਖੇ ਹਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਥ ਪ੍ਰਚਾਰਕ ਆਲਿਮ ਜੀ, ਚਕ੍ਰਵਰਤੀ ਜੀ, ਫਤਿਹ ਸਿੰਘ ਜੀ , ਮੰਗਲ ਸਿੰਘ ਜੀ, ਸੰਤ ਭਗਤ ਸਿੰਘ ਜੀ, ਕਰਤਾਰ ਸਿੰਘ ਫਿਲਾਸਫਰ ਲਾਸਾਨੀ, ਬੰਤਾ ਸਿੰਘ ਜੀ, ਪੰਡਿਤ ਬਸੰਤ ਸਿੰਘ ਜੀ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਸੋਧੀ ਤੇ ਮਸਤ ਸੰਤ ਮੋਹਣ ਸਿੰਘ ਜੀ, ਉਜਾਗਰ ਸਿੰਘ ਜੀ ਆਦਿ ਜੱਥਾ ਦੌਰੇ ਦੇ ਨਾਲ ਹੁੰਦਾ ਸੀ। ਤੇ ਸਤਿਗੁਰੂ ਰਾਮ ਸਿੰਘ ਜੀ ਦੇ ਕਾਰ-ਨਾਮਿਆਂ ਤੇ ਨਾਮ ਦਾ ਪ੍ਰਚਾਰ ਤੇ ਸੁੱਚ ਸੋਧ ਦਾ ਵਿਸਥਾਰ ਤੇ ਅੰਮ੍ਰਿਤ ਭਜਨ ਦਾ ਸੰਚਾਰ ਹੁੰਦਾ ਸੀ। ਜਿਸ ਤਰ੍ਹਾਂ ਦਾ ਕੋਈ ਜਿਉੜਾ ਮਿਲਦਾ, ਉਸਦੇ ਦਿਲ ਦਾ ਭਰਮ ਦਾ ਨਿਬੇੜਾ ਕਰਦੇ। ਇਹ ਸਾਧੂ ਉਸਨੂੰ ਸਰ ਕਰਦੇ ਸੀ । ਤੇ ਸੁੱਚ ਸੋਧ ਤੇ ਨਾਮ ਬਾਣੀ ਦਾ ਪ੍ਰਵਾਹ ਚਲਾਂਦੇ। ਜੀਆਂ ਨੂੰ ਗੁਰ ਭਗਤੀ ਵੱਲ ਲਾਂਦੇ ਸੀ । ਹੁਣ ਤੇ ਤਰਨ ਸਿੰਘਾ ਰੇਡੀਉ ਬਿਨਾਂ ਹੋਰ ਪ੍ਰਚਾਰ ਰਹਿ ਹੀ ਨਹੀਂ ਗਿਆ ਮੈਂ ਤੈਨੂੰ ਕੀ ਦੱਸਾਂ, ਉਸ ਸੋਹਣੇ ਤੇ ਕਈ ਮੁਸਲਮਾਨ ਭੀ ਮੋਹ ਆਪਣੇ ਕੀਤੇ ਹੋਏ ਸੀ । ਮੈਂ ਅਰਜ਼ ਕੀਤੀ ਸਿੱਖਾਂ ਦੀਆਂ ਤੇ ਮੈਂ ਅਨੇਕ ਸਾਖੀਆਂ ਸੁਣ, ਪੁੱਛ, ਲਿਖੀਆਂ ਹਨ। ਕਿਸੇ ਮੁਸਲਮਾਨ ਦਾ ਮੇਲ ਮੈਨੂੰ ਦੱਸੋ। ਜਿਵੇਂ ਸੰਤ ਆਸਾ ਸਿੰਘ ਜੀ ਮੈਨੂੰ ਅੱਜ ਇੱਕ ਮੁਸਲਮਾਨ ਦੀ ਸਾਖੀ ਸੁਣਾਈ ਹੈ। ਬੜੇ ਨਿਹਚੇ ਭਰੀ। ਤਾਂ ਸੌਣ ਸਿੰਘ ਜੀ ਹਉਕਾ ਭਰ, ਸਤਿਗੁਰੂ ਜੀ ਦਾ ਧਿਆਨ ਧਰ, ਮੈਨੂੰ ਦੱਸਿਆ।

## *ਮੋਹਿਆ ਖੈਰ ਦੀਨ ਨੂੰ*

ਰਾਏਵਿੰਡਾਂ ਦਾ ਇੱਕ ਖੈਰ ਦੀਨ ਨੰਬਰਦਾਰ ਸੀ । ਜਿਸਨੇ ਸਾਨੂੰ ਪਾਕਿਸਤਾਨ ਬਣੇ ਤੇ ਬਚਾ ਕੇ ਏਧਰ ਪੁਚਾਇਆ ਸੀ। ਤੈਨੂੰ ਉਸਦੀ ਹੀ ਵਾਰਤਾ ਦੱਸਦਾ ਹਾਂ। ਰਾਏਵਿੰਡੀ ਗੁਰਦੁਆਰੇ ਸਤਿਗੁਰੂ ਜੀ ਟੇਸ਼ਨ ਤੋਂ ਉੱਤਰ ਹੀ ਲਾਹੌਰ ਦੇ ਜ਼ਿਲੇ ਵਿੱਚ ਜਾਣ ਲਈ ਘੋੜਿਆਂ

ਤੇ ਫਿਰਦੇ ਸੀ। ਖੈਰ ਦੀਨ ਦਿਲ ਵਿਚ ਜੱਸ ਗੁਰੂ ਦਾ ਸੁਣ ਇਹ ਧਾਰੀ ਕਿ ਤਾਂ ਮੰਨਾਂਗਾ ਜੇ ਆਪ ਮੈਨੂੰ ਸੱਦ ਕੋਈ ਸੇਵਾ ਕਹਿਣਗੇ। ਨਹੀਂ ਤੇ ਵੇਖਾ ਵੇਖੀ, ਭੇਖਾ ਭੇਖੀ ਹੀ ਕੂਕੇ ਭੀ ਮੰਨਦੇ ਹਨ ਜਾਣਾਂਗਾ। ਭਾਵੇਂ ਮੈਂ ਮੁਸਲਮਾਨ ਹਾਂ ਪਰ ਸੁਣਿਆ ਹੈ ਜਿਸਦੇ ਮਿਲਿਆਂ ਇਸ਼ਕ ਉਗੇ ਤੇ ਅੰਦਰ ਸੁੱਖ ਹੋਵੇ ਸੋ ਸਤਿਆ ਵਾਲਾ ਗੁਰੂ ਹੁੰਦੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਖੈਰ ਦੀਨ ਨੂੰ ਰਾਤ ਦਰਸ਼ਨ ਦੇ ਕਿਹਾ, ਮੈਂ ਸਵੇਰੇ ਮਾਂਗੇ ਦੇ ਖੂਹ ਟਿੱਬੇ ਵਾਲੇ ਤੇ ਜਾਣਾ ਹੈ, ਜੈਮਲ ਸਿੰਘ ਜੀ ਦੀ ਸ਼ਰਧਾ ਪੂਰਨ, ਤੂੰ ਘੋੜੀ ਤਿਆਰ ਕਰ, ਸਟੇਸ਼ਨ ਤੇ ਸਵੇਰ ਦੀ ਗੱਡੀ ਦੇ ਟੈਮ ਤੇ ਲਿਆਉਣੀ । ਖੈਰ ਦੀਨ ਗਿਆ ਤੇ ਸੋਚਿਆ, ਜੁਲੈਖਾਂ ਨੂੰ ਭੀ ਤੇ ਸੱਸੀ ਨੂੰ ਪਹਿਲੋਂ ਸੁਪਨੇ ਹੀ ਯੂਸਫ ਤੇ ਪੁੰਨੂੰ ਦੇ ਆਏ ਸੀ। ਮਸਤਾਨਿਆਂ ਮਤਵਾਲਿਆਂ ਕੀਤਾ ਸੀ । ਮੈਂ ਭੀ ਸੁਪਨੇ ਵਿਚ ਤੇ ਸੋਹਣਾ ਵੇਖਿਐ, ਹੁਣ ਪ੍ਰਤੱਖ ਭੀ ਵੇਖਾਂ। ਦਿਲ ਵਿੱਚ ਧਾਰ ਆਪਣੀ ਘੋੜੀ ਸਾਜ, ਕਾਠੀ ਪਾ, ਸਿੰਗਾਰ ਸਵੇਰੇ ਹੀ ਸਟੇਸ਼ਨ ਨੂੰ ਟੁਰਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਰਾਏਵਿੰਡ ਸਟੇਸ਼ਨ ਤੋਂ ਉੱਤਰੇ। ਸਾਥ ਭਾਈ ਵਜ਼ੀਰ ਸਿੰਘ ਹੈ ਸੀ, ਬਹਾਦਰ ਸਿੰਘ ਜੀ, ਮੋਹਕਮ ਸਿੰਘ ਜੀ, ਕਿਰਪਾ ਸਿੰਘ ਜੀ ਆਦਿ ਸੀ। ਖੈਰ ਦੀਨ ਨੂੰ ਦਰਸ਼ਨ ਹੋਇਆ, ਜਿਵੇਂ ਦਾ ਰਾਤ ਹੋਇਆ ਸੀ। ਚਰਨੀ ਲੱਗ ਉਸ ਅਰਜ਼ ਕੀਤੀ ਹੇ ਅੱਲਾ ਪਾਕ ਦੇ ਸਰੂਪ ਆਪ ਦੇ ਹੁਕਮ ਅਨੁਸਾਰ ਘੋੜੀ ਹਾਜ਼ਰ ਹੈ। ਸਤਿਗੁਰੂ ਜੀ ਕਿਹਾ, ਨੰਬਰਦਾਰਾ, ਹੋਰ ਭੀ ਕੁਝ ਘੋੜੀਆਂ ਮਾਂਗੇ ਤਕ ਮਿਲ ਸਕਦੀਆਂ ਹਨ ? ਖੈਰ ਦੀਨ ਕਿਹਾ, ਆਪਦੀ ਮੇਹਰ ਨਾਲ ਬਥੇਰੀਆਂ । ਸਤਿਗੁਰੂ ਜੀ ਕਿਹਾ, ਗੁਰਦੁਆਰਿਉਂ ਜਾਕੇ ਜਲ ਛਕਦੇ ਹਾਂ। ਤੂੰ ਪੰਜ ਸੱਤ ਘੋੜੀਆਂ ਤਿਆਰ ਕਰ । ਉਸ ਤੁਰਤ ਤਿਆਰ ਕੀਤੀਆਂ ਤੇ ਸਤਿਗੁਰੂ ਜੀ ਸਮੇਤ ਸਾਧਾਂ ਦੇ ਅਸਵਾਰ ਹੋ ਪਿੰਡ ਮਾਂਗੇ ਨੂੰ ਟੁਰੇ, ਰਾਹੇ ਹੀ ਉਸ ਖੈਰ ਦੀਨ ਨੇ ਸਾਧਾਂ ਨੂੰ ਦੱਸਿਆ ਅੱਜ ਏਨ੍ਹਾਂ ਮੈਨੂੰ ਉਸ ਜੁਲੈਖਾਂ ਤੇ ਸੱਸੀ ਵਾਗੂੰ ਸੁਪਨੇ ਵਿੱਚ ਦਿਦਾਰ ਦੇ ਮੋਹਿਆ ਹੈ। ਖੈਰ ਦੀਨ ਪੈਦਲ ਹੀ ਸਤਿਗੁਰੂ ਜੀ ਨਾਲ ਪੁਰਾਣੇ ਖਾਸ ਬੰਦਿਆ ਵਾਂਗੂੰ ਹਿਤ ਚਿਤ ਦੇ ਬਚਨ ਕਰਦਾ ਗਿਆ। ਟਿੱਬੇ ਵਾਲੇ ਖੂਹ ਤੱਕ।

## ਟਿੱਬੇ ਵਾਲੇ ਸੰਤ ਜੈਮਲ ਸਿੰਘ ਨੂੰ ਦਰਸ਼ਨ

ਮਾਂਗੇ ਦੇ ਬਾਬੇ ਜੈਮਲ ਸਿੰਘ ਟਿੱਬੇ ਵਾਲੇ ਖੂਹ ਦੇ ਨੇ ਧਾਰੀ ਸੀ, ਜੇ ਸਮਰੱਥ ਗੁਰੂ ਹਨ ਤਾਂ ਆਪੇ ਦਰਸ਼ਨ ਦੇਣਗੇ। ਮੇਲੇ ਅਰੰਭੇ ਤੇ ਅਰਜ਼ ਨਹੀਂ ਕਰਨੀ। ਸੰਮਾ ਸਿੰਘ ਖੂਹ ਤੰਬੋਲੀ ਕੇ ਤੇ ਜੈਮਲ ਸਿੰਘ ਜੀ, ਵਸਾਵਾ ਸਿੰਘ ਜੀ ਜੀਏਬੱਗੇ ਵਾਲਿਆਂ ਦੇ ਮੇਲੀ ਸੀ ਤੇ ਵਸਾਵਾ ਸਿੰਘ ਜੀ ਗੰਡਾ ਸਿੰਘ ਜੀ ਤੇ ਸੌਣ ਸਿੰਘ ਜੀ ਇੱਬਣ ਵਾਲਿਆਂ ਦੇ ਮੇਲੀ ਸੀ। ਗੰਡਾ ਸਿੰਘ ਜੀ ਤੋਂ ਕਾਰ ਵਸਾਵਾ ਸਿੰਘ ਜੀ ਵਿੱਚ ਆਈ ਸੀ ਤੇ ਵਸਾਵਾ ਸਿੰਘ ਜੀ ਤੋਂ ਜੈਮਲ ਸਿੰਘ ਤੇ ਸੰਮਾਂ ਸਿੰਘ ਵਿੱਚ ਆਈ ਸੀ। ਪਰ ਏਨ੍ਹਾਂ ਧਾਰੀ ਸੀ, ਸਮੇਂ ਦੇ ਮਾਲਕ ਪਰਤੱਖ ਗੁਰੂ

ਤੋਂ ਵਿਛੜੇ ਰਹਿਣਾ ਠੀਕ ਨਹੀਂ। ਗੰਡਾ ਸਿੰਘ ਜੀ ਨੇ ਭੁਲ ਕੀਤੀ ਗੁਰੂ ਹਰੀ ਸਿੰਘ ਜੀ ਨੂੰ ਨਾ ਮੰਨਿਆਂ ਤੇ ਡੰਨਿਆਂ ਗਿਆ । ਫੱਟਿਆ ਵੈਦ ਹੁੰਦੈ । ਅਸਾਂ ਉਵੇਂ ਨਹੀਂ ਮੁਨਕਰ ਹੋ ਰਹਿਣਾ। ਪਰ ਪਰਖ ਕੇ ਮੰਨਣਾਂ ਪੂਰੀ ਦ੍ਰਿੜਤਾ ਦਾ ਮੁੱਢ ਹੁੰਦੈ। ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਮੇਲੇ ਤੇ ਪੂਰੇ ਵਕਤ ਤੇ ਪੁਜੇ। ਉਹਨਾਂ ਦੀ ਸ਼ਰਧਾ ਬੱਝ ਗਈ। ਸਾਧ ਸੰਗਤ ਤੇ ਪ੍ਰੇਮ-ਰੰਗਤ ਦੀ ਪੰਗਤ ਗੋਲ ਮੰਡਲੀ ਲਾ ਬੈਠੇ ਚੰਗੇ ਤੋਂ ਚੰਗੇ, ਰਸ ਰੰਗੇ ਬਚਨ ਕਰ ਸਰਧਾ ਦੀਆਂ ਚੱਦਰਾਂ ਚੌਹੀ ਕੰਨੀਂ ਭੂਣ ਭੂਣ ਭਰੀਆਂ ਸਿਰਾਂ ਤੇ । ਸਤਿਗੁਰੂ ਜੀ ਦੇ ਸਰੂਪ ਤੇ ਨਿਹਚੇ ਦਾ ਸੌਦਾ ਲੈ ਸਦਾ ਜੀਵੇ, ਥੀਵੇ, ਬਣੇ।

## *ਗੱਲ ਫੇਰ ਖੈਰ ਦੀਨ ਦੀ*

ਮੈਂ ਅਰਜ਼ ਕੀਤੀ, ਸੰਤ ਜੀ ਉਸ ਖੈਰ ਦੀਨ ਦੀ ਸ਼ਰਧਾ ਦੀ ਗੱਲ ਸੁਣਾਓ। ਸੰਤ ਜੀ ਬਚਨ ਕੀਤਾ, ਅਸੀਂ ਜਮਸ਼ੇਰੋਂ ਘਣੀਏਂ ਕੀ (ਜ਼ਿਲ੍ਹਾ ਲਾਹੌਰ) ਆਏ, ਉਥੇ ਚੂਹੜ ਸਿੰਘ ਚੰਗੇ ਮਾਲਕ ਦੀ ਧੀ ਭਾਗਣ ਜੋ ਸੰਤ ਸੁੰਦਰ ਸਿੰਘ ਜੀ ਪਾਜੀਆਂ ਵਾਲਿਆਂ ਤੇ ਫੂਲਾ ਸਿੰਘ ਜੀ ਡਫਰਕਿਆਂ ਵਾਲਿਆਂ ਦੀ ਸੰਗਤ ਤੋਂ ਸੁਧਰੀ ਹੋਈ ਸੀ, ਉਸਦੇ ਘਰ ਉਤਾਰਾ ਕੀਤਾ। ਭਾਵੇਂ ਚੂਹੜ ਸਿੰਘ ਤੇ ਨਾਮਧਾਰੀ ਨਹੀਂ ਸੀ ਆਪ ਸਜਿਆ। ਪਰ ਧੀ ਭਾਗਣ ਨੂੰ ਕੁਸੰਗੀ ਪਤੀ ਤੋਂ ਟੁੱਟੀ ਹੋਈ ਨੂੰ ਆਪਣੇ ਸਿਰ ਤੇ ਵਖਰਾ ਕੋਠਾ ਤੇ ਖਰਚ ਦੇ ਕੇ ਰਖਦਾ ਸੀ । ਤੇ ਆਏ ਸਾਧਾਂ ਸੰਤਾਂ ਦੀ ਸੇਵਾ ਦਾ ਸਾਂਝਾ ਕਰਦਾ ਸੀ। ਉਹ ਭਾਗਣ ਵੀ ਸਾਡੇ ਨਾਲ ਟੁਰ ਪਈ, ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ, ਜੋ ਨਿਕਲ ਆਵੇਗਾ ਸੋ ਬਚੇਗਾ। ਅਸੀਂ ਰਾਤ ਰਾਇਵਿੰਡ ਆਏ ਤੇ ਉਸ ਖੈਰ ਦੀਨ ਨੂੰ ਕਿਹਾ, ਤੂੰ ਸਾਡੀ ਮੱਦਦ ਕਰ ਤੇ ਹੱਦੋਂ ਪਾਰ, ਅਡੋਲ ਪੁਚਾ। ਖੈਰ ਦੀਨ ਨੇ ਸਾਨੂੰ ਕਿਹਾ, ਤੁਸੀਂ ਤਸੱਲੀ ਰੱਖੋ। ਕੋਈ ਔਖ ਨਹੀਂ ਹੋਵੇਗੀ। ਉਸ ਸਟੇਸ਼ਨ ਦੇ ਬਾਬੂ ਨੂੰ ਪੁੱਛਿਆ, ਸਿੱਖਾਂ ਨੂੰ ਕਦੋਂ ਪਾਰ ਕਰਨਾ ਹੈ। ਬਾਬੂ ਕਿਹਾ, ਅੱਜ ਦਿੱਨ ਤੋਂ ਰਾਤ ਤਕ ਕਸੂਰ ਫਤੂਰ ਉਠਿਆ ਹੋਇਐ । ਸਵੇਰੇ ਨੂੰ ਖਲ੍ਹੀਰ ਹੋ ਜਾਵੇਗੀ। ਰਾਤ ਇੱਹ ਹੋਰ ਸਬਾਬ ਵੀ ਲੈ ਆਉਣ। ਸੌਣ ਸਿੰਘ ਜੀ ਦੱਸਿਆ, ਅਸੀਂ ਰਾਤ ਗੱਡਿਆਂ ਤੇ ਹੋਰ ਬਹੁਤ ਕੁਝ ਜਮਸ਼ੇਰੋਂ ਲੈ ਆਏ ਤੇ ਖੈਰ ਦੀਨ ਨਾਲ ਹੋ ਕੇ ਰਾਇਵਿੰਡ ਸਟੇਸ਼ਨ ਤੋਂ ਸਾਡਾ ਸਣੇ ਸਬਾਬ ਡੱਬਾ ਗੱਡੀ ਦਾ ਭਰਿਆ, ੮ ਵਜੇ ਦੀ ਦਾ । ਬੂਹਾ ਮਾਰ ਬਾਬੂ ਨੇ ਕੁੰਜੀ ਸਾਡੇ ਹੱਥ ਫੜਾਈ ਤੇ ਕਿਹਾ, ਇਹ ਗੱਡੀ ਹੁਣ ਫਿਰੋਜ਼ਪੁਰ ਜਾ ਕੇ ਹੀ ਠਹਿਰੇਗੀ । ਤੇ ਖੈਰ ਦੀਨ ਕਿਹਾ, ਮੈਥੋਂ ਆਪਦੀ ਅੰਤਲੀ ਸੇਵਾ ਸ਼ੁਕਰ ਹੈ, ਹੋਈ ਹੈ।

ਬੀਤੇ ਕੋ ਬੀਚੇ ਲਿਖਾ, ਗੁਰ ਜਸ ਜਾਨ ਮਹਾਨ।
ਆਗੇ ਕੀ ਆਗੇ ਸੁਣੋ ਮਾਘ ਮਾਸ ਦੇ ਧਿਆਨ।

## ਜਵੰਦ ਸਿੰਘ ਨੇ ਦੱਸਿਆ

ਜੀਵਨ ਨਗਰ ੧੧ ਮਾਘ ਸਵੇਰੇ ਹੀ ਘਣੀਏਂ ਕੇ ਬੇਟ ਵਾਲੇ (ਗੁਰਦਾਸਪੁਰ) ਦੇ ਜਵੰਦ ਸਿੰਘ ਜੀ ਨਾਲ ਪੁਰਾਣੇ ਸਾਧਾਂ ਦੇ ਬਚਨ ਹੁੰਦਿਆਂ ਜਵੰਦ ਸਿੰਘ ਜੀ ਕਿਹਾ, ਗੁਰੂ ਹਰੀ ਸਿੰਘ ਜੀ ਮੁਰੱਬੇ ਲੈਣ ਸਮੇਂ ਕਿਹਾ ਸੀ । ਮੁਰੱਬਿਆਂ ਵਾਲੇ ਪਹਿਲੋਂ ਪਦਾਰਥ ਵੀ ਬਹੁਤ ਪਾਣਗੇ ਤੇ ਫੇਰ ਦੁੱਖ ਵੀ ਬਹੁਤ ਉਠਾਣਗੇ। ਸੋ ਦੇਖਿਆ ਹੈ। ਅਸੀਂ, ਬਹੁਤ ਔਖੇ ਹੋਏ ਹਾਂ ਦੂਰੋਂ ਕੁਝ ਲਿਆ ਨਹੀਂ ਸਕੇ। ਅਸੀਂ ਪਿੱਛੇ ਬੈਠੇ ਹਾਂ ਅਰਜ਼ ਹੈ ਕੋਲ ਲੈ ਆਵੋ। ਸਤਿਗੁਰੂ ਪ੍ਰਤਾਪ ਸਿੰਘ ਜੀ ਉੱਤਰ ਦਿੱਤਾ, ਜ਼ਮੀਨ ਪੈਣ ਦਾ ਮੌਕਾ ਤੇ ਹੁਣ ਨਹੀਂ ਰਿਹਾ, ਪਰ ਜੋ ਸਾਡੇ ਕੋਲ ਹੈ, ਆ ਵਾਹੋ ਤੇ ਖਾਓ । ਦਿਆ ਜੇ ਵੀ ਕੁਝ ਨਾ । ਜਵੰਦ ਸਿੰਘ ਜੀ ਕਿਹਾ, ਮਾਲਕ ਬਣ ਕੇ ਰਹਿਣ ਦਾ ਸੁਭਾਅ ਬਣਿਆ ਹੋਇਐ । ਤਾਂ ਕਿਹੋ ਨੇ, ਮਾਲਕ ਤੇ ਕਿਸੇ ਰਹਿਣਾ ਹੀ ਨਹੀਂ। ਜਾਂ ਸਾਰੇ ਹੀ ਹੋਣਗੇ। ਜਿਹਾ ਸਮਾਂ ਆਉਣਾ ਹੋਵੇ, ਜੇ ਪਹਿਲੋਂ ਸੁਭਾਅ ਬਣਿਆਂ ਹੋਵੇ ਤਾਂ ਸੌਖ ਰਹਿੰਦੈ। ਸੰਤ ਦਸੌਧਾ ਸਿੰਘ ਜੀ ਮਸਤੀ ਵਿੱਚ ਭਿੱਜਿਆਂ ਹੱਥ ਜੋੜ ਅਰਜ਼ ਕੀਤੀ, ਮੈਨੂੰ ਅਕਾਲ ਪੁਰਖ ਵਲੋਂ ਹੁਕਮ ਹੋਇਆ ਹੈ, ਜੇ ਆਗਿਆ ਹੋਵੇ ਤਾਂ ਅਰਜ਼ ਕਰਾਂ। ਸਤਿਗੁਰੂ ਜੀ ਕਿਹਾ, ਕਹੋ ਮੈਂ ਵੀ ਤੇ ਸੰਗਤ ਵੀ ਸੁਣੇ। ਸੰਤ ਜੀ ਕਿਹਾ, ਜੇ ਮੈਂ ਆਪਣੇ ਵਲੋਂ ਕੁਝ ਕਵ੍ਹਾਂ, ਮੇਰਾ ਦੋਹੀਂ ਜਹਾਨੀ ਕਾਲਾ ਮੂੰਹ ਹੋਵੇ। ਮੈਨੂੰ ਅਕਾਲ ਪੁਰਖ ਕਿਹਾ ਹੈ। ਤੂੰ ਇਨ੍ਹਾਂ ਨੂੰ ਕਹਿ ਦੇ। ਤੁਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਆਸਣ ਤੇ ਬੈਠੇ ਹੋ, ਇੰਨੀ ਕਮਜ਼ੋਰੀ ਕਿਉਂ ਕੀਤੀ ਜੁ ਸੰਸਾਰੀਆਂ ਮਨ-ਮਤੀਆਂ ਅੱਗੇ ਇੰਨੇਂ ਲਿਫੇ ਹੋ। ਇਹ ਸਾਰਾ ਜ਼ੋਰ ਲਾ ਲੈਣ ਤੇਰਾ ਤੇ ਸਾਧ ਸੰਗਤ ਦਾ ਇਹ ਕੁਝ ਨਹੀਂ ਵਿਗਾੜ ਸਕਦੇ। ਜਦ ਆਪਣੇ ਪਰਾਏ ਤੇ ਹਕੂਮਤ ਖਿਲਾਫ ਸੀ, ਤੇਰੇ ਪ੍ਰਤਾਪ ਕਰਕੇ ਕਿਸੇ ਅੱਗੇ ਪੰਥ ਨੇ ਤਰਲਾ ਨਾ ਕੀਤਾ ਤੇ ਕੋਈ ਸਿਰ ਵੀ ਨਾ ਆ ਸਕਿਆ। ਤੂੰ ਹੁਣ ਵੀ ਬੇਪਰਵਾਹ ਹੋਕੇ ਰਹੁ। ਸਭ ਹਾਰ ਕੇ ਤੇਰੀ ਚਰਨੀਂ ਆਉਣਗੇ ਜੋ ਨਾ ਆਉਣਗੇ, ਪਛਤਾਉਣਗੇ। ਜੋ ਜ਼ਮੀਨ ਕਢਾਣੀ ਚਾਹੁੰਦੇ ਹਨ ਕੱਢ ਦਿਓ। ਜੋ ਰਕਮ ਮੁਰੱਬਿਆਂ ਦੀ ਮੰਗਦੇ ਹਨ, ਕਹਿ ਦੇਵੋ ਫੱਗਣ ਤੱਕ ਲੈ ਲਵੋਂ। ਫੇਰ ਜੋ ਮੰਗੇ, ਨਾ ਦਿਉ। ਤੁਹਾਨੂੰ ਕੋਈ ਦੋਸ਼ ਨਹੀਂ, ਰਕਮ ਜੇ ਕੋਲ ਨਹੀਂ ਤਾਂ ਘੋੜੇ ਮੱਝਾਂ ਗਊਆਂ ਵੇਚ ਦਿਓ ਤੇ ਫੇਰ ਸਾਡੀਆਂ ਸਿੱਖਾਂ ਦੀਆਂ ਜ਼ਮੀਨਾਂ ਵੇਚ ਲਵੋਂ ਤੇ ਵਿਰੋਧੀਆਂ ਵਲੋਂ ਹੌਲੇ ਫੁੱਲ ਹੋ ਕੇ ਰਵੋ। ਤੇ ਸੰਤ ਜੀ ਕਿਹਾ, ਜੋ ਜ਼ਮੀਨ ਦੀ ਪਰਚੀ ਤੇ ਰਕਮ ਵੀ ਨਾ ਲਵੇ, ਬੁੜ-ਬੁੜ ਕਰੇ, ਉਹਦਾ ਵੀ ਦੋਹੀਂ ਜਹਾਨੀਂ ਮੂੰਹ ਕਾਲਾ ਹੋਵੇਗਾ। ਇਹ ਆਖ ਸੰਤ ਜੀ ਚੁੱਪ ਕਰ ਗਏ ਤੇ ਸੰਗਤ ਵਿੱਚ ਸੋਚ ਦਾ ਸਨਾਟਾ ਛਾ ਗਿਆ।

## *ਗੱਲ ਜੈ ਸਿੰਘ ਹਵਾਲਦਾਰ ਦੀ*

ਸਤਿਗੁਰੂ ਜੀ ਨੇ ਮੁਨਸ਼ੀਆਂ ਤੇ ਪਟਵਾਰੀਆਂ ਨੂੰ ਕਿਹਾ, ਤਕਾਵੀਆਂ ਲੈਣ ਵਾਲੇ ਸਭ ਸਿੱਖਾਂ ਦੇ ਨਾਮ ਲਿਖੋ ਤੇ ਉਨ੍ਹਾਂ ਨੂੰ ਖੁਵਾਇਆ ਭੀ ਲਿਖੋ। ਸਰਕਾਰ ਉਹਨਾਂ ਤੋਂ ਆਪ ਲਵੇ ਅਰਜ਼ੀ ਲਿਖੋ। ਕੱਲ ਪਰਸੋਂ ਫਤਿਹਾਬਾਦ ਮਾਲ ਅਫਸਰ ਜਾਣਾ ਹੈ । ਜੇ ਲੋੜ ਪਈ ਤਾਂ ਵਿਖਾਵਾਂਗੇ ਸਭ ਦਾ ਵੇਰਵਾ।– ਸਤਿਗੁਰੂ ਜੀ ਪਾਸ ੧੨ ਮਾਘ ੨੦੦੭ ਜੈ ਸਿੰਘ ਹਵਾਲਦਾਰ ਐਲਹਣਾ ਬਾਦ ਦਾ ਆਇਆ। ਇੱਕ ਰੁਪਿਆ ਭੇਟਾ ਧਰ ਮੱਥਾ ਟੇਕਿਆ ਤੇ ਅਰਜ਼ ਕੀਤੀ, ਸਿੱਖ ਮਤ ਦਿਓ । ਸਤਿਗੁਰ ਜੀ ਉਸ ਵੱਲ ਨਿਗਾਹ ਭਰ ਦੇਖ ਬਚਨ ਕੀਤਾ। ਤੁਸੀ ਲੋਂਕ ਹਰ ਵੇਲੇ ਹੋਸ਼ ਰੱਖਿਆ ਕਰੋ। ਬੇ-ਇਨਸਾਫੀ ਨਾ ਹੋਵੇ। ਰਿਸ਼ਵਤ ਤੇ ਸਿਫਾਰਸ਼ ਤੋਂ ਬਚਣਾ ਆਪਣੇ ਆਪ ਨੂੰ ਸੇਵਾਦਾਰ ਲੋਕਾਂ ਦੇ ਸਮਝਣਾ । ਅਫਸਰ ਬਣ ਆਕੜ ਨਾ ਕਰਨੀ । ਇਸੇ ਲੱਈ ਗੁਰਵਾਕ ਹੈ ***"ਮੋਟਾ ਨਾਉ ਧਰਾਈਐ ਗਲ ਆਗਲ ਭਾਰਾ।"*** ਭਾਰੀ ਅਗਵਾਨੀ ਸਿਰ ਤੇ ਆ ਪੈਂਦੀ ਹੈ। ਜੈ ਸਿੰਘ ਦੱਸਿਆ, ਮੈਂ ਭਜਨ ਲਿਆ ਹੋਇਐ। ਚਾਰਾ ਤੇ ਕਰਾਂਗਾ। ਮੇਰੀ ਆਸ ਪਾਸ ਬੇ-ਇਨਸਾਫੀ ਕੀਤੀ ਦੀ ਸ਼ਕਾਇਤ ਨਾ ਆਵੇ, ਪਰ ਜੀਅ ਭੁੱਲਣ ਹਾਰਾ ਹੈ। ਸਤਿਗੁਰ ਜੀ ਬਚਨ ਕੀਤਾ, ਭੁੱਲ ਤੇ ਹਰ ਦੇਹਧਾਰੀ ਤੋਂ ਹੁੰਦੀ ਹੈ । ਪਰ ਪਛਤਾਵਾ ਕਰਨਾ, ਅੱਗੋਂ ਰੁਕਣਾ, ਮਨੁੱਖਤਾ ਦਾ ਪੁਖਤਾ ਗੁਣ ਹੈ । ਮਹਾਤਮਾ ਗਾਂਧੀ ਜੀ ਮਹਾਤਮਾ ਪਦਵੀ ਪਾਈ ਹੈ, ਸੰਜਮ ਤੇ ਦ੍ਰਿੜ ਹੋ।

ਜੈ ਸਿੰਘ ਨੂੰ ਸੁਣਾ ਕੇ ਕਿਹਾ, ਤੂੰ ਤੇ ਕੂਕਿਆਂ ਦਾ ਮੁੰਡੈਂ । ਅਸੀਂ ਤੇ ਕਹਿੰਦੇ ਹਾਂ, ਸਿੱਖ ਪੰਥ ਵਿੱਚ ਗੈਰਤ ਪੈਦਾ ਹੋਵੇ। ਤੇ ਉਹ ਗੁਰਦੁਆਰੇ ਤੇ ਬੀਬੀਆਂ ਤੁਰਕਾਂ ਤੋਂ ਗਏ ਪਰਤਾਵੇ। ਇਹ ਅੰਮ੍ਰਿਤਸਰ ਦੇ ਜ਼ਿਲੇ ਚੌਂ ਖੁਰਮਲੀਆਂ ਦਾ ਸੀ ਜੈ ਸਿੰਘ। ਸਤਿਗੁਰੂ ਜੀ ਨੇ ਪੱਕ ਗਏ ਸੁਭਾਅ ਤੇ ਬਚਨ ਕੀਤਾ, ਬਾਬਾ ਸੌਣ ਸਿੰਘ ਜੀ ਸੱਦੋਵਾਲੀਏ ਏਡੇ ਚੰਗੇ ਸੀ। ਮੁਰੱਬੇ ਕੱਲੇ ਨੂੰ ਮਿਲੇ ਅਬਾਦ ਕੀਤੇ। ਕਿਉਂਕਿ ਅੰਗ੍ਰੇਜ਼ਾਂ ਵਲੋਂ ਵੱਡੇ ਨੂੰ ਹੀ ਮੁਰਬੇ ਮਿਲਦੇ ਸੀ । ਭਰਾਵਾਂ ਨੂੰ ਵੰਡ ਕੇ, ਸਾਂਵਾਂ ਕੀਤਾ। ਪਰ ਤੇਜ਼ ਸੁਭਾਅ ਦੇ ਸੀ । ਏਕ ਸਮੇਂ ਮੈਨੂੰ ਮੱਥਾ ਟੇਕਣ ਲਈ ਸੌ ਰੁਪਏ ਪੁੱਤਰ ਪਾਲਾ ਸਿੰਘ ਤੋਂ ਮੰਗਿਓ ਸੂ। ਉਸ ਕਿਹਾ, ਇਸ ਵੇਲੇ ਕੋਲ ਹੈ ਨਹੀਂ। ਮੈਂ ਸੁਣ, ਭਾਈ ਵਜ਼ੀਰ ਸਿੰਘ ਤੋਂ ਪਾਲਾ ਸਿੰਘ ਨੂੰ ਸੌ ਰੁਪਏ ਦਿਵਾ ਬਾਬੇ ਦੀ ਵਾਸ਼ਨਾ ਪੂਰੀ ਕੀਤੀ ਸੀ, ਨਾਲੇ ਸੋਚਿਆ ਸੀ ਮਤੇ ਬਾਬਾ ਤੱਤਾ ਹੋ, ਕਿਤੇ ਪੁੱਤ ਨੂੰ ਸਰਾਪ ਹੀ ਨਾ ਦੇ ਦੇਵੇ । ਇਹ ਸਾਖੀ ਸੁਣ ਮੈਂ ਅਰਜ਼ ਕੀਤੀ, ਸਾਧ ਤਾਂ ਸਰਾਪ ਨਹੀਂ ਦਿੰਦੇ, ਸਾਧਨਾ ਵਿੱਚ ਰਹਿੰਦੇ ਹਨ। ਤਾਂ ਕਿਹੋ ਨੇ, ਜਦੋਂ ਕੋਈ ਚੰਗੇ ਨਾਲ ਮੰਦਾ ਵਰਤੇ ਤਾ ਤੇਜ਼ੀ ਤੇ ਅਣਖ ਔਖਾ ਕਰਦੀ ਹੈ, ਤੇ ਕੁਝ ਨ ਕੁਝ ਮੂੰਹੋ ਔਖ ਨਾਲ ਨਿਕਲ ਜਾਂਦੈ ।

ਮੈਂ ਅਰਜ਼ ਕੀਤੀ ਜੋ ਭਾਈ ਗੁਰਦਾਸ ਲਿਖਿਐ ***"ਗੁਰਸਿੱਖਾਂ ਵਿੱਚ ਵੱਡੀ ਸਮਾਈ"*** ਤੇ ***" ਪਾਰ ਪਏ ਲੰਘ ਵਰੇ ਸਰਾਪੈ"*** ਸੋ ਥਾਂ ਫਿਰ ਕਿੰਨ੍ਹਾ ਯੋਗ ਏ ? ਸਤਿਗੁਰੂ ਜੀ ਉੱਤਰ ਦਿੱਤਾ,

ਪਹਿਲੋਂ ਇਹ ਹੱਥਾਂ ਨਾਲ, ਪੈਰਾਂ ਅਤੇ ਜ਼ਬਾਨ ਨਾਲ ਮੰਦਾ ਕਰਦੈ। ਗੁਰਮਤ ਲੈ, ਮੁੜ ਵਿਚਾਰ ਕੇ ਰੁਕਦੈ। ਫੇਰ ਜੀਭ ਕਰਕੇ ਸੱਤਾ ਵਰ-ਸਰਾਪ ਦੀ ਪੈਦਾ ਹੋਈ ਨੂੰ ਰੋਕਦੈ, ਫੇਰ ਹਿਰਦੇ 'ਚ ਕਿਸੇ ਦੇ ਮੰਦੇ ਦਾ ਫੁਰਨਾ ਆਇਆ ਵੀ ਰੋਕਦੈ। ਫੇਰ ਸੁਰਤ ਵਿੱਚ ਫੁਰੇ ਕਿਸੇ ਦੇ ਮੰਦੇ ਨੂੰ ਵੀ ਦੋਸ਼ ਸਮਝਦੈ। ਸਾਧਨਾਂ ਕਰ ਸੰਤ ਪਦ ਤੇ ਪੁੱਜਦੈ । ਪਰ ਜੋ ਥਾਂ ਬੜੀ ਦੁਰਲਭ ਏ, ਜਿਵੇਂ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਜੀ ਨੂੰ ***"ਗੁਰਮੁਖ ਕਲਿ ਵਿੱਚ ਪ੍ਰਗਟ ਹੋਆ।"*** ਲਿਖਿਐ, ਅਰਥਾਤ ਜੋ ਗੁਰੂ ਵਲੋਂ ਹੁਕਮ ਹੋਇਆ ਸੋ ਵਰਤਨ ਵਾਲਾ। ਤਿਵੇਂ ਹੀ ***"ਗੁਰਸਿੱਖਾਂ ਵਿੱਚ ਵੱਡੀ ਸਮਾਈ"*** ਵਾਲਾ ਦਰਜਾ, ਏਥੇ ਭਾਈ ਜੀ ਇਸ ਸਮਾਈ ***"ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ"*** ਵਾਲੀ ਵਿਵਸਥਾ ਵਾਲੇ ਸਾਧ ਸੰਤ ਨੂੰ, ਗੁਰ-ਸਿੱਖਿਆ ਦੀ ਕਮਾਈ ਵਾਲੇ ਨੂੰ, ਦਿੱਤਾ ਹੈ। ਤੇ ਪੱਕ ਗਏ ਸੁਭਾਅ ਦੀ ਸਿਫਤ ਕਰੀ ਏ। ਪੱਕ ਗਏ ਸੁਭਾਅ ਤੇ ਕਿਹੋ  ਨੇ ਇੱਕ ਘੋੜਾ ਸਾਰੀ ਉਮਰ ਅੜਦਾ ਭੀ ਰਿਹਾ ਤੇ ਮਾਰ ਵੀ ਖਾਂਦਾ ਰਿਹਾ। ਐਸੇ ਸੁਭਾਅ ਤੋਂ ਸਿਆਣੇ ਨੂੰ ਵਲ੍ਹਾ ਕਰਨਾ ਠੀਕ ਹੈ।

ਬਾਬਾ ਸੌਣ ਸਿੰਘ ਜਮਸ਼ੇਰ ਥੋੜੇ ਚਿਰ ਬਾਅਦ ਚੜ੍ਹ ਗਿਆ ਸੀ। ਜੇ ਮੈਂ ਤਦੋਂ ਜਾ ਸੋ ਸਮਾਂ ਨਾਂ ਸਾਧਦਾ ਤਾਂ ਮੈਨੂੰ ਮਣਖ ਰਹਿਣਾ ਸੀ ਤੇ ਆਪਣਾ ਦੋਸ਼ ਕੋਸਦਿਆਂ ਰਹਿਣਾ ਸੀ।

## *ਪਛਤਾਵਾ ਤੇ ਮਾਫ਼ੀ*

ਕਰੀਵਾਲੇ ਦੇ ੫-੬ ਸਿੱਖਾਂ ਆ ਹੱਥ ਜੋੜ, ਜੀਵਨ ਨਗਰ, ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਅਸੀਂ ਭੁੱਲ ਕੇ ਲਾਭ ਸਿੰਘ, ਚੇਤ ਸਿੰਘ, ਬਿਕਰਮ ਸਿੰਘ ਦੇ ਕਹੇ ਆਪ ਦੇ ਉਲਟ ਅਰਜ਼ੀ ਤੇ ਦਸਤਖਤ ਕੀਤੇ। ਬਿਆਨ ਜੋ ਦਿੱਤੇ ਸੋ ਸਾਡਾ ਗੁਨਾਂਹ ਮਾਫ਼ ਕਰੋ। ਅਸਾਂ ਅੰਗੂਠੇ ਲਾ ਦਿੱਤੇ ਹਨ ਜਿੱਥੇ ਆਪ ਦੀ ਰਜ਼ਾ ਹੈ ਤਿਵੇਂ ਹੀ ਕਰੋ। ਸਾਡੀ ਜ਼ਮੀਨ ਪਾਵੋ। ਸਤਿਗੁਰੂ ਜੀ ਉੱਤਰ ਦਿੱਤਾ, ਅਸੀਂ ਸਰਨ ਆਏ ਨੂੰ ਮਾਫ ਕਰਦੇ ਹਾਂ। ਤੇ ਖਿਲਾਫਤੋਂ ਨਹੀ ਡਰਦੇ। ਪਰ ਮੈਂ ਉਸ ਦਿਨ ਮਹਿੰਦਰ ਸਿੰਘ ਰੰਧਾਵੇ ਦੇ ਆਇਆਂ ਇਹ ਸੋਚ ਸਿੱਖਾਂ ਅੱਗੇ ਢਲਿਆਂ ਸਾਂ ਕਿ ਕਿਸੇ ਨੂੰ ਭੀ ਕਹਿਣਾ ਹੀ ਹੈ ਮਨਾ ਸਿੱਖਾਂ ਅਗੇ ਤੂੰ ਢਲ ਜਾਹ। ਪਰ ਮੇਰੀ ਸੁਣਕੇ ਨਾ ਉਹ ਢਲੇ ਤੇ ਰੰਧਾਵੇ ਵੀ ਉਲਟੀ ਮਤ ਦਿੱਤੀ। ਸਾਡਾ ਗੁਰੂ ਰਾਖਾ ਹੈ। ਮੈਨੂੰ ਰੰਧਾਵੇ ਕਿਹਾ ਸੀ ਜੇ ਹੁਣ ਕੱਢਣੇ ਸੀ ਤਾਂ ਪਹਿਲਾਂ ਲਿਆ ਬਠੌਣੇ ਹੀ ਕਿਉਂ ਸੀ ? ਮੈਂ ਉੱਤਰ ਦਿੱਤਾ ਸੀ, ਤੇਰੀ ਉਂਵੇ ਦੀ ਗੱਲ ਏ। ਨਾਲਾਇਕ ਪੁਤ੍ਰ ਹੋ ਗਏ ਤੇ ਜਿਵੇਂ ਕੋਈ ਪਿਤਾ ਨੂੰ ਕਵ੍ਹੇ ਤੂੰ ਐਸੇ ਜੰਮਣੇ ਹੀ ਕਿਉਂ ਸੀ ? ਮੈਂ ਇਹ ਭੀ ਕਿਹਾ ਸੀ, ਜੋ ਇਹ ਮੇਰੇ ਨਹੀ ਰਹੇ ਤਾਂ ਤੇਰੇ ਭੀ ਨਹੀਂ ਰਹਿਣਗੇ।

## ਤਾਰੀਖ਼ ਫਤਿਹਾਬਾਦ ਵਿੱਚ

ਲਾਭ ਸਿੰਘ ਦੀ ਪਾਰਟੀ ਹੋਰ ਦਰਖਾਸਤਾਂ ਦਿੱਤੀਆਂ । ਤੇ ਹਾਕਮਾਂ ਉਪਰੋਂ ੧੩ ਮਾਘ ਫਤਿਆਬਾਦ ਤ੍ਰੀਕ ਰੱਖੀ। ਸਤਿਗੁਰੂ ਜੀ ਭੀ ਸਿੱਖਾਂ ਵੱਲ ਜਾ ਉਤਾਰਾ ਕੀਤਾ ਫਤਿਆ ਬਾਦ ਕੁਝ ਸਿੱਖ ਤੇ ਮੁਨਸ਼ੀ ਮੁਖਤਾਰ ਸਾਥ ਲੈ। ਮਾਲ ਅਫਸਰ ਹਰਫੂਲ ਸਿੰਘ, ਲਾਭ ਸਿੰਘ ਦੀ ਪਾਰਟੀ ਨੂੰ ਕਿਹਾ ਜੇ ਮਹਾਰਾਜ ਪਰਤਾਪ ਸਿੰਘ ਜੀ ਤੋਂ ਮਾਫੀ ਮੰਗ ਹੁਕਮ ਲੈ ਲਵੋ ਤਾਂ ਕਰੀਵਾਲੇ ਪੈ ਸਕਦੇ ਹੋ। ਦੋਂਹ ਦਿਨਾਂ ਦੇ ਅੰਦਰ, ਨਹੀਂ ਤੇ ਭਵਾਨੀ ਟਿੱਬਿਆਂ ਵਾਲੇ ਪਾਸੇ ਜ਼ਮੀਨ ਪਾ ਦਿਆਂਗਾ। ਸਤਿਗੁਰੂ ਜੀ ਸੁਣਿਆ ਤਾਂ ਸਿੱਖਾਂ ਆਪਣੇ ਪੱਖ ਦਿਆਂ ਨੂੰ ਕਿਹਾ, ਮਾਲ ਅਫਸਰ ਨੂੰ ਕਵੋ੍ ਕੁਝ ਦਿਨ ਹੋਰ ਵਧਾਵੇ, ਤੇ ਕਿਹੋ ਨੇ, ਫੇਰ ਭੀ ਸਿੱਖ ਨੇ, ਰੁਲ, ਭੁੱਖੇ ਮਰਨਗੇ। ਰਾਣੀਆਂ ਜਾਂ ਹੋਰੀਂ ਪਿੰਡਾਂ ਵਿਚ ਏਧਰ ਪਾ ਦੇਵੇ। ਇਹ ਕਹਿ ਆਪ ਦਿੱਲੀ ਨੂੰ ਚਲੇ ਗਏ। ਸਿਆਮ ਦੀ ਸੰਗਤ ਨਾਲ ਕਰਾਰ ਜੋ ਕਰ ਆਏ ਸੀ ਕੁਝ ਦਿਨ ਬਸੰਤ ਤੋਂ ਪਹਿਲਾਂ ਪੁੱਜਣ ਦਾ। ਸੋ ਖਿੱਚ ਲੱਗੀ ਤੇ ਤੁਰਤ ਤਿਆਰ ਹੋਏ।

ਸਤਿਗੁਰੂ ਜੀ ਨੇ ਸਿਆਮ ਜਾਣ ਤੋਂ ਪਹਿਲਾਂ ਸਭ ਨੂੰ ਕਹਿ ਦਿੱਤਾ ਸੀ, ਜਿਸ ਜ਼ਮੀਨ ਕਢਾ ਲਜਾਣੀ ਹੈ ਲੈ ਜਾਵੇ ਤੇ ਜਿਸ ਰਕਮ ਲੈਣੀ ਹੈ ਆ ਮੰਗੇ । ਸਤਿਜੁਗ ਵਿੱਚ ਛਪਾਇਆ ਸੀ ਕਿ ਬਸੰਤ ਪੁਰਬ ਸਭ ਸੰਗਤ ਸਭ ਥਾਂਈ ਸ਼ੌਕ ਨਾਲ ਮਨਾਵੇ। ਸੋ ਸਭ ਸੰਗਤ ਏਧਰ ਸ਼ਹਿਰੀਂ ਨਗਰੀਂ ਰੌਣਕਾਂ ਕੀਤੀਆਂ, ਪਾਠ ਤੇ ਠਾਠ ਮੇਲੇ ਕੀਤੇ।

## ਬੰਕੌਕ ਵਿਚ ਸਤਿਗੁਰੂ ਜੀ

ਸਤਿਗੁਰੂ ਜੀ ਦੇ ਸਿਆਮੋਂ ਔਣ ਤਕ ਕਿਸੇ ਨੇ ਨਾ ਜ਼ਮੀਨ ਦੀ ਪਰਚੀ ਤੇ ਨਾ ਹੀ ਰਕਮ ਮੰਗੀ । ਸਤਿਗੁਰੂ ਜੀ ਸਿਆਮ ਸਮੇਤ ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ ਤੇ ਚਕਰਵਰਤੀ ਜੀ ਦੇ ੧੬ ਮਾਘ ਪੁੱਜੇ ਤੇ੭ ਫਗਣ ਪਰਤੇ ਸੀ । ਬਸੰਤ ਦਾ ਪੁਰਬ ੨੯ ਮਾਘ ਸੀ। ਸਤਿਗੁਰੂ ਜੀ ੩ ਦਿਨ ਚੰਗਮਈ, ੪ ਦਿਨ ਸਿੰਘਾ ਪੁਰ ਭੀ ਰਹੇ। ਸੰਗਤ ਸਿਆਮ ਦੀ ਸਤਿਗੁਰੂ ਜੀ ਵਲੋਂ ਸਿਖਿਆ ਸਰੂਪ ਸੱਚਾ ਗਿਆਨ ਮੰਨ, ਕਥਾ ਵਿੱਚ ਕੀਤੇ ਵਿਖਿਆਨ ਟੇਪ ਰੀਕਾਰਡ ਪਾਸ ਰੱਖ, ਕਰਦੀ ਰਹੀ ਸੀ । ਸਤਿਗੁਰੂ ਜੀ ਸਰਮਾਏ ਦਾਰੀ ਤੇ ਟੱਬਰ ਪਰਵਾਰੀ ਦੇ ਵਿਰੋਧ ਵਿਚ ਬੋਲੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਤੇ ਚਲਣ ਲਈ ਇਸ ਦੌਰੇ ਵਿਚ ਆਖਿਆ। ਸੰਤ ਰਤਨ ਸਿੰਘ ਜੀ ਮੈਨੂੰ ਇਹ ਦੱਸਿਆ ਸੀ ਤੇ ਰੀਕਾਰਡ ਭਾਸ਼ਨ ਭੀ ਉਵੇਂ ਦੇ ਹੁਣ ਸੁਣੀਦੇ ਹਨ ਸਤਿਗੁਰੂ ਜੀ ਦੇ ।

## *ਜਲਸਾ ਰਾਣੀਆਂ ਦਾ*

ਸਤਿਗੁਰੂ ਜੀ ਦਿਲੀਓਂ, ਹਿਸਾਰੋਂ, ਜਲੰਧਰੋਂ, ਹੋ ੧੧ ਫੱਗਣ ਜੀਵਨ ਨਗਰ ਦਰਸ਼ਨ ਦਿੱਤੇ। ਤੇ ਸੰਤ ਨਗਰ ੧੨ ਫੱਗਣ ਦਰਸ਼ਨ ਦਿੱਤੇ। ਇਸੇ ਦਿਨ ਰਾਣੀਏਂ ਸੋਸ਼ਲਿਸਟਾਂ ਦਾ ਜਲਸਾ ਸੀ । ਉਹਨਾਂ ਕਰੀਵਾਲੇ ਦੇ ਬਿਕਰਮ ਸਿੰਘ ਨੂੰ ਪ੍ਰਧਾਨ ਥਾਪਿਆ ਸੀ । ਸਤਿਗੁਰੂ ਜੀ ਭੀ ਕੁਝ ਸਿੱਖ ਭੇਜੇ ਤੇ ਕਿਹਾ ਜੋ ਉਹ ਬੋਲਣ ਬੈਠ ਕੇ ਸੁਣੋਂ ਤੇ ਬਾਦ ਉਸੇ ਥਾਂ ਉੱਤਰ ਦਿਓ । ਕਿਉਂਕਿ ਝੋਨੇ ਵਾਲਾ ਪਿੰਡ ਪਰਾਲੀਉਂ ਹੀ ਪਿਆ ਜਾਪਦੈ ਜਿਨ੍ਹਾਂ ਦਾ ਪ੍ਰਧਾਨ ਬਿਕਰਮ ਸਿੰਘ ਜੱਟ ਅਨਪੜ ਏ ਉਹ ਆਪ ਕਿੰਨੇ ਕੁ ਸਿਆਣੇ ਸਾਊ ਹੋਣਗੇ। ਸਿੱਖਾਂ ਦੇ ਪੁੱਜਣ ਤੋਂ ਪਹਿਲੇ ਹੀ ਸ਼ੋਸਲਿਸਟੀ ਜਲਸਾ ਕਰ ਖਿੰਡ ਗਏ। ਸੂਹੀਏ ਖ਼ੁਫ਼ੀਆ ਹਰ ਪਾਰਟੀ, ਸਭਨਾ ਪੰਥਾਂ ਸਰਕਾਰਾਂ ਵਲੋਂ ਸੁਤੇ ਤੇ ਉਚੇਚੇ ਭੀ ਇਸੇ ਕੰਮ ਤੇ ਲਾਂਦੇ ਹੁੰਦੇ ਹਨ ।। ਜੋ ਏਧਰ ਉਧਰ ਸੱਚ ਝੂਠ ਸੁਣਾਂਦੇ, ਲਾਂਦੇ ਬੁਝਾਂਦੇ ਤੇ ਪੀਂਦੇ ਖਾਂਦੇ ਰਹਿੰਦੇ ਹਨ । ਐਸਿਆਂ ਦੀ ਤੁਫੈਲੋਂ ਹੀ ਲੋਕ ਲੜਦੇ ਹਨ ਤੇ ਕਈਆਂ ਨੂੰ ਹਾਕਮ ਫੜਦੇ ਹਨ । ਤੇ ਭਰਾ ਭਰਾਵਾਂ ਤੇ ਦੁਸ਼ਮਨਾਂ ਵਾਂਗੂ ਚੜ੍ਹਦੇ ਹਨ । ਜੋ ਸੋਸ਼ਲਿਸਟ ਉਲਟ ਬੋਲ ਗਏ ਸੀ। ਤੇ ਜੋ ਕਰੀਵਾਲੇ ਦੇ ਕੁਝ ਸਿੱਖ ਭੀ ਬੋਲ ਗਏ ਸੀ ਉਹਨਾਂ ਸਭ ਗੱਲਾਂ ਦਾ ਉੱਤਰ ਰਾਣੀਆਂ ਦੇ ਸਿੱਖਾਂ ਤੋਂ ਸੁਣ, ਇਕ ਇਕ ਕਰਕੇ ਗੁਰੂ ਕੇ ਭੇਜੇ ਸਿੱਖਾਂ ਦਿੱਤਾ। ਮੈਂ ਭੀ ਉਸ ਦਿਨ ਤੇ ਰਤਨ ਸਿੰਘ ਕੂਕਾ ਭੀ ਬੋਲੇ ਸਾਂ। ਸ੍ਰੀ ਸਤਿਗੁਰੂ ਜੀ ਨੂੰ ਸਭ ਰਾਣੀਆਂ ਦੀ ਵਾਰਤਾ ਸਿੱਖਾਂ ਆ ਦੱਸੀ ਤੇ ਕਈਆਂ ਕਰੀਵਾਲੇ ਦੇ ਸਿੱਖਾਂ ਕੋਠੀ ਆ ਮਾਫੀ ਮੰਗੀ ਸਤਿਗੁਰੂ ਜੀ ਤੋਂ। ਤੇ ਅਰਜ਼ ਕੀਤੀ ਅਸੀਂ ਉਹਨਾਂ ਕਾਗਤੀ ਫੂਲਾਂ ਤੇ ਡੁੱਲ੍ਹ ਗਏ ਸਾਂ। ਸਾਡਾ ਆਪ ਦੇ ਸਿੱਖਾਂ ਵਲੋਂ ਉਹਨਾਂ ਦੇ ਸ਼ੰਕਿਆਂ ਸ਼ੋਸ਼ਿਆਂ ਦਾ ਉੱਤਰ ਸੁਣ ਕੇ ਭਰਮ ਨਵਿਰਤ ਹੋ ਗਿਆ । ਸਤਿਗੁਰੂ ਜੀ ਉੱਤਰ ਦਿੱਤਾ, ਸਾਨੂੰ ਸਾਫ ਹੋ ਆਏ ਨੂੰ ਮਾਫ ਕਰਨਾਂ ਕੋਈ ਔਖਾ ਨਹੀਂ ਪਰ ਜੋ ਉੱਕ ਕੀਤੀ ਵਾਲਾ ਅਗੋਂ ਸਾਫ ਹੋ ਕੇ ਹੀ ਰਵ੍ਹੇ ਤੇ ਸੁਖ ਲਵੇ ਦਵੇ।

## *ਹਿਸਾਰ ਪਸ਼ੂੰ ਪ੍ਰਦਰਸ਼ਨੀ*

ਸਤਿਗੁਰੂ ਜੀ ਨੇ ਹਿਸਾਰ ਗਊਆਂ, ਵੈਹੜਾਂ, ਮੱਝਾਂ ਸਾਨ੍ਹ ਤੇ ਮਾਲੀ ਪਹਿਲਾਂ ਭੇਜੇ ਸੀ ਪ੍ਰਦਰਸ਼ਨੀ ਤੇ। ਇਹ ਪਸ਼ੂ ਪ੍ਰਦਰਸ਼ਨੀ ਬੜੀ ਭਾਰੀ ਸਰਕਾਰੀ ਤੌਰ ਤੇ ਸਾਰੇ ਦੇਸ਼ ਦੀ ਹੋਈ ਸੀ। ਸਤਿਗੁਰੂ ਜੀ ਦੇ ਪਸ਼ੂ ਦੂਜੇ ਦਰਜੇ ਤੇ ਭਾਰਤ ਵਿਚੋਂ ਆਏ ਸੀ। ਕਈ ਹਜ਼ਾਰ ਇਨਾਮ ਮਿਲਿਆ। ੧੩ ਤੋਂ ੧੯ ਫੱਗਣ ਤੱਕ ਰਹੀ। ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਨੇ ਇਨਾਮ ਵੰਡੇ ਤੇ ਬੋਲਿਆ ਭੀ ਕਿ ਤੁਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਗੁਓ ਹਿਤ ਤੇ ਨਸਲਾਂ ਸੁਧਾਰਨ ਪਾਲਨ ਦੀ ਜਾਚ ਸਿੱਖੋ, ਤੇ ਕਿਹੋ ਸੂ ਗਊ ਪੂਜ ਨ ਬਣੋਂ ਗਊ ਪਾਲਕ ਬਣੋ। ਸਭ ਲੋਕ

ਦੇਸ਼ ਬਦੇਸਾਂ ਦੇ "ਸਤਿਗੁਰੂ ਜੀ" ਕਹਿਕੇ ਬੁਲਾਂਦੇ ਤੇ ਦਰਸ਼ਨ ਕਰ ਸੀਸ ਨਿਵਾਂਦੇ। ਨਿੰਦਕ ਨਿੰਦਾ ਭੀ ਕਰਦੇ ਕਿ ਜਦ ਇਨ੍ਹਾਂ ਦੇ ਪਸ਼ੂ ਇਨਾਮ ਜੋਗ ਔਂਦੇ ਹਨ ਤਾਂ ਮਾੜਿਆਂ ਦੇ ਇੱਕ ਦੋ ਨੂੰ ਤੇ ਦੇਖਦਾ ਹੀ ਕੋਈ ਨਹੀਂ। ਸਭ ਦੀ ਆਪੋ ਆਪਣੀ ਸੂਝ ਤੇ ਨਜ਼ਰ ਚਲਦੀ ਹੈ।

ਹਿਸਾਰ ਪਸ਼ੂ ਪ੍ਰਦਰਸ਼ਨੀ ਸਮੇਂ ੧੫ ਫੱਗਣ ੨੦੦੭ ਨੂੰ ਗਊ ਰੱਖਿਆ ਸਭਾ ਵੱਲੋਂ ਇਕੱਠ ਹੋਇਆ। ਕੁਝ ਹਿੰਦੂ ਬੋਲੇ ਤੇ ਸਤਿਗੁਰੂ ਜੀ ਅਗੇ ਵੀ ਉਹਨਾਂ ਅਰਜ਼ ਕੀਤੀ, ਤਾਂ ਸਤਿਗੁਰੂ ਜੀ ਕਿਹਾ, ਅੰਗ੍ਰੇਜ਼ ਵੇਲੇ ਬੇਕਾਰ ਪਸ਼ੂ ਸੋਕੇ ਮਾਰੇ ਹਫ ਮਰਦੇ ਸੀ ਹੁਣ ਦੁਧਾਲੂ ਮਦਰਾਸ, ਕਲਕੱਤੇ, ਬੰਬਈ, ਆਦਿ ਸ਼ਹਿਰਾਂ ਵਿਚ ਕਤਲ ਕੀਤੇ ਜਾਂਦੇ ਹਨ । ਤੇ ਚਮੜੇ ਦਾ ਵਿਉਪਾਰ ਬਹੁਤ ਚਲਦਾ ਹੈ। ਹਿੰਦੂਆਂ ਵਲੋਂ ਹੀ ਭਾਰਤ ਵਿੱਚ ਇਹ ਗਊ ਰੱਖਿਆ ਸਭਾ ਬੜੇ ਚਿਰ ਦੀ ਬਣੀ ਹੈ। ਕੋਈ ਇਸਦੀ ਨਹੀਂ ਸੁਣਦਾ, ਮੈਂ ਐਸੀ ਸਭਾ ਵਿਚ ਰਹਿਣਾ ਹੀ ਨਹੀਂ ਚਾਹੁੰਦਾ ।

## *ਸਿੱਖ ਡਿਪਟੀ ਕਮਿਸ਼ਨਰ ਨੂੰ*

ਸਤਿਗੁਰੂ ਜੀ ਪਾਸ ਹਿਸਾਰ ਸਿੱਖ-ਡਿਪਟੀ ਨੇ ਆਪਣੀ ਸੁਪਤਨੀ ਸਮੇਤ ਆ ਅਰਜ਼ ਕੀਤੀ ਕਿ ਫੁਲਬਹਿਰੀ ਦਾ ਰੋਗ ਹੈ, ਦਵਾ ਦੱਸੋ। ਸਤਿਗੁਰੂ ਜੀ ਉੱਤਰ ਦਿੱਤਾ, ਮੇਰਾ ਇਸ ਵੇਲੇ ਦਵਾ ਦੱਸਣ ਵਾਲਾ ਸੁਭਾਅ ਨਹੀਂ। ਨਾਲ ਡਿਪਟੀ ਦੇ ਕੁਝ ਹੋਰ ਹ਼ਾਕਮ ਭੀ ਸੀ। ਡਿਪਟੀ ਆਪਣੀ ਹਤਕ ਸਮਝੀ ਤਾਂ ਸਤਿਗੁਰੂ ਜੀ ਸਹਿਜ ਨਾਲ ਸਮਝਾਇਆ ਕਿ ਜੇ ਪਤਨੀ ਨੂੰ ਰਾਜ਼ੀ ਕਰਾਣਾ ਈ ਤਾਂ ਮੇਰੇ ਵਿਹਲੇ ਵੇਲੇ, ਮਨ ਦੇ ਟਿਕਾ ਵੇਲੇ, ਜੀਵਨ ਨਗਰ ਪੁੱਜੇ। ਕੁਝ ਦਿਨਾਂ ਬਾਅਦ ਉਹ ਜੀਵਨ ਨਗਰ ਆਇਆ। ਤਾਂ ਕਿਹੋ ਨੇ, ਜਦ ਮੇਰੀ ਰੂਹ ਮੰਨੇ ਰੋਗੀ ਰਾਜ਼ੀ ਹੋ ਜਾਂਦੈ। ਹੁੰਦੇ ਚਾਰੇ ਮੈਂ ਰੂਹ ਰਾਜ਼ੀ ਹੋਏ ਬਿਨਾਂ ਦਵਾਈ ਨਹੀਂ ਦੇਂਦਾ । ਉਸਦੀ ਪਤਨੀ ਦੀ ਫੁਲਬਹਿਰੀ ਹਟ ਗਈ ਤੇ ਫੇਰ ਉਹ ਮੱਥਾ ਟੇਕਣ ਵੀ ਆਈ ਸੀ।

## *ਦੋਸਤੀ ਮਝੈਲ ਦੀ*

ਸਤਿਗੁਰੂ ਜੀ ਜਲੰਧਰ ਤੇ ਦਿੱਲੀ ਜੀਵਨ ਨਗਰੋਂ ਬਹੁਤ ਵੇਰ ਜਾਂਦੇ ਸੀ । ਜਲੰਧਰ ਗਿਆਂ ਨੂੰ ਈਸ਼ਰ ਸਿੰਘ ਮਝੈਲ ਦੱਸਿਆ, ਖੁਫੀਆ ਰਿਪੋਰਟਾਂ ਤੇ ਵਿਰੋਧੀਆਂ ਦੀਆਂ ਮੁੜ ਮੁੜ ਦਰਖਾਸਤਾਂ ਦੀਆਂ ਚੋਟਾਂ ਤੋਂ ਉਪਰਲੇ ਹਾਕਮ ਆਪਦੇ ਸਭ ਅੰਦਰੋਂ ਖਿਲਾਫ ਹਨ ਤੇ ਕੁਝ ਮਹਿੰਦਰ ਸਿੰਘ ਰੰਧਾਵੇ ਭੀ ਲਾਭ ਸਿੰਘ ਕੀ ਪਾਰਟੀ ਦੀ ਆੜ ਲੈ ਮੂੰਹ ਪਾੜ ਪਾੜ ਆਪਦੇ ਖਿਲਾਫ ਪ੍ਰਾਪੇਗੰਡਾ ਕੀਤੈ। ਤੁਹਾਡੇ ਨੇੜੇ ਦਾ ਦੇਵੀ ਲਾਲ ਭੀ ਆਪਦੇ ਬਰਖਿਲਾਫਾਂ ਦੇ ਨਾਲ ਹੈ। ਸ਼ਕਾਇਤਾਂ ਕਰਦੈ ਉਪਰਲਿਆਂ ਕੋਲ। ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਅੱਗੇ ਵੀ ਬਹੁਤ

ਪਤਾ ਸੀ। ਪਰ ਤੂੰ ਸੱਜਣਾਂ ਵਾਲੀ ਗੱਲ ਕੀਤੀ ਹੈ। ਸਾਰ ਦੱਸ ਦਿੱਤੈ।

## *ਇਹ ਅਧਿਕਾਰ ਨਹੀਂ*

ਸਤਿਗੁਰੂ ਜੀ ਦਿੱਲੀਓਂ ਹੋ ਹਵਾਈ ਜਹਾਜ਼ ਤੇ ਸੰਤ ਨਗਰ ਆ ਉੱਤਰੇ। ਜੀਵਨ ਨਗਰ ਸੁਣਿਆ ਕਿ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਨੇ ਸੰਤ ਨਗਰ ਦੇ ਇਕ ਮੁੰਡੇ ਨੂੰ ਮੂੰਹ ਕਾਲਾ ਕਰਨ ਦੀ ਸਜ਼ਾ ਲਾਈ ਹੈ ਉਹਨਾਂ ਨੂੰ ਸੱਦ ਕਿਹੋ ਨੇ, ਮੇਰੇ ਬਿਨਾਂ ਕਿਸੇ ਨੂੰ ਏਨਾਂ ਅਖਤਿਆਰ ਨਹੀਂ। ਸੰਤ ਆਲਾ ਸਿੰਘ ਜੀ ਉੱਕ ਕੀਤੀ ਮੰਨੀ। ਸੂਬਾ ਜੀ ਡੁੰਨ ਹੋਏ ਰਹੇ ਤਾਂ ਸਤਿਗੁਰੂ ਜੀ ਮੁੰਡੇ ਦੇ ਪਿਉ ਨੂੰ ਕਿਹਾ, ਇਨ੍ਹਾਂ ਨੂੰ ਡੰਨ ਲਾ। ਉਸ ਮਾਫ ਕੀਤਾ। ਕਿਉਂਕਿ ਮੁੰਡੇ ਨੂੰ ਸਜ਼ਾ ਅਜੇ ਉਨ੍ਹਾਂ ਦੀ ਲਾਈ ਮੰਨ ਭੁਗਤੀ ਨਾ ਸੀ। ਸਤਿਗੁਰੂ ਜੀ ਤੇ ਆਸ ਰੱਖ।

ਸੰਤ ਆਲਾ ਸਿੰਘ ਜੀ ਨੇ ਵਖਰਾ ਕਰ ਘਸੀਟਾ ਸਿੰਘ ਨੂੰ ਪੁਛਿਆ ਜੋ ਇਹ ਲਾਭ ਸਿੰਘ ਆਖਦੈ, ਸੱਚ ਹੈ ? ਘਸੀਟਾ ਸਿੰਘ ਉੱਤਰ ਦਿੱਤਾ, ਲਾਭ ਸਿੰਘ ਤੇ ਝੂਠ ਨਹੀਂ ਬੋਲਦਾ ਪਰ ਇਹਦੀ ਪਾਰਟੀ ਦਾ ਪਤਾ ਨਹੀਂ। ਸੰਤ ਜੀ ਕਿਹਾ, ਤੇਰੀ ਜੋ ਮਰਜ਼ੀ ਹੈ ਸੋ ਤੂੰ ਦੱਸ। ਘਸੀਟਾ ਸਿੰਘ ਕਿਹਾ ਜੇ ਉਹ ਮੇਰੇ ਨਾਲ ਗਿਆਂ ਨਾ ਮੰਨਣਗੇ ਤਾਂ ਮੈਂ ਉਹਨਾਂ ਵਲੋਂ ਸੱਚਾ ਹੋ ਜਾਵਾਂਗਾ । ਸੰਤ ਜੀ ਨੇ ਸਭ ਕੁਝ ਭਗਤ ਸਿੰਘ ਨੂੰ ਸੱਦ ਦੱਸਿਆ । ਭਗਤ ਸਿੰਘ ਜੀਵਨ ਨਗਰ ਦੋਨਾਂ ਬਾਬਿਆਂ ਨੂੰ ਜਾ ਪੁੱਛਿਆ। ਉਨ੍ਹਾਂ ਕਿਹਾ ਤੂੰ ਤੇ ਕੰਧਰਾ ਸਿੰਘ ਤੇ ਤਰਨ ਸਿੰਘ ਨਾ ਜਾਵੇ, ਹੋਰ ਚਲੇ ਜਾਣ । ਸੰਤ ਆਲਾ ਸਿੰਘ ਜੀ ਸੂਬਾ ਵਰਿਆਮ ਸਿੰਘ ਜੀ, ਘਸੀਟਾ ਸਿੰਘ ਦੇ ਨਾਲ ਕੁੱਝ ਹੋਰ ਸਿੱਖ ਲੈ ੪ ਚੇਤਰ ਨੂੰ ਕਰੀਵਾਲੇ ਗਏ । ਕਰੀਵਾਲਿਆਂ ਮੰਨਣ ਦੀ ਥਾਂ ਸਗੋਂ ਮੂੰਹ ਆਇਆ ਬੋਲ ਨਿਰਾਦਰ ਕੀਤਾ । ਘਸੀਟਾ ਸਿੰਘ ਬੜਾ ਜਤਨ ਕੀਤਾ। ਕਿਹਾ, ਤੁਸੀਂ ਮੰਨੋਂ ਪਰ ਕਿਸੇ ਨ ਮੰਨੀ । ਸਗੋਂ ਕਈਆਂ ਨੇ ਗਾਲ੍ਹਾਂ ਕਢੀਆਂ । ਪਤਵੰਤੇ ਗਏ ਸਭ ਪਰੇਸ਼ਾਨ ਹੋਏ ਪਰਤ ਆਏ। ਘਸੀਟਾ ਸਿੰਘ ਦਾ ਹੱਕ ਸੀ ਉਹਨਾਂ ਵਲੋਂ ਟੁੱਟ ਜਾਣ ਪਰ ਧਰਮ ਨਾਲੋਂ ਧੜਾ ਪਿਆਰਾ ਜਾਣ ਨਾ ਟੁੱਟਾ । ਸੱਚ ਹੀ ਆਖਦੇ ਹਨ ਧੜੇ ਬੰਦੀ ਅਕਲ ਤੇ ਪੜਦਾ ਪਾ ਦੇਂਦੀ ਹੈ ਸੋ ਕੀਤਿਓ ਸੂ।

ਬਿਕ੍ਰਮ ਸਿੰਘ ਕੁਝ ਸਾਥੀ ਮੇਲ ਸਰਸੇ ਅਰਜ਼ੀ ਦਿੱਤੀ, ਸਾਡੇ ਨਾਂ ਦੀਆਂ ਤਗਾਵੀਆਂ ਲੈ ਮਹਾਰਾਜ ਜੀ ਖਾ ਗਏ ਹਨ। ਸਰਿਸਤੇਦਾਰ ਨੂੰ ਕੁਝ ਦੇ ਕਾਗਤ ਸੱਦੇ ਜੋਗ ਜੀਵਨ ਨਗਰ ਘਲਾਇਆ। ਅਵਤਾਰ ਸਿੰਘ ਤੇ ਸ. ਤੇਜਾ ਸਿੰਘ, ਸ. ਅਰਵੇਲ ਸਿੰਘ ਜੀ ਨੇ ੧੫੦ ਸਿੱਖ ਆਪਣੇ ਨਗਰਾਂ ਦਾ ਸਾਥ ਲੈ ਆਲਾ ਅਫ਼ਸਰ ਹਰਫੂਲ ਸਿੰਘ ਨੂੰ ਮਿਲ ਪੁੱਛਿਆ ਇਹ ਹੁਕਮ ਆਪ ਵਲੋਂ ਗਿਐ। ਮਾਲ ਅਫਸਰ ਕਿਹਾ, ਮੇਰੀ ਕੀ ਹਸਤੀ ਹੈ ਮੈਂ ਤੁਹਾਨੂੰ ਇਸਤਰਾਂ ਸੱਦਾਂ। ਪਰ ਪੜਤਾਲ ਕੀਤੀ ਤਾਂ ਪਤਾ ਲਗਾ ਸਰਿਸਤੇ ਦੀ ਗਲਤੀ ਏ। ਮਾਲ ਅਫ਼ਸਰ ਹਰਫੂਲ ਸਿੰਘ ਨੇ ਸਭ ਸਿੱਖਾਂ ਨੂੰ ਸਰਦਾਰਾਂ ਸਮੇਤ ਕਿਹਾ, ਤੁਹਾਨੂੰ ਕੋਈ ਨਹੀਂ ਪੁਛਦਾ। ਬਿਕ੍ਰਮ ਸਿੰਘ

ਕੁਝ ਸਾਥੀਆਂ ਸਣੇ ਪੇਸ਼ ਹੋਇਆ ਤਾਂ ਕਿਹੋ ਸੂ ਤੁਹਾਡੇ ਭੀ ਕਿਸੇ ਦੇ ਨਾਂ ਤਕਾਵੀ ਨਹੀਂ, ਜਾਓ, ਐਵੇਂ ਸ਼ਿਕਾਰੀਆਂ ਵਾਂਗੂੰ ਝਾੜੀਆਂ ਵਿਚ ਝਾਕਦੇ ਫਿਰਦੇ ਓ ਤੇ ਸਰਿਸਤੇਦਾਰ ਨੂੰ ਘੂਰਿਓ ਸੂ ਕਿ ਕੁਝ ਹੋਸ਼ ਨਾਲ ਹੁਕਮ ਜਾਰੀ ਕਰਿਆ ਕਰੋ ਨਿਰਾ ਬਹੁਤਾ ਹੀ ਨਾ ਕੋਝੀ ਮੱਤ ਵਰਤਿਆ ਕਰੋ।

ਵਡੇ ਬਾਬਾ ਜੀ ਭੀ ਹੁਣ ਜੀਵਨ ਨਗਰ ਰਾਜੀ ਹੋ ਰਹਿੰਦੇ ਸੀ ਤੇ ਹੋਲੇ ਤੇ ਪਾਠਾਂ ਹੁੰਦਿਆਂ ਵਿਚ ਭੀ ਦੋਵੇਂ ਬਾਬੇ ਜਾਂਦੇ ਸੀ ਤੇ ਜੀਵਨ ਨਗਰ ਭੀ ਔਂਦੇਂ ਸੀ।

## ਸੇਠਾਂ ਵਲੋਂ ਹੋਲਾ

੨੯ ਫੱਗਣ ੨੦੦੭ ਸਤਿਗੁਰੂ ਜੀ ਨੌਹਰ ਵੱਡੇ ਬਾਬਾ ਜੀ ਨੂੰ ਦਰਸ਼ਨ ਦਿੱਤੇ ਜੋ ਉਥੇ ਇਲਾਜ ਕਰਾਂਦੇ ਸੀ। ਹੁਣ ਰਾਜ਼ੀ ਹਨ, ਆ ਦੱਸਿਆ। ਏਥੇ ਆਵੇਗਾ, ਕਿਹਾ। ਜੀਵਨ ਨਗਰ ਇੱਕ ਚੇਤਰ ਭੈਣੀ ਸਾਹਿਬ ਸੇਠਾਂ ਵਲੋਂ ਹੋਲੇ ਤੋਂ ਪਹਿਲਾਂ ਪਾਠ ਟੋਰਨ ਦੇ ਉਮਾਹ ਲਈ ਸਤਿਜੁਗ ਤੇ ਛਾਪਿਆ ਹੋਇਆ ਸੀ ਕਿ ਸਭ ਪਾਠੀਆਂ ਨੂੰ ਆਉਣ ਜਾਣ ਦਾ ਕਿਰਾਇਆ ਦਿੱਤਾ ਜਾਵੇਗਾ। ਜ਼ਰੂਰ ਸਭ ਭੈਣੀ ਸਾਹਿਬ ਪੁੱਜੋ ਤਾਂਕਿ ਪਾਠ ਮੁਕਾਇਆ ਜਾਏ। ਤੇ ਪਾਠ ਮੁਕਾਬਲਾ ਭੀ ਹੋਵੇਗਾ। ੨ ਚੇਤਰ ਨੂੰ ਅਖੰਡ ਪਾਠ ਸੇਠ ਫੂਲਾ ਸਿੰਘ ਜੀ ਦੇ ਸੁੱਪੁਤਰਾਂ ਗੁਰਬਖਸ਼ ਸਿੰਘ, ਸੁਹੇਲ ਸਿੰਘ, ਨਰੈਣ ਸਿੰਘ, ਤਰਲੋਕ ਸਿੰਘ, ਅਵਤਾਰ ਸਿੰਘ, ਵਲੋਂ ਅਰੰਭੇ ਗਏ ਹੋਲੇ ਤੱਕ ਨੇਮ ਰੱਖ ਕੇ। ਹੋਲਾ ੯-੧੦-੧੧ ਚੇਤਰ ਸੀ। ਇਸ ਸਾਲ ਸ੍ਰੀ ਭੈਣੀ ਸਾਹਿਬ ਬਹੁਤ ਸੰਗਤ ਜੁੜੀ।

## ਪਾਠ ਮੁਕਾਬਲਾ

ਸਤਿਗੁਰੂ ਜੀ ਭੈਣੀ ਸਾਹਿਬ ੨ ਚੇਤਰ ਬੀਤੇ ਤੋਂ ਟੋਰੇ ਪਾਠਾਂ ਦਾ ਭੋਗ ੭ ਚੇਤਰ ਨੂੰ ੧੦੧ ਗਿਣ ਪਾਇਆ ਸੇਠਾਂ ਵਲੋਂ। ਸਤਿਗੁਰੂ ਜੀ ਨੌ ਚੇਤਰ ਨੂੰ ਆਦਿ ਗ੍ਰੰਥ ਸਾਹਿਬ ਦਾ ਪਾਠ ਸੁਣਿਆ ੪੮ ਪਾਠੀ ਸੀ ਮੁਕਾਬਲੇ ਯੋਗ। ਸ਼ਬਦ ਦਾ ਪਾਠ ਸੁਣਨ ਸਮੇਂ ਅਦਬ ਬੈਠਣ ਬੋਲਣ ਦਾ ਲਗ ਅੱਖਰ ਦਾ ਸੁੱਧ ਹੋਣਾ ਤੇ ਤਿੱਖ ਦਾ ਖਿਆਲ ਰੱਖਿਆ ਜਾਂਦਾ ਸੀ।

ਦੋ ਸ਼ਬਦ ਸੁਣੇ ਸੀ । ਬਿਲਾਵਲ ਮੱਹਲਾ ਚੌਥਾ, ਘਰ ਤੀਜਾ, ੧ੴ ਸਤਿਗੁਰ ਪ੍ਰਸਾਦਿ ਤੋਂ ਸ਼ੁਰੂ ਹੁੰਦਾ ਸੀ। ਉਦਮ ਮਤਿ ਪ੍ਰਭ ਅੰਤਰ ਜਾਮੀ ਤੋਂ, ਤੇ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ।। ੪੨ ਤੇ ਸਮਾਪਤ ਹੁੰਦਾ ਸੀ ਇਨਾਮ ਯੋਗ ਪਾਠੀਆਂ ਨੂੰ ਸਤਿਗੁਰੂ ਜ਼ੀ ਆਪ ਆਪਣੇ ਕਰ ਕਮਲਾਂ ਨਾਲ ਇਨਾਮਾਂ ਦੀ ਬਖਸ਼ਸ਼ ਕੀਤੀ। ਪਹਿਲਾ ਇਨਾਮ ੫੧ ਰੁਪਏ ਤੇ ਦਸਤਾਰ ਕਰਤਾਰ ਸਿੰਘ ਜੀ ਮੈਸਮ ਪੁਰੀ ਨੂੰ। ਦੂਜਾ ੩੦ ਰੁਪਏ ਤੇ ਦਸਤਾਰ

ਸਾਧੂ ਸਿੰਘ ਮੇਰੇ ਪੁੱਤਰ ਨੂੰ । ਤੀਜਾ ਇਨਾਮ ੨੦ ਰੁਪਏ ਤੇ ਦਸਤਾਰ ਸੂਬਾ ਮੀਹਾ ਸਿੰਘ ਜੀ ਗੁਰੂਸਰ ਵਾਲਿਆਂ ਨੂੰ ਦਿੱਤਾ । ਤਿੰਨ ਵਾਰ ਪਾਠ ਸੁਣ ਛਾਂਟੀ ਕੀਤੀ ਗਈ ਸੀ ਤਾਂ ਘਟਦੇ ਗਏ ਸੀ ਪਾਠੀ।

ਪਾਠਾਂ ਹੁੰਦਿਆਂ ਵਿੱਚ ਕਿਰਪਾਲ ਸਿੰਘ ਧੂਰਕੋਟ ਦੇ, ਨੇ ਇੱਕਲੇ ੨੫ ਘੰਟਿਆਂ ਵਿੱਚ ਤੇ ਸੁਦਾਗਰ ਸਿੰਘ ਭੂਰੇ ਗਿੱਲਾਂ ਵਾਲੇ ਜੋ ਹੁਣ ਪ੍ਰਤਾਪ ਨਗਰ ਨੇ, ੧੯ ਘੰਟਿਆਂ ਵਿੱਚ ਆਦਿ ਗ੍ਰੰਥ ਸਾਹਿਬ ਦਾ ਪਾਠ ਕੀਤਾ। ਸਤਿਗੁਰ ਜੀ ਪਾਸ ਬੈਠ ਆਪ ਇਨ੍ਹਾਂ ਦੇ ਪਾਠ ਸੁਣੇ ਸੀ ਤੇ ਕਿਹਾ, ਇੱਕਲੇ ਪਾਠ ਵਾਲੇ ਨੂੰ ਕਾਹਲ ਹੁੰਦੀ ਏ। ਲਗ-ਅੱਖਰ ਦੀ ਕਮੀਂ ਰਹਿੰਦੀ ਹੈ ਤੇ ਭੰਗਤਾ ਹੋਣ ਦਾ ਭੀ ਰੋਗ ਉਠਦੈ । ਮੈਨੂੰ ਗੁਰੂ ਹਰੀ ਸਿੰਘ ਜੀ ਨੇ ਇਸ ਤਰ੍ਹਾਂ ਇਕੱਲੇ ਪਾਠ ਕਰਨ ਬੈਠੇ ਨੂੰ ਹੋਰ ਸਿੱਖ ਪਾਠ ਤੇ ਲਾ ਉਠਾ ਕਿਹਾ ਸੀ, ਗੁਰਬਾਣੀ ਮਨ ਦੇ ਸ਼ੁੱਧ ਤੇ ਨਿਰਮਾਣ ਕਰਨ ਹਿਤ ਪੜ੍ਹੀਦੀ ਏ ਤੇ ਇਸ ਤਰ੍ਹਾਂ ਮਨ ਸਗੋਂ ਮੈਲਾ ਤੇ ਹੰਕਾਰੀ ਹੋ ਜਾਂਦੈ। ਜਿਸ ਕਿਸੇ ਸਿੱਖ ਨੂੰ ਨਿਰਮਲ ਤੇ ਨਿਰਮਾਣ ਹੋਣ ਦੀ ਲੋੜ ਐ । ਉਸਨੂੰ ਕੱਲਿਆਂ ਬੈਠ ਪਾਠ ਨਹੀਂ ਕਰਨਾ ਚਾਹੀਦਾ ਅਸ਼ੁੱਧ ਹੁੰਦੈ। ਤੇ ਬੁੱਧ ਨੂੰ ਧੋਖਾ ਲਗਦੈ।

ਸਤਿਗੁਰੂ ਜੀ ਤੋਂ ਪਾਠਾਂ ਬਾਬਤ ਇਹ ਬਚਨ ਸੁਣ ਇੱਕ ਸਿੰਘ-ਸਭਾ ਦੇ ਪ੍ਰੋਫੈਸਰ ਸ਼ੇਰ ਸਿੰਘ ਕਿਹਾ, ਮੈਂ ਲੋਕਾਂ ਵਿਚ ਪ੍ਰੋਫੈਸਰ ਹਾਂ ਪਰ ਇਥੇ ਤਾਂ ਮੇਰੀ ਕੋਈ ਵੱਟਕ ਨਹੀਂ ਜਾਪੀ। ਜੋ ਸੁਣਦੇ ਸਾਂ ਕਿ ਕੂਕਾ ਹੱਲਵਾਹ ਵੀ ਲੋਕਾਂ ਪੜ੍ਹਿਆਂ ਨਾਲੋਂ ਮੁਕਾਬਲੇ, ਵਿੱਚ ਵਧ ਜਾਂਦੈ, ਪਰਖਿਆ ਸੋ ਇਥੇ ਵੇਖਿਐ।

ਤੇ ਉਸ ਗੱਲ ਸੁਣਾਈ ਜੋ ਦਸਮ ਜੀ ਕੇ ਸਰਾਫ਼ ਵਾਲਾ ਗੁਰੂ ਗ੍ਰੰਥ ਸਾਹਿਬ ਹੈ ਭਾਈ ਕੀ ਡਰੋਲੀ। ਉਸਤੋਂ ਕਿਸੇ ਆਜ਼ਮੌਣੇ ਲਈ ਪਾਠ ਜਾ ਕੀਤਾ। ਤੇ ਮਹੀਨਾ ਭਰ ਘਰ ਆਏ ਨੂੰ ਹੋਇਆ ਤਾਂ ਉਸ ਕਿਹਾ, ਗੁਰੂ ਦਾ ਵਾਕ ਮੇਰੇ ਤੇ ਤਾਂ ਨਹੀਂ ਵਰਤਿਆਂ ਕਿ ਜੋ ਉਸ ਨੂੰ ਪੜ੍ਹੇਗਾ, ਅੰਨਾ ਹੋ ਜਾਵੇਗਾ। ਸੁਭਾ ਸਵੇਰੇ ਉਠਿਆ ਤੇ ਅੱਖਾਂ ਬੰਦ ਹੀ ਰਹੀਆਂ ਤੇ ਅੰਧ ਪੁਣੇ ਵਿਚ ਹੀ ਮਰਿਆ। ਸਤਿਗੁਰੂ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਵਾਰਤਾ ਸੁਣਾਈ। ਇਕ ਸਿੱਖ ਘੋੜੀ ਚੜ੍ਹੇ ਜਾਂਦੇ ਦੇ ਚਿੱਤ ਵਿਚ ਆਈ ਜੋ ਸ਼ਬਦ ਗੁਰੂ ਨਾਨਕ ਜੀ ਲੱਖ ਉਡਾਰੀਆਂ ਲਾਂਦੇ ਸੀ ਜਾਂ ਤੇ ਸਤਿਗੁਰੂ ਰਾਮ ਸਿੰਘ ਜੀ ਸੋ ਸਾਨੂੰ ਦਿੱਤਾ ਨਹੀਂ ਜਾਂ ਹੁਣ ਇਸ ਵਿੱਚ ਤਾਕਤ ਨਹੀਂ ਰਹੀ, ਜਾਂ ਮੈਂ ਜਪਿਆ ਨਹੀਂ ਪ੍ਰਤੀਤ ਨਾਲ ਨਹੀਂ ਤੇ ਜੇ ਕੋਈ ਕਸਰ ਨਹੀਂ ਤਾਂ ਮੈਂ ਕਿਉਂ ਨਹੀਂ ਉੱਡ ਸਕਦਾ। ਇਹ ਮਨ ਵਿੱਚ ਸੋਚਾਂ ਕਰ ਹੀ ਰਿਹਾ ਸੀ ਕਿ ਸਣੇ ਘੋੜੀ ਉੱਡਿਆ ਤੇ ਅਤੇ ਘਾਬਰ ਕੇ ਜਿਵੇਂ ਬ੍ਰਹਮੇ ਨੇ ਨਾਭ ਕਮਲ ਵਿਚ ਪਿਆਂ ਅਰਜ਼ ਕੀਤੀ ਸੀ ਤਿਵੇਂ ਅਰਜ਼ ਕੀਤੀਓ ਸੂ ਸਹਾਇਤਾ ਹੋਵੇ ਤਾਂ ਹੋਈ ਤਾਂ ਭੁੰਜੇ ਪੈਰ ਲੱਗੇ ਉਸਦੇ ਤੇ ਧੀਰਜ ਪ੍ਰਾਪਤ ਹੋਇਆ। ਬਚਨ ਕਰ ਸਤਿਗੁਰੂ ਜੀ ਕਿਹਾ ਕਮਾਈ ਕਰਨ ਵਾਲਿਆਂ ਵਿੱਚੋਂ ਭੀ ਕਿਸੇ ਨੂੰ ਐਸੇ ਅਚੰਭੇ ਹਾਸਲ ਹੁੰਦੇ ਹਨ ।

## ਗਊ ਰੱਖਿਆ ਸੰਮੇਲਨ

੯ ਚੇਤਰ ਨੂੰ ਗਊਆਂ ਬੈਲਾਂ ਦੇ ਸਰੂਪ ਦੁੱਧ ਤੇ ਨਸਲ ਦੇਖ ਪਰਖ ਤੇ ਇਨਾਮ ਹੋਏ। ਸਤਿਗੁਰੂ ਜੀ ਵਲੋਂ ੧੦ ਚੇਤਰ ਨੂੰ ਗਊ-ਰੱਖਿਆ ਕਾਨਫਰੰਸ ਹੋਈ। ਜਿਸ ਵਿੱਚ ਆਲਿਮ ਜੀ, ਚਕਰਵਰਤੀ ਜੀ, ਲਾਲਾ ਹਰਦੇਵ ਸਹਾਏ ਜੀ, ਸ੍ਰ: ਆਤਮਾ ਸਿੰਘ ਜੀ, ਸੰਤ ਮੰਗਲ ਸਿੰਘ ਫਤੂਹੀਚੱਕੀਆ ਆਦਿ ਸਤਿਗੁਰੂ ਜੀ ਨੇ ਦੱਸਿਆ, ਹੁਣ ਤੱਕ ਸੁਦੇਸੀ ਸਰਕਾਰ ਕਹਿੰਦੀ ਆਈ ਹੈ ਬੰਦ ਕਰਾਂਗੇ ਗਊ ਹੱਤਿਆ ਪਰ ਹੁਣ ਸਗੋਂ ਮਦਰਾਸ, ਬੰਬਈ, ਕਲਕੱਤੇ ਵੱਲ ਵਪਾਰ ਖੋਲ੍ਹ ਦੁਧਾਰੂ ਗਾਵਾਂ ਮੱਝਾਂ ਦੇ ਮਰਵਾਉਣ ਦਾ ਵਪਾਰ ਹੀ ਖੋਲ੍ਹ ਦਿੱਤੈ ਤੇ ਕਹਿ ਦਿੱਤੈ ਕੋਈ ਰੋਕ ਨਹੀਂ ਸਕਦਾ। ਜੋ ਮੱਝ ਗਊ ਉਥੇ ਜਾਂਦੀ ਹੈ ਉਸਨੂੰ ਦੁੱਧ ਪੀ ਕਸਾਬਾਂ ਕੋਲ ਵੇਚ ਚੰਗਾ ਮੁੱਲ਼ ਵੱਟਦੇ ਹਨ। ਸਾਡੇ ਕੋਲੋਂ ਏਧਰੋਂ ਲਿਜਾ ਚੋਖੇ ਰੁਪੈ ਖੱਟਦੇ ਵੱਟਦੇ ਹਨ।

## ਇਨਾਮੀ ਕਵੀ ਦਰਬਾਰ

੧੦ ਚੇਤਰ ਨੂੰ ਸਤਿਗੁਰੂ ਜੀ ਕਥਾ ਬਾਅਦ ਕਿਹਾ ਏਦੂੰ ਪਿਛੇ ਕਵੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਗੁਣ ਬਹੁਤ ਗਾਏ ਹਨ। ਇਸ ਹੋਲੇ ਤੇ ਗੁਰੂ ਹਰੀ ਸਿੰਘ ਜੀ ਦਾ ਜੱਸ ਕਵੀ ਲਿਖਣ। ਪਰ ਕੋਰੜਾ ਤੇ ਬੈਂਤ ਨਾ ਹੋਵੇ। ਸਵਯੀਆ ਚਾਲ ਹੋਵੇ। ੧੨-੧੪ ਕਵੀਆਂ ਨੇ ਸਵੱਯੀਏ ਗੁਰੂ ਹਰੀ ਸਿੰਘ ਜੀ ਦੇ ਜੱਸ ਦੇ ਲਿਖੇ। ਪਰ ਇਨਾਮ ਪ੍ਰਵਾਨਗੀ ਸਤਿਗੁਰੂ ਜੀ ਚੌਹ ਕਵੀਆਂ ਨੂੰ ਹੀ ਦਿੱਤੀ। ੫੧ ਰੁਪੈ ਸੂਬਾ ਮੀਹਾਂ ਸਿੰਘ ਜੀ ਨੂੰ, ੩੦ ਰੁਪਏ ਖੁਸ਼ਹਾਲ ਸਿੰਘ ਗੁਪਤ ਮੰਡੀ ਕਾਲੇਕੀ ਦੇ ਨੂੰ, ੩੦ ਰੁਪਏ ਆਤਮਾਂ ਸਿੰਘ ਸਨਖੱਤਰਾ ਨੂੰ ਹੁਣ ਜੋ ਅਹੀਆ ਪੁਰ ਏ। ੨੦ ਰੁਪਏ ਬਿਸ਼ਨ ਸਿੰਘ ਹਿਸਟੋਰੀਅਨ ਨੰਗਲ ਦੇ ਨੂੰ ਜੋ ਹੁਣ ਜਗਜੀਤ ਨਗਰ ਏ। ਆਪਣੇ ਕਰ ਕਮਲਾਂ ਨਾਲ ਬਖਸ਼ਸ਼ ਕਰ ਕਿਹਾ, ਏਨ੍ਹਾਂ ਕਵੀਆਂ ਥੋੜੇ ਵਕਤ ਵਿੱਚ ਚੰਗੀ ਹਿੰਮਤ ਤੇ ਹੋਸ਼ ਕੀਤੀ ਐ।

## ਹੋਲੇ ਦੀ ਸਮਾਪਤੀ

੧੦ ਚੇਤਰ ਹੀ ਨਾਮਧਾਰੀ ਦਰਬਾਰ ਦੀ ਇੱਕਤਰਤਾ ਵਿੱਚ ਚੋਖੀ ਵਿਚਾਰ ਬਾਅਦ ਮਤੇ ਸਰਬ-ਸੰਮਤੀ ਨਾਲ ਪਾਸ ਹੋਏ। ਮਤਾ ਨੰਬਰ ਇੱਕ-ਕਾਂਗਰਸ ਰਾਜ ਗਊ ਹੱਤਿਆ ਬੰਦ ਕਰੇ। ਜਦ ਦੁੱਧ ਤੇ ਖੇਤੀ ਯੋਗ ਬੈਲਾਂ ਦੇ ਖਿਆਲੋਂ ਪਾਕਿਸਤਾਨ ਦੀ ਸਰਕਾਰ ਨੇ ਗਊ ਹੱਤਿਆਂ ਬੰਦ ਕੀਤੀ ਹੈ। ਮਤਾ ਨੰਬਰ ਦੋ ਨਾਮਧਾਰੀਆਂ ਖਿਲਾਫ ਪਾਰਟੀ ਦੇ ਸਿੱਖਾਂ ਨੂੰ ਬਿਨਾਂ ਕਿਸੇ ਸ਼ਰਤ ਪੰਥ ਵਿੱਚ ਮਿਲਾਇਆ ਜਾਵੇ। ਇਸ ਕੰਮ ਲਈ ਸੰਤ ਮੰਗਲ ਸਿੰਘ ਜ਼ੀ,

ਸ. ਅਰਵੇਲ ਸਿੰਘ ਤੇ ਸ੍ਰ: ਲਛਮਣ ਸਿੰਘ ਦੀ ਸੇਵਾ ਲਾਈ । ਮਤਾ ਨੰਬਰ ਤਿੰਨ -ਹਿੰਦੂ ਤੇ ਸਿੱਖਾਂ ਦੀ ਵਿਥ ਜੋ ਹੈ ਸੋ ਮੇਟੀ ਜਾਵੇ ਕਿਉਂਕਿ ਇਹ ਇੱਕੋ ਜਾੜ ਦੇ ਬੂਟੇ ਹਨ ।

੧੧ ਚੇਤਰ ਹੋਲੇ ਵਾਲੇ ਦਿਨ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦੇ ਸਾਥ ਹੀ ਹਵਨ ਹੋਇਆ । ਅੰਮ੍ਰਿਤ ਭੀ ਬਣਿਆ ਤੇ ਭੋਗ ਜੋਗ ਗ੍ਰੰਥ ਸਾਹਿਬ ਪ੍ਰਕਾਸ਼ੇ। ੪੮੦ (ਚਾਰ ਸੌ ਅੱਸੀ) ਆਦਿ ਗ੍ਰੰਥ ਦੇ ਤੇ ੧੦ ਦਸਮ ਗ੍ਰੰਥ ਸਾਹਿਬ ਦੇ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸਤਿਗੁਰੂ ਜੀ ਵਲੋਂ ਹੋਏ ਜਿਨ੍ਹਾਂ ਦੇ ਭੋਗ ਪਾਏ। ੪੦ ਪਾਠ ੪੦ ਜੋੜਿਆਂ ਅਨੰਦਾਂ ਵਾਲਿਆਂ ਵਲੋਂ ਆਏ ਸੀ ਸੋ ਭੀ ਸਲੋਕ ਪੜ੍ਹੇ ਗਏ। ਰਾਗਮਾਲਾ ਭੀ। ਸਾਏਬਾਨਾਂ ਦੇ ਵੰਝਾਂ ਨੂੰ ਵੇਦੀ ਮੰਨ ਖੁੱਲੇ ਮੁੱਖ ਮੇਲੇ ਵਿਚ ਅਨੰਦ ਇਸ ਢੰਗ ਨਾਲ ਹੋਏ ਹਵਨ ਦੁਆਲੇ । ਬਾਅਦ ਅਰਦਾਸ ਕਰ ਕੜਾਹ ਪ੍ਰਸ਼ਾਦਿ ਵਰਤਾਏ। ਸਭ ਜੋੜਿਆਂ ਗੰਢ ਚਿਤਰਾਵੇ ਖੋਲੇ ਸੰਗਤ ਨੂੰ ਸੁਣਾਇਆ ਗਿਆ ਕਿ ਭਾਵੇਂ ਹੋਰ ਸੰਗਤ ਵਲੋਂ ਵੀ ਅਰਜ਼ਾਂ ਆਈਆਂ ਹਨ ਅਤੇ ਹਿਮਾਚਲ ਵਲੋਂ ਜਾਣ ਜੋਗੀ ਅਜੇ ਸਾਰੇ ਸਿੱਖਾਂ ਦੀ ਤੌਂਫੀਕ ਵੀ ਨਹੀਂ, ਤਾਂ ਵੀ ਹੋਲਾ-ਜੇ ਇਸੇ ਤਰ੍ਹਾਂ ਅਮਨ ਰਿਹਾ ਤਾਂ ਹਿਮਾਚਲ ਪ੍ਰਦੇਸ਼ ਹੀ ਹੋਵੇਗਾ ਮੰਡੀ ਵਿਖੇ।

ਇਸ ਭੈਣੀ ਸਾਹਿਬ ਦੇ ਹੋਲੇ ਤੇ ਸੰਤ ਨਗਰ ਨਾਲ ਬਹੁਤ ਸੰਗਤ ਇਲਾਕੇ ਦਾ ਵਿਚਾਲਾ ਹੋਣ ਕਰ ਜੁੜੀ ਸੀ। ਆਪੋ ਵਿੱਚ ਬਹੁਤ ਸੱਜਣ ਮਿੱਤਰ ਚਿਰੀਂ ਵਿਛੁੰਨੇ ਗਲੀਂ ਮਿਲ ਰੁੰਨੇ ਸੀ। ਤੇ ਸਤਿਗੁਰੂ ਜੀ ਵਲੋਂ ਵੀ ਇਸ ਹੋਲੇ ਤੇ ਦੀਵਾਨ ਵਿੱਚ ਹੋਕਾ ਦਿਵਾਇਆ ਗਿਆ ਸੀ ਕਿ ਹੁਣ ਅਲਾਟਾਂ ਪੱਕੀਆਂ ਹੋ ਰਹੀਆਂ ਹਨ । ਹਰ ਸਿੱਖ ਜਿਥੇ ਕੋਈ ਬੈਠਾ ਹੈ ਆਪਣੇ ਸੂਬੇ ਨੂੰ ਆਪਣਾ ਪਿਛਲਾ ਤੇ ਹੁਣ ਦਾ ਪਤਾ ਤੇ ਨਾਮ ਲਿਖਾਵੇ। ਇਸ ਤਰ੍ਹਾਂ ਆਪੋ ਵਿੱਚ ਸੱਜਣਾਂ-ਸਿੱਖਾਂ ਦਾ ਮੇਲ ਸੌਖਾ ਹੋ ਜਾਵੇਗਾ। ਤੇ ਜਾਂ ਜੀਵਨ ਨਗਰ ਸਤਿਜੁਗ ਵੱਲ ਆਪਣਾ ਪੂਰਾ ਪਤਾ ਪਿੰਡ ਪਿੱਛਾ ਲਿਖ ਭੇਜੇ। ਕਿਉਂਕਿ ਜਿਸ ਜਿਲ੍ਹੇ ਵਿੱਚ ਕੋਈ ਸਿੱਖ ਹੋਵੇਗਾ, ਸਤਿਗੁਰੂ ਜੀ ਕਹਾਇਆ ਸੀ, ਅਸੀਂ ਗਏ ਭੀ ਉਸ ਸਿੱਖ ਨੂੰ ਸੌਖੇ ਮਿਲ ਸਕਾਂਗੇ।

## *ਇਕ ਅਕਾਲੀ ਬਾਬਾ*

ਹੋਲੇ ਵਿਚੋਂ ਹੀ ਇੱਕ ਦਿਨ ਇੱਕ ਅਕਾਲੀ ਬਾਬਾ ਸਾਦੇ ਜਿਹੇ ਬਸਤਰਾਂ ਵਾਲਾ ਸਤਿਗੁਰੂ ਜੀ ਦੀ ਚਰਨੀਂ ਬਾਗ ਵਿੱਚ ਆ ਲੱਗਾ। ਤੇ ਆਉਂਦਾ ਅਣਝੱਕ ਖਾਸਾਂ ਵਾਗੂੰ ਖਾਸ ਬਚਨ ਕਰਨ ਲੱਗ ਪਿਆ। ਮੈਨੂੰ ਆਪਦੀ ਮਿਹਰ ਨਾਲੋਂ ***"ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ"*** ਗੁਰਵਾਕ ਦੀ ਮੱਤ ਅਨੁਸਾਰ ਜੋ ਕੁਝ ਮਿਲਿਆ ਹੈ ਠੀਕ ਹੈ। ਮੈਂ ਕਈ ਲੱਖਾਂ ਕਰੋੜਾਂ ਪਦਮਾਵਾਰੀ ਰਾਮ ਦਾ ਨਾਮ ਲੈ ਬਥੇਰਾ ਧਨ ਜਮ੍ਹਾਂ ਕਰ ਲਿਆ ਹੈ । ਦੀਨ ਦੁਨੀਆਂ ਦੋਵੇਂ ਠੀਕ ਹਨ। ਆਪ ਦੀ ਸੂਰਤ ਦਾ ਦਰਸ਼ਨ ਜਾਗਦੇ ਸੁਤੇ ਨੂੰ ਹੁੰਦਾ ਹੈ ਮੈਂ ਇਹੋ ਪਛਾਣਕੇ ਆਇਆ ਹਾਂ। ਰਹਿੰਦੇ ਸਵਾਸ ਵੀ ਇਵੇਂ ਹੀ ਨਿਭਣ। ਬਾਬੇ ਫਿਰ ਆਖਿਆ, ਜਿਸ ਸਿੱਖ ਜਾਂ

ਪ੍ਰੇਮੀ ਨੂੰ ਆਪਣੇ ਗੁਰੂ ਪ੍ਰੀਤਮ ਦਾ ਅੱਠੀਂ ਪਹਿਰੀਂ ਜਾਂ ਦੋ ਵੇਲੇ ਦਰਸ਼ਨ ਨਹੀਂ ਹੁੰਦਾ ਉਹ ਕਿਹਾ ਸਿੱਖ ਤੇ ਕਿਹਾ ਪ੍ਰੇਮੀ ਹੋਇਆ। ਆਦਿ ਬਚਨ ਕਰਦੇ ਨੂੰ ਸਤਿਗੁਰੂ ਜੀ ਖ਼ੁਸ਼ ਹੋ ਨਿਗਾਹ ਭਰ ਤੱਕਿਆ ਤੇ ਉਹ ਚੱਲਦਾ ਹੋਇਆ। ਭਾਈ ਵਜ਼ੀਰ ਸਿੰਘ ਜੀ ਦੱਸਿਆ, ਇਹ ਬਾਬਾ ਸੰਤ ਸਿੰਘ ਗੁਜਰਾਂਵਾਲੇ ਦੇ ਜ਼ਿਲ੍ਹੇ ਚੋਂ ਦੀਪੇਪੁਰ ਦਾ ਏ, ਹੁਣ ਦਿੜਬੇ ਕੋਲ ਖੜਿਆਲ ਰਹਿੰਦੈ। ਇਹ ਬੜੇ ਚਿਰ ਦਾ ਸਤਿਗੁਰੂ ਜੀ ਦਾ ਮੇਲੀ ਬੇਲੀ ਏ। ਕਦੀ ਇਸਨੂੰ ਕਿਸੇ ਨਹੀਂ ਕਿਹਾ ਤੂੰ ਕਾਲੀ ਕਿਉਂ ਪੱਗ ਰਖਨੈ। ਜਾਂ ਉਪਦੇਸ਼ ਕੋਈ ਦਿੱਤਾ ਹੋਵੇ। ਇਹ ਐਸਾ ਲਖਤਾ ਵਾਲਾ ਹੈ ਤੇ ਮੇਰੇ ਜਿਹੇ ਕੰਬਖਤ ਕੋਲ ਹੀ ਰਹਿੰਦੇ ਸੁਖ ਸ਼ਾਂਤੀ ਨੂੰ ਤਰਲੇ ਲੈਂਦੇ ਹਨ। ਇਹਦਾ ਕੀ ਪਤੈ ਕੀ ਜਾਣਾ ਕਿਹੜੇ ਭਾਉਂਦੇ ਨੇ!

## ਦੋ ਵਿਦਵਾਨ ਆਏ ਤੇ ਬੋਲੇ

੧੨ ਚੇਤ ੨੦੦੭ ਹੋਲੇ ਦੇ ਭੋਗ ਤੋਂ ਅਨੰਦਪੁਰੋਂ ਅਕਾਲੀ ਗੰਗਾ ਸਿੰਘ ਪ੍ਰਿੰਸੀਪਲ ਤੇ ਅਮਰ ਸਿੰਘ ਜੀ ਦੁਸਾਂਝ ਆਏ ਭੈਣੀ ਸਾਹਿਬ। ਇਹ ਸਤਿਗੁਰੂ ਜੀ ਦੇ ਤੇ ਚਕਰਵਰਤੀ ਜੀ ਦੇ ਚੰਗੇ ਪ੍ਰੇਮੀ ਸੀ, ਚਕਰਵਰਤੀ ਜੀ ਦੇ ਕਹਿਣ ਤੇ ਪਿਛਲੇ ਪਹਿਰ ਦੇ ਰਾਗੀਆਂ ਦੇ ਦੀਵਾਨ ਵਿਚ ਇਹ ਦੋਵੇਂ ਨਾਮਧਾਰੀ ਆਦਰਸ਼ਾਂ ਤੇ ਖੜੋ ਬੋਲੇ। ਉਹ ਕਦੀ ਸਤਿਗੁਰੂ ਰਾਮ ਸਿੰਘ ਜੀ, ਕਦੀ ਬਾਬਾ ਰਾਮ ਸਿੰਘ ਜੀ ਕਰਕੇ ਬੋਲਦੇ ਤੇ ਉਹਨਾਂ ਇਹ ਆਪਣੇ ਵਲੋਂ ਸਾਰ ਵਿਚਾਰ ਕਿਹਾ, ਨਾਮ ਜਪਣਾ, ਵੰਡ ਛਕਣਾ ਤੇ ਧਰਮ ਦੀ ਕਿਰਤ ਕਰਨੀ ਜੋ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ, ਸੋ ਤੁਸੀਂ ਕਰਦੇ ਹੋ। ਸੰਸਾਰ ਇਸ ਵੇਲੇ ਪਾਟੋ ਧਾੜ ਵਲ ਪਿਆ ਹੋਇਆ ਹੈ। ਦੁਨੀਆਂ ਹੁਣ ਢਹਿ ਕੇ ਬਣਨ ਵਾਲੀ ਹੋਈ ਹੋਈ ਏ। ਜਿਚਰ ਢਹਿ ਕੇ ਬਣਦੀ ਨਹੀਂ ਉੱਚਰ ਆਪੋ ਵਿਚ ਪਿਆਰ ਨਹੀਂ ਪੈਦਾ ਹੁੰਦਾ। ਇਹ ਸੁਣ ਤੇਜਾ ਸਿੰਘ ਸਰਦਾਰ ਜੀ ਚੰਦੋ ਵਾਲੀਏ, ਮਸਤ ਹੋ ਉੱਠਕੇ ਪੜ੍ਹਨ ਲੱਗ ਪਏ ਇਕਬਾਲ ਦੇ ਸ਼ੇਅਰ। "ਤੁਮਾਰੀ ਤਹਿਜ਼ੀਬ-ਆਪਣੇ ਖ਼ੰਜਰ ਸੇ ਆਪ ਹੀ ਖ਼ੁਦਕੁਸ਼ੀ ਕਰੇਗੀ। ਜੋ ਸ਼ਾਖ਼ੇ-ਨਾਜ਼ੁਕ ਪੇ ਆਸ਼ੀਆਨਾਂ ਬਨੇਗਾ ਨਾ ਪਾਏਦਾਰ ਹੋਗਾ। ਸਫੀਨਾਏ ਬਰਗੇਗੁਲ ਬਨਾ ਲੇਗਾ ਕਾਫਿਲਾ ਸੂਏ ਗੁਲ ਨਾਤਵਾਂ ਕਾ। ਹਜ਼ਾਰੋਂ ਮੌਜੋਂ ਕੀ ਕਸ਼ਮਕਸ਼ ਹੋ ਮਗਰ ਵੋਹ ਦਰੀਯਾ ਸੇ ਪਾਰ ਹੋਗਾ। ਆਸ਼ਿਕ ਖ਼ੁਦਾ ਕੇ ਤੋ ਹੈਂ ਹਜ਼ਾਰੋਂ, ਬਨੋਂ ਮੇ ਫਿਰਤੇ ਹੈਂ ਮਾਰੇ ਮਾਰੇ, ਮੈਂ ਉਸਕਾ ਬੰਦਾ ਬਨੂੰਗਾ ਜਿਸ ਕੋ ਖ਼ੁਦਾ ਕੇ ਬੰਦੋਂ ਸੇ ਪਿਆਰ ਹੋਗਾ।" - ਅੰਤਲਾ ਪਦ ਕਹਿਕੇ ਸਰਦਾਰ ਜੀ ਨੱਚਣ ਲੱਗ ਪਏ।" ਮੈਂ ਉਸਦਾ ਬੰਦਾ ਬਨੂੰਗਾ ਜਿਸਕੋ ਖੁਦਾ ਕੇ ਬੰਦੋਂ ਸੇ ਪਿਆਰ ਹੋਗਾ" ਤੇ ਨਾਲ ਹੀ ਤਬਲਾ ਭੀ ਖਜ਼ਾਨ ਸਿੰਘ ਖੜਕਾ ਦਿੱਤਾ ਤੇ ਸਭ ਸਰੋਤਿਆਂ ਦਾ ਦਿਲ ਪ੍ਰੀਤਮ ਦੀ ਲੋਰ ਵਲ ਲਾ ਧੜਕਾ ਦਿੱਤਾ। ਇਸੇ ਮਸਤੀ ਵਿੱਚ ਹੀ ਦੀਵਾਨ ਸਮਾਪਤ ਹੋਇਆ।

## *ਲਾਭ ਚੰਦ ਸਹਿਗਲ*

ਜ਼ਿਲਾ ਗੁਜਰਾਂਵਾਲੇ ਚੋਂ ਲਧੇ ਤਰਗੇ ਦਾ ਸਿਆਮ ਰਹਿੰਦਾ ਲਾਭ ਚੰਦ ਸਹਿਗਲ ਮੈਨੂੰ ਮਿਲਿਆ ਤੇ ਦੱਸਿਆ ਕਿ ਮੇਰਾ ਕਈ ਲੱਖ ਦਾ ਨੁਕਸਾਨ ਹੋ ਗਿਆ ਸੀ ਸਿਆਮ ਪਿਛਲੇ ਸਾਲ ਗਿਆਂ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਗੇ ਮੈਂ ਅਰਜ਼ ਕੀਤੀ, ਕਿਰਪਾ ਆਪ ਦੀ ਹੋਵੇ, ਫਿਰ ਫਿਰ ਕੇ ਬਹੁਤ ਮੰਦੀ ਹਾਲਤ ਹੋ ਗਈ ਹੈ। ਸਤਿਗੁਰੂ ਜੀ ਨੇ ਬਚਨ ਕੀਤਾ, ਰਾਮ ਰਾਮ ਕਿਹਾ ਕਰ ਕੇ ਬਖਸ਼ਿਸ਼ ਮੰਗਿਆ ਕਰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਤੇ ਰਾਤ ਘੰਟਾ ਨਾਮ ਸਿਮਰਨ ਜ਼ਰੂਰ ਕਰੀਂ।" "ਹਰਿ ਗਇਆ ਬਹੋਰੈ ਬਿਤ" ਦੀ ਕਿਰਪਾ ਕਰੇਗਾ। ਮੈਂ ਸੋ ਹੀ ਧਾਰਨਾਂ ਧਾਰੀ, ਗੁਰੂ ਕਿਰਪਾ ਕੀਤੀ ਹੈ ਤੇ ਹੁਣ ਤਾਂ ਹੀ ਸਿਆਮੋਂ ਦਰਸ਼ਨ ਕਰਨ ਸਤਿਗੁਰੂ ਜੀ ਤੇ ਸਾਧ ਸੰਗਤ ਦਾ, ਆਇਆ ਹਾਂ।

ਹੋਲੇ ਦੇ ਭੋਗ ਪੈਂਦਿਆਂ ਸਮੇਂ ਭੀ ਥੋੜ੍ਹੀ ਫੁਹਾਰ ਪਈ ਸੀ। ਸਤਿਗੁਰੂ ਜੀ ਸੰਗਤ ਨੂੰ ਕਿਹਾ ਸੀ ਕੋਈ ਨਾ ਉੱਠੇ, ਇੰਦਰ ਹਾਜ਼ਰੀ ਭਰ ਕੇ ਚਲਾ ਜਾਵੇਗਾ। ਸਿੱਖ ਸਾਧ ਸੈਂਚੀਆਂ ਪੋਥੀਆਂ ਪੜ੍ਹਦੇ ਰਹੇ ਤੇ ਬਸਤਰ ਉੱਡੇ। ਤੇ ਆਪ ਉੱਤੇ ਹੋ ਗੁਰਬਾਣੀ ਪੜ੍ਹਾਂਦੇ ਰਹੇ ਸੀ। ਇੰਦਰ ਦਰਸ਼ਨ ਦਿਦਾਰੇ ਕਰਕੇ ਚਲਾ ਗਿਆ ਸੀ। ਇਸ ਦਿਨ ੧੨ ਚੇਤ੍ਰ ਭੀ ਕੁਝ ਫੁਹਾਰ ਹੋਈ ਸੀ। ਪਰ ਬਹੁਤ ਵਰਖਾ ਹੋ ਬੇਸੁਆਦੀ ਨਹੀਂ ਹੋਈ ਸੀ।

ਸਤਿਗੁਰੂ ਜੀ ਨੇ ਬਚਨ ਕੀਤਾ, ਜਿਵੇਂ ਇਹ ਹੋਲਾ ਨਿਰਵਿਘਨ ਨਿਭਿਆ ਹੈ ਤੇ ਬਹੁਤ ਸੰਗਤ ਜੁੜੀ ਹੈ, ਇਵੇਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਅਨੰਦਪੁਰ ਸੰਗਤ ਜੁੜੀ ਤੇ ੨੨੦੦੦ ਰੁਪੈ ਦੀ ਰਕਮ ਭੇਟਾ ਹੋਈ ਸੀ। ੧)-੧) ਦਮੜਾ (ਰੁਪੈਆ) ਗ੍ਰਿਹਸਥੀਆਂ ਨੂੰ ਹੁਕਮ ਸੀ ਮੱਥਾ ਟੇਕਣ ਦਾ। ਬਿਹੰਗਮਾਂ ਨੂੰ ਭੇਟਾ ਧਰਨ ਦਾ ਹੁਕਮ ਬੰਦ ਸੀ। ਉਨ੍ਹਾਂ ਨੂੰ ਭਜਨ ਬਾਣੀ ਕਰਨ ਤੇ ਕਰਾਣ ਦਾ ਹੀ ਹੁਕਮ ਸੀ। ਜਿਵੇਂ ਇਸ ਹੋਲੇ ਤੇਂ ਕੁਝ ਖਰੂਦੀ ਉਪਾਧੀ ਕਰਨ ਲਗੇ ਸੀ ਤੇ ਗੁਰਮੁਖ ਸਿੰਘ ਝੱਬਰ ਸਾਧ ਲਏ ਸੀ ਸਿਰ ਤੇ ਪੁਜ ਜ਼ੋਰ ਦੇ, ਤਿਵੇਂ ਉਸ ਹੋਲੇ ਤੇ ਭੀ ਆਇਆਂ ਉਪਾਧੀ ਖੋਰਾਂ ਨੂੰ ਦਬਾਇਆ ਗਿਆ ਸੀ। ਜਿਵੇਂ ਇਸ ਹੋਲੇ ਤੇ ਵਿਛੜੇ ਚਿਰ ਦੇ ਹੰਝੂ ਕੇਰ ਕੇਰ ਇਕ ਦੂਜੇ ਨੂੰ ਗਲੇ ਲਗ ਮਿਲੇ ਹਨ। ਤਦੋਂ ਸਿੱਖ ਸਦਾ ਆਪੋ ਵਿਚ ਗਲ ਲੱਗ ਤੇ ਪ੍ਰੇਮ ਅਥਰੂ ਬਹਾ ਮਿਲਦੇ ਸੀ। ਦੂਜਾ ਸਤਿਗੁਰੂ ਜੀ ਦੇ ਬਚਨ ਤੋਂ ਪ੍ਰਤੀਤ ਸੀ ਜੋ ਸਤਿਗੁਰੂ ਜੀ ਕਹਿੰਦੇ ਸੀ, ਕੀ ਪਤੈ ਕਰਤੇ ਦੀ ਨੇਤ ਦਾ ਮੈਂ ਹੋਲੇ ਤੋਂ ਪਹਿਲਾਂ ਹੀ ਬਦੇਸ਼ ਨੂੰ ਚਲਾ ਜਾਵਾਂ। ਇਹ ਵੀ ਸੰਗਤ ਨੂੰ ਹਾਵਾ ਸੀ ਵਿਛੋੜੇ ਦਾ ਫੋੜਾ ਕਾਲਜੇ ਚਿ ਹੋਣਦਾ।

ਵੀਹ ਸੌ ਸੱਤ ਸਮਾਪਤਿ ਹੋਇਆ ਸਤਿਗੁਰ ਕੇ ਪ੍ਰਸਾਦਿ।
ਲਿਖਿਆ ਕਾਇਮ ਰਹੇ ਭੀ ਕੁਝ ਚਿਰ, ਦੇਹ ਦੀ ਕੀ ਮੁਨਿਆਦ।
ਜੋ ਜੋ ਸਾਖੀ ਮਿਲੀ ਹੈ ਸੋ ਲਿਖ ਲਈ ਵਿਚਾਰ।

ਸ਼ਰਧਾ ਭਗਤੀ ਸੇਵ ਗੁਣ ਸਤਿਗੁਰ ਸੰਗ ਪਿਆਰ।
ਰਹੀ ਦੇਹ, ਉਦਮ ਰਿਹਾ, ਰਿਹਾ ਜੋ ਚਿੱਤ ਅਰਾਮ।
ਰਹਿੰਦਾ ਭੀ ਸੁਧ ਕਰ ਧਰਾਂ ਦਇਆ ਰਹੀ ਜੋ ਰਾਮ।
ਤਰਨ ਸਿੰਘ ਹੱਥ ਜੋੜਕੇ ਕਰਦਾ ਹੈ ਅਰਦਾਸ।
ਸਾਧ ਸੰਗਤ ਸਤਿਗੁਰੂ ਜੀ ਦੇਵੋ ਸੁਧ ਅਭਿਆਸ।

*੧ੴ*
*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ। (੨੪੪)*
*ਸਾਲ ੨੦੦੮ ਬਿ:*

***ਰਾਮਕਲੀ ਮਹੱਲਾ ੫– ਸਤਿਗੁਰੁ ਪਰਮੇਸਰੁ ਮੇਰਾ। ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ।***
***ਮਾਲੀ ਗਉੜਾ ਮਹੱਲਾ ੫– ਇਹੀ ਹਮਾਰੈ ਸਫਲ ਕਾਜ। ਅਪੁਨੇ ਦਾਸ ਕਉ ਲੇਹੁ ਨਿਵਾਜਿ।। ਮਾਰੂ ਮਹਲਾ ੪– ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ। ਜਪਿ ਹਰਿ ਹਰਿ ਕਥਾ ਵਡਭਾਗੀਆ, ਹਰਿ ਉਤਮ ਪਦੁ ਨਿਰਬਾਣੀ। ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ। ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ।। ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ।। ਰਹਾਉ।। ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ।। ਸੰਤ ਜਨਾ ਮਿਲਿ ਪਾਇਆ, ਸੁਣਿ ਅਕਥ ਕਥਾ ਮਨਿ ਭਾਣੀ।। ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ।। ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ।। ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ।। ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ।। ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ।। ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ।। ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ।।***

***ਰਾਮਕਲੀ ਮਹਲਾ ੪। ਰਾਮ ਜਨਾ ਮਿਲਿ ਭਇਆ ਅਨੰਦਾ ਹਰ ਨੀਕੀ ਕਥਾ ਸੁਨਾਇ। ਦੁਰਮਤਿ ਮੈਲੁ ਗਈ ਸਭ ਨੀਕਲਿ ਸਤ ਸੰਗਤਿ ਮਿਲਿ ਬੁਧਿ ਪਾਇ।। ਰਾਮਕਲੀ ਮਹਲਾ ੫।। ਹਰਿ ਕੀ ਕਥਾ ਸੁਨਤ ਪਵਿਤ।। ਜਿਹਵਾ ਬਕਤ ਪਾਈ ਗਤਿ ਮਤਿ।। ਸੋ ਪਰਵਾਣੁ ਜਿਸੁ ਰਿਦੈ ਵਸਾਈ।। ਨਾਨਕ ਤੇ ਜਨ ਊਤਮ ਭਾਈ।।***

ਇਹ ਉਪਰ ਲਿਖੇ ਗੁਰਵਾਕ ਜੋ ਸਿਖਿਆ ਤੇ ਸਰਧਾ ਬਖਸ਼ਦੇ ਹਨ, ਮੈ ਸੋ ਹੀ ਹਿਰਦੇ ਵਸਾ ਅਗਲੇ ੨੦੦੮ਵੇਂ ਸਾਲ ਬਿਕਰਮੀ ਦਾ ਸਤਿਗੁਰੂ ਜੀ ਦਾ ਜੱਸ ਜੀਵਨ ਅਰੰਭ ਕਰਦਾ ਹਾਂ। ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਕਾਲ ਪੁਰਖ ਮੰਨ ਉਸ ਤੋ ਮੰਗ ਕਰਦਾ ਹਾਂ। ***"ਜਿਉ ਭਾਵੈ ਤਿਉ ਰਾਖਹਿ ਰਾਖੁ।। ਜਸੁ ਜਾਚਉ ਦੇਵੈ ਪਤਿ ਸਾਖੁ।।"*** ਹੇ ਸਚੇ ਪਾਤਸ਼ਾਹ ਮੈਨੂੰ ਜਿਵੇਂ ਤੂ ਬੇਪਰਵਾਹ ਹਰ ਲੋੜੋਂ ਥੁੜੋਂ ਕੀਤਾ ਹੈ ਤਿਵੇਂ ਅਗੋਂ ਭੀ ਰਖ। ਆਪਣਾ ਹੀ ਜੱਸ ਮੈਨੂੰ ਲਿਖਣ ਦੀ ਪਤ ਸਾਖੁ। ਪਤ ਤੇ ਸਾਖੀ ਮਦੱਦ ਅਰਥਾਤ ਮਾਣ ਤੇ ਆਸਰਾ ਦੇਵੋ। ਤੇ ਜੋ ਮੈਂ ਇਹ ਕਾਰਜ ਅਰੰਭਿਆ ਹੈ ਇਹੋ ਮੇਰਾ ਵਡਾ ਕੰਮ ਹੈ। ਇਹੋ ਮੈਨੂੰ ਵਡਿਆਈ ਹੈ ਆਪ ਵਲੋਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਅਰਜ ਕਰ ਮੰਗਦਾ ਹਾਂ ਜਿਵੇਂ ਆਪਨੇ ਮੈਨੂੰ ਦੱਸ

ਦੱਸ ਕਹਿ ਕੇ ਇਸ ਆਪਣੇ ਜੱਸ ਜੀਵਨ ਵਲ ਲਾਇਆ ਹੈ, ਤਿਵੇਂ ਇਸ ਨੂੰ ਸਿਰੇ ਚਾੜ੍ਹੋ ਤੇ ਮੇਰਾ ਨੇਮ ਨਿਭਾਵੋ। ਮੈਥੋਂ ਆਪਣਾ ਜੱਸ ਸਿਰੇ ਚੜ੍ਹਾਵੋ। ਹੇ ਸਚੇ ਪਾਤਸ਼ਾਹੋ *"ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ।। ਤੇ ਜਬ ਦੇਖਾ ਪਿਰੁ ਪਿਆਰਾ ਹਰਿਗੁਣ ਰਸਿ ਰਵਾ ਰਾਮ।।"* ਗੁਰਵਾਕ ਮੇਰੇ ਮਨ ਦਾ ਆਸਰਾ ਬਣੇ ਰਹਿਣ।। ਜਿਵੇਂ ਆਪਦਾ ਦਰਸ਼ਨ ਕਰ ਇਹ ਦਾਤ ਮਿਲੀ ਹੈ ਤਿਵੇਂ ਹੀ ਸੇਵਾ ਮੇਰੇ ਅੰਦਰ ਸੁਧ ਚਾਨਣਾ ਕਰ ਮੈਥੋਂ ਲਵੋ। ਮੇਰੇ ਅੰਗ ਸੰਗ ਰਹਿ, ਸੁਰਤ ਬੁਧ ਵਿਚ ਸੁਧਤਾ ਵਸਾਈ ਰਖੋ।।

## *ਗੰਗੋਰ੍ਹ ਦਾ ਦੇਵਾ ਸਿੰਘ*

ਸਤਿਗੁਰੂ ਜੀ ਭੈਣੀ ਸਾਹਿਬੋਂ ਵਰਖਾ ਬੰਦ ਹੋਈ ਬਾਅਦ ੧੩ ਚੇਤ ਸਿਆੜ ਦਰਸ਼ਨ ਦਿੱਤੇ ੧੪ ਮਹੋਲੀ, ੧੫ ਗੰਗੋਰ੍ਹ ਦਰਸ਼ਨ ਦਿੱਤੇ। ਗੰਗੋਰ੍ਹ (ਅੰਬਾਲਾ ਜ਼ਿਲਾ) ਇਕੋ ਸਿੱਖ ਸੀ। ਉਸਦੀ ਸਿਫਤ ਕੀਤੀਓ ਨੇ ਤੇ ਕਿਹੋ ਨੇ, ਇਥੇ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਇੱਕ ਸਿਖ ਹੁੰਦੈ ਪਰ ਹੁੰਦਾ ਸੁਆਦ ਦਾ ਏ। ਬਹੁਤਿਆਂ ਤੋਂ ਉਲਾਂਭਿਆਂ ਬਿਨਾਂ ਕੀ ਲੈਣਾਂ ਹੁੰਦੈ ਕੁਲ ਵਿਚ ਇਕ ਪੁਤ ਤੇ ਪਿੰਡ ਵਿਚ ਇਕ ਸਿੱਖ ਹੋਵੇ ਪਰ ਕੰਮ ਦਾ ਹੋਵੇ ਤਾਂ ਸੁਖ-ਸੁਆਦ, ਸੋਭਾ ਬਣੀ ਰਹਿੰਦੀ ਏ। ਇਹ ਸੁਣ ਸਿੰਘ ਮਸਤ ਹੋਇ ਕਿਹਾ, ਜੇ ਇਸੇ ਤਰ੍ਹਾਂ ਨਿਭ ਗਈ ਤਾਂ ਤੁਸੀਂ ਸੱਚੇ ਕਿ ਇਥੇ ਸੁਆਦ ਦਾ ਸਿੱਖ ਹੁੰਦੈ, ਜੇ ਨਾ ਨਿਭੀ ਤਾਂ ਮੈਂ ਸੱਚਾ, ਕਿਉਂਕਿ ਮੈਂ ਕੁਝ ਭੀ ਨਹੀਂ ਹਾਂ।

ਗੰਗੋਰ੍ਹ ਵਿਚ ਮਸਤਾਨਾ ਸਿੱਖ ਦੇਵਾ ਸਿੰਘ ਸੀ। ਤੇ ਸਬਦ ਰਸ ਵਿਚ ਸਦਾ ਰੰਗਿਆ ਰਹਿੰਦਾ ਸੀ। ਨਗਰ ਇਸਦਾ ਲਿਹਾਜ਼-ਆਦਰ ਕਰਦਾ ਸੀ। ਏਕ ਸਮੇਂ, ਗੁਰੂ ਕੀ ਉਗ੍ਰਾਹੀ ਵਾਲੇ ਊਠ ਹਾੜੀ ਸਮੇਂ ਗੰਗੋਰ੍ਹ ਗਏ। ਕਿਤੋਂ ਉਨ੍ਹਾਂ ਲਈ ਨੀਰਾ ਨਾ ਮਿਲੇ। ਇਕ ਨੇ ਕਿਹਾ, ਜੇ ਦੋ ਗੁਣਾਂ ਤੂੜੀ ਦੇਵੋ ਤਾਂ ਨੀਰਾ ਦੇਂਦਾ ਹਾਂ। ਰਾਮ ਬੇਲੀ ਜੀ (ਊਠਾਂ ਵਾਲੇ ਸੇਵਕ) ਕਿਹਾ, ਜਿਵੇਂ ਦੇਂਦਾ ਹੈਂ ਦੇਹ। ਦੇਵਾ ਸਿੰਘ ਕਿਹਾ, ਮੈਨੂੰ ਖੁਸ਼ੀ ਹੈ ਗੁਰੂ ਕੇ ਊਠ ਜਿਵੇਂ ਰਜਣ। ਉਸ ਜ਼ਿਮੀਂਦਾਰ ਸਾਧਾਂ ਦਾ ਦਰਸ਼ਨ ਕਰ ਤੂੜੀ ਨੀਰੇ ਦੇ ਬਰਾਬਰ ਭੀ ਨਾ ਲਈ।

ਹਾੜ ਵਿਚ ਮੀਂਹ ਪਿਆ, ਉਸ ਜੱਟ ਮੋਠ ਬੀਜੇ। ਤੇ ਦੇਵਾ ਸਿੰਘ ਕਿਹਾ, ਬੜੇ ਜੰਮਣਗੇ। ਲੋਕ ਹਾਸੀ ਕਰਨ । ਕੂਕੇ ਕਮਲੇ ਦੇ ਕਹੇ ਇਹ ਭੀ ਕਮਲਾ ਹੋ ਗਿਆ ਏ। ਫੇਰ ਵਰਖਾ ਹੋਈ ਤੇ ਮੋਠ ਬੜੇ ਜੰਮੇ, ਪੱਕੇ ਤੇ ਫਲੇ ਭੀ। ਉਹ ਜ਼ਿਮੀਂਦਾਰ ਖੁਸ਼ ਹੋਇਆ। ਕਹੇ, ਮੈਨੂੰ ਸੰਤਾਂ ਦੀ ਖੁਸ਼ੀ ਨੇ ਸਭ ਲਾਹਾ ਦਿੱਤਾ ਹੈ ਜੋ ਦੇਵਾ ਸਿੰਘ ਖੁਸ਼ ਹੋ ਕਿਹਾ ਸੀ, ਮੈਨੂੰ ਖੁਸ਼ੀ ਹੈ ਗੁਰੂ ਕੇ ਊਠ ਜਿਵੇਂ ਰੱਜਣ। ਤੇ ਜੋ ਰਾਮ ਬੇਲੀ ਕਿਹਾ ਸੀ ਜਿਵੇਂ ਦੇਂਦਾ ਹੈ ਦੇਹ ਉਹਨਾਂ ਦੋ ਸਾਧਾਂ ਦੀ ਖੁਸ਼ੀ ਨੇ ਮੇਰੇ ਮੋਠਾਂ ਬੀਜਿਆਂ ਦਾ ਖੇਤ ਜਮਾਇਆ ਹੈ। ਮੈਂ ਸੱਚ ਅਜ਼ਮਾਇਆ ਹੈ। ਸਾਧਾਂ ਦੀਆਂ ਖੁਸ਼ੀਆਂ ਜਿਸ ਉੱਤੇ ਤੁਠੀਆਂ। ਬਰਕਤਾਂ ਹੀ ਬਰਸੀਆਂ। ਨਿਰਸ

ਹੋਈਆਂ ਸਰਸੀਆਂ।

ਸੁਣਿਆ ਹੈ, ਹੁਣ ਇਸ ਦੇਵਾ ਸਿੰਘ ਦੇ ਘਰ ਦੇ ਸਿੱਖੀਉਂ ਢਿੱਲੇ ਹੋ ਗਏ ਹਨ। ਗੁਰੂ ਦੀ ਰਜ਼ਾ। ਜੇ ਕੂਕੇ ਰਹਿ ਕੇ ਨਰਮ ਕਰਮ ਕਰਦੇ ਤਾਂ ਨਿੰਦਾ ਦੇਵਾ ਸਿੰਘ ਜੀ ਦੀ ਭੀ ਹੁੰਦੀ ਕਿ ਉਸ ਦੇ ਘਰ ਦੇ ਕੇਹੇ ਹੋਏ ਹਨ। ਹੁਣ ਉਸਦੇ ਪਿੱਛੇ ਵਾਲੇ ਹੀ ਮੰਦੇ ਸਦੀਂਦੇ ਹਨ। ਕਿ ਵੇਖੋ ਭਾਈ ਸਾਧੂ ਪਿੱਛੋਂ ਵਾਧੂ ਜਿਹੇ ਹੋਏ ਨੇ।

## *ਸ਼ਰਧਾ ਤੇ ਸ਼ਰੀਕਾ : ਪ੍ਰੇਮਣ ਮਾਈ (੧)*

ਸਤਿਗੁਰੂ ਜੀ ੧੬ ਚੇਤ੍ਰ ਰਾਇਸਰ ਦਰਸ਼ਨ ਦਿੱਤੇ। ੧੭ ਸਵੇਰੇ ਦੇ ਦੀਵਾਨ ਬਾਅਦ ਚੁਬਾਰੇ ਵਿਚ ਆਇ ਬੈਠੇ। ਸਤਿਗੁਰਾਂ ਨੂੰ ਇਕ ਮਾਈ ਆ ਪੁੱਛਿਆ, ਸਤਿਗੁਰੂ ਜੀ ਕਿਥੇ ਹਨ, ਮੈਂ ਮੱਥਾ ਟੇਕਣਾਂ ਹੈ। ਬੋਝੇ ਵਿਚ ਹਥ ਪਾਇਆ ਸਾ ਸੂ। ਸਤਿਗੁਰੂ ਜੀ ਨੇ ਉੱਤਰ ਦਿੱਤਾ, ਮਾਈ ਜੀ ਹੁਣ ਪੰਡਿਤ ਜੀ ਦਾ ਦੀਵਾਨ ਲਗਾ ਹੈ, ਜਾਉ ਸੁਣੋਂ। ਉਹ ਪਿਛਲੇ ਪਹਿਰ ਦੇ ਦੀਵਾਨ ਵਿਚ ਹੋਣਗੇ। ਇਹ ਸੁਣ ਮਾਈ ਮੁੜ ਗਈ ਤੇ ਕਿਹਾ, ਮੇਰਾ ਸਤਿਗੁਰੂ ਅੰਤਰਜਾਮੀ ਹੈ, ਮੈਂ ਅਗੇ ਹੀ ਮਨ ਵਿੱਚ ਚਿਤਵਦੀ ਸਾਂ, ਸ਼ਰੀਕੇ ਦੇ ਵੇਂਹਦਿਆਂ ਮੈਂ ਮੱਥਾ ਟੇਕਾਂ। ਮਤ ਸ਼ਰੀਕਣੀਆਂ ਕਹਿਣ, ਖਾਲੀ ਹੱਥ ਸਤਿਗੁਰਾਂ ਨੂੰ ਮੱਥਾ ਟੇਕਿਆ ਸੂ। ਮਾਈ ਬੋਝੇ ਚੋਂ ਹਥ ਕਢ, ਮੇਰਾ ਸਤਿਗੁਰੂ ਅੰਤਰਜਾਮੀਂ, ਕਹਿੰਦੀ ਚਲੀ ਗਈ ਅਤੇ ਸੰਗਤ ਤੇ ਸਤਿਗੁਰੂ ਜੀ ਹੱਸਣ ਲੱਗ ਪਏ। ਫਿਰ ਆਪੋ ਵਿਚ ਬਚਨ ਕੀਤਾ, ਵੇਖੋ ਸ਼ਰਧਾ ਭੀ ਹੈ ਤੇ ਸ਼ਰੀਕੇ ਦੀ ਲਾਜ ਭੀ।

ਸਤਿਗੁਰੂ ਜੀ ਬਚਨ ਕੀਤਾ, ਗ੍ਰਿਹਸਥੀਆਂ ਨੂੰ ਕਈ ਸ਼ਰੀਕੇ ਦੀਆਂ ਲਾਜਾਂ ਭੀ ਧਰਮ ਵਾਲੇ ਪਾਸੇ ਨੂੰ ਪ੍ਰੇਰਦੀਆਂ ਨੇ। ਓਸੇ ਮਾਈ ਪਿਛਲੇ ਪਹਿਰ ਦੇ ਦੀਵਾਨ ਵਿਚ ਸ਼ਰੀਕਣੀਆਂ ਦੇ ਨਾਲ ਆ ੧) ਰੁਪਇਆ ਭੇਟਾ ਧਰ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤੇ ਕਿਹੋ ਸੂ, 'ਨੀ ਕੁੜੀਓ ਇਹ ਸਤਿਗੁਰੂ ਜੀ ਬੜੇ ਅੰਤਰਜਾਮੀ ਜੇ। ਸਵੇਰੇ ਮੇਰੇ ਮਨ ਦੀ ਬੁਝ ਚੁਬਾਰੇ ਵਿੱਚ ਮੈਨੂੰ ਸੰਵਾਪੇ ਹੀ ਨ ਸੀ। ਮੈਂ ਮਗਰੋਂ ਭੀ ਸੁਣਿਆ ਸੀ ਤੇ ਹੁਣ ਭੀ ਜਾਣਿਆਂ ਹੈ, ਚੁਬਾਰੇ ਵਿੱਚ ਆਪ ਹੀ ਸਨ, ਮੈਂ ਝੱਲੀ ਨੇ ਜਿਨ੍ਹਾਂ ਨੂੰ ਜਾ ਪੁਛਿਆ ਸੀ, ਉਹ ਆਪ ਹੀ ਸਨ।

## *ਪ੍ਰੇਮਣ ਮਾਈ (੨)*

ਇਸੇ ਤਰ੍ਹਾਂ ਏਕ ਸਮੇਂ ਵਲਟੋਹੇ ਦੌਰੇ ਗਿਆਂ ਸਤਿਗੁਰੂ ਜੀ ਦੇ, ਇਕ ਮਾਈ ਪੁੱਤਰਾਂ ਤੋਂ ਵਖਰੀ ਆਮਦਨ ਰਖਦੀ ਸੀ। ਉਸ ਦੇ ਪੁਤਾਂ ਦੀ ਅਰਜ਼ ਤੇ ਸਤਿਗੁਰੂ ਜੀ ਉਸਦੇ ਘਰ ਗਏ। ਪੁਤਾਂ-ਨੂੰਹਾਂ ਮੱਥਾ ਟੇਕਿਆ ਪਰ ਮਾਈ ਨੂੰ ਕਾਹਲ ਨਾਲ ਕੁੰਜੀ ਨਾ ਆਪਣੀ ਲੱਭੇ ਤੇ ਕਵ੍ਹੇ ਜੇ ਸਾਡੇ ਘਰ ਆਏ ਹੋ, ਹੁਣ ਜਾਣ ਦੀ ਕਾਹਲ ਨਾ ਕਰੋ, ਜ਼ਰਾ ਕੁ ਤੇ ਬਵ੍ਹੋ। ਝਟ ਬਾਅਦ

ਥਾਂ ਥਾਂ ਭਾਲਦੀ ਨੂੰ ਚੇਤਾ ਆ ਗਿਆ, ਕੁੰਜੀ ਨਾਲੇ ਸੁਥਣ ਦੇ ਨਾਲ ਹੀ ਬਧੀ ਸੀ ਪਰ ਕਾਹਲ ਨਾਲ ਮਾਈ ਤੋਂ ਖੁਲ੍ਹੇ ਨਾ। ਸਤਿਗੁਰੂ ਜੀ ਕਾਹਲ ਨਾਲ ਅਗਲੇ ਨਗਰ ਜਾਣਾ ਸੀ। ਮਾਈ ਕਵ੍ਹੇ ਜੇ ਆਏ ਹੋ ਝਟ ਟਿਕੋ ਤੇ ਸਹੀ, ਕਾਹਲ ਕਾਹਦੀ ਜੇ ? ਕੇਹੜੀ ਤੁਸਾਂ ਅਗੇ ਜਾ ਕੇ ਆਪ ਪਕਾ ਕੇ ਖਾਣੀ ਹੈ। ਕਈ ਲਾਂਗਰੀ ਸਵੇਰ ਦੇ ਟੁਰੇ ਜਾ ਲੋਹਾਂ ਚੁੱਲ੍ਹੇ ਪੁੱਟਦੇ ਹੋਣਗੇ ਮਾਈ ਨੇ ਸੰਦੂਕ ਵਿਚੋਂ ਬੇਗਿਣੇ ਹੀ ਰੁਪਏ ਮੁੱਠ ਭਰ ਮੱਥਾ ਲਿਆ ਟੇਕਿਆ ਤੇ ਕਿਹਾ ਜੇ ਤੁਸਾਂ ਵਕਤ ਨਹੀਂ ਗਿਣਿਆ ਤਾਂ ਮੈਂ ਭੀ ਕਿਉਂ ਗਿਣ ਮੱਥਾ ਟੇਕਾਂ। ਸਤਿਗੁਰੂ ਜੀ ਨੇ ਮੁਸਕ੍ਰਾਂਦਿਆਂ ਬਚਨ ਕੀਤਾ, ਮੈਂ ਤੇ ਭਾਈ ਜੀ (ਵਜ਼ੀਰ ਸਿੰਘ) ਭੀ ਗਿਣਕੇ ਨਹੀਂ ਬੋਝਿਆ ਵਿਚ ਮਾਇਆ ਪਾਉਂਦੇ। ਗਿਣਿਆਂ ਮਾਇਆ ਵਧਦੀ ਭੀ ਨਹੀਂ ਤੇ ਚਿਤ ਦੀ ਸ਼ਰਤ ਚਿਤਵਣੀ ਭੀ ਆਪਣੇ ਵਲ ਖਿਚੀ ਰੱਖਦੀ ਏ।

## *ਸੂਬਾ ਮਸਤਾਨ ਸਿੰਘ ਜੀ ਨੇ ਦੱਸਿਆ*

ਸਤਿਗੁਰੂ ਜੀ ਮੈਨੂੰ ਉਚੇਚਾ ਨੇੜੇ ਸੱਦ ਕਿਹਾ, ਤੂੰ ਸਬੱਬੀ ਸਾਡੇ ਨਾਲ ਆਇਆ ਹੈਂ, ਸੰਤ ਮਸਤਾਨ ਸਿੰਘ ਜੀ ਤੋਂ ਪੁਰਾਣੇ ਬਚਨ ਪੁਛਕੇ ਲਿਖ ਲੈ। ਲਿਖਿਆ ਕਦੀ ਕੰਮ ਆਉਂਦੈ। ਮੈਂ ਸੂਬਾ ਮਸਤਾਨ ਸਿੰਘ ਪਿੰਡ ਰਾਇਸਰ (ਸੰਗਰੂਰ) ਜੀ ਪਾਸ ਉਹਨਾਂ ਦੇ ਘਰ ਜਾ ਅਰਜ਼ ਕੀਤੀ, ਮੈਨੂੰ ਕੋਈ ਪੁਰਾਣੇ ਬਚਨ ਲਿਖਾਉ। ਮੈਂ ਅਗੇ ਭੀ ਬਿਰਧਾਂ ਤੋਂ ਗੁਰੂ ਜਸ ਦੇ ਬਚਨ ਲਿਖਦਾਂ ਹਾਂ। ਇਸ ਤਰ੍ਹਾਂ ਸਤਿਗੁਰੂ ਜੀ "ਹੁਕਮ ਕਰ ਕੀਨੇ ਨਿਹਾਲ" - ਮਿਹਰ ਕਰਦੇ ਤੇ ਕਹਿੰਦੇ ਹਨ ਤੂੰ ਪੁਰਾਣੇ ਸਾਧਾਂ ਬਿਰਧਾਂ ਦੇ ਬਚਨ ਲਿਖ ਲਿਆ ਕਰ। ਮੈਂ ਸੂਬਾ ਜੀ ਨੂੰ ਕਿਹਾ, ਮੈਂ ਆਪਦੇ ਪਿਤਾ ਸੰਤ ਉਤਮ ਸਿੰਘ ਜੀ ਦੇ ਕੁਝ ਬਚਨ ਅਗੇ ਆਪ ਤੋਂ ਲਿਖੇ ਹੋਏ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤਬੇਲੇ ਵਾਲੀ ਕੰਧ ਸਣੇ ਸਾਥੀਆਂ ਦੇ ਬਣਾਈ, ਸਤਿਗੁਰੂ ਪਰਤਾਪ ਸਿੰਘ ਜੀ ਦੇ ਪਰਗਟ ਹੋਣ ਦੀ ਅਕਾਸ਼ ਬਾਣੀ ਹੋਣੀ ਤੇ ਸੰਤ ਜੀ ਨੇ ਘਿਓ ਘਰੋਂ ਲੈ ਭੈਣੀ ਸਾਹਿਬ ਜਾਣਾ ਤੇ ਗੁਰੂ ਹਰੀ ਸਿੰਘ ਜੀ ਦੇ ਹੁਕਮ ਨਾਲ ਸਤਿਗੁਰੂ ਜੀ ਨੂੰ ਭਜਨ ਦੱਸਣਾਂ- ਆਦਿ ਕੁਝ ਹੋਰ ਕੌਤਕ ਭੀ ਲਿਖੇ ਹਨ। ਕੋਈ ਹੋਰ ਨਵੇਂ ਬਚਨ ਸੁਣਾਵੇ। ਜੋ ਮੈਂ ਅਗੇ ਨਾ ਸੁਣੇ-ਲਿਖੇ ਹੋਣ। ਸੂਬਾ ਜੀ ਨੇ ਦੱਸਿਆ, ਗੁਰੂ ਹਰੀ ਸਿੰਘ ਜੀ ਇਕ ਸਮੇਂ ਗਡਾ ਵਾਹੁੰਦੇ ਆਏ ਤੇ ਮੇਰੇ ਪਿਤਾ ਜੀ ਨੂੰ ਬਾਹਰੋਂ ਸੁਨੇਹਾਂ ਭੇਜਿਆ, ਇਕ ਭੈਣੀ ਸਾਹਿਬ ਦਾ ਤਰਖਾਣ ਹੈ ਜੋ ਆਪਨੂੰ ਮਿਲਨਾਂ ਚਾਹੁੰਦੈ। ਪਿਤਾ ਉਤਮ ਸਿੰਘ ਜੀ ਜਾ ਚਰਨੀਂ ਲਗੇ ਤੇ ਕਿਹਾ ਤੁਸਾਂ ਘਰ ਔਣਾ ਸੀ। ਤੇ ਇਕ ਤਰਖਾਣ ਕਿਉਂ ਆਪਨੂੰ ਕਹਿਣਾ ਸੀ, ਗੁਰੂ ਹਰੀ ਸਿੰਘ ਜੀ ਕਿਹਾ, ਮੈਂ ਤੇ ਇਕ ਤਰਖਾਣ ਹੀ ਹਾਂ। ਦਰਸਨ ਹੀ ਤੁਹਾਡਾ ਕਰਨਾ ਸੀ। ਗੁਰੂ ਕੇ ਸਿੱਖ ਮੰਨ। ਹੋਰ ਘਰ ਜਾਣ ਦੀ ਕੋਈ ਲੋੜ ਨਾ ਸੀ। ਤਾਂ ਪਿਤਾ ਜੀ ਕਿਹਾ, ਏਡੀ ਗਰੀਬੀ ਰਖਣ ਦੀ ਆਪਨੂੰ ਕੀ ਲੋੜ ਏ। ਤੁਸੀਂ ਤਾਂ ਸਤਿਗੁਰਾਂ ਦੇ ਭਾਈ ਹੋ। ਤਾਂ ਗੁਰੂ ਹਰੀ ਸਿੰਘ ਉੱਤਰ ਦਿੱਤਾ, ਮੈਨੂੰ

ਸਤਿਗੁਰੂ ਰਾਮ ਸਿੰਘ ਜੀ ਦੀ ਵਡਿਆਈ ਨੇ ਹੀ ਗਰੀਬੀ ਸਿਖਾਈ ਹੈ। ਮੈਂ ਗਰੀਬੀ ਰਖਾਂ ਤਾਂ ਹੀ ਉਹਨਾਂ ਦੀ ਵਡਿਆਈ ਹੈ, ਕਿ ਵੇਖੋ, ਸਤਿਗੁਰਾਂ ਦੇ ਭਾਈ ਵਿਚ ਕਿਡੀ ਗਰੀਬੀ ਤੇ ਸਮਾਈ ਹੈ।

ਸੂਬਾ ਜੀ ਦਸਿਆ, - ਪਿਤਾ ਜੀ ਦਸਦੇ ਸੀ,- ੧੯੨੫-੨੬ ਦੀ ਬਾਤ ਹੈ, ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦੀ ਇੱਕ ਦਿਨ ਗੁਰੂ ਹਰੀ ਸਿੰਘ ਜੀ ਨੂੰ ਉਚੇਚੇ ਆਸਣ ਤੇ ਅੰਦਰ ਲੰਗਰ ਪਾਸ ਬਹਾ ਆਪਣੇ ਜੈਸਾ ਪੁਸ਼ਾਕਾ ਪਹਿਨਾ, ਸਿੱਖਾਂ ਨੂੰ ਪੁਛਿਆ ਸੀ,- ਵੇਖੋ ਮੇਰੇ ਤੇ ਇਹਦੇ ਵਿਚ ਕੋਈ ਫਰਕ ਹੈ? ਤਾਂ ਸਭ ਸੰਗਤ ਦੇਖਿਆ, ਦੋਵੇਂ ਸਰੂਪ ਇਕੋ ਜੇਹੇ ਭਾਸੇ। ਸਤਿਗੁਰੂ ਜੀ ਪਲ ਬਾਅਦ ਗੁਰੂ ਹਰੀ ਸਿੰਘ ਜੀ ਨੂੰ ਉਹ ਪੁਸ਼ਾਕਾ ਲੁਹਾ, ਹੋਰ ਬਸਤਰ ਪਵਾ ਕਿਹਾ, ਜਾਉ ਤੁਸੀਂ ਆਪਣਾ ਵਿਹਾਰ ਕਰੋ, ਮੈਂ ਆਪਣਾ ਕੀਤਾ ਹੈ। ਤਾਂ ਸਭ ਸੰਗਤ ਜਾਣਿਆਂ, ਜੋ ਦਸਮ ਜੀ ਦਾ ਵਾਕ ਹੈ "ਦੋਨੋਂ ਭਈਆ ਏਕ ਸਰੂਪ ਹੋਇ ਭਾਸੇ। ਸਤਿਗੁਰ ਆਪ ਮੁਖੋਂ ਪ੍ਰਕਾਸੇ।" ਸੋ ਵਾਕ ਸਤਿਗੁਰੂ ਜੀ ਨੇ ਪੂਰਾ ਕੀਤਾ ਹੈ।

ਸੂਬਾ ਜੀ ਦਸਿਆ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਰਾਏ ਸਰ ਬੜੇ ਸਿੱਖ ਸੀ। ਪਰ ਜਦੋਂ ਤੋਪਾਂ ਅਗੇ ਸਿੱਖਾਂ ਦੇ ਉਡਣ ਦਾ ਤੇ ਸਤਿਗੁਰਾਂ ਦੇ ਬਦੇਸ਼ ਜਾਣ ਦਾ ਭਾਣਾਂ ਵਰਤਿਆ ਤਾਂ ਸਭ ਨੇ ਕੱਛਾਂ ਲਾਹ ਦਿੱਤੀਆਂ। ਪਰ ਪਿਤਾ ਜੀ ਆਏ ਹਾਕਮਾਂ ਨੂੰ ਕਿਹਾ, ਜੋ ਸਲਾਹ ਹੈ ਸਜ਼ਾ ਦਿਓ, ਮੈਂ ਕੂਕਾ ਹਾਂ। ਕੁਝ ਚਿਰ ਹਾਜ਼ਰੀ ਥਾਣੇ ਲਵਾਣੀ ਪਈ ਤੇ ਪਿੰਡ ਦੇ ਨੰਬਰਦਾਰ ਨੂੰ ਦਸ ਕੇ ਕਿਤੇ ਜਾਣਾ ਮਿਲੇ। ਪਿਤਾ ਜੀ ਨੇ ਸਭ ਜ਼ਮੀਨ ਗਹਿਣੇ ਪਾ, ਵੇਚ, ਸਾਧ ਸੰਗਤ ਨੂੰ ਛਕਾ ਦਿੱਤੀ ਸੀ, ਜੋ ਹੁਣ ਸਭ ਛੁੱਟ ਗਈ ਹੈ।

ਫਿਰ ਸੂਬਾ ਜੀ ਦਸਿਆ, ਇਕ ਕਢਾਣੀ ਘਲੋਟੀ ਦਾ ਉਦਾਸੀ ਸਾਧੂ ਸੀ ਜੋ ਭਜਨ ਪੁੱਛ ਕੂਕਾ ਸਿੱਖ ਸਜ ਗਿਆ ਸੀ। ਲੋਕਾਂ ਉਸਨੂੰ ਕਿਹਾ ਤੂੰ ਸ੍ਰੀ ਚੰਦ ਜੀ ਦਾ ਸਾਥ ਛੱਡ ਕੂਕਾ ਹੋਇਆ ਸੈਂ, ਹੁਣ ਲੈ ਸੁਆਦ? ਉਸ ਕੱਛ ਲਾਹ ਦਿੱਤੀ ਤੇ ਸਿਰ ਮੂੰਹ ਮੁਨਾ ਲਿਆ। ਪਰ ਥੋੜੇ ਚਿਰ ਬਾਅਦ ਹੀ ਉਸਦੇ ਸਰੀਰ ਨੂੰ ਜਲਨ ਲੱਗ ਗਈ। ਉਹ ਗੁਰੂ ਹਰੀ ਸਿੰਘ ਜੀ ਪਾਸ ਭੈਣੀ ਸਾਹਿਬ ਗਿਆ ਤੇ ਬਖਸ਼ਿਸ਼ ਦੀ ਅਰਜ਼ ਕੀਤੀ। ਗੁਰੂ ਜੀ ਕਿਹਾ - ਸੰਗਤ ਬਖਸ਼ੇਗੀ। ਉਹ ਸਾਧ ਲਾਲ ਸਿੰਘ ਜੀ ਲਤਾਲੀਆਂ ਪਾਸ ਗਿਆ। ਲਾਲ ਸਿੰਘ ਜੀ ਕਿਹਾ - ਗੁਰੂ ਹਰੀ ਸਿੰਘ ਹੀ ਬਖਸ਼ਣਗੇ। ਗੁਰੂ ਜੀ ਫੇਰ ਕਿਹਾ- ਸੰਗਤ ਹੀ ਬਖਸ਼ੇਗੀ। ਇਸੇ ਤਰ੍ਹਾਂ ੬੦ ਕੋਹ ਪੰਧ ਉਸ ਤਿੰਨ ਵੇਰੀ ਕੀਤਾ, ਤੇ ਅੰਤ ਸੰਤ ਲਾਲ ਸਿੰਘ ਜੀ ਗੁਰੂ ਕਾ ਹੁਕਮ ਮੰਨ ਉਸਨੂੰ ਅੰਮ੍ਰਿਤ ਛਕਾਇਆ, ਰਹਿਤ ਰਖਾਈ, ਭਜਨ ਦਸਿਆ ਤੇ, ਤਾਂ ਉਸਨੂੰ ਜਲਨ ਦੇ ਦੁੱਖੋਂ ਅਰਾਮ ਹੋਇਆ। ਭਜਨ ਭੀ ਫੇਰ ਹੋਣ ਲਗਾ। ਮੈਂ ਇਹ ਬਚਨ ਸਤਿਗੁਰੂ ਜੀ ਨੂੰ ਸੁਣਾਇਆ ਤਾਂ ਉਹਨਾਂ ਬਚਨ ਕੀਤਾ, ਕਈਆਂ ਨੂੰ ਇਸੇ ਤਰ੍ਹਾਂ ਸਿਝਦੈ।

## *ਗੱਲਾਂ ਜੀਵਨ ਨਗਰ ਦੀਆਂ*

ਸਤਿਗੁਰੂ ਜੀ ਜੀਵਨ ਨਗਰ ਦਰਸ਼ਨ ਦਿੱਤੇ। ਕੁਝ ਸਿੱਖਾਂ ਕਿਹਾ, ਘਸੀਟਾ ਸਿੰਘ ਦੇ ਬਿਆਨ ਉਸ ਲਾਭ ਸਿੰਘ ਦੀ ਦਿੱਤੀ ਅਰਜ਼ੀ-ਜੋ ਉਸ ਖੜ੍ਹੀ ਦੀ ਦਿਤੀ ਹੈ- ਨਾਲ ਨੱਥੀ ਹੋਣ ਕਰਕੇ ਕੋਈ ਖਤਰਾ ਨਹੀਂ. ਸਤਿਗੁਰੂ ਜੀ ਉੱਤਰ ਦਿੱਤਾ, ਅਫਸਰਾਂ ਕਿਹਾ ਹੈ, ਉਹ ਅਰਜ਼ੀ ਦਫਤਰ ਦਾਖਲ ਹੋ ਗਈ ਹੈ। ਹੁਣ ਐਸੀ ਕੋਈ ਲੋੜ ਨਹੀਂ। ਸੰਤਨਗਰ ਘਸੀਟਾ ਸਿੰਘ ਤੇ ਲਾਭ ਸਿੰਘ ਦੀ ਪਾਰਟੀ ਅੱਡ ਬੈਠਦੀ ਤੇ ਸੂਬਾ ਵਰਿਆਮ ਸਿੰਘ ਜੀ ਤੇ ਭਗਤ ਸਿੰਘ, ਕੰਧਾਰਾ ਸਿੰਘ ਦੀ ਅਡ ਬੈਠਦੀ। ਹੋਲਿਓਂ ਹੋ ਸਤਿਗੁਰੂ ਜੀ ਆਉਂਦਿਆਂ ਹੀ ਪੰਚੈਤ ਸੰਤਨਗਰ ਦੀ ਤੋੜ ਦਿਤੀ ਤੇ ਕਿਹਾ, ਮਤ ਪਰ੍ਹੇ ਜੋੜੋ। ਇਸ ਸਮੇਂ ਨਿੰਦਾ ਦਾ ਕਾਰਨ ਹੀ ਹੁੰਦਾ ਹੈ ਜੋ ਹੁੰਦਾ ਹੈ।

ਇਕ ਸਿੱਖ ਅਰਜ਼ ਕੀਤੀ ਆਪਦੇ ਅੰਦਰ ਕਰੀਵਾਲਿਆਂ ਸਿੱਖਾਂ ਤੇ ਸਰਕਾਰ ਦੇ ਮੰਦੇ ਦੀ ਭਾਵਨਾ ਆਉਂਦੀ ਹੋਵੇਗੀ। ਤਾਂ ਉੱਤਰ ਦਿੱਤੋ ਨੇ, ਕਰੀਵਾਲੀਏ ਸਭ ਅੰਤ ਨੂੰ ਤਾਂ ਸਿੱਖ ਹੀ ਹਨ, ਕਿਥੇ ਜਾਣਾ ਨੇ। ਕੁਝ ਚਿਰ ਕੁਸੰਗਤ ਦਾ ਅਸਰ ਹਾਲੇ ਹੈ ਉਹਨਾਂ ਤੇ, ਤੇ ਕਾਂਗਰਸ ਰਾਜ ਤੇ ਭੀ ਮੈਨੂੰ ਤਰਸ ਆਓਂਦੈ। ਮੈਂ ਅਰਜ ਕਰਦਾ ਹਾਂ ਕਰਤੇ ਅੱਗੇ ਕਿ ਇਹਨਾਂ ਦੀ ਬੁੱਧ ਸੁਧ ਹੋਵੇ, ਮੈਂ ਕਿਸੇ ਦਾ ਮੰਦਾ ਚਿਤਵ ਆਪਣਾ ਮਨ ਦੁਖੀ ਤੇ ਕਾਲਾ ਕਿਉਂ ਕਰਾਂ। ਸਾਰੰਗ ਰਾਗ ਵਿਚ ਪੰਜਵੇਂ ਗੁਰਾਂ ਲਿਖਿਆ ਹੈ ***"ਕਿਆਏ ਭੂਪਤਿ ਬਪੁਰੇ ਕਹੀਅਹਿ ਕਹੁ ਇਹ ਕਿਸਨੋ ਮਾਰਹਿ"***- ਤੇ ਗੁਰਵਾਕ ਹੈ ***"ਅਭੁਲੁ ਨ ਭੂਲੈ ਲਿਖਿਓ ਨ ਚਲਾਵੈ।"*** ਅਰਥਾਤ- ਕੋਈ ਕਿਸੇ ਦਾ ਕਰਤੇ ਦੇ ਹੁਕਮ ਬਿਨਾਂ ਵਿਗਾੜ ਸਵਾਰ ਨਹੀਂ ਸਕਦਾ। ਇਸ ਲਈ ਵਿਚਾਰਵਾਨ ਨੂੰ ਮਨੋਂ ਨੇਕ ਨੀਯਤ ਤੇ ਕੁਦਰਤ ਦੇ ਅਟੱਲ ਨੇਮ ਤੇ ਰਹਿ ਆਪਨਾ ਮਨ ਅਡੋਲ ਰਖਣਾ ਚਾਹੀਦੈ। ਤੇ ਸਭ ਦੇ ਭਲੇ ਦੀ ਅਰਜ਼ ਕਰਨੀ ਲੋੜੀਦੀ ਏ। ਇਹ ਸਤਿਗੁਰੂ ਜੀ ਦਾ ਹੁਕਮ ਹੈ।

ਇਕ ਸਿੱਖ ਅਰਜ਼ ਕੀਤੀ, ਕਈ ਕਹਿੰਦੇ ਹਨ- ਚੰਡੀ ਦੀ ਵਾਰ ਦਿਨ ਛਿਪਦੇ ਨਾਲ ਭੀ ਪੜ੍ਹੀ ਜਾ ਸਕਦੀ ਏ। ਤਾਂ ਉੱਤਰ ਦਿੱਤੋ ਨੇ, ਹਵਨ ਵਿਚ ਭਾਵੇਂ ਪਾਠ ਕਰੋ। ਪਰ ਨਿਤਨੇਮ ਸਮੇਂ ਪਾਠ ਸੂਰਜ ਦੇ ਉਗਾ ਨਾਲ ਹੀ ਹੁਕਮ ਹੈ।

ਇਕ ਮਜ਼ਬੀ ਸਿੱਖ ਨੇ ੧੪ ਵੈਸਾਖ ਆਸਾ ਦੀ ਵਾਰ ਦੇ ਦੀਵਾਨ ਬਾਅਦ ਬੀਬੀ ਲਿਆ ਅਰਜ਼ ਕੀਤੀ। ਅਨੰਦ ਕਰਨਾ ਹੈ ਸਜਨ ਆਏ ਹੋਏ ਹਨ। ਤਾਂ ਤੁਰੰਤ ਹੁਕਮ ਸੰਤ ਗਿਆਨ ਸਿੰਘ ਜੀ ਨੂੰ ਕੀਤੋ ਨੇ, ਕੜਾਹ ਪ੍ਰਸਾਦਿ ਕਰਵਾ ਅਰਦਾਸ ਕਰੋ। ਬੀਬੀ ਆਈ ਉਹ ਸਤਿਗੁਰੂ ਜੀ ਤੇ ਪਤੀ ਨੂੰ ਮਥਾ ਟੇਕ, ਪਤੀ ਦੇ ਗਲ ਫੁਲਾਂ ਦਾ ਹਾਰ ਤੇ ਮਾਲਾ ਪਾ ਕੇ, ਖਬੇ ਪਾਸੇ ਉਸਦੇ ਬੈਠ ਗਈ। ਸੰਤ ਜੀ ਨੇ ਕੜਾਹ ਪ੍ਰਸਾਦਿ ਆਏ ਤੇ ਅਰਦਾਸਾ ਕੀਤਾ। ਇਕ ਲੜਕੇ ਲੜਕੀ ਦਾ ਅਨੰਦ ਹੋਇਆ ਹੈ।

ਮੈਂ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਨਾ ਹਵਨ ਹੋਇਆ, ਨਾ ਵੇਦੀ ਨਾ ਲਾਵਾਂ ਪੜ੍ਹੀਆਂ, ਤੇ ਸੰਤਾਂ ਕਹਿ ਦਿੱਤਾ ਅਨੰਦ ਹੋਇਆ ਇਹ ਕਿਵੇਂ? ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਇਸ ਮਜ਼ੂਬੀ ਸਿੰਘ ਤੇ ਉਸਦੀ ਪੁਤ੍ਰੀ ਦੇ ਸੁਭਾ ਦਾ ਪਤਾ ਸੀ। ਮੈਂ ਸੋਚਿਆ ਜੇ ਕੱਲ੍ਹ ਤੇ ਪਾਇਆ ਤਾਂ ਕਈ ਸਾਫ ਦਿਲ ਆਇਆਂ ਨੂੰ ਠੋਕਰ ਲਗੇਗੀ।

## ਅਦਬ ਆਦਾਬ ਕੈਸਾ

ਜੀਵਨ ਨਗਰ ੧੭ ਵੈਸਾਖ ਇਕ ਭੋਗ ਗ੍ਰੰਥ ਸਾਹਿਬ ਦਾ ਆਸਾ ਦੀ ਵਾਰ ਦੇ ਭੋਗ ਬਾਦ ਪਿਆ। ਸੰਤ ਮੰਗਲ ਸਿੰਘ ਜੀ ਕਿਹਾ, ਅੰਗ੍ਰੇਜ਼ੀ ਪੜ੍ਹੇ ਲੋਕਾਂ ਮਤਾ ਪਾਸ ਕੀਤਾ ਸੀ ਕਿ ਥੜਾ ਬਣਾ ਗ੍ਰੰਥ ਸਾਹਿਬ ਉਤੇ ਪਰਕਾਸ਼ਿਆ ਜਾਵੇ ਤੇ ਤਲੇ ਬੂਟਾਂ ਸਮੇਤ ਬੈਠ ਪੜ੍ਹਿਆ ਜਾਵੇ। ਪਰ ਸ਼ਰੋਮਣੀ ਕਮੇਟੀ ਨਹੀਂ ਮੰਨੀ ਕਿ ਇਸ ਤਰ੍ਹਾਂ ਬੇਅਦਬੀ ਬਾਣੀ ਦੀ ਹੁੰਦੀ ਹੈ। ਸਤਿਗੁਰੂ ਜੀ ਉੱਤਰ ਦਿੱਤਾ, ਅੰਗ੍ਰੇਜ਼ੀ ਸਕੂਲਾਂ ਵਿਚ ਪੜ੍ਹਿਆਂ ਅੰਦਰ ਗੁਰਬਾਣੀ ਤੇ ਗੁਰੂਆਂ ਦਾ ਅਦਬ ਭੀ ਘੱਟ ਹੀ ਹੁੰਦਾ ਹੈ। ਪਰ ਗੁਰੂ ਹਰੀ ਸਿੰਘ ਜੀ ਦਾ ਹੁਕਮ ਹੈ, ਗ੍ਰੰਥ ਸਾਹਿਬ ਪੀੜ੍ਹੇ ਤੇ ਪ੍ਰਕਾਸ਼ ਕਰ ਦੁਆਲੇ ਸੰਗਤ ਬੈਠੇ, ਬੜਾ ਅਦਬ ਹੈ। ਥੜ੍ਹਿਆਂ ਤੇ ਕੁੱਤੇ ਮੂਤਦੇ ਹਨ।

ਸਤਿਗੁਰੂ ਜੀ ਪਾਸ ਇਕ ਸਿੱਖ ਅਰਜ਼ ਕੀਤੀ, ਮਾਤਾ ਨਿਕਲੀ ਤੋਂ ਕਹਿੰਦੇ ਹਨ ਢੋਲਕੀ ਨਾ ਵੱਜੇ। ਉੱਤਰ ਦਿੱਤੋ ਨੇ, ਜਦ ਮੈਨੂੰ ਮਾਤਾ ਨਿਕਲੀ ਸੀ। ਮਾਤਾ ਜੀ ਕੇਸਾਂ ਵਿਚੋਂ ਜਲ ਵਗਦੇ ਮੇਰੇ ਕੋਲ ਆਉਂਦੇ ਤੇ ਕਿਸੇ ਨੂੰ ਢੋਲਕੀ ਵਜਾ ਸ਼ਬਦ ਪੜ੍ਹਨ ਤੋਂ ਨਾ ਰੋਕਿਆ ਸੀ। ਵੈਦ ਤੇ ਬਿਮਾਰੀ ਦਸਦੇ ਹਨ ਤੇ ਦਵਾਈ ਨਾਲ ਫਾਇਦਾ ਹੁੰਦਾ ਹੈ। ਹੋਰ ਤੇ ਵਾਧੂ ਗੱਲਾਂ ਹੀ ਆਖਦੇ ਹਨ। ਸਗੋਂ ਗੁਰਬਾਣੀ ਢੋਲਕ ਵਜਾ ਪੜ੍ਹਨੀ ਤੇ ਪਰਤੀਤ ਵਾਲੇ ਨੂੰ ਫਾਇਦਾ ਕਰਦੀ ਜਾਨਣੀ ਚਾਹੀਦੀ ਏ। ਘਿਰ ਘਿਰ ਦੀ ਵੈਦਗੀ ਭੀ ਚੰਗੀ ਨਹੀਂ ਹੁੰਦੀ।

## ਸਮਸੇ ਵਾਲੇ ਜਾਂਦੇ ਹਨ

ਅਮਰਾਸਰ, ੧੭ ਵੈਸਾਖ ਨੂੰ ਸਤਿਗੁਰੂ ਜੀ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ ਕਿਹਾ ਕਈ ਸਿੱਖ ਪਿਛਲੇ ਜ਼ਿਲਿਆਂ ਨੂੰ ਜਾ ਰਹੇ ਹਨ। ਤੇ ਸਮਸੇ ਦੇ ਬਹੁਤੇ ਹੀ ਤਿਆਰ ਹਨ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਮੁਢੋਂ ਬੜਾ ਬੇਮੁਥਾਜ ਸਾਂ ਪਰ ਇਨ੍ਹਾਂ ਸਿੱਖਾਂ ਲਈ ਮੈਂ ਕੋਈ ਅਫਸਰ ਤੇ ਮਹਿਕਮਾਂ ਨਹੀਂ ਛੱਡਿਆ ਜਿਥੇ ਨਹੀਂ ਗਿਆ। ਕੋਲੋਂ ਭੀ ਜੋ ਸਰਿਆ ਇਨ੍ਹਾਂ ਦੇ ਹਾਜ਼ਰ ਕਰਿਆ। ਜੇ ਅਜੇ ਭੀ ਜਾਂਦੇ ਹਨ ਤਾਂ ਮੈਂ ਹਾਕਮਾਂ ਨੂੰ ਆਖ ਦਿੰਦਾ ਹਾਂ, ਜਿੱਥੇ ਜੀ ਕਰਦਾ ਜੇ ਇਹਨਾਂ ਦੀ ਜ਼ਮੀਨ ਪਾਓ। ਸਮਸੇ ਵਾਲੇ ਹੁਣ ਪਕੀਆਂ ਅਲਾਟਾਂ ਹੋਣ ਤੇ ਆਪਣੀ ਮਾਲਕੀ ਤੇ ਜੂ ਆ ਗਏ ਹਨ। ਅਗੇ ਸੁਣਿਐਂ ਸਮਸੇ ਵਾਲਿਆਂ ਤੇ ਹੋਰ ਸਨਬੰਧੀਆਂ ਦੀ

ਬੜੀ ਮਦਦ ਹੋਈ ਹੈ। ਹੁਣ ਹੱਕ ਤੇ ਭੀ ਕੁਝ ਦਿਨ ਇਨ੍ਹਾਂ ਨੂੰ ਖੂਹ ਤੇ ਦੂਜੀ ਹਲਟੀ ਪਾ ਕੱਟਣੇ ਚਾਹੀਦੇ ਹਨ।

## *ਦਿੱਲੀ ਗਊ ਰਖਿਆ ਸੰਮੇਲਨ ?*

ਸਤਿਗੁਰੂ ਜੀ ਦਿੱਲੀ ਗਊ ਰਖਿਆ ਸੰਮੇਲਨ ਤੇ ਦਰਸ਼ਨ ਦਿੱਤੇ। ਸਾਧ ਸੰਗਤ ਭੀ ਜੁੜੀ, ਦੀਵਾਨ ਲੱਗਾ ਘੰਟਾ ਨਾਮ ਸਿਮਰਨ ਭੀ ਹੋਇਆ। ਬਹੁਤ ਸਾਧੂ ਹੋਰ ਧਰਮ ਦੇ ਭੀ ਆਏ ਸੀ, ਸਭ ਬੋਲੇ ਕਿ ਸਰਕਾਰ ਡੇਰਿਆਂ ਦੀ ਜਾਇਦਾਦ ਆਪਣੇ ਹੱਥ ਲੈਣਾ ਚਾਹੁੰਦੀ ਹੈ ਤੇ ਡੇਰੇਦਾਰਾਂ ਨੂੰ ਤਨਖਾਹ ਦੇਣੀ ਚਾਹੁੰਦੀ ਹੈ। ਜੋ ਕਾਨੂੰਨੀਂ ਤੇ ਹਿੰਮਤੀ ਚਾਰਾ ਹੁੰਦਾ ਹੈ ਕਰੋ ਤੇ ਗਊਆਂ ਵੀ ਨਹੀਂ ਬਚਦੀਆਂ ਜਾਪਦੀਆਂ, ਕਿਉਂਕਿ ਹਿੰਦੂ ਹੀ ਠੇਕੇ ਲੈ ਚਮੜਾ ਦੇਸ ਬਦੇਸ ਨੂੰ ਪਸ਼ੂਆਂ ਦਾ ਘਲਦੇ ਹਨ। ਉਹ ਮੁੜਨ ਵਾਲੇ ਨਹੀਂ। ਅੰਗ੍ਰੇਜ਼ ਧਰਮੋਂ ਗਿਆਂ, ਭਾਰਤ ਦੇ ਸਭ ਹਿੰਦੂ ਧਰਮਾਂ ਨੂੰ ਵਕਤ ਟਪਾਣ ਤੇ ਪੈਸਾ ਕਮਾਣ ਵਾਲੇ ਪਾਸੇ ਲਾ ਗਿਆ ਹੈ। ਕਿਸੇ ਧਰਮ ਗੁਰੂ ਤੇ ਪ੍ਰਤੀਤ ਨਹੀਂ ਅੰਗ੍ਰੇਜ਼ੀ ਸਕੂਲਾਂ ਵਿਚ ਪੜ੍ਹਿਆਂ ਦੀ ਰਹੀ।

## *ਮੂੰਹ ਤੇ ਮਨ ਮੇਰੇ ਵਲ ਰਖੋ*

ਸਤਿਗੁਰੂ ਜੀ ੧੯ ਵੈਸਾਖ ਕੰਧਾਰਾ ਸਿੰਘ ਨੂੰ ਕਿਹਾ ਜਦ ਤੇਰੇ ਤੇ ਘਸੀਟਾ ਸਿੰਘ ਵਾਧਾ ਕਰੇ ਨੂੰ ਮੇਰੇ ਵਲ ਮੂੰਹ ਕਰ, ਮਨ ਨੂੰ ਰੋਕ ਰਖਿਆ ਕਰ। ਕੰਧਾਰਾ ਸਿੰਘ ਕਿਹਾ, ਮੂੰਹ ਤੇ ਤੁਹਾਡੇ ਵਲ ਰਹਿੰਦੈ, ਮਨ ਨਹੀਂ ਰਹਿੰਦਾ। ਤਾਂ ਕਿਹੋ ਨੇ, ਤੂੰ ਮੂੰਹ ਨੂੰ ਮੇਰੇ ਵਲ ਜੇ ਰਖੇਂਗਾ, ਮਨ ਭੀ ਪਿੰਜਰੇ ਪਏ ਜਨੌਰ ਵਾਂਗ ਆਪੇ ਖਪ ਹਾਰ ਖਲੋ ਜਾਏਗਾ। ਇਨ੍ਹਾਂ ਦਿਨਾਂ ਤੋਂ ਪਹਿਲਾਂ ਕਈ ਵਾਰ ਸਿੱਖਾਂ - ਸੰਤਾਂ ਨੇ ਘਸੀਟਾ ਸਿੰਘ ਤੇ ਕੰਧਾਰਾ ਸਿੰਘ ਦੀ ਬਹਿ ਗਲ ਮੁਕਾਈ ਸੀ। ਪਰ ਘਸੀਟਾ ਸਿੰਘ ਚੜ੍ਹਨੋਂ ਨਾ ਸੀ ਮੁੜਦਾ। ਤਾਂ ਹੀ ਸਤਿਗੁਰੂ ਜੀ ਇਨ੍ਹਾਂ ਦੇ ਪੰਚੈਤ ਵਿਚ ਜੁੜ ਬੈਠਣ ਤੋਂ ਪੰਚੈਤ ਤੋੜ ਦਿੱਤੀ ਸੀ। ਕੁਝ ਸਿੱਖਾਂ ਅਕਾਲੀਆਂ ਨਾਲ ਮਿਲ ਅਖੰਡ ਪਾਠ ਕੀਤੇ। ਦਸਾਂ ਪਾਤਸ਼ਾਹੀਆਂ ਦੇ ਅਰਦਾਸੇ ਵਿਚ ਹੱਥ ਜੋੜ ਖੜੇ। ਸਤਿਗੁਰੂ ਜੀ ਸੱਦ ਕਿਹਾ, ਮਾਇਆ ਦੇ ਲਾਲਚ ਨੂੰ ਆਤਮਾ ਦੀ ਆਵਾਜ਼ ਨ ਦਬਾਇਆ ਕਰੋ। ਜਾਂ ਉਨ੍ਹਾਂ ਨਾਲ ਗੱਲ ਕਰ ਲਿਆ ਕਰੋ ਅਸਾਂ ਅਰਦਾਸਾ ਬਾਰਾਂ ਪਾਤਸ਼ਾਹੀਆਂ ਦਾ ਕਰਨਾ ਹੈ। ਜਾਂ ਸਾਥੋਂ ਮਾਇਆ ਲੈ ਲਿਆ ਕਰੋ ਤੇ ਸਾਡੇ ਪਾਠ ਕਰ ਦਿਆ ਕਰੋ। ਸਿੱਖਾਂ ਸਤਿ ਬਚਨ ਕੀਤਾ।

## *ਧੰਨ ਸਤਿਗੁਰੂ ਪ੍ਰਤਾਪ ਸਿੰਘ*

ਸਤਿਗੁਰੂ ਜੀ ੨੧ ਵੈਸਾਖ, ਸੈਣੀਆਂ ਦੀ ਅਰਜ਼ ਤੇ ਖਰੀਦੇ ,ਪਿੰਡਾਂ ਤੋਂ, ਲਹਿੰਦੀ ਤਰਫ ਉਨ੍ਹਾਂ ਦੇ ਪਿੰਡ ਵਸਾਏ। ਤੇ ਖੂਹ ਲਾਏ ਤੇ ਦਰਸ਼ਨ ਦਿੱਤੇ। ਤੇ ਉਨ੍ਹਾਂ ਦੀ ਵੰਡ ਪੱਧਰੀ ਕੀਤੀ ਤੇ ਧਰਮ ਪਿਆਰ ਨੂੰ ਵੇਖ ਖੂਹ ਵਿਚਕਾਰ ਲਾਇਆ। ਇਹ ਵੇਖ ਕਿਹੋ ਨੇ, ਤੁਹਾਡੇ ਇਸ ਪਿੰਡ ਦਾ ਨਾਮ ਧਰਮਪੁਰਾ ਹੈ। ਤੁਹਾਡੀ ਧਰਮ ਦੀ ਕਿਰਤ ਨੂੰ ਭਾਗ ਲਗਾ ਹੈ। ਵਰਿਆਮ ਸਿੰਘ ਜੀ ਜਥੇਦਾਰ, ਇਹ ਸੁਣ ਮਸਤ ਹੋ ਉੱਚੀ ਉੱਚੀ ਕਿੰਨੀ ਵਾਰ ਹੀ ਕਿਹਾ, ਧੰਨ ਸਤਿਗੁਰੂ ਪ੍ਰਤਾਪ ਸਿੰਘ, ਧੰਨ ਸਤਿਗੁਰੂ ਪਰਤਾਪ ਸਿੰਘ, ਧੰਨ ਸਤਿਗੁਰੂ ਪਰਤਾਪ ਸਿੰਘ ਜੀ, ਧੰਨ ਸਤਿਗੁਰੂ ਪਰਤਾਪ ਸਿੰਘ ਜੀ ਵਡੇ ਪਰਤਾਪ ਵਾਲੇ, ਜਿਨ੍ਹਾਂ ਦੀ ਮਿਹਰ ਸਦਕਾ ਅਸੀਂ ਸੈਣੀ ਤੇ ਕੰਬੋਅ ਤੇ ਹੋਰ ਬੇਮਾਲਕ ਮੁਰੱਬਿਆਂ ਦੇ ਮਾਲਕ ਬਣ ਗਏ ਹਾਂ। ਨਹੀਂ ਤੇ ਕੀ ਪਤਾ ਕਿ ਕਿਨਾਂ ਕੁ ਚਿਰ ਅਗੇ ਵਾਂਗੂੰ ਅਸੀਂ ਸਰਦਾਰਾਂ ਦੀਆਂ ਮਾਰਾਂ ਝਿੜਕਾਂ ਖਾਂਦੇ ਤੇ ਹੱਡ ਮਾਰਵੀਂ ਕਮਾਈ ਕਰ ਉਨ੍ਹਾਂ ਦੀ ਘਰੀਂ ਪਾਂਦੇ ਰਹਿੰਦੇ।

ਸਤਿਗੁਰੂ ਜੀ ਜਥੇਦਾਰ ਨੂੰ ਬਾਹੋਂ ਫੜ ਕਿਹਾ, ਮੈਂ ਤੈਨੂੰ ਕਹਿੰਦਾ ਤੇ ਕੁਝ ਨਹੀਂ, ਕਿਉਂਕਿ ਤੂੰ ਬੇਬਸ ਹੋ ਬੋਲ ਰਿਹਾ ਸੈਂ, ਪਰ ਜਿਸ ਦੀ ਸਿਫਤ ਮੂੰਹ ਤੇ ਕਰੀਏ, ਉਹ ਫੁੱਲ ਕੇ ਪਰਮੇਸਰ ਦੇ ਸ਼ੁਕਰਾਨੇ ਵੱਲੋਂ ਭੁਲਦਾ ਹੈ। ਸੰਤ ਆਲਾ ਸਿੰਘ ਜੀ ਕੋਲੋਂ ਕਿਹਾ – ਗੁਰਬਾਣੀ ਤਾਂ ਕਹਿੰਦੀ ਹੈ। ***"ਸਤਿਗੁਰੁ ਵਡਾ ਕਰਿ ਸਾਲਾਹੀਐ, ਜਿਸੁ ਵਿਚਿ ਵਡੀਆ ਵਡਿਆਈਆ।"*** ਸਜਨਾਂ ਸਨੇਹੀਆਂ ਦੀ ਸਿਫਤ ਸੁਖ ਲੋੜਦੀ ਏ। ਸਤਿਗੁਰੂ ਤੇ ਉਂਜ ਭੀ ਵੱਡਾ ਹੁੰਦੈ, ਜਿਨੀਂ ਸਿਫਤ ਕਰੀਏ ਉਹ ਫੁੱਲਣ ਵਾਲੇ ਥਾਂ ਤੋਂ ਉਪਰ ਹੁੰਦਾ ਹੈ। ਤਾਂ ਸਤਿਗੁਰੂ ਜੀ ਕਿਹਾ, ਮੈਂ ਤੇ ਵਰਿਆਮ ਸਿੰਘ ਨੂੰ ਕਹਿ ਰਿਹਾ ਹਾਂ, ਤੁਸੀਂ ਆਪਣੀ ਰਜ਼ਾ ਵਰਤੋ ਤੇ ਜਾਣੋ।

ਜ਼ਿਲੇ ਲਾਇਲਪੁਰ ਦਾ ਕੇਹਰ ਸਿੰਘ ਨਾਮਧਾਰੀ ਰਾਮਗੜ੍ਹੀਆ ਰੋਪੜ ਰਹਿੰਦਾ। ਹਜੀਰਾਂ ਦੇ ਰੋਗ ਤੋਂ ਤੰਗ ਹੋਇਆ ਕਈ ਇਲਾਜ ਤੇ ਖਰਚ ਕਰਨ ਬਾਅਦ ਜੀਵਨ ਨਗਰ ਆਇਆ। ਅਰਜ਼ ਕੀਤੀਓ ਸੂ, ਰੋਗ ਹਟੇ। ਸਤਿਗੁਰੂ ਜੀ ਹੁਕਮ ਕੀਤਾ, ਪਰਹੇਜ਼ ਪੂਰਾ ਰੱਖਣਾਂ, ਕਾਮ ਕ੍ਰੋਧ ਤੋਂ ਬਚਣਾ, ਖੱਟੇ, ਮਿੱਠੇ, ਤੇਲ, ਬਾਦੀ ਦਾ, ਫਿਰ ਬਾਬਾ ਬੀਰ ਸਿੰਘ ਜੀ ਤੋਂ ਬੂਟੀ ਦਿਲਵਾਈ ਤੇ ਕਿਹਾ, ਕੁਝ ਭਲੇ ਪਾਸੇ ਭੀ ਖਰਚ ਕਰੀਂ। ਉਹ ਰਾਜ਼ੀ ਹੋਇਆ। ਉਸ ਮੇਲਾ ਕੀਤਾ। ਸਤਿਗੁਰੂ ਜੀ ਦਰਸ਼ਨ ਦਿੱਤੇ। ਕੇਹਰ ਸਿੰਘ ਕਿਹਾ, ਦਵਾਈ ਦਾ ਤੇ ਨਾਮ ਹੀ ਸੀ। ਪਰਹੇਜ਼ ਤੇ ਆਪਦੀ ਮੇਹਰ ਤੇ ਨਿਗਾਹ ਹੀ ਰਾਜ਼ੀ ਕੀਤੈ। ਤਾਂ ਕਿਹੋ ਨੇ, ਆਪਣਾ ਭਾਗ ਹੀ ਜੀਆਂ ਨੂੰ ਮਿਲਦੈ।

ਸਤਿਗੁਰੂ ਜੀ ਧਰਮ ਪੁਰਿਓਂ ਕਾਰ ਤੇ ਆ ਰਹੇ ਸੀ। ਅਗੋਂ ਲਾਭ ਸਿੰਘ ਕੱਕਾ ਤੇ ਚੇਤ ਸਿੰਘ ਮਿਲੇ। ਦੂਰੋਂ ਔਂਦੇ ਦੇਖ ਕਾਰ ਲਾਂਭੇ ਕਰ ਲਈ। ਕਿਉਂਕਿ ਉਨ੍ਹਾਂ ਕੋਲ ਕੁਹਾੜੀਆਂ ਆਦਿ ਹਥਿਆਰ ਸੀ। ਸਤਿਗੁਰੂ ਜੀ ਬਚਨ ਕੀਤਾ, ਮੈਂ ਜਦ ਤੋਂ ਸੁਣਿਆ ਹੈ ਲਾਭ ਸਿੰਘ ਹੋਰੀਂ ਆਖਦੇ ਹਨ ਅਸਾਂ ਨੂੰ ਉਹਨਾਂ ਤੋਂ ਖਤਰਾ ਏ। ਮੈਂ ਬੰਦੂਕ ਪਸਤੌਲ ਭਰਕੇ ਕਾਰ ਵਿਚ

ਰੱਖਣੇ ਛੱਡ ਦਿੱਤੇ ਹਨ। ਕਿਉਂਕਿ ਜਿਸਦੇ ਮਨ ਵਿਚ ਖੋਟ ਹੋਵੇ ਉਸਨੂੰ ਖਤਰਾ ਹੁੰਦਾ ਏ। ਨਾਲੇ ਮੇਰਾ ਕੀ ਹਰ ਜੀ ਦਾ ਰਾਖਾ ਹੋਰ ਹੀ ਹੈ। ਤੇ ਕਾਰ ਲਾਂਭੇ ਉਨ੍ਹਾਂ ਨੂੰ ਦੇਖ ਇਸ ਲਈ ਕੀਤੀ ਹੈ ਮਤ ਉਹਨਾਂ ਦੀ ਬਿਰਤੀ ਵਿਚ ਖਲਬਲੀ ਪਵੇ। ਮਹਾਂਪੁਰਖ ਕਹਿੰਦੇ ਹਨ, ਜਾਣਕੇ ਕਿਸੇ ਨੂੰ ਚਿੜਾਉਣ ਤੇ ਗਿਲਾਨ ਕਰਨ ਦਾ ਦੋਸ਼ ਹੁੰਦੈ। ਮੈਂ ਤੇ ਕਰਤੇ ਅਗੇ ਅਰਜ਼ ਕਰਦਾ ਹਾਂ ਸਭ ਤੇ ਬਖਸ਼ਸ਼ ਹੋਵੇ।

## *ਰੁੱਤ ਫਿਰੀ ਸੁਹੇਵੇ ਸਾਹਿਬ ਦੀ*

ਸਤਿਗੁਰੂ ਜੀ ਪਾਸ ਅਰਜ਼ ਕਰ ਸੰਤ ਜੈ ਸਿੰਘ ਜੀ ਬੈਕਿਆਂ ਵਾਲਿਆਂ ੨੨ ਵੈਸਾਖ ੧੪ ਸਰੀਰ ਲੈ ਜਾ ਸੁਹੇਵੇ ਸਾਹਿਬ ਅਖੰਡ ਪਾਠ ਅਰੰਭਿਆ। (ਸੰਤ ਜੀ ਦੇ ਬੱਚੇ ਨਰੈਣ ਸਿੰਘ ਕਰਤਾਰ ਸਿੰਘ ਜੀ ਆਦਿ ਪਰਵਾਰ ਸਿਆਮ ਰਹਿੰਦੇ ਹਨ।) ਸੁਆਦ ਬਣੇ ਕਰਕੇ ਇਕ ਹੋਰ ਕੀਤਾ। ੨੯ ਵੈਸਾਖ ਨੂੰ ਜੀਵਨ ਨਗਰ ਆਏ ਤੇ ਸਤਿਗੁਰੂ ਜੀ ਨੂੰ ਦੱਸਿਆ। ਉਥੋਂ ਦੇ ਲੋਗ ਆਪ ਜੀ ਨੂੰ ਬੜਾ ਯਾਦ ਕਰਦੇ ਹਨ ਤੇ ਆਖਦੇ ਹਨ ਜਦੋਂ ਦੇ ਪਾਠ ਕਰ ਗਏ ਹਨ ਕਾਲ ਘਟ ਗਿਆ ਹੈ ਤੇ ਹੁਣ ਹਾੜੀਆਂ ਭੀ ਹੋਣ ਲਗ ਪਈਆਂ ਨੇ।

## *ਇਕ ਹੋਰ ਮਿਲਨੀ ਦਾ ਜਤਨ*

ਮਹਾਰਾਜ ਨਿਹਾਲ ਸਿੰਘ ਜੀ ਕੋਲ ਕਰੀਵਾਲਿਓਂ ਦਿੱਲੀ ਗਏ ਲਾਭ ਸਿੰਘ ਡਫਰਕਾ, ਗਹਿਲ ਸਿੰਘ, ਮਹਿਲ ਸਿੰਘ, ਲਾਭ ਸਿੰਘ ਕਕਾ ਚੌਹਾਂ ਨੂੰ ਪੁਛਿਆ, ਤੁਸੀਂ ਸਾਰੇ ਕਿਉਂ ਨਹੀਂ ਆਏ? ਮੈਂ ਸਭ ਨੂੰ ਸੱਦਿਆ ਸੀ। ਪੱਕੀ ਗਲ ਕਰੋ ਤੇ ਸਤਿਗੁਰੂ ਜਾਮਨ ਦਿਓ।

ਲਾਭ ਸਿੰਘ ਕਿਹਾ, ਮੈਨੂੰ ਕੋਠਾ ਚੰਗਾ ਤੇ ਜ਼ਮੀਨ ਚੰਗੀ ਮਿਲੇ। ਗੁਣੇ ਨਾਲ ਨਰਮ ਪਈ ਹੈ ਤੇ ਖੂਹੀ ਤੇ ਕਨਾਲ, ਵਾੜੀ ਲਈ ਮਿਲੇ। ਸਭ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਜ਼ਾਮਨੀ ਦਿੱਤੀ ਕਿ ਅਸੀਂ ਤੁਹਾਡਾ ਕੀਤਾ ਫੈਸਲਾ ਮੰਨਾਂਗੇ। ਮਹਾਰਾਜ ਜੀ ਸਤਿਗੁਰੂ ਜੀ ਨੂੰ ਭੀ ਕਿਹਾ, ਮੇਰੇ ਕੋਲ ਲਾਭ ਸਿੰਘ ਵਲੋਂ ਸ਼ਕਾਇਤ ਨਾ ਆਵੇ ਕਿ ਆਹ ਚੀਜ਼ ਮੈਨੂੰ ਮੰਗੀ ਨਹੀਂ ਮਿਲੀ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਅਗੇ ਭੀ ਉਨ੍ਹਾਂ ਅਗੇ ਸਲਾਹ ਨੂੰ ਮੁੱਖ ਰੱਖ ਚਲਿਆ ਸਾਂ ਉਵੇਂ ਹੀ ਹੁਣ ਤੁਹਾਡੀ ਕੀਤੀ ਹੀ ਨਿਭੇਗੀ। ਪਰ ਉਹ ਸਰਕਾਰੇ ਲਿਖ ਕੇ ਦੇਣ ਕਿ ਅਸਾਂ ਪਿਛੇ ਜੋ ਕੁਝ ਕੀਤਾ ਹੈ, ਭੁੱਲ ਕੀਤੀ ਹੈ। ਮਹਾਰਾਜ ਜੀ ਜੀਵਨ ਨਗਰ ਨਾਲ ਆਏ। ਲਾਭ ਸਿੰਘ ਕੁਝ ਸਾਥੀਆਂ ਸਮੇਤ ਵਰਨਾਂ ਦਿਆਂ ਤੇ ਆਪਣੇ ਭਤੀਜਿਆਂ ਸਮੇਤ ਖੜੋ, ਮਾਫੀ ਭੀ ਸੰਗਤ ਵਿਚ ਮੰਗੀ ਤੇ ਸਰਸੇ ਭੀ ਕਚਿਹਰੀ ਵਿਚ ਜਾ ਗੁਰੂ ਕੇ ਮੁਖਤਿਆਰਾਂ ਜਿਵੇਂ ਕਿਹਾ ਜਾਂ ਜੋਗ ਜਾਣਿਆ ਲਿਖ ਦਿੱਤਾ ਕਿ ਮੈਂ ਜੋ ਪਿਛੇ ਕੀਤੈ ਭੁਲ ਤੇ ਆਪਣੀ ਲਿਖਤ ਦੇ ਉਲਟ

ਕੀਤਾ ਹੈ। ਅਗੋਂ ਸੁਲਹ ਸਤਿਗੁਰੂ ਜੀ ਨਾਲ ਕਰ ਲਈ ਹੈ।

ਕਰੀਵਾਲੀਏ ਕਈ ਦਾਣੇ ਭੀ ਕੋਠੀਓਂ ਲੈ ਗਏ ਕਿ ਸਾਡੇ ਕੋਲ ਖਾਣ ਨੂੰ ਕੁਝ ਨਹੀਂ। ਸਤਿਗੁਰੂ ਜੀ ਦਾਣੇ ਭੀ ਦੋ ਤਿੰਨ ਮਣ ਦਿੱਤੇ ਤੇ ਸਨੇਹ ਭੀ ਕੀਤਾ। ਜੋ ਨਾ ਕਰੀਵਾਲੀਏ ਇਸ ਸਲਾਹ ਵਿਚ ਆਏ ਸੀ ਸੋ ਔਖੇ ਹੋਏ।

ਸਤਿਗੁਰੂ ਜੀ ਸੰਤਨਗਰ ਸੀ। ਸੂਬਾ ਵਰਿਆਮ ਸਿੰਘ ਜੀ ਦੇ ਕੋਠੇ ਤੇ ਆ ਸੰਤ ਆਲਾ ਸਿੰਘ ਜੀ ਤੇ ਸੰਗਤ ਦੇ ਵਿਚ ਲਾਭ ਸਿੰਘ ਨੂੰ ਸਦ ਕਿਹਾ, ਤੂੰ ਕੋਠਾ ਭੀ ਮੰਗ ਲੈ ਤੇ ਜ਼ਮੀਨ ਭੀ। ਅੰਤ ਮੇਰੇ ਵਾਲਾ (ਵਹਿਮੀ ਜੀ ਵਾਲਾ) ਮਕਾਨ ਮੰਗਿਆ ਲਾਭ ਸਿੰਘ। ਸਤਿਗੁਰੂ ਜੀ ਮੈਨੂੰ ਪੁਛਿਆ। ਮੈਂ ਸਤਿਬਚਨ ਕੀਤਾ ਤੇ ਕਿਹੋ ਨੇ, ਤੂੰ ਅਜੇ ਸਾਡੇ ਵਾਲੇ ਮਕਾਨ ਵਿੱਚ ਚਲਾ ਆ। ਮੈਂ ਉਸੇ ਰਾਤ ਨੂੰ ਭਾਜੜ ਚੁਕ ਆਪਣਾ ਕੋਠਾ ਲਾਭ ਸਿੰਘ ਲਈ ਖਾਲੀ ਕਰ ਦਿੱਤਾ। ਸਤਿਗੁਰੂ ਜੀ ਅਗਲੇ ਰੋਜ਼ ਮੈਨੂੰ ਆਪਣੇ ਵਾਲੀ ਹਵੇਲੀ ਅੱਧੀ ਜਿਸ ਵਿੱਚ ਹੋਲਿਆਂ ਦੇ ਲੰਗਰ ਹੁੰਦੇ ਸੀ ਸੰਤ ਆਲਾ ਸਿੰਘ ਜੀ ਸਮੇਤ ਆ 'ਕੁੱੜ੍ਹ', ਵਖਾਈ ਤੇ ਕਿਹਾ, ਪਰੈਸ ਥੋੜੇ ਦਿਨਾਂ ਵਿਚ ਹੀ ਜੀਵਨ ਨਗਰ ਲੈ ਜਾਵਾਂਗੇ। ਲਾਭ ਸਿੰਘ ਸਣੇ ਭਤੀਜਿਆਂ ਮੇਰੇ ਵਾਲਾ ਕੋਠਾ ਆ ਮੱਲਿਆ ਤੇ ਜ਼ਮੀਨ ਸਤਿਗੁਰੂ ਜੀ ਖੂਹੀ ਤੇ ਭੀ ਕਨਾਲ ਕਨਾਲ ਚੰਗੀ ਦਿੱਤੀ। ਉਨ੍ਹੀਂ ਦਿਨ੍ਹੀਂ ਖੂਹੀ ਸੰਤ ਨਗਰ ਦੀ ਤੇ ਜਿਸ ਦੀ ਜ਼ਮੀਨ ਹੁੰਦੀ ਸੀ ਸੋ ਸਾਰੇ ਪਿੰਡੋਂ ਸੁਖੀ, ਕਮਾਦ ਸਬਜ਼ੀ ਵਾੜੀ ਵਲੋਂ ਤੇ ਪਾਣੀ ਵਲੋਂ ਹੁੰਦਾ ਸੀ। "ਜਿਸਦੀ ਨਹੀਂ ਨਿਆਈਂ ਉਹ ਪਿੰਡ ਦਾ ਨਹੀਂ ਸਾਈਂ"। ਇਹ ਅਖਾਣ ਸੱਚਾ ਹੀ ਲਗਦਾ ਸੀ। ਤਿੰਨੋਂ ਕਨਾਲਾਂ ਭਤੀਜਿਆਂ ਸਮੇਤ ਲਾਭ ਸਿੰਘ ਖੂਹੀ ਤੇ ਲਈ, ਤੇ ਅਗਲੇ ਦੱਸ ਘਮਾਂਵਾਂ ਨਹਿਰੀਆਂ ਨਾਲ ਬਰਾਨੋਂ ਅੱਠ ਭੀ ਮੰਗੇ। ਸਤਿਗੁਰੂ ਜੀ ਤੇਗਾ ਸਿੰਘ ਤੋਂ ਲੈ ਦਿਤੇ ਤੇ ਤੇਗਾ ਸਿੰਘ ਜੀ ਨੂੰ ਆਪਣੀ ਖੂਹੀ ਨੇੜੇ ਜ਼ਮੀਨ ਰੱਖੀ ਵਿੱਚੋਂ ਦਿੱਤੇ। ਇਹ ਤੇਗਾ ਸਿੰਘ ਜੀ ਹੁਣ ਮੇਰੇ ਕੋਲ ਸ੍ਰੀ ਰਾਮਪੁਰ ਜ਼ਮੀਨ ਲੈ ਵਸਦੇ ਹਨ, ਸਮਸੇ ਦੇ।

ਲਾਭ ਸਿੰਘ ਤੇ ਘੱਟ ਲੱਬ ਕਰਦਾ ਸੀ ਤੇ ਗੱਲੋਂ ਭੀ ਘੱਟ ਫਿਰਦਾ ਸੀ। ਪਰ ਘਸੀਟਾ ਸਿੰਘ ਉਸ ਨੂੰ ਕਹਿੰਦਾ ਸੀ 'ਊਠ ਤੇ ਭੀ ਚੜ੍ਹੀ, ਤੇ ਪੈਰ ਭੀ ਭੁੰਜੇ ਹੀ ਲਗਣ ਕੀ ਸੁਆਦ ਹੋਇਆ।' ਤੂੰ ਸਾਥੀਆਂ ਵਲੋਂ ਭੀ ਬਦਜ਼ਨ ਹੋਇਆ ਤੇ ਜਿਤਿਆ ਭੀ ਤੇ ਲਿਆ ਭੀ ਕੁਝ ਨਾ। ਸੁਆਦ ਕੀ ਹੋਇਆ। ਇਹ ਮੈਂ ਵਿੱਚ ਰਹਿ ਵਰਤਦਾ ਸਾਰ ਉੱਪਰ ਲਿਖਿਆ ਹੈ। ਕਈ ਦਿਨ ਰੇੜਕਾ ਕੋਠੇ ਤੇ ਜ਼ਮੀਨ ਦਾ ਲੈਣ ਦਾ ਚਲਦਾ ਰਿਹਾ ਸੀ। ਇਕ ਦਿਨ ਮੰਨਦਾ ਆਹ ਕੋਠਾ ਲੈਣੈ, ਦੂਜੇ ਦਿਨ ਆਂਹਦਾ ਓਹ ਲੈਣੈ। ਸਿੱਖ ਕਹਿੰਦੇ ਸੱਚੇ ਪਾਤਸ਼ਾਹ, ਤੁਸੀਂ ਲਾਭ ਸਿੰਘ ਅਗੇ ਏਨੇ ਲਿਫਦੇ ਹੋ, ਇਹ ਕਿਹੜਾ ਰੱਬ ਏ। ਤਾਂ ਸਤਿਗੁਰੂ ਜੀ ਉੱਤਰ ਦਿੰਦੇ, ਮੈਂ ਮਹਾਰਾਜ ਨਿਹਾਲ ਸਿੰਘ ਜੀ ਕੋਲ ਮੰਨ ਆਇਆ ਹਾਂ ਕਿ ਲਾਭ ਸਿੰਘ ਦੀ ਸ਼ਿਕਾਇਤ ਨਾ ਆਵੇਗੀ। ਤੇ ਸਤਿਗੁਰੂ ਜੀ ਬਚਨ ਕੀਤਾ, – ***ਤਹ ਸਾਚ ਨਿਆਇ ਨਿਬੇਰਾ।। ਊਹਾ ਸਮ ਠਾਕੁਰੁ ਸਮ ਚੇਰਾ।।*** ਵਾਲਾ ਅਦਲ ਭੀ ਹੋਣਾ ਹੀ ਸੀ ਲਾਭ ਸਿੰਘ ਕਮਾਈ ਵਾਲਾ ਸਿੱਖ ਹੈ। ਬਹੁਤ ਦੁਖੀ ਹੋ ਏਥੋਂ ਨਿਕਲਿਆ

ਸੀ। ਸੋ ਵਧੀਕੀ ਕੀਤੀ ਭੀ ਸੀ ਸਾਨੂੰ ਹੀ ਭੁਗਤਣੀ ਪੈਣੀ ਸੀ। ਮੈਂ ਸੁਨੇਹਾ ਦੌਰੇ ਵਿਚੋਂ ਭੇਜਿਆ ਸੀ। ਕਾਕੇ ਬੀਰ ਸਿੰਘ ਨੇ ਭਗਤ ਸਿੰਘ ਦੀ ਗੱਲ ਮੰਨ ਲਈ। ਮੈਂ ਹੀ ਜੇ ਨਾ ਸੁਨੇਹਾਂ ਭੇਜਦਾ, ਜਾਂ ਨਾਲ ਕਹਿੰਦਾ, ਸਮਾਂ ਭੀ ਵਿਚਾਰ ਲੈਣਾ ਜੇ ਜੋਗ ਨਾ ਹੋਵੇ ਤਾਂ ਮੇਰੇ ਆਉਣ ਤਕ ਕਾਹਲ ਨਾ ਕਰਨੀ। ਜੇ ਵੱਡਾ ਕਾਕਾ ਹੁੰਦਾ ਤਾਂ ਜ਼ਰੂਰ ਹੀ ਜੇਰਾ ਕਰ ਵੇਲਾ ਟਾਲ ਦਿੰਦਾ, ਭਾਵੇਂ ਆਪ ਘੂਰੀ ਭੀ ਜਰ ਲੈਂਦਾ। ਨਿਕਾ ਕਾਕਾ ਜ਼ਿਆਦਾ ਸਤ ਬਚਨੀ ਮੇਰਾ ਬਣਦਾ ਹੈ! ਤਾਂ ਹੀ ਇਹ ਉਕ ਕੀਤੀ ਸੀ।

ਮਹਾਰਾਜ ਨਿਹਾਲ ਸਿੰਘ ਜੀ ਦਿੱਲੀਉਂ ਤਾਰ ਭੇਜੀ ਕਿ ਜਲੰਧਰ ਵਾਲੇ ਤੇ ਹੋਰ ਕਈ ਹਾਕਮਾਂ ਤੋਂ ਪਤਾ ਲਗਾ ਹੈ, ਕਿ ਜਿਨ੍ਹਾਂ ਮਾਫੀ ਆਪ ਤੋਂ ਨਹੀਂ ਮੰਗੀ, ਉਹਨਾਂ ਦੀ ਜ਼ਮੀਨ ਸਰਕਾਰ ਪਾਏਗੀ। ਪਰ ਸਰਕਾਰ ਇਹ ਭੀ ਮੰਨ ਗਈ ਹੈ ਕਿ ਕੂਕੇ ਅੰਤ ਇਕੋ ਹਨ। ਇਹ ਰੁੱਸੇ ਗੁੱਸੇ ਹੋਏ ਫੇਰ ਵਿਰੋਧੀ ਲੋਕਾਂ ਨੂੰ ਧੋਖਾ ਦੇ ਕੰਮ ਕਢਦੇ ਹਨ, ਪਰ ਇਹ ਅਪਣੇ ਧਰਮ ਤੇ ਗੁਰੂ ਦਾ ਪੱਖ ਨਹੀਂ ਛਡਦੇ। ਇਹ ਕਹਿੰਦੇ ਹਨ, ਸਾਨੂੰ ਪਤਾ ਲਗ ਗਿਐ, ਇਹ ਆਦਮੀ ਖਰਾਬ ਹਨ, ਜੋ ਖਰਚ ਕਰਨੋਂ ਨਹੀਂ ਟਲਦੇ ਤੇ ਤੁਸੀਂ ਸੱਚੇ ਹੋ ਜੋ ਇਨ੍ਹਾਂ ਨੂੰ ਉਠਾ ਕਿਤੇ ਕਢਦੇ ਹੋ। ਸਤਿਗੁਰੂ ਜੀ ਇਹ ਤਾਰ ਸੁਣ ਬਚਨ ਕੀਤਾ, ਮੈਂ ਸਰਸੇ ਰੰਧਾਵੇ ਨੂੰ ਕਿਹਾ ਸੀ, ਤੂੰ ਅਜ ਤੇ ਮੇਰੇ ਤੇ ਯਕੀਨ ਨਹੀਂ ਕੀਤਾ ਪਰ ਤੈਨੂੰ ਪਤਾ ਲਗ ਜਾਏਗਾ ਕਿ ਇਹ ਲੋਕ ਕੈਸੇ ਹਨ ਤੇ ਮੈਂ ਕੀ ਕਰਦਾ ਹਾਂ। ਤੇ ਕਿਹਾ, ਸ਼ੁਕਰ ਹੈ ਕਰਤੇ ਦਾ ਉਸ ਮੇਰੀ ਭੀ ਪੱਤ ਰਖੀ ਹੈ ਤੇ ਵਿਰੋਧੀਆਂ ਨੂੰ ਭੀ ਮੇਰੀ ਨੇਕ ਨੀਯਤੀ ਤੇ ਸਚਾਈ ਦਾ ਪਤਾ ਲਗੈ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਜੋ ਵਾਕ ਹੈ ਕਿ ਝੂਠ ਵਿਚ ਫੁਰਤੀ ਚਲਾਕੀ ਤੇ ਬਹੁਤ ਹੁੰਦੀ ਹੈ, ਪਰ ਸਚ ਜਿਨਾਂ ਦਮ ਨਹੀਂ ਹੁੰਦਾ।

ਅਸਲੀਅਤ ਇਹ ਸੀ ਕਿ ਜੋ ਸਤਿਗੁਰੂ ਜੀ ਨੇ ਵੰਡ ਸੰਤਨਗਰ, ਜੀਵਨ ਨਗਰ ਆਦਿ ਖਰੀਦੇ ਨਗਰਾਂ ਦੀ ਮੁਰੱਬਿਆਂ ਦੇ ਨਾਲ ਹੀ ਕੀਤੀ ਸੀ ਉਸਨੂੰ ਪਿਛਲੀ ਮਾਲਕੀ ਦੇ ਜ਼ੋਰ ਘਸੀਟਾ ਸਿੰਘ ਲਾਭ ਸਿੰਘ ਤੋੜ ਕੇ ਸਤਿਗੁਰੂ ਜੀ ਦੀ ਭੰਡੀ ਤੇ ਸਿੱਖਾਂ ਦਾ ਨੁਕਸਾਨ ਕਰਨਾ ਚਾਹੁੰਦੇ ਸੀ। ਇੱਕ ਸਿੱਖ ਅਰਜ਼ ਕੀਤੀ, ਕਈ ਸਿੱਖ ਆਖਦੇ ਹਨ ਕਿੱਥੇ ਲਿਆ ਬਹਾਇਆ ਨੇ ? ਕਦੀ ਸਾਉਣੀ ਪੱਕਣ ਨੇੜੇ ਪੁਜੀ ਸੁੱਕ ਜਾਂਦੀ ਹੈ, ਕਦੀ ਹਾੜੀ ਨਹੀਂ ਬੀਜੀ ਦੀ। ਪਾਣੀ ਦੀ ਬੜੀ ਬੇਪਰਤੀਤੀ ਹੈ। ਤਾਂ ਉੱਤਰ ਦਿੱਤੋ ਨੇ, ਇਹ ਸਿੱਖ ਤਾਂ ਚਾਹੁੰਦੇ ਹਨ ਸਭੋ ਕੁਝ ਇਕੋ ਵਾਰ ਹੀ ਮਿਲ ਜਾਵੇ। ਮੈਨੂੰ ਇਤਨਾਂ ਪਾਣੀ ਦਿਸਦਾ ਹੈ ਕਿ ਏਨ੍ਹਾਂ ਤੋਂ ਸਾਂਭਿਆ ਨਹੀਂ ਜਾਣਾ। ਮੈਂ ਏਸੇ ਲਈ ਨਾਲੀ ਨੇੜੇ ਹਾਲੇ ਪਿੰਡ ਪਾਣ ਦੀ ਸਲਾਹ ਨਹੀਂ ਦੇਂਦਾ। ਕੁਝ ਚਿਰ ਜੇਰਾ ਰੱਖਿਆਂ ਹੀ ਅਗੋਂ ਕੁਝ ਹਾਸਲ ਹੁੰਦਾ ਹੈ।

ਇੱਕ ਦਿਨ ਸਤਿਗੁਰੂ ਜੀ ਸੰਤ ਨਗਰ ਦਰਸ਼ਨ ਦਿੱਤੇ ਸਭ ਸੰਗਤ ਦਰਸ਼ਨ ਨੂੰ ਆਈ। ਘਸੀਟਾ ਸਿੰਘ ਭੀ ਆਇਆ ਤੇ ਸਤਿਗੁਰੂ ਜੀ ਕਿਹਾ, ਪਹਿਲਾਂ ਮੇਰੀ ਮਰਜ਼ੀ ਸੀ ਤੇਰੇ ਖਾਤੇ ਵਿਚੋਂ ਜ਼ਮੀਨ ਲੈ ਲਾਭ ਸਿੰਘ ਦੀ ਪੂਰੀ ਕਰਾਂ।

ਪਰ ਲਾਗਿਓਂ ਹੀ ਸਉਰ ਗਿਆ। ਤਾਂ ਘਸੀਟਾ ਸਿੰਘ ਕਿਹਾ, ਮੈਂ ਆਪ ਦੀ ਦਯਾ ਨਾਲ ਖਲੀ ਮਾਲੀ ਹੀ ਪੁਟ ਗਿਆ ਹਾਂ। ਤਾਂ ਸਤਿਗੁਰੂ ਜੀ ਕਿਹਾ, ਤੂੰ ਆਪਣੀ ਦਇਆ ਨਾਲ ਹੀ ਸਭ ਕੁਝ ਕਰਦਾ ਹੈਂ।" ਇਹ ਚਰੋਕਣੀ ਛਿੰਝ ਫਕੀਰ ਦੀ ਭੂਰੀ ਤੇ ਪੈਂਦੀ ਸੀ।" ਪਹਿਲੋਂ ਤੂੰ ਉਸ ਨੂੰ ਖਿਲਾਫ ਹੋਣ ਦਾ ਹੌਂਸਲਾ-ਛਹਿ ਦਿੱਤੀ ਤੇ ਮੇਰੇ ਕਹੇ ਮੁੜਿਆ ਭੀ ਨਾ। ਫੇਰ ਕਹਿ ਕਰਿ ਕੋਠੇ ਤੇ ਜ਼ਮੀਨ ਤੂੰ ਉਸ ਨੂੰ ਦਿਵਾਏ। ਮੈਂ ਕੋਠੇ ਦੇ ਥਾਂ ਆਪਣਾ ਕੋਠਾ ਦਿੱਤਾ। ਤਰਨ ਸਿੰਘ ਨੂੰ ਤੇ ਤੇਗਾ ਸਿੰਘ ਨੂੰ ਆਪਣੀ ਜ਼ਮੀਨ ਦੇ ਥਾਂ ਜ਼ਮੀਨ ਦਿੱਤੀ।

## *ਜੀਵਨ ਨਗਰ ਵਿਚ ਉਸਾਰੀ*

ਸਤਿਗੁਰੂ ਜੀ ਪ੍ਰੈਸ ਲਈ ਛੱਪਰ ਜੀਵਨ ਨਗਰ ਹਰੀ ਮੰਦਿਰ ਭੈਣੀ ਸਾਹਿਬ ਵਾਲੇ ਵਾਂਗ ਦਾ ਛੱਤਿਆ। ਟਿੱਬੇ ਵਾਲੇ ਖੂਹ ਤੇ ਇੰਜਣ ਪਾਣੀ ਕੱਢਣ ਲਈ ਤੇ ਥਲੇ ਅਮਰਾਸਰ ਵਾਲੇ ਪਾਸੇ ਲਾਏ ਖੂਹ ਤੇ ਜੰਗਲੀ ਜਾਨਵਰਾਂ ਤੇ ਆਪਣੇ ਪਸ਼ੂਆਂ ਜੋਗਾ ਤੇ ਬਰਫ ਵਾਂਗੂ ਠੰਡਾ ਜਲ ਰੱਖਣੀ ਮਸ਼ੀਨ (ਫਰਿਜ) ਆਂਦੀ। ਕਈ ਕੰਧਾਂ ਕੱਢੀਆਂ। ਜੀਵਨ ਨਗਰ ਤੇ ਸੰਤ ਨਗਰ ਬੇ-ਮਾਲਕਾਂ ਨੂੰ ਲਹਿੰਦੇ ਪਾਸੇ ਵੱਸੋਂ ਵੱਧਾਣ ਲਈ ਹਾਤੇ ਦੇਣੇ ਅਰੰਭੇ। ਦਿੱਲੀ ਗਊ ਹੱਤਿਆ ਤੇ ਪਾਬੰਦੀ ਤੇ ਕੋਈ ਪਸ਼ੂ ਤੇ ਗੱਭਣ ਭੇਡ ਬਕਰੀ ਨਾ ਮਾਰੇ ਦਾ ਕਾਨੂੰਨ ਪਾਸ ਹੋਇਆ। ਪਰ ਸਤਿਗੁਰੂ ਜੀ ਕਹਿੰਦੇ, ਸਭ ਇਹ ਸਰਕਾਰ ਦੀਆਂ ਕਾਗਤੀ ਗੱਲਾਂ ਹਨ ਅਮਲ ਨਹੀਂ। ਸਤਿਗੁਰੂ ਜੀ ਅੰਮ੍ਰਿਤ ਵੇਲੇ ਪਿਛਾ ਰਾਤ ਉਠ ਜੰਗਲ ਦਾਤਨ ਇਸ਼ਨਾਨ ਕਰ ਸੂਰਜ ਉੱਗੇ ਤੱਕ ਨਾ ਕਿਸੇ ਨਾਲ ਬੋਲਦੇ। ਕੇਸਾਂ ਵਿਚ ਜਲ ਪੈਣ ਬਾਅਦ ਪਰਨਾ ਕੇਸਾਂ ਖੁਲ੍ਹਿਆਂ ਤੇ ਬੰਨ੍ਹਦੇ ਤੇ ਇਸ਼ਨਾਨ ਬਾਅਦ ਕੁਝ ਬੈਠਕਾਂ ਸਰੀਰ ਗਰਮ ਕਰਨ ਲਈ ਕੱਢਦੇ। ਜਪੁ-ਜਾਪੁ ਆਸਾ ਦੀ ਵਾਰ, ਸੁਖਮਨੀ, ਅਨੰਦ, ਚੰਡੀ ਦੀ ਵਾਰ ਤੇ ਭਗੌਤੀ ਦੀ ਮਾਲਾ ਫੇਰਦੇ। ਸ਼ਬਦ-ਰਾਗ ਸੁਣਦੇ। ਕਥਾ ਕਰਦੇ ਸਤਿਗੁਰ ਬਿਲਾਸ ਦੀ, ਮੇਰੇ ਤੇ ਚੰਦ੍ਰਹਾਸ ਤੋਂ ਨੋਟ ਕਰਾਂਦੇ। ਹੁਕਮ ਨਾਮੇ ਭੀ ਸੁਣਦੇ, ਪਸ਼ੂਆਂ ਵੱਲ ਭੀ ਫੇਰਾ ਕਰਦੇ, ਹੱਥੀਂ ਘਾਹ ਖੁਆਂਦੇ, ਸਨੇਹ ਕਰਦੇ। ਆਪ ਅੱਠੀਂ ਪਹਿਰੀਂ ਪਰਸ਼ਾਦ ਛਕਦੇ। ਬਾਅਦ ਲੋੜ ਨੂੰ ਸੰਤਰਾ ਮਾਲਟਾ ਅੰਬ ਛਕਦੇ। ਕਾਲੇ ਅੰਗੂਰ ਨਾਲ ਖਾਸ ਪਿਆਰ ਰੱਖਦੇ ਤੇ ਰਾਤ ਦੂੱਧ ਕਾੜ੍ਹਿਆ ਛੱਕਦੇ। ਸੰਤ ਰਤਨ ਸਿੰਘ ਸਦਾ ਦੂੱਧ ਕਾਹੜ ਰੱਖਦੇ। ਵਧੇ ਦਾ ਦਹੀਂ ਜਮਾਂਦੇ। ਸਭ ਆਏ ਨੂੰ ਜੋਗ ਜਲ ਪਰਸ਼ਾਦਾ, ਆਦਰ ਮਿਲਦਾ। ਨੀਲੇ ਕਾਲੇ ਕਪੜੇ ਤੋਂ ਤੇ ਨਲਕੇ ਤੋਂ ਖਾਸ ਪਰਹੇਜ਼ ਰੱਖਦੇ। ਜਲ ਭੀ ਨਲਕੇ ਵਾਲਿਆਂ ਤੋਂ ਲਾਂਭੇ ਹੋ ਛਕਦੇ। ਮਾਲਾ ਹਰ ਵਕਤ ਹੱਥ ਵਿਚ ਰੱਖਦੇ। ਕਦੀ ਅਖਬਾਰ ਭੀ ਸੁਣਦੇ ਰਤਨ ਸਿੰਘ ਜੀ ਤੋਂ, ਕਦੇ ਆਪ ਭੀ ਪੜ੍ਹ ਲੈਂਦੇ। ਦਿਨ ਵਿਚ ਦੋ ਵਾਰ ਇਸ਼ਨਾਨ ਕਰਦੇ।

## ਮਾਈ ਲਛਮੀ ਤੇ ਬੰਤ ਕੌਰ

ਸਤਿਗੁਰੂ ਜੀ ਸੰਤ ਨਗਰ ਹੀਰਾ ਸਿੰਘ ਭਿੰਡਰਾਂ ਦੇ ਘਰ ਪੁੱਤਰ ਦੇ ਜਨਮ ਦੀ ਖੁਸ਼ੀ ਵਿਚ ਪਾਠ ਕਰਵਾਏ ਦੇ ਭੋਗ ਸਮੇਂ ਦਰਸ਼ਨ ਦਿੱਤੇ। ਮਾਈ ਲੱਛਮੀ, ਗੁਰੂ ਹਰੀ ਸਿੰਘ ਜੀ ਦੇ ਗੜਵਈ ਕੰਧਾਰਾ ਸਿੰਘ ਦੀ ਭੈਣ, ਜੋ ਸੰਤ ਆਲਾ ਸਿੰਘ ਜੀ ਦੇ ਡੇਰੇ ਹੀ ਪਰਸ਼ਾਦ ਛਕਦੀ ਸੀ, ਜਨਮ ਤੋਂ ਸਾਦੀ, ਸੂਧੀ, ਭਜਨੀਕ, ਮਸਤ, ਸੁਤੇ ਰਉਂ ਵਿਚ ਬੋਲਦੀ ਜਿਦ੍ਹੇ ਕਈ ਬਚਨ ਸਿੱਧ ਹੁੰਦੇ ਸੀ ਉਹ ਆਈ ਤੇ ਮਾਤਾ ਬੰਤ ਕੌਰ ਮਸਤ ਗੁਲਾਬ ਸਿੰਘ ਵਰਨਾਂ ਵਾਲਿਆਂ ਦੇ ਘਰ ਸਤਿਗੁਰੂ ਜੀ ਦੇ ਆਸਣ ਦੇ ਕੋਲ ਆ ਕੇ ਚਰਨੀਂ ਹੱਥ ਲਾਇਆ ਤਾਂ ਸੰਤ ਗਿਆਨਾ ਸਿੰਘ ਜੀ ਚੌਰੀ ਵਾਲਿਆਂ ਕਿਹਾ, ਮਾਈ ਜੀ ਸੋਧ ਚਿ ਹਨ ਸਤਿਗੁਰੂ ਜੀ। ਸਤਿਗੁਰੂ ਜੀ ਕਿਹਾ, ਮੈਂ ਇਹੋ ਜਿਹਾਂ ਦੇ ਛੋਣ੍ਹ ਨਾਲ ਖੁਲ੍ਹਾ ਨਹੀਂ ਹੁੰਦਾ ਇਹ ਸੁੱਧ ਰੂਹਾਂ ਹਨ। ਮੈਂ ਮਾਤਾ ਬੰਤ ਕੌਰ ਨੂੰ ਪੁਛਿਆ, ਭਲਾ ਲੱਛਮੀਂ ਤੇ ਜਨਮ ਤੋਂ ਸੁੱਚੀ ਹੋਣੀ, ਤੂੰ ਭੀ ਕਦੀਂ ਰੋਂਦ ਕਿਸੇ ਨਾਲ ਨਹੀਂ ਵਰਤਿਆ। ਸਤਿਗੁਰੂ ਜੀ ਕਿਹਾ, ਇਹ ਸੁੱਧ ਰੂਹਾਂ ਹਨ। ਤਾਂ ਮਾਤਾ ਨੇ ਕਿਹਾ, ਮੈਂ ਤੇ ਮੁੱਢੋਂ ਹੀ ਸੜ ਗਈ, ਬੇਈਮਾਨੀ-ਰੋਂਦ ਦਾ ਪਤਾ ਹੀ ਨਹੀਂ।

## ਪੁਰਾਣੇ ਸਿੱਖਾਂ ਦੀ ਯਾਦ

ਸਤਿਗੁਰੂ ਜੀ ਕਥਾ ਵਿਚ ਕਈ ਪੁਰਾਣੇ ਸਾਧਾਂ ਦੇ ਬਚਨ ਸੁਣਾਂਦੇ। ਸੰਤ ਸੰਤੋਖ ਸਿੰਘ ਜੀ ਜਿਨ੍ਹਾਂ ਸਤਿਗੁਰੂ ਰਾਮ ਸਿੰਘ ਤੇ ਗੁਰੂ ਹਰੀ ਸਿੰਘ ਜੀ ਦਾ ਇਤਿਹਾਸ ਲਿਖਿਆ ਹੈ ਉਨ੍ਹਾਂ ਬਾਰੇ ਕਿਹੋ ਨੇ, ਬੜੇ ਵਿਦਿਵਾਨ, ਸੇਵਕ ਤੇ ਮਸਤ ਸਾਧੂ ਸੀ ਬਾਹੋਵਾਲ ਦੇ ਕਲਾਲ ਤੇ ਧਿਆਨ ਸਿੰਘ ਜੀ ਨੂੰ ਮਟਵਾਂ ਦੇ ਹੋਲੇ ਤੇ ੨੯-੩੦ ਕਬਿਤ ਲਿਖੇ ਸੀ ਜਿਨ੍ਹਾਂ ਦੇ ਮਗਰ 'ਜੀ, ਹੀ' ਆਉਂਦਾ ਸੀ,- ਪਰ ਸੋ ਸਾਂਭੇ ਨਹੀਂ ਗਏ। ਫਿਰ ਕਿਹੋ ਨੇ, "ਜਾਕੇ ਗ੍ਰਿਹਿ ਤੇ ਨਾ ਮਿਲੇ ਅਭਿਆਗਤ ਕੋ ਅੰਨ। ਤਾਕਾ ਖੀਨ ਬਹੁ ਹੋਤ ਹੈ ਜਸ, ਸੰਪਦਾ, ਸੁਖ, ਧਨ।" ਨਿਹਾਲ ਸਿੰਘ ਮਹਿਤਪੁਰ ਦੇ ਨੇ ਸਿੱਖਾਂ ਨੂੰ ਘਰੋਂ ਅਨਾਦਰ ਕਰ ਕੱਢ ਦਿੱਤਾ ਸੀ ਤੇ ਉਸਦਾ ਸੁਖ ਸੰਪਦਾ ਗਵਾਚ ਗਰੀਬੀ ਵਰਤ ਗਈ ਸੀ। ਇਸਦੇ ਪੁੱਤਰ ਮੰਗਲ ਸਿੰਘ ਦੇ ਵਿਆਹ ਸਮੇਂ ਗੁਰੂ ਹਰੀ ਸਿੰਘ ਜੀ ਉਸਦੀ ਥੁੜ੍ਹ ਨੂੰ ਮੁੜ ਮਸੂਸ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਪੜੇ ਭੈਣੀ ਸਾਹਿਬੋਂ ਭੇਜੇ ਸੀ ਤੇ ਦਿਨ ਫੇਰੇ ਸੀ।

ਕਿਸੇ ਨੇ ਸੂਰਤ ਸਿੰਘ, ਬੀਬੀ ਨੰਦਾਂ ਦੇ ਪੁੱਤਰ ਦੀ ਵਾਰਤਾ ਸੁਨਾਈ। ਉਨ੍ਹੇ ਕਿਹਾ, ਐਤਕੀਂ ਸਿਆਲ ਵਿੱਚ ਚੜ੍ਹ ਗਿਆ ਹੈ ਭਜਨ ਕਰਦਾ। ਉਸਨੇ ਪਰਾਰ ਸਿਆਲ ਵਿਚ ਆਪਣੀ ਸਿਖਣੀ ਦੇ ਚੜਨ ਬਾਅਦ ੨੨) ਰੁਪਏ ਗੁਰਮੁਖ ਸਿੰਘ ਝੱਬਰ ਨੂੰ ਭੈਣੀ ਸਾਹਿਬ ਦੇ ਕਿਹਾ ਸੀ, ਲੰਗਰ ਵਿੱਚ ਪਾ ਦੇ। ਤੇ ਮੈਨੂੰ ੧੦੦੦) ਰੁਪਏ ਦੇ ਕਿਹਾ ਸੂ, ਹੁਣ ਮੈਂ ਕੂਕਾ ਹੋ ਚੁਕਾ

ਹਾਂ। ਗੁਪਤ ਗੁਰੂ ਕੇ ਲੰਗਰ ਵਿਚ ਪਾ ਦੇ। ਮੇਰਾ ਨਾਂ ਨਹੀਂ ਕਿਤੇ ਲੈਣਾ। ਇਹ ਸੂਰਤ ਸਿੰਘ ਪਹਿਲਾਂ ਈਰਖਾ ਰਖ ਸਿੰਘ ਸਭੀਏ ਸੱਦਦਾ ਹੁੰਦਾ ਸੀ ਭੈਣੀ ਸਾਹਿਬ। ਪਰ ਅੰਤ ਸਮਾਂ ਸਵਾਰ ਗਿਆ ਹੈ।

ਬਾਬੇ ਜਵਾਹਰ ਸਿੰਘ ਹਜ਼ਰੋਂ ਵਾਲੇ ਕਿਹਾ, ਗੁਰੂ ਬਾਲਕ ਸਿੰਘ ਜੀ ਕਦੀ ਕਦੀ ਚੜ੍ਹਦੇ ਵੱਲ ਮੂੰਹ ਕਰਕੇ ਕਹਿੰਦੇ ਹੁੰਦੇ ਸੀ, – ਬਿਰਧ ਦਸਦੇ ਸੀ– ਕਿ ਠਾਕੁਰ ਕਦੋਂ ਔਣਗੇ ਤੇ ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਕੀਤੇ ਵੱਲੋਂ ਸੁਰਖ਼ਰੂ ਹੋਵਾਂਗਾ। ਇਹ ਬਚਨ ਸੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ ਕਿ ਗੁਰੂ ਬਾਲਕ ਸਿੰਘ ਪਹਿਲੀ ਵਾਰ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਦਿਆਂ ਹੀ ਗੁਰਤਾ ਦੇ ਮੱਥਾ ਟੇਕ ਦਿਤਾ ਸੀ। ਜੋ ਇਤਨਾ ਉਡੀਕਦੇ ਸੀ ਉਹ ਫੇਰ ਤੇ ਡੇਰ ਕਦ ਪਾਂਦੇ ਸੀ। ਜਿਨ੍ਹਾਂ ਦੂਜੀ ਤੀਜੀ ਵਾਰ ਗਿਆਂ-ਲਿਖਿਆ ਹੈ ਉਕ ਕੀਤੀ ਹੈ। ਕਿਉਂਕਿ ਉਡੀਕਵਾਨ ਕਦੇ ਡੇਰ ਨਹੀਂ ਪਾਂਦੇ।

## *ਅਰਦਾਸ ਇਕ ਪ੍ਰਿੰਸੀਪਲ ਲਈ*

ਇਕ ਦਿਨ ਸਤਿਗੁਰੂ ਜੀ ਪਟਿਆਲੇ ਦੇ ਪ੍ਰਿੰਸੀਪਲ ਤੇਜਾ ਸਿੰਘ ਦੀ ਦੇਹ ਅਰੋਗਤਾ ਬਾਰੇ ਅਰਦਾਸਾ ਆਸਾ ਦੀ ਵਾਰ ਦੇ ਬਾਅਦ ਸੰਤ ਗਿਆਨਾ ਸਿੰਘ ਜੀ ਤੋਂ ਕਰਵਾਇਆ ਤੇ ਮੇਰੇ ਪੁੱਛਣ ਤੇ ਦੱਸਿਆ, ਉਸਨੇ ਆਦਿ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਵਿੱਚ ਉਲਥਾ ਕਰਨਾ ਹੈ। ਉਸ ਕਿਹਾ ਸੀ, ਮੇਰੀ ਤੇਰੇ ਤੇ ਸ਼ਰਧਾ ਏ। ਤੁਸੀਂ ਅਰਦਾਸਾ ਕਰਾਓ ਜੋ ਮੈਥੋਂ ਇਹ ਸੇਵਾ ਹੋ ਸਕੇ। ਸਤਿਗੁਰਾਂ ਮੈਨੂੰ ਦੱਸਿਆ-, ਹੋਰ ਜੋ ਲਿਖਣਾ ਜਾਣਦੇ ਨੇ ਉਹਨਾਂ ਨੂੰ ਅਰਥ ਨਹੀਂ ਆਉਂਦੇ। ਤੇ ਜੋ ਅਰਥ ਜਾਣਦੇ ਨੇ ਉਹਨਾਂ ਨੂੰ ਲਿਖਣਾ ਨਹੀਂ ਆਉਂਦਾ।

ਗੁਰੂ ਹਰੀ ਸਿੰਘ ਦੇ ਦੌਰੇ ਦੇ ਬਚਨ ਕਰਦਿਆਂ ਕਿਹੋ ਨੇ, ਸਿੱਖ, ਰਾਹ ਤੇ ਭੀ ਵਿਥ ਵਿਥ ਤੇ ਮਾਲਾ ਹੱਥੀਂ ਫੜ ਤੁਰਦੇ ਸੀ। ਸੰਤ ਕੇਸਰ ਸਿੰਘ ਚਵਿੰਡੇ ਵਾਲੇ ਕਹਿੰਦੇ ਸੀ, ਹੁਣ ਸਿੱਖ ਨੂੰ ਭਜਨ ਭੁਲ ਗਿਆ ਹੈ ਤੇ ਗੱਲਾਂ ਆ ਗਈਆਂ ਨੇ। ਅੱਡ ਹੋ ਨਹੀਂ ਬਹਿੰਦੇ। ਸੋ ਮੈਂ ਹੀ ਘੰਟਾ ਅੱਡ ਹੋ ਬਹਿਣ ਲਈ ਤੋਰਿਆ ਹੈ।

ਇੱਕ ਸਿੱਖ ਅਰਜ਼ ਕੀਤੀ, ਜਿਵੇਂ ਆਪ ਸਾਡੇ ਨਾਲ ਪਿਆਰ ਕਰਦੇ ਹੋ ਅਸੀਂ ਨਹੀਂ ਤੁਹਾਡੇ ਨਾਲ ਕਰਦੇ। ਸਿੱਖ ਮਤਲਬ ਨੂੰ ਮੁਖ ਰਖਦੇ ਨੇ। ਤਾਂ ਕਿਹੋ ਨੇ, ਮੈਂ ਭੀ ਤੁਹਾਡੇ ਨਾਲ ਮਤਲਬ ਨੂੰ ਹੀ ਪਿਆਰ ਕਰਦਾ ਹਾਂ। ਤਾਂ ਸੰਤ ਆਲਾ ਸਿੰਘ ਜੀ ਕਿਹਾ, ਤੁਹਾਨੂੰ ਕੀ ਮਤਲਬ ਹੈ? ਤਾਂ ਕਿਹੋ ਨੇ, ***"ਸਾਧ ਸੰਗਤਿ ਕੀ ਭੀਰ ਜਉਪਾਈ ਤਉ ਨਾਨਕ ਹਰਿ ਸੰਗਿ ਮਿਰੀਆ।।"*** ਮਸਤਾਨੇ ਦੀ ਰਮਜ਼।

ਇੱਕ ਦਿਨ ਅਮਰਾਸਰ ਆਏ, ਟਿਕੇ, ਸਹਾਰਨ ਦੇ ਪਰਗਟ ਸਿੰਘ ਨੇ ਮਸਤ ਹੋ ਸਤਿਗੁਰੂ ਜੀ ਦੇ ਆਇਆਂ ਕਿਹਾ, ਓਇ ਮਾਲਕੀਆਂ ਮਾਰਿਓ, ਘਰ ਆਏ ਖਸਮ ਤੋਂ ਕਾਲੇ ਮੂੰਹ ਕਰਾਣ

ਦੀ ਭੁੱਲ ਬਖਸ਼ਾ ਲਵੋ। ਤੇ ਸਭ ਸਿੱਖ ਉਠ ਖੜੇ ਹੋਏ ਤੇ ਪੁਛਿਆ, ਇਹ ਮਸਤਾਨਾ ਕੀ ਵੇਖ ਬੋਲਦਾ ਏ। ਤਾਂ ਸਤਿਗੁਰੂ ਜੀ ਬਚਨ ਕੀਤਾ, ਜੋ ਸਿੱਖ ਮੇਰੇ ਕੋਲ ਮਤਲਬ ਨੂੰ ਹੀ ਜਾਂਦੇ ਹਨ। ਜੇ ਨਹੀਂ ਮੰਨਦਾ ਤਾਂ ਗਿਲਾਨ ਕਰਦੇ ਹਨ। ਜੇ ਮੈਂ ਬਹੁਤ ਵਾਰ ਅਕਾਣ ਤੇ ਮੰਨ ਜਾਂਦਾ ਹਾਂ ਤਾਂ ਮੇਰੇ ਮਨ ਨੂੰ ਠੋਕਰ ਲਗਦੀ ਹੈ ਤੇ ਚਿੱਤ ਵਿਚ ਆਉਂਦੀ ਏ ਐਸੇ ਸਿੱਖ ਜੋ ਜ਼ੋਰ ਦੇ, ਆਪਣੀ ਮਨੌਂਦੇ ਹਨ ਇਹ ਸਿੱਖ ਹਨ ਕਿ ਅਫਸਰ। ਮਸਤਾਨਾ ਉਹ ਵੇਦਨ ਬੋਲਦਾ ਏ। ਤਾਂ ਸਭ ਨੇ ਕਿਹਾ, ਤੁਸੀਂ ਪਿਛਲੀ ਭੁੱਲ ਬਖਸ਼ੋ ਤੇ ਅਸੀਂ ਅਗੋਂ ਐਸੀ ਕੁਮਤਿ ਨਾ ਕਰਾਂਗੇ। ਸਤਿਗੁਰੂ ਜੀ ਹੌਕਾ ਭਰ ਕਿਹਾ, ਮੇਰਾ ਤੇ ਤੁਹਾਡਾ ਨੇਂਹੁ ਐਸਾ ਨਹੀਂ ਪਰ ਦਿਨਾਂ ਦਾ ਫੇਰ ਹੈ, ਲੰਘ ਜਾਏਗਾ।

ਅਮਰ ਕਥਾ ਦੇ ਅਰਦਾਸੇ ਬਾਅਦ ਮੈਂ ਮਸਤੀ ਦੀ ਰੌ 'ਚ ਸਦਾ ਵਾਂਗੂ ਦੋ ਵਾਰੀ ਕਿਹਾ, ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ। ਤਾਂ ਮੈਨੂੰ ਨੇੜੇ ਸੱਦ ਕਿਹੋ ਨੇ, ਦੂਜੀ ਵਾਰ ਧੰਨ ਗੁਰੂ ਹਰੀ ਸਿੰਘ ਜੀ ਕਿਹਾ ਕਰ। ਮੈਂ ਸਤਿ ਬਚਨ ਕੀਤਾ।

## ਗੁੜ੍ਹਤੀ ਦਾ ਅਸਰ

ਕਥਾ ਵਿੱਚ ਇੱਕ ਦਿਨ ਸਤਿਗੁਰੂ ਜੀ ਕਿਹਾ, ਗੁੜ੍ਹਤੀ ਦਾ ਬੜਾ ਅਸਰ ਹੁੰਦਾ ਏ। ਮੈਂ ਅਰਜ਼ ਕੀਤੀ, ਉਸ ਵਕਤ ਤੇ ਬੇਸੁਧ ਬਾਲ ਹੁੰਦਾ ਏ। ਤਾਂ ਕਿਹੋ ਨੇ, ਬਾਲ ਦੇ ਪੇਟ ਵਿਚ ਨਿੰਮੇਣ ਤੋਂ ਲੈ ਸਾਰੀ ਜ਼ਿੰਦਗੀ ਸੁਨਣ, ਦੇਖਣ, ਪੀਣ-ਖਾਣ, ਸੰਗਤ, ਸਾਏ, ਪੌਨ, ਧਰਤੀ ਦਾ ਅਸਰ ਅਵੱਸ਼ ਸਭ ਤੇ ਪੈਂਦਾ ਰਹਿੰਦਾ ਏ। ਏਸੇ ਲਈ ਸਿਆਣੀਆਂ ਮਾਵਾਂ ਮੈਲਾ ਬਸਤਰ, ਮਾੜੀ ਸੰਗਤ, ਮਾੜੀ ਬੋਲੀ ਪੇਟ ਵਿਚ ਬੱਚਾ ਪੈਣ ਤੋਂ ਨਹੀਂ ਕਰਦੀਆਂ।

ਮਸਤਾਨਾ ਉੱਤਮ ਸਿੰਘ (ਹੱਪ ਹੱਪ ਉਸਦੇ ਇਹ ਸ਼ਬਦ ਬੋਲਣ ਕਰ ਨਾਮ ਪੈ ਗਿਆ ਸੀ) ਜ਼ਿਲਾ ਗੰਗਾ ਨਗਰ ੬ ਡਬਲਯੂ ਗ੍ਰਹਿਸਤੀ ਰਹਿੰਦਾ ਏ, ਕਪ ਕਪ ਕੇ ਖਖੜੀਆਂ ਪਰਸ਼ਾਦ ਵੰਡਣ ਲਈ ਦਿੱਤੀਆਂ ਤੇ ਬੀਜ ਛਿੱਲਾਂ ਸੰਗਤ ਦੇ ਨੇੜੇ ਹੀ ਫਾੜੀਆਂ ਕਰਨ ਵੇਲੇ ਖਲਾਰ ਦਿੱਤੀਆਂ। ਤਾਂ ਤੁਰੰਤ ਚੁਕਾ ਸਤਿਗੁਰੂ ਜੀ ਕਿਹਾ, ਚੰਗੀ ਸੰਗਤ ਕੀਤੀ ਦਾ ਕੀ ਫਾਇਦਾ ਜੇ ਜਾਚ ਚੰਗੀ ਨਾ ਸਿੱਖੀ। ਨਕ, ਥੁਕ, ਛਿੱਲੜ, ਬੀਜ, ਮਲ ਮੂਤਰ ਆਦਿ ਗੰਦੀਆਂ ਚੀਜ਼ਾਂ ਦੂਰ ਹੀ ਚਾਹੀਦੀਆਂ ਹਨ।

## ਬੇਨਤੀ ਲਾਭ ਸਿੰਘ ਦੀ

ਲਾਭ ਸਿੰਘ ਭੀ ਕਥਾ ਵਿਚ ਘੰਟਾ ਨਾਮ ਸਿਮਰਨ ਵਿਚ ਜੀਵਨ ਨਗਰ ਜਾਂ ਜਿੱਥੇ ਹੋਵੇ ਆਉਂਦਾ ਸੀ। ਉਸ ਦਿਨ ਕਥਾ ਵਿਚ ਕਿਹਾ, ਬਘੇਲ ਸਿੰਘ ਜੀ ਨਾਰਲੀ ਵਾਲਿਆਂ ਨੂੰ

ਸਤਿਗੁਰੂ ਰਾਮ ਸਿੰਘ ਜੀ ਕਿਹਾ ਸੀ, ਮੈਂ ਕੂਕਿਆਂ ਵਰਗਾ ਹੋਰ ਕੋਈ ਬਣਾਇਆ ਹੀ ਨਹੀਂ। ਤਾਂ ਸਤਿਗੁਰੂ ਜੀ ਕਿਹਾ, ਕਿ ਇਹ ਕਿਆਸ ਹੀ ਕੂਕੇ ਨੂੰ ਨਹੀਂ ਰਹੀ ਕਿ ਸਤਿਗੁਰੂ ਜੀ ਕਿਹਾ, ਮੈਂ ਕੂਕਿਆਂ ਵਰਗਾ ਹੋਰ ਕੋਈ ਬਣਾਇਆ ਹੀ ਨਹੀਂ। ਜਿਸ ਨੂੰ ਇਹ ਸੋਚ ਰਹੇ ਕਿ ਗੁਰੂ ਮੈਨੂੰ ਏਡੀ ਦਾਤ ਦਿੱਤੀ ਹੈ ਉਹ ਤੇ ਕਿਸੇ ਦੀ ਮਤ ਰੀਸ ਵੱਲ ਝਾਕਦਾ ਹੀ ਨਹੀਂ। ਲਾਭ ਸਿੰਘ ਨੇ ਕਿਹਾ, ਕਦੀ ਮੈਨੂੰ ਜੋ ਖੁਸ਼ਬੋ ਆਪਨੇ ਕੋਲੋਂ ਸੁਤੇ ਆਉਂਦੀ ਸੀ ਤੇ ਹੋਣ ਵਾਲੀਆਂ ਗੱਲਾਂ ਸੁਝ ਜਾਂਦੀਆਂ ਸੀ ਸੋ ਸੁਆਦ ਹੁਣ ਨਹੀਂ ਰਿਹਾ। ਸੁਣ ਉੱਤਰ ਦਿਤੋ ਨੇ, ਇਹ ਸੁਆਦ ਖਸਮ ਦੇ ਹੱਥ ਹੈ। ਤੇ ਕਿਹੋ ਨੇ – "ਇਬਤਦਾਏ ਇਸ਼ਕ ਕਾ ਮਜ਼ਾ ਗੁਜ਼ਰ ਗਯਾ, ਕਿਸ਼ਤੀ ਮੇਰੀ ਡੁਬੋ ਕੇ ਵੁਹ ਦਰੀਆ ਉਤਰ ਗਯਾ" – ਤੇ ਚੁਪ ਕਰ ਗਏ। ਇਸ਼ਾਰੇ ਨਾਲ ਕਥਾ ਦਾ ਭੋਗ ਪਵਾ ਦਿਤੋ ਨੇ। ਮੈਨੂੰ ਚੇਤੇ ਆਇਆ ਕਿ ਸਾਨੂੰ ਕਦੀ ਸੁਤੇ ਹੀ ਅਪਣੇ ਕੋਲੋਂ ਖੁਸ਼ਬੋ ਔਂਦੀ ਸੀ ਤੇ ਹੋਣ ਵਾਲੀਆਂ ਗੱਲਾਂ ਸੁਝਦੀਆਂ ਸਨ। ਪਰ ਠੀਕ ਇਹ ਸੁਆਦ-ਸਮਾ ਸ਼ੁਰੂ ਸ਼ੁਰੂ ਇਸ਼ਕ ਵਿਚ ਪ੍ਰੇਮ ਵੱਲ ਰੰਗਿਆਂ ਸਮੇਂ, ਵਾਪਰਦਾ ਏ। ਕੀ ਕਰੀਏ ਹੁਣ ਉਹ ਰੁਤ ਫੇਰ ਨਹੀਂ ਆਉਂਦੀ।

## *ਤਾਰੀਖਾਂ ਨਹੀਂ ਪਈਆਂ*

ਅਖੀਰ ਵੈਸਾਖ ਤੋਂ ਲੈ ਸਾਰੇ ਜੇਠ ੨੦੦੮ ਬਿ: ਵਿੱਚ ਦੇ ਵਰਤਾਰੇ ਦਾ ਹਾਲ ਲਿਖਦੇ ਸਮੇਂ ਮੈਂ ਤਰੀਕ ਨਹੀਂ ਪਾ ਸਕਿਆ, ਕਿਉਂਕਿ ਕਈ ੨ ਮੇਲਿਆਂ ਕਾਰਨ ਸਤਿਗੁਰੂ ਜੀ, ਮਹਾਰਾਜ ਨਿਹਾਲ ਸਿੰਘ ਜੀ ਤੇ ਸਿੱਖਾਂ ਨੂੰ ਏਧਰ ਓਧਰ ਦੇ ਕੰਮ ਕਰਨ ਵਾਲਿਆਂ ਵਿਚ ਮੈਂ ਭੀ ਏਨ੍ਹੀ ਦਿਨੀਂ ਖਪਤ ਦੇ ਬੰਬੇ ਵਿਚ ਖਿਚੀਂਦਾ ਰਿਹਾ ਸਾਂ। ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਤੇ ਸੰਤ ਦਸੌਂਧਾ ਸਿੰਘ ਜੀ ਖਿਆਲੋ ਵਾਲੇ ਭੀ ਸਤਿਗੁਰੂ ਜੀ ਦੇ ਕੋਲ ਰਹੇ। ਸਤਿਗੁਰੂ ਜੀ ਇਹਨਾਂ ਨਾਲ ਹਾਸ-ਬਿਲਾਸ ਤੇ ਸੁਰਤ-ਸ਼ਬਦ ਦੇ ਅਭਿਆਸਂ ਦੇ ਚਰਚੇ-ਪਰਚੇ ਭੀ ਪਾਈ ਰਖਦੇ ਸੀ। ਤੇ ਅਪਣੇ ਵਿਹਾਰਾਂ ਦੇ ਨੇਮ ਰੋਜ਼ ਸਭ ਮੁਖਤਿਆਰਾਂ ਨੂੰ ਰਾਤ ਜੀਵਨ ਨਗਰ ਕੋਠੇ ਤੇ ਸਦ ਸੁਬ੍ਹਾ ਜੋਗ ਕੰਮ ਦੱਸਦੇ ਸੀ। ਹੁਣ ਜੇਠ ਤਪੰਦਾ ਲੰਘ ਗਿਆ ਹੈ। ਅੱਗੇ ਤੋਂ ਮੈਂ ਭੀ ਮਿਲ ਸੱਕੀਆਂ ਤਰੀਕਾਂ-ਵਾਰ ਲਿਖਾਂਗਾ।

## *ਸੰਤ ਅਤਰ ਸਿੰਘ ਸੁਰਗਵਾਸ*

ਸੰਤ ਅਤਰ ਸਿੰਘ ਜੀ ਸੰਭੜਿਆਲ ਵਾਲੇ (ਸਿਆਲਕੋਟ) ਜਥੇਦਾਰ ਦਸੂਹੇ (ਹੁਸ਼ਿਆਰਪੁਰ) ਰਹਿੰਦੇ। ੨ ਹਾੜ ਸ਼ਨੀਵਾਰ ਘਸੀਟਪੁਰ ਲੱਗੇ ਦੀਵਾਨ ਵਿੱਚ ਸ਼ਬਦ ਪੜ੍ਹਦੇ "ਲੱਗੀਆਂ ਵਾਲੇ ਜਾਣਦੇ, ਬੇ ਦਰਦਾਂ ਨੂੰ ਕੀ" ਤੜਾਂ ਦੇਂਦੇ ਲੇਟੇ ਚੜ੍ਹਾਈ ਕਰ ਗਏ। ਸੁਣ

ਸਤਿਗੁਰੂ ਜੀ ਬਚਨ ਕੀਤਾ ਅਤਰ ਸਿੰਘ ਠੀਕ ਅਤਰ ਹੀ ਸੀ। ਇਹੋ ਜਿਹਾ ਪੱਕਾ ਨਿਤਨੇਮੀ, ਸ਼ਬਦ ਦਾ ਪ੍ਰੇਮੀ, ਸਰੂਪ ਦਾ ਸੋਹਣਾ ਤੇ ਸਰੋਤਿਆਂ ਨੂੰ ਮੋਹਣ ਵਾਲਾ ਵਿਰਲਾ ਹੀ ਅੱਗੋਂ ਹੋਵੇਗਾ। ਹੱਲੇ ਦਾ ਸ਼ਬਦ ਹੁਣ ਜਾਣੋ ਬੰਤਾ ਸਿੰਘ ਜੀ ਬੂੜੇ ਡੱਲੀਆਂ ਤੇ ਬੇਲਾ ਸਿੰਘ ਜੀ ਸੂਝੋਵਾਲੀਆਂ ਤੋਂ ਪਿੱਛੋਂ ਇਸ ਅਤਰ ਸਿੰਘ ਤੇ ਆ ਵੱਸਿਆ। ਜਾਣੋ ਹੁਣ ਸੁਣਨ ਵਿੱਚ ਘੱਟ ਹੀ ਆਵੇਗਾ ਅਤਰ ਸਿੰਘ ਵਾਂਗ ਸਭ ਨੂੰ ਮੋਹਣ ਵਾਲਾ।

ਸੰਤ ਅਤਰ ਸਿੰਘ ਜੀ ਦੇ ਸ਼ਬਦ ਨ੍ਰਿਤਕਾਰੀ ਤੇ ਰਸੀਲੇ ਪਰਚਾਰ ਦੇ ਕਈ ਸਾਧਾਂ ਬਚਨ ਸੁਣਾਏ ਕਿ ਹਿੰਦੂ ਮੁਸਲਮਾਨ ਅਨਪੜ੍ਹ ਤੇ ਵਿਦਵਾਨ ਸੰਤ ਜੀ ਦੇ ਸ਼ਬਦ ਵਿਆਖਿਆਨ ਦੇ ਮੋਹੇ- ਬੜਾ ਬੜਾ ਚਿਰ ਬੈਠੇ ਰਹਿੰਦੇ ਸੀ ਤੇ ਕਈ ਦਿਨ ਦੀਵਾਨ ਸੁਨਣ- ਲਵਾਣ ਦੀਆਂ ਅਰਜ਼ਾਂ ਕਰਦੇ ਸੀ। ਮੈਂ ਭੀ ਚੇਤੇ ਕੀਤਾ ਤੇ ਸਾਧਾਂ ਨੂੰ ਦੱਸਿਆ ਕਿ ਮੇਰੇ ਪਿੰਡ ਸੰਤ ਜੀ ਦੇ ਦੀਵਾਨ ਵਿੱਚ ਸਾਹਿਬਜ਼ਾਦਿਆਂ ਦਾ ਪ੍ਰਸੰਗ ਸੁਣਦਿਆਂ ਇੱਕ ਕੱਟੜ ਅਕਾਲੀ ਨੇਤਰ ਵਹਾਉਂਦਾ ਰਿਹਾ ਸੀ। ਤੇ ਏਕ ਸਮੇਂ ਭੈਣੀ ਸਾਹਿਬ ਮੇਰੇ ਨਾਲ ਓਮੀ ਆਇਆ। ਸੰਤ ਜੀ ਦੇ ਦੀਵਾਨ ਵਿੱਚ ਬੈਠਾ ਮਸਤੀ ਦੀ ਕੰਬਣੀ ਖਾਂਦਾ ਰਿਹਾ ਸੀ ਤੇ ਠੀਕ ਮੰਨ ਗਿਆ ਸੀ ਸ਼ਬਦ ਵਿੱਚ ਮਸਤੀ ਹੈ।

ਸੰਤ ਹਰਨਾਮ ਸਿੰਘ ਜੀ ਲਾਂਗਰੀ ਰੋੜਸ (ਧਿਆਨਕੋਟ) ਵਾਲਿਆਂ ਜੋ ਹੁਣ ਪਰਤਾਪ ਨਗਰ ਰਹਿੰਦੇ ਹਨ, ਵਾਰਤਾ ਸੁਣਾਈ ਕਿ ਏਕ ਸਮੇਂ ਸੰਤ ਅਤਰ ਸਿੰਘ ਜੀ, ਸੰਤ ਬੇਲਾ ਸਿੰਘ ਜੀ ਸੂਜੋ ਵਾਲਿਆਂ ਤੇ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਸਮੇਤ ਰਾਵਲਪਿੰਡੀ ਵੱਲੋਂ ਸਤਿਗੁਰੂ ਜੀ ਦੇ ਸਾਥ ਵਾਪਸ ਆ ਰਹੇ ਸੀ। ਸਤਿਗੁਰੂ ਜੀ ਏਨ੍ਹਾਂ ਨੂੰ ਕਿਹਾ, ਤੁਸੀਂ ਆਪਣੀ ਮਰਜ਼ੀ ਨਾਲ ਹੋਰ ਪੱਤਣੋਂ ਆਉ ਅਸੀਂ ਚੰਨਸੋਹਣ ਦੇ ਪੱਤਣੋਂ ਹਾਫਜ਼ਾਬਾਦ ਪੁੱਜਾਂਗੇ। ਸੰਤ ਜੀ ਦੇ ਕਾਦਰਾ-ਬਾਦ ਦੇ ਪੱਤਣੋਂ ਲੰਘਣ ਸਮੇਂ ਬੇੜੀ ਤੇ ਸ਼ਬਦ ਪੜ੍ਹਣ ਲੱਗ ਪਏ। ਮਲਾਹ ਹਨੇਰੀ ਤੇ ਹੜ੍ਹ ਦਾ ਜ਼ੋਰ ਦੇਖ ਕਿਹਾ ਕਿ ਇੱਕ ਵ੍ਹਾਰ ਲੰਘਾਦੇ, ਹੁਣ ਮੇਰੀ ਕੋਈ ਵਾਹ ਨਹੀਂ। ਬੇੜੀ ਵਿਚੋਂ ਪੁੱਤਰਾਂ ਨੂੰ ਪਾਣੀ ਕੱਢਣ ਤੇ ਲਾ ਦਿੱਤਾ ਤੇ ਮਸ਼ਕਾਂ ਫੂਕਾਂ ਮਾਰ ਭਰਾਉਂਦਿਆ ਕਿਹਾ, ਤੁਸਾਂ ਏਨ੍ਹਾਂ ਆਸਰੇ ਪਾਰ ਹੋ ਜਾਣਾ। ਸੰਤ ਜੀ ਨੇ ਮਸ਼ਕਾਂ ਦੀਆਂ ਫੂਕਾਂ ਕੱਢ ਦਿੱਤੀਆਂ ਤੇ ਸ਼ਬਦ ਪੜ੍ਹਣ ਲੱਗ ਪਏ, "ਨਦੀਏ ਜ਼ੋਰ ਨਾ ਕਰੀਂ, ਮੇਰਾ ਪਾਰ ਖਲ੍ਹਾ ਮਹੀਂਵਾਲ।"

ਮਲਾਹ ਕਹੇ, ਪੁੱਠੇ ਵਾਲਾਂ ਵਾਲਿਓ ਤੁਸਾਂ ਸਾਨੂੰ ਭੀ ਡੋਬਣਾ ਏ। ਬੇੜੀ ਡੁੱਬਣ ਲੱਗੀ ਜਾਣ ਸੰਤ ਜੀ ਨੇ ਬੇੜੀ ਦੀ ਅਗਲੀ ਬੂੰਬੀ ਤੇ ਖਲੋ ਕੱਪੜੇ ਉਤਾਰ ਸਿੱਖਾਂ ਨੂੰ ਫੜਾ ਦਿੱਤੇ ਤੇ ਸ਼ਬਦ ਉੱਚੀ ਬਾਂਹ ਕਰ ਪੜ੍ਹਦਿਆਂ ਝਨਾਂ ਵਿੱਚ ਛਾਲ ਮਾਰ ਟੁੱਭੀ ਲਾ ਰੱਸਾ ਖਿੱਚ ਬੇੜੀ ਕੰਢੇ ਲਾ ਦਿੱਤੀ। ਮਲਾਹ ਨੂੰ ਕਿਹਾ, ਤੂੰ ਹੇ ਅੱਲਾ ਯਾ ਅੱਲਾ ਇਕੱਲਾ ਕਰਦਾ ਸੈਂ, ਮੈਂ ਸਤਿਗੁਰੂ ਜੀ ਨੂੰ ਚੇਤੇ ਕਰ ਰੇਤੇ ਟੁਰਦਾ ਵੇਖ – ਉਸ ਟੁਰ ਕੇ ਝਨਾਂ ਤੋਂ ਲੰਘਣ ਵਾਲੇ ਨੂੰ ਵੇਖ ਪਾਣੀ ਵਿੱਚ ਕੁੱਦ ਪਿਆ ਸਾਂ। ਉਸੇ ਮੇਰੀ ਬਾਂਹ ਫੜ ਬੰਨੇ ਲਾ ਦਿੱਤੈ। ਮਲਾਹ ਪਾਣੀ ਦੀ ਭਰੀ ਬੇੜੀ, ਸਣੇ ਸਭ ਮੁਸਾਫਰਾਂ ਦੇ ਕੰਢੇ ਲੱਗੀ ਵੇਖ ਸੰਤ ਜੀ ਦੇ ਚਰਨੀਂ ਲੱਗ ਅਰਜ਼ ਕਰ ਕਿਹਾ, ਮੈਨੂੰ

ਭੀ ਆਪਣੇ ਸਤਿਗੁਰੂ ਦਾ ਨਾਮ ਦਿਓ। ਸੰਤ ਜੀ ਨੇ ਭਜਨ ਦੱਸ ਮਲਾਹ ਨੂੰ ਕਿਹਾ, ਹੁਕਾ ਨਾ ਪੀਵੀਂ ਤੇ ਸਾਧਾਂ,- ਹਰ ਭੇਖ ਦਿਆਂ ਨੂੰ,-ਤੇ ਮਾੜਿਆਂ ਨੂੰ ਮੁਫ਼ਤ ਲੰਘਾਈਂ। ਕਹਿ ਕਿਰਾਇਆ ਦੇ ਕੁਝ ਪਿੰਡਾਂ ਵਿਚੋਂ ਹੁੰਦੇ ਸਤਿਗੁਰੂ ਜੀ ਦੇ ਨਾਲ ਹਾਫਜ਼ਾਬਾਦ ਆਇ ਰਲੇ। ਰਾਹ ਦੀ ਵਾਰਤਾ ਸਾਧਾਂ ਸਤਿਗੁਰੂ ਜੀ ਨੂੰ ਦੱਸੀ। ਸਤਿਗੁਰ ਜੀ ਕਿਹਾ, ਜੋ ਗੁਰਵਾਕ ਹੈ ***"ਨਦੀ ਤਰੰਦੜੀ ਮੈਡਾ ਖੋਜੁ ਨਾ ਖੁੰਭੈ ਮੰਝ ਮੁਹਬਤਿ ਤੇਰੀ"*** ਸਦਾ ਸੱਚਾ ਹੈ ਪਰ ਕੋਈ ਪਰਤੀਤ ਕਰ ਉਸਦੀ ਮੁਹੱਬਤ ਤੇ ਤਕਣਾ ਤੇ ਕਰ ਵੇਖੇ। ਮਨ ਆਪਣੀ ਮੱਤ ਦੀ ਸੋਚ ਕਰ ਖੋਜ ਖੰਭਾ ਲੈਂਦੇ।

## *ਆਪੇ ਸਾਰ ਕਰੇ*

੧੨ ਹਾੜ ਭਗਤ ਸਿੰਘ ਜੀ ਮਹਿਰੇ ਪਿੰਡੀਦਾਸ ਦੇ ਸੱਦੇ ਸਰਸੇ। ਲਿਖ ਦਿਤਾ ਮੁਖਤਾਰਾਂ ਗੁਰੂ ਕਿਆਂ ਨੂੰ ਕਿ ਮੈਂ ਆਪਣੀ ਰਕਮ ਮੁਰੱਬੇ ਯੋਗ ਦਿੱਤੀ ਲੈ ਲਈ ਹੈ ਸਤਿਗੁਰੂ ਜੀ ਤੋਂ। ਇਸਨੇ ਭੀ ਮੁਖਾਲਫ ਦੇ ਕਹੇ ਦਾਵਾ ਸਰਸੇ ਕੀਤਾ ਸੀ ਕਿ ਮੈਨੂੰ ਭੀ ਨਾ ਰਕਮ ਦਿੰਦੇ ਹਨ ਨਾ ਮੁਰੱਬਾ ਹੀ। ਇਸਨੇ ਬੜੀ ਵਾਰ ਖਰਚਾ ਧਰ ਸਤਿਗੁਰੂ ਜੀ ਦੀ ਇਤਲਾਹ ਕਚਿਹਰੀ ਵਿਚ ਪੇਸ਼ ਕਰਾਉਣ ਲਈ ਕੀਤੀ। ਪਰ ਹਾਰ ਹੁਣ ਰਕਮ ਹੀ ਲਈ ਸੂ ਕਿ ਇਹਨਾਂ ਤੇ ਪਹੁੰਚ ਨਹੀਂ ਪੈਂਦੀ। ਹਰ ਪਾਸਿਉਂ ਕੁਝ ਅਰਾਮ ਹੋਇਆ ਜਾਣ ਸਤਿਗੁਰੂ ਜੀ ਕਿਹਾ, ਇਸ ਬਟਵਾਰੇ ਬਾਅਦ ਸਿੱਖਾਂ ਦੀ ਸੰਭਾਲ 'ਚ ਪਿਆਂ ਸਦਾ ਦਾ ਨੇਮ,- ਮਹੀਨੇ ਦੀਆਂ ਕੁਝ ਮਾਲਾਂ ਦਾ - ਖੁੰਝ ਗਿਆ, ਸੋ ਇਸ ਸਾਲ ਕਰੀਏ। ਤੇ ਸਿੱਖਾਂ ਦੀ ਭੀ ਪੱਕੀ ਮਾਲਕੀ ਹੋ ਟਿਕਾ ਹੋਇਆ ਹੈ, ਪਤਾ ਲਾਈਏ, ਕਿੱਥੇ-ਕਿੱਥੇ ਟਿੱਕੇ ਹਨ।

## *ਲੇਖੇ ਉਮਰਾਂ ਦੇ*

ਸੰਤ ਆਤਮਾ ਸਿੰਘ (ਨਿਰੰਜਣ ਸਿੰਘ ਚੰਨਣ ਸਿੰਘ ਦਾ ਪਿਤਾ) ਜੀ ਸਰਹਾਲੀ ਦੇ ਜੋ ਇਹਨੀਂ ਦਿਨੀਂ ਸੇਠਾਂ ਦੇ ਮੁਖ਼ਤਾਰ ਸੀ ਛੋਟੇ ਅਮਰਾਸਰ ਨੇ ਸਤਿਗੁਰੂ ਜੀ ਪਾਸ ਬੈਠਿਆਂ ਅਰਜ਼ ਕੀਤੀ, ਆਪਦੀ ਉਮਰ ਕਿਤਨੀ ਹੈ ? ਸਤਿਗੁਰੂ ਜੀ ਦੱਸਿਆ [illegible]ਵਾਂ ਸਾਲ ਜਾ ਰਿਹਾ ਹੈ। ੧੯੪੯ ਬਿ: ਦੇ ਬਾਰਾਂ ਦਿਨ ਰਹਿੰਦੇ ਸੀ ਜਦ ਜਨਮ ਹੋਇਆ ਸੀ। ੧੫ ਹਾੜ ਗ੍ਰੰਥ ਕਥਾ ਵਾਲੇ ਦਾ ਭੋਗ ਪਾਇਆ ਤੇ ਦੇਗ ਸਰਦਾਈ ਦੀ ਸੰਗਤ ਨੂੰ ਖੁੱਲੀ ਛਕਾਈ।

ਮੈਂ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਗੁਰੂ ਹਰੀ ਸਿੰਘ ਜੀ ਕਿਤਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਛੋਟੇ ਸੀ ਤੇ ਕਿਤਨੀ ਉਮਰ ਭੋਗੀ ਹੈ ! ਤਾਂ ਉੱਤਰ ਦਿੱਤੋ ਨੇ, ਤਿੰਨ ਸਾਲ ਸੱਤ ਮਹੀਨੇ ਸਤਿਗੁਰੂ ਜੀ ਤੋਂ ਛੋਟੇ ਸੀ। ੧੮੭੯ ਸਰਾਧਾਂ ਦੀ ਮੌਸਿਆ ਦੇ ਬਾਅਦ ਅੱਸੂ ਦੇ ਤੀਜੇ ਨਰਾਤੇ ਬੁੱਧਵਾਰ ਪ੍ਰਗਟੇ ਸੀ। ਤੇ ੮੯ ਵਰਸ਼ ਅੱਠ ਮਹੀਨੇ ਦੇ ਹੋ ਜੋਤੀ ਜੋਤ - ੧੯੬੩

ਜੇਠ ਵਦੀ ਦਸਮੀਂ ਨੂੰ ਸਮਾਏ ਸੀ ਤਦੋਂ ਤੋਂ ਗਿਣ ਕੇ ਦੱਸਿਓ ਨੇ। ਇਹਨੀਂ ਦਿਨੀਂ ਛੋਟੇ ਬਾਬਾ ਜੀ ਨੂੰ ਪ੍ਰਮੇਹ ਹੋਇਆ ਸੀ। ਇਸ ਵਜ੍ਹਾ ਭੈਣੀ ਸਾਹਿਬ ਭੇਜੇ ਸੀ। ਏਧਰ ਲੋਅ ਬਹੁਤ ਸੀ। ਰਾਤ ਸਭ ਨੂੰ ਸੱਦ ਸਵੇਰ ਦੇ ਕੰਮ ਸੌਂਪਦੇ ਤੇ ਕੀਤੇ ਕੰਮਾਂ ਦੀ ਪੁੱਛ ਪੜਤਾਲ ਕਰਦੇ ਕੋਠੀ ਜੀਵਨ ਨਗਰ।

## ਬੀਬੀ ਚੰਦ ਕੌਰ ਜੀ

ਵੱਡੇ ਬਾਬਾ ਜੀ ਦੇ ਮਹਿਲ-ਜਿੰਨ੍ਹਾਂ ਦਾ ਪੇਕਾ ਨਾਂ ਕਰਤਾਰ ਕੌਰ ਹੈ - ਅਨੰਦ ਬਾਅਦ ਚੰਦ ਕੌਰ ਰੱਖਿਆ ਹੈ। ਇਹ ਮਾਤਾ ਜੀ 'ਸਿੱਧੂ' ਗੋਤ ਦੇ ਸਰਵਨ ਸਿੰਘ ਬਾਜੇਖਾਨੇ ਦੇ ਸਮਾ ਕੌਰ ਦੀ ਜਾਈ ੨੨-੨੩ ਸਾਲ ਦੀ ਸੁੰਦਰ, ਦੇਵੀ ਸਰੂਪ ਹਨ। ਇਨ੍ਹਾਂ ਨੂੰ ਬੜੇ ਸ਼ਰਧਾ ਪ੍ਰੇਮ ਨਾਲ ਸੰਗਤ ਦੇ ਭਾਂਡੇ ਮਾਂਜਦੇ ਦੇਖ ਹੋਰ ਮਾਈਆਂ ਭੀ ਸੇਵਾ ਤੇ ਲੱਗੀਆਂ ਤਾਂ ਸਤਿਗੁਰੂ ਜੀ ਦੇਖ ਕਿਹਾ, ਬੀਬੀ ਨੇ ਸੇਵਾ ਦਾ ਚਾਅ ਹੋਰ ਬੀਬੀਆਂ ਨੂੰ ਭੀ ਲਾ ਦਿੱਤੈ।

## ਜੀਵਨ ਨਗਰ ਵਿਚ ਪ੍ਰਬੰਧਕ

ਵਾਹੀ ਦੇ ਕੰਮ ਦਾ ਮੁਖ਼ਤਾਰ ਦਰੋਗਾ ਦੁੰਮਣ ਸਿੰਘ, ਗਊਆਂ-ਮੱਝਾਂ ਦਾ ਵਰਿਆਮ ਸਿੰਘ ਜਮਸ਼ੇਰ, ਘੋੜਿਆਂ ਦਾ ਸ਼ੇਰ ਸਿੰਘ ਜਾਨੀ, ਜਗਤ ਸਿੰਘ, ਲੇਖੇ ਦੇਣ ਲੈਣ ਦਾ, ਮਾਸਟਰ ਬਲਵੰਤ ਸਿੰਘ ਡਾਕਖਾਨੇ ਤੇ ਦਾਣੇ-ਗੱਲੇ ਦਾ ਰਣਜੀਤ ਸਿੰਘ ਬਾਜਵਾ, ਆਓ ਭਗਤ, ਬਸੰਤ ਸਿੰਘ ਬਾਜਵਾ, ਹਜਾਰਾ ਸਿੰਘ ਚੱਠਾ, ਗੁਰਮੁੱਖ ਸਿੰਘ ਲੋੜ ਨੂੰ ਦੂਰ ਨੇੜੇ ਦੌੜਾਏ ਭੇਜੇ ਭੀ ਇਹੋ ਜਾਂਦੇ। ਵਾੜੀ ਤੇ ਜਗਤ ਸਿੰਘ ਤੇ ਉਜਾਗਰ ਸਿੰਘ, ਛੋਟੇ ਲੰਗਰ ਵਿਚ ਸੰਤ ਖਜ਼ਾਨ ਸਿੰਘ, ਪਿੰਡ ਲੰਮੇ ਢੇਅ (ਸਿਆਲਕੋਟ), ਸੰਤ ਆਤਮਾ ਸਿੰਘ (ਪਿੰਡ ਆਸਲ ਜਿ: ਅੰਮ੍ਰਿਤਸਰ), ਵੱਡੇ ਲੰਗਰ ਵਿੱਚ ਬਹਾਦਰ ਸਿੰਘ ਬਾਦਸ਼ਾਹ, ਦਾਲੇ ਤੇ ਉੱਤਮ ਸਿੰਘ, ਡੇਰੇ ਯੋਗ ਕੱਪੜੇ ਲਈ ਖੱਡੀਆਂ ਭੀ ਚਲਦੀਆਂ ਸੀ। ਪਟਵਾਰੀ ਸਰਦੂਲ ਸਿੰਘ, ਕਰਮ ਸਿੰਘ ਮਿੰਟਗੁਮਰੀ ਜ਼ਿਲੇ ਦੇ ਹਵੇਲੀ, ਲੱਖਾ ਪਿੰਡ ਦੇ ਹਰਬੰਤ ਸਿੰਘ ਸਰਕਾਰੀ ਪਟਵਾਰੀ, ਮੁਣਸ਼ੀ ਅਵਤਾਰ ਸਿੰਘ ਝਬਰ ਤੇ ਬਲਰਾਜ ਸਿੰਘ, ਹੱਟੀ ਤੇ ਹਜ਼ੂਰ ਸਿੰਘ ਚੰਦਹਾਂਸ ਪੰਪਾਂ ਤੇ ਸੇਵਾ ਸਿੰਘ ਦਰਸ਼ਨ ਸਿੰਘ। ਸਤਿਜੁਗ ਤੇ ਮਾਸਟਰ ਨਿਹਾਲ ਸਿੰਘ, ਲੋਹੇ ਦੇ ਕੰਮ ਯੋਗ ਗੁਰਦਿੱਤ ਸਿੰਘ ਸੁਚਾਲਾ, ਲੱਕੜੀ ਦੇ ਕੰਮ ਤੇ ਇੰਦਰ ਸਿੰਘ, ਹਰਨਾਮ ਸਿੰਘ। ਬੀਬੀਆਂ ਦੇ ਪੜ੍ਹਾਉਣ ਤੇ ਜੀਵਨ ਨਗਰ ਕੇਸਰ ਕੌਰ ਚਵਿੰਡੇ ਦੀ। ਸਿਰਫ ਪਟਵਾਰੀ ਹੀ ਸੌ ਰੁਪਏ ਮਹੀਨਾ ਤਨਖਾਹ ਲੈਂਦਾ। ਮਾਸਟਰ ਜੀ ਤੇ ਬਾਕੀ ਦੇ ਸਭ ਸੇਵਕ ਹੁਕਮੀਂ ਬੰਦੇ ਗੁਰੂ ਕੇ ਸੀ।

## ਖਿਆਲੇ ਵਿਚ ਮੇਲਾ

ਸਤਿਗੁਰੂ ਜੀ ਜੀਵਨ ਨਗਰੋਂ ੧੬ ਹਾੜ ਨੂੰ ਵਿਦਾ ਹੋਏ। ਬੀੜ ਵਿਚੋਂ ਹੋ ਰਾਤ ਭੈਣੀ ਸਾਹਿਬ, ੧੭ ਹਾੜ ਨਹਿਰ ਤੇ ਪ੍ਰਸ਼ਾਦਾ ਛਕ ਫਗਵਾੜੇ ਪ੍ਰੀਤਮ ਸਿੰਘ ਪੱਟੀ ਵਾਲਿਆਂ ਨੂੰ ਦਰਸ਼ਨ ਦੇ ਕਿਹਾ, ਰਾਤ ਖਿਆਲੇ ਪੁੱਜੇ। ਆਪਨੇ ਮੇਲੇ ਤੇ ੧੭-੧੮ ਹਾੜ ਦਰਸ਼ਨ ਦਿੱਤੇ। ਸੰਤ ਫੌਜਾ ਸਿੰਘ ਜੀ, ਪੰਡਿਤ ਗੋਪਾਲ ਸਿੰਘ ਜੀ, ਕਰਤਾਰ ਸਿੰਘ ਬਿਜਲੀਵਾਲੇ ਆਦਿ ਸ਼ਬਦੀਆਂ ਤੇ ਦਰਸ਼ਨ ਸਿੰਘ ਖਜ਼ਾਨ ਸਿੰਘ ਰਾਗੀਆਂ ਕੀਰਤਨ ਕੀਤੇ ਦੀਵਾਨ ਲਾਏ। ੧੯ ਹਾੜ ਸਤਿਗੁਰੂ ਜੀ ਅੰਮ੍ਰਿਤਸਰ ਕੇਹਰ ਸਿੰਘ 'ਮਾਨ, ੩੦ ਦਫਾ ਦੇ ਮਜਿਸਟਰੇਟ ਨੂੰ ਦਰਸ਼ਨ ਦੇ, ਰਾਤ ਲੁਹਾਰ ਪਰਤਾਪਪੁਰੇ ਤੇ ਭਗਵਾਨ ਸਿੰਘ ਦਇਆਲ ਸਿੰਘ ਵੱਲ ਦਰਸ਼ਨ ਦਿੱਤੇ। ਕਾਰ ਰਤਨ ਸਿੰਘ ਜੀ ਚਲਾਉਂਦੇ ਸੀ।

## ਸ਼ਿਮਲੇ ਵਿੱਚ ਦਰਸ਼ਨ

ਸਤਿਗੁਰੂ ਜੀ ਲੋਹਾਰ ਪਰਤਾਪ ਪੁਰਿਓਂ ਪਾਠੀ ਟੋਰੇ। ਸ਼ਿਮਲੇ ਬਾਬੂ ਗੁਰਬਚਨ ਸਿੰਘ ਵੱਲ ਪਾਠ ਯੋਗ ਤੇ ਆਪ ਭੀ ੨੦ ਹਾੜ ੨੦੦੮ ਨੂੰ ਸ਼ਿਮਲੇ ਦਰਸ਼ਨ ਦਿੱਤੇ। ਕੈਥੂ ਸੰਤ ਕਾਟਿਜ ਵਿਖੇ। ੨੩ ਨੂੰ ਪਾਠ ਦੇ ਭੋਗ ਬਾਅਦ ਮਾਈ ਲਵੇਰਿਆਂ ਰੰਧਾਵਿਆਂ ਦੇ ਸੰਤ ਕੌਰ ਵੱਲ ਪਾਠ ਟੋਰਿਆ। ਸ: ਅਮਰ ਸਿੰਘ ਦੀ ਕੋਠੀ ਅਮੀਚੰਦ ਹਾਊਸ ੨੫ ਨੂੰ ਉਸ ਪਾਠ ਟੋਰੇ ਦਾ ਭੋਗ ਗਿਆ।

੨੬ ਪਟਿਆਲੇ ਆਏ। ਏਥੇ ਸਭ ਰਿਆਸਤਾਂ ਵਾਲੇ ਇਕੱਠੇ ਹੋਏ ਸੀ। ਬੀੜ ਬਾਬਤ ਸਤਿਗੁਰੂ ਜੀ ਕਿਹਾ, ਨਾਭੇ ਵਾਲੇ ਰਾਜੇ ਗੁਰਚਰਨ ਸਿੰਘ ਦਿੱਤੀ ਹੈ। ਹੁਣ ਜੋ ਤੁਹਾਡੀ ਮਰਜ਼ੀ ਹੈ ਕਰੋ। ਬੀੜ ਦਾ ਝੇੜਾ ਸੀ। ਉਹਨਾਂ ਇਕੱਠੇ ਹੋਏ ਵਜ਼ੀਰਾਂ ਕਿਹਾ, ਸਲਾਹ ਕਰ ਲਈਏ। ਸਤਿਗੁਰੂ ਜੀ ਰਾਤ ਭੈਣੀ ਸਾਹਿਬ ਆਏ।

## ਦਰਸ਼ਨ ਦੌਰਾ

ਸਤਿਗੁਰੂ ਜੀ ੨੭ ਹਾੜ ਦਸੂਹੇ ਸੰਤ ਭੂਰੀ ਵਾਲਿਆਂ ਦੇ ਮੇਲੇ ਤੇ ਦਰਸ਼ਨ ਦਿੱਤੇ। ਮੇਲਾ ਸੰਗਤ ਨੇ ਰਲ ਕੇ ਕੀਤਾ ਸੀ। ਸੰਤ ਅਤਰ ਸਿੰਘ ਜੀ ਦੀ ਸਿੱਖਣੀ ਬੰਤ ਕੌਰ ਚਵਿੰਡੇ ਦੀ ਨੂੰ ਦਰਸ਼ਨ ਦਿੱਤੇ। ਕਿਹੋ ਨੇ, ਤੂੰ ਸੰਤਾਂ ਦੇ ਬੱਚੇ ਨੂੰ ਪਾਲ, ਜੇ ਕੋਈ ਔਖ ਲੋੜ ਹੋਵੇ ਮੈਨੂੰ ਦੱਸੀਂ। ਸੰਤ ਤੇ ਬੜੇ ਨਿਰਲੋਭ ਸ਼ਬਦ ਦੇ ਰਸੀਏ ਸੀ। ਤੂੰ ਉਹਨਾਂ ਦੀ ਲੱਜ ਪਾਲੀਂ। ੨੮ ਹਾੜ ਗੜ੍ਹੇਦੀਵਾਲੇ ਕੇਹਰ ਸਿੰਘ ਆਦਿ ਵਲੋਂ ਮੇਲੇ ਕੀਤੇ ਸਮੇਂ ਦਰਸ਼ਨ ਦਿੱਤੇ। ੨੯ ਹਾੜ ਹੁਸ਼ਿਆਰਪੁਰ ਮਿੱਠੇ ਟਿਵਾਣੇ ਵਾਲੇ ਸੰਤ ਜਵਾਹਰ ਸਿੰਘ ਜੀ ਵੱਲ ਦਰਸ਼ਨ ਦੇ, ਜਲੰਧਰ

ਅਵਤਾਰ ਸਿੰਘ ਝੱਬਰ ਨੂੰ ਸਿੱਖਾਂ ਦੀ ਜ਼ਮੀਨ ਬਾਬਤ ਦੱਸ-ਪੁੱਛ ਕਰਨਾਲ ਸ੍ਰ: ਅਨੂਪ ਸਿੰਘ ਨੂੰ ਦਰਸ਼ਨ ਦੇ ਦਿੱਲੀ ਪੁੱਜੇ। ਦਿੱਲੀ ਸੁੱਚਾ ਸਿੰਘ ਦੇ ਘਰ ਕੁਆਰਟਰ ੨੪ ਆਰਾਮ ਬਾਗ ਲੇਨ ਗੁਰਦੇਵ ਸਿੰਘ ਡਰਾਈਵਰ ਨੂੰ ਮਿਲੇ ਜੋ ਵਿਗੜੀ ਕਾਰ ਬਣਾਉਂਦਾ ਸੀ। ਹਿਸਾਰ ਦਲੀਪ ਸਿੰਘ ਨੂੰ ਦਰਸ਼ਨ ਦੇ ਸਤਿਗੁਰੂ ਜੀ ੩੧ ਹਾੜ ਸ੍ਰੀ ਜੀਵਨ ਨਗਰ ਆਏ। ਦਿੱਲੀਓਂ ਮੋਟਰ ਬਦਲ।

## *ਸ਼ੁਭ ਉਪਦੇਸ਼*

ਸਤਿਗੁਰੂ ਜੀ ੩ ਸੌਣ ਸਭ ਨਗਰਾਂ ਦੇ ਸਿੱਖ ਸੰਤ ਨਗਰ ਬੰਗਲੇ ਸੱਦੇ। ਘੰਟਾ ਨਾਮ-ਸਿਮਰਨ ਬਾਅਦ ਬਚਨ ਕੀਤਾ। ਇਹਨੀਂ ਦਿਨੀਂ ਕੋਰੀਆ ਵਿਚ ਜੰਗ ਛਿੜੀ ਹੋਈ ਸੀ ਤੇ ਅਮਰੀਕਾ ਅਤੇ ਕਮਿਊਨਿਸਟ ਦੇਸ਼ ਲੜ ਰਹੇ ਸੀ। ਸਾਨੂੰ ਸਤਿਗੁਰੂ ਰਾਮ ਸਿੰਘ ਜੀ ਜਗਤ ਤੋਂ ਨਿਆਰੇ ਕੀਤਾ ਸੀ। ਪਰ ਅਸੀਂ ਹੁਣ ਫੇਰ ਹਰਕਤੋਂ ਬਰਕਤੋਂ ਸੰਸਾਰ ਨਾਲ ਰਲੀ ਜਾਂਦੇ ਹਾਂ। ਗੁਰੂ ਹਰੀ ਸਿੰਘ ਜੀ ਤੇ ਪੁਰਾਣੇ ਸਾਧ ਕਹਿੰਦੇ ਸੀ, ਜੋ ਅੱਠੀਂ ਪਹਿਰੀਂ ਭੀ ਸਿੱਖ ਭਾਣੇ ਦੇ ਤੇ ਸਤਿਗੁਰਾਂ ਦੇ ਬਚਨ ਨਹੀਂ ਕਰਦਾ, ਉਹ ਸਿੱਖ ਨਹੀਂ ਰਹਿੰਦਾ, ਸੰਸਾਰੀ ਹੋ ਜਾਂਦਾ ਹੈ। ਮੈਂ ਰਪਟੀਏ ਵਾਂਗੂੰ ਹੋਕਾ ਦੇਂਦਾ ਹਾਂ ਤੁਸੀਂ ਗੁਰੂਵਾਰ, ਅੱਠੀਂ ਦਿਨੀਂ ਇਕੋ ਨਗਰ ਇਕੱਠੇ ਹੋ ਦੀਵਾਨ ਲਾ, ਭਜਨ ਕਰ, ਭਾਣੇ ਦੇ ਬਚਨ ਕਰਿਆ ਕਰੋ। ਮਿਲਣ ਦੇ ਕਈ ਲਾਭ ਹੁੰਦੇ ਹਨ। ਸਨੇਹ ਵਧਦੈ, ਸੇਵਾ ਹੁੰਦੀਐ ਤੇ – ***"ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ।।"*** – ਆਦਿ ਭੀ ਕਈ ਲਾਭ ਹੁੰਦੇ ਹਨ। ਜੇ ਤੁਸੀਂ ਸਿਦਕ ਤੇ ਇਤਫਾਕ ਨਾਲ ਰਹੋਗੇ ਤਾਂ ਜੋ ਇਹ ਤੁਹਾਡੀ ਰਿਆਸਤ ਬਣ ਗਈ ਏ ਕੋਈ ਬਲ ਨਹੀਂ ਪਾ ਸਕੇਗਾ। ਜੇ ਆਪੋ ਆਪਣੇ ਮੱਤ ਦੇ ਹੋ ਟੁਰੋਗੇ ਤਾਂ ਲੋਕਾਂ ਵਾਂਗੂੰ ਝੁਰੋਗੇ।

## *ਗੱਲ ਕਰੀਵਾਲੇ ਦੀ*

ਸੰਤ ਨਗਰ ਦੀ ਸੰਗਤ ਗੁਰੂਵਾਰ ਲੰਗਰ ਤੇ ਦੀਵਾਨ ਦੀ ਅਰਜ਼ ਕੀਤੀ ਤੇ ਲਾਭ ਸਿੰਘ ਖੜੋ ਕਿਹਾ, ਸੰਗਤ ਇਕੋ ਵੇਰ ਬੈਠ ਮੇਰੀ ਅਰਜ਼ ਸੁਣੇ। ਸਤਿਗੁਰੂ ਜੀ ਭੀ ਮੰਜੇ ਤੇ ਬੈਠ ਗਏ ਤੇ ਮਹਾਰਾਜ ਨਿਹਾਲ ਸਿੰਘ ਜੀ ਭੀ ਦਿੱਲੀਓਂ ਉਚੇਚੇ ਆਏ ਕੋਲ ਕੁਰਸੀ ਤੇ ਬੈਠ ਗਏ। ਮਹਾਰਾਜ ਜੀ ਉਧਰੋਂ ਹੁਕਮ ਆਇਆ ਸੁਣ ਆਏ ਸੀ ਕਿ ਕਰੀਵਾਲਿਆਂ ਨੂੰ ਇੱਕ ਲਾਂਭਿਓਂ ਜ਼ਮੀਨ ਪਏ। ਇਸਤਰ੍ਹਾਂ ਜੋ ਮਾਫੀ ਨਹੀਂ ਮੰਗਦੇ ਉਹ ਮਰਦੇ ਸੀ। ਦੋਹੀਂ ਸਿਰੀਂ ਮਾੜੀ ਜ਼ਮੀਨ ਸੀ। ਮਨੋਂ ਤੇ ਮਾੜੀ ਜਿੰਨ੍ਹਾਂ ਨੂੰ ਪੈਣੀ ਸੀ, ਸੋ ਭੀ ਹਾਰੇ ਹੋਏ ਸੀ। ਪਰ ਫੇਰ ਭੀ ਜੱਟ ਹੋਣ ਕਰਕੇ ਜ਼ਬਾਨੋਂ ਨਹੀਂ ਕਹਿੰਦੇ ਸੀ ਕਿ ਅਸੀਂ ਮਾਫੀ ਮੰਗਦੇ ਹਾਂ, ਸਤਿਗੁਰ ਜੀ ਤੋਂ ਪਿਛਲੀ ਭੁਲ ਮੰਨ। ਮਹਾਰਾਜ ਜੀ ਏਸ ਲਈ ਆਏ ਸੀ ਕਿ ਇਹ ਲਿਖਕੇ ਲਾਭ ਸਿੰਘ ਵਾਂਗੂੰ ਪਿਛਲੀ

ਗਲਤੀ ਮੰਨ ਲੈਣ ਤੇ ਜਾਂਦੀ ਜਾਇਦਾਦ ਦਾ ਕਸਾਰਾ ਨਾ ਖਾਣ। ਲਾਭ ਸਿੰਘ ਸਾਧ ਸੰਗਤ ਵਿੱਚ ਭੀ ਆਉਂਦਾ ਸੀ ਤੇ ਸਾਧ ਸੰਗਤ ਦਾ ਵਿਰੋਧ ਭੀ ਕਰਦਾਂ ਸੀ। ਲਾਂਭੇ ਉਲਟ ਭੀ ਬੋਲਦਾ ਸੀ ਤੇ ਲਾਭ ਸਿੰਘ ਆਦਤੋਂ ਮਜ਼ਬੂਰ ਸੀ।

ਇਹਨੀਂ ਦਿਨੀਂ ਪਰਤਾਪ ਸਿੰਘ ਕੈਰੋਂ, ਗੋਪੀ ਚੰਦ ਭਾਰਗੋ ਤੇ ਭੀਮਸੈਨ ਸੱਚਰ ਦੀ ਪਾਰਟੀਬਾਜ਼ੀ ਕਰ ਵਜ਼ੀਰੀਆਂ ਖਤਮ ਹੋਈਆਂ ਸੀ ਤੇ ਇਕੱਲੇ ਗਵਰਨਰ ਦੀ ਹਕੂਮਤ ਸੀ- ਚੰਦੂ ਲਾਲ ਤ੍ਰਿਵੇਦੀ ਦੀ। ਸਤਿਗੁਰੂ ਜੀ ਬਚਨ ਕੀਤਾ ਇਸ ਸਮੇਂ ਦੌਰ ਹੀ ਐਸਾ ਹੈ।

## *ਜ਼ਿਕਰ ਮਸਤਾਨਿਆਂ ਦਾ*

ਸਤਿਗੁਰੂ ਜੀ ੪ ਸਾਉਣ ਗੁਰੂਵਾਰ ਆਸਾ ਦੀ ਵਾਰ ਵਿੱਚ ਸਭ ਹਜ਼ੂਰੀਆਂ ਅਤੇ ਸੰਤ ਗਿਆਨਾ ਸਿੰਘ ਜੀ ਸਮੇਤ ਸੰਤ ਨਗਰ ਦਰਸ਼ਨ ਦਿੱਤੇ। ਜੀਵਨ ਨਗਰੋਂ ਤੇ ਅਮਰਾਸਰੋਂ ਭੀ ਬਹੁਤ ਸੰਗਤ ਆਈ। ਸਰਦਾਈ ਦਾ ਲੰਗਰ ਹੋਇਆ। ਅਗਲੇ ਗੁਰਵਾਰ ਦੀ ਅਰਜ਼ ਅਮਰਾਸਰ ਦੀ ਸੰਗਤ ਕੀਤੀ। ਸਤਿਗੁਰੂ ਜੀ ਕਿਹਾ, ਜੇ ਮੈਂ ਜੀਵਨ ਨਗਰ ਹੋਇਆ ਤਾਂ ਜ਼ਰੂਰ ਅਮਰਾਸਰ ਆਸਾ ਦੀ ਵਾਰ ਵਿੱਚ ਆਵਾਂਗਾ।

ਸਤਿਗੁਰੂ ਜੀ ਸੂਬਾ ਵਰਿਆਮ ਸਿੰਘ ਜੀ ਦੇ ਡੇਰੇ ਆ ਕੁਝ ਸਰੀਰਾਂ ਨੂੰ ਅਲੱਗ ਕਰ ਕਿਹਾ, ਪਾਕਿਸਤਾਨ ਵਾਧੇ ਕਰੀ ਆਉਂਦੈ ਤੇ ਸਾਡੀ ਸਰਕਾਰ ਵਲਾਉਂਦੀ ਹੈ। ਤੁਸੀਂ ਭਜਨ ਬਾਣੀ ਕਰਨੀ ਤੇ ਇਤਫਾਕ ਨਾਲ ਰਹਿਣਾ, ਮੇਰਾ ਪਤਾ ਨਹੀਂ ਮੈਂ ਕਿੱਥੇ ਹੋਵਾਂ। ਇਹ ਭਾਣਾ ਵਰਤਣਾ ਹੈ ਪਤਾ ਨਹੀਂ ਕਦੋਂ ਵਰਤੇ।

ਪੁਰਾਣੇ ਸਾਧਾਂ ਦੇ ਬਚਨ ਟੁਰੇ ਤਾਂ ਸਤਿਗੁਰੂ ਜੀ ਬਚਨ ਸੁਣਾਇਆ, ਅੰਮ੍ਰਿਤਸਰ ਦਾ ਮਹਿਤਾਬ ਸਿੰਘ ਪਕੌੜੀਆ ਜੋ ਵਿਦੇਸ਼ ਭੀ ਸਤਿਗੁਰੂ ਜੀ ਦਾ ਦਰਸ਼ਨ ਕਰਨ ਗਿਆ ਸੀ ਪਿਛਲੀ ਰਾਤੇ ਇਸ਼ਨਾਨ ਕਰ ਚੌਂਕੜਾ ਲਾ ਭਜਨ ਕਰਦਾ ਸੀ ਤੇ ਚੌਂਕੀ ਨਾਲ ਪੰਕਤੀਆਂ ਵਿੱਚ ਸ਼ਬਦ ਭੀ ਰਲ ਕੇ ਪੜ੍ਹਦਾ ਸੀ। ਤੇ ਮਸਤ ਹੋ ਹਰੀਮੰਦਿਰ ਰਾਮ-ਸਰੋਵਰ ਦੀ ਪਰਕਰਮਾ ਵਿਚੋਂ ਕਹਿੰਦਾ ਸੀ, ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖੁ ਬਾਰ੍ਹਵਾਂ ਪਾਤਸ਼ਾਹ, ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਬਾਰ੍ਹਵਾਂ ਪਾਤਸ਼ਾਹ। ਉਹ ਸੋਧ ਦੇ ਪਕੌੜੇ ਕੱਚੀ ਲੱਕੜ ਦੀ ਕੜਛੀ ਨਾਲ ਦੂਰੋਂ ਦੇਂਦਾ ਸੀ ਤੇ ਪੈਸੇ ਲੈਂਦਾ ਸੀ। ਉਸ ਹੱਟੀ ਦੇ ਮੱਥੇ ਤੇ ਲਿਖ ਲਾਇਆ ਸੀ "ਮਹਿਤਾਬ ਸਿੰਘ ਨਾਮਧਾਰੀਆ ਪੂਰਾ ਤੋਲ ਤੇ ਸੱਚਾ ਬੋਲ, ਜੇ ਪੁੱਜਦਾ ਈ ਖਲੋ ਮੇਰੇ ਕੋਲ ਨਹੀਂ ਤਾਂ ਹੋਰ ਹੱਟੀ ਕੋਈ ਟੋਲ।"

ਕਿਹੋ ਨੇ, ਉਦੂੰ ਪਿੱਛੋਂ ਹਰੀ ਸਿੰਘ ਮਸਤਾਨਾ ਖਾਨਗਾਹੀ ਡੰਗਰਾਂ ਵਾਲਾ ਜੋ ਮਸਤ ਹੋ ਪੈਰੀਂ ਪਊਏ ਰੱਖ, ਹੱਥ ਵਿੱਚ ਕੁਹਾੜੀ ਲੈ ਫੇਰਦਾ ਦੀਵਾਨ ਦੇ ਦੁਆਲੇ ਗੇੜੇ ਲਾਂਦਾ ਤੇ ਕਹਿੰਦਾ ਸੀ "ਜਾਗ ਉਏ ਲਹੌਰੀਆ ਮੁੰਡਿਆ"। ਤੇ ਫੇਰ ਜਦ ਅੰਮ੍ਰਿਤਸਰ ਘਿਓ ਦੀ ਦੁਕਾਨ

ਕਰਦਾ ਸੀ ਤਾਂ ਕਹਿੰਦਾ ਸੀ "ਜਾਗ ਉਏ ਅੰਮ੍ਰਿਤਸਰੀ ਮੁੰਡਿਆ" ਤੇ ਅਕਾਲੀਆਂ ਦੇ ਜ਼ੋਰ ਵਲੋਂ ਮਸਤ ਹੋ ਅੰਮ੍ਰਿਤ ਵੇਲੇ ਰਾਮ ਸਰੋਵਰ ਦੀਆਂ ਪਰਕਰਮਿਆਂ ਵਿੱਚ ਮਸਤ ਹੋਇਆ ਕੁਹਾੜੀ ਫੇਰਦਾ ਪਊਇਆਂ ਸਮੇਤ ਦੌੜਦਾ ਕਹਿੰਦਾ ਸੀ "ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਸੱਚਾ ਪਾਤਸ਼ਾਹ ਉਏ ਦੁਨੀਆਂ ਦੇ ਲੋਕੋ ਆਇਆ ਹੋਇਆ ਏ ਦਰਸ਼ਨ ਕਰਲੌ।"

ਕੋਈ ਉਸਨੂੰ ਰੋਕਦਾ ਨਹੀਂ ਸੀ। ਤੇ ਕਿਹੋ ਨੇ, ਹੁਣ ਇਹੋ ਜਿਹੇ ਮਸਤਾਨੇ ਮੁੱਕੀ ਜਾਂਦੇ ਨੇ ਤੇ ਇਸ ਸਮੇਂ ਵਿੱਚ ਡੇਰੇ ਚੁੱਕੀ ਜਾਂਦੇ ਨੇ, ਕੀ ਬਣੇਗਾ। ਹੁਣ ਤੇ ਮਨ ਗੁਰੂ ਨੂੰ ਭੁੱਲ ਦੁਨੀਆਂ ਦਾ ਸੁਖ-ਰਾਜ ਚਾਹੁੰਦੈ ਜਣੇ ਖਣੇ ਦਾ। ਸਤਿਗੁਰੂ ਹੀ ਰਾਖਾ ਹੈ ਇਸ ਤਾਣੇ ਤਣੇ ਦਾ। ਫਿਰ ਸਤਿਗੁਰੂ ਜੀ ਬਚਨ ਕੀਤਾ, ਗੁਰੂ ਹਰੀ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ ਸੁਣ ਮਹਿਤਾਬ ਸਿੰਘ ਅੰਮ੍ਰਿਤਸਰੋਂ ਰਾਤੋ ਰਾਤ ਗੱਡੀ ਤੇ ਭੈਣੀ ਸਾਹਿਬ ਪੁੱਜਾ ਸੀ । ਤੇ ਬੀਰ ਸਿੰਘ ਜੀ ਚੁੰਨੀ ਵਾਲਿਆਂ ਤੇ ਹੀਰਾ ਸਿੰਘ ਜੀ ਟਿੱਕਾ ਮੂੰਡੀਆਂ ਵਾਲਿਆਂ ਤੋਂ ਪਹਿਲਾਂ ਮੈਨੂੰ ਆਸਣ ਤੇ ਬਿਠਾ ਮੱਥਾ ਟੇਕਿਆ ਸਾ ਸੂ। ਅੰਮ੍ਰਿਤ ਵੇਲੇ ਹੋਕਾ ਦਿੱਤਾ ਸਾ ਸੂ, ਹੇ ਗੁਰੂ ਕੀਏ ਸੰਗਤੇ ਜੋ ਗੁਰੂ ਨਾਨਕ ਜੀ ਦਾ ਵਾਕ ਹੈ, ***"ਖਾਲੀ ਤਖ਼ਤੁ ਨਾ ਰਹੇ ਮਹਾ ਪੁਰਖ ਹੈ ਜੋਇ। ਦੀਵੇ ਤੇ ਦੀਵਾ ਜਗੈ ਜੋਤੀ ਘੱਟ ਨਾ ਹੋਇ।"*** ਤੇ ਜੋ ***"ਜੋਤਿ ਉਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।"*** ਗੁਰਵਾਕ ਤੇ ***"ਅਰਜੁਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ।"*** ਜੋ ਭਾਈ ਗੁਰਦਾਸ ਜੀ ਲਿਖਿਆ ਹੈ "ਇਹ ਉਹੋ ਤੱਤ ਜੇ, ਗੁਰੂ ਕੀ ਮੱਤ ਜੇ। ਇਹ ਉਹੋ ਪਰਤਾਪ ਸਿੰਘ ਜੀ ਏ ਜਿਸ ਦੀ ਬਾਬਤ ਸਤਿਗੁਰੂ ਰਾਮ ਸਿੰਘ ਜੀ, ਕਾਨ੍ਹ ਸਿੰਘ ਗੜ੍ਹੀ ਵਾਲੇ ਨੂੰ ਕਿਹਾ ਸੀ, ਪਰਤਾਪ ਸਿੰਘ ਹੋਵੇਗਾ ਬੜੇ ਪਰਤਾਪ ਵਾਲਾ।

ਮੈਨੂੰ ਤਦੋਂ ਤੋਂ ਇਹਨਾਂ ਬਚਨਾਂ ਦਾ ਕੋਈ ਪਤਾ ਨਾ ਸੀ, ਪਰ ਪਿੱਛੋਂ ਮੈਂ ਸੰਤੋਖ ਸਿੰਘ ਜੀ ਦੀ ਲਿਖੀ ਪੁਸਤਕ ਵਿਚੋਂ ਇਹ ਵਾਕ ਸਤਿਗੁਰੂ ਰਾਮ ਸਿੰਘ ਜੀ ਦਾ ਪੜ੍ਹਿਆ ਸੀ। ਪਰਤਾਪ ਸਿੰਘ ਬੜੇ ਪਰਤਾਪ ਵਾਲਾ ਹੋਵੇਗਾ । ਸੰਤ ਬੀਰ ਸਿੰਘ ਜੀ ਤੇ ਹੀਰਾ ਸਿੰਘ ਜੀ ਇਸ ਮਹਿਤਾਬ ਸਿੰਘ ਜੀ ਤੋਂ ਪਿਛੋਂ ਚੌਰੀ ਕੀਤੀ ਤੇ ਮੈਨੂੰ ਮੱਥਾ ਟੇਕਿਆ ਸੀ। ਫਿਰ ਸਤਿਗੁਰੂ ਜੀ ਬਚਨ ਕੀਤਾ, ਹੁਣ ਜਦ ਮੈਂ ਕੋਈ ਆਪਣੇ ਪਰਤਾਪ ਵਧੇ ਦਾ ਵਖਾਲਾ ਵੇਖਦਾ ਹਾਂ ਤਾਂ ਮੈਨੂੰ ਨਿੱਜੀ ਗੁਮਾਨ ਉੱਕਾ ਨਹੀਂ ਆਉਂਦਾ, ਸਗੋਂ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਭਵਿੱਖਤ ਵਾਕ ਕਿ ਪਰਤਾਪ ਸਿੰਘ ਦੇ ਵਰ, "ਬੜੇ ਪਰਤਾਪ ਵਾਲਾ ਤੇ ਘਰ ਦਾ ਮਾਲਕ ਆਇਆ ਹੈ।" ਆਦਿ ਚੇਤੇ ਆ ਮੇਰਾ ਮਨ ਤੇ ਸਿਰ ਸ੍ਰੀ ਸਤਿਗੁਰੂ ਦੇ ਚਰਨਾਂ ਤੋਂ ਝੁਕ ਜਾਂਦੈ। ਤੇ ਮੈਨੂੰ ਕਿਹੋ ਨੇ, ਇਹ ਭੀ ਲਿਖ ਲੈ, ਕਦੀ ਕੰਮ ਆਵੇਗਾ ਤੇ ਸਦਾ ਸਿੱਖਿਆ ਦਾਇਕ ਏ।

## *ਆਪਣੇ ਰਾਜ ਵਿੱਚ*

ਸਤਿਗੁਰੂ ਜੀ ੯ ਸਾਉਣ ਨੂੰ ਭੈਣੀ ਸਾਹਿਬ ਸਭ ਪੰਥ ਦੇ ਆਗੂਆਂ ਸੂਬਿਆਂ ਨੂੰ

ਸੱਦਾ ਦੇ ਹਰੀ ਮੰਦਿਰ ਵਿੱਚ ਕਿਹਾ, ਹੁਣ ਸਾਡਾ ਆਪਣਾ ਸਵ-ਦੇਸ਼ੀ ਰਾਜ ਹੈ। ਨਾਮਧਾਰੀਆਂ ਨੂੰ ਸਰਕਾਰੀ ਸਕੂਲਾਂ ਵਿੱਚ ਪੜ੍ਹਨਾ ਚਾਹੀਦੈ ਤੇ ਨੌਕਰੀ ਭੀ ਕਰਨੀ ਚਾਹੀਦੀ ਹੈ। ਖਾਣਾ-ਬਾਣਾ ਆਪਣੇ ਧਰਮ ਪੰਥ ਦਾ ਹੀ ਰੱਖਣਾ ਚਾਹੀਦੈ। ਖਾਣਾ ਤੇ ਕਦੇ ਭੀ ਕਿਸੇ ਨਾਲ ਮਿਲ ਨਹੀਂ ਖਾਣਾ ਤੇ ਕਿਹਾ, ਜਿੱਥੇ ਜਿੱਥੇ ਕੋਈ ਨਾਮਧਾਰੀ ਸਿੱਖ ਰਹਿੰਦੈ ਉਸਦਾ ਪਿਛਲਾ ਤੇ ਹੁਣ ਦਾ ਪਤਾ ਸੂਬੇ ਲਿਖਣ ਤੇ ਸਾਨੂੰ ਭੀ ਪਤਾ ਦਿਓ ਤਾਂਕਿ ਹਰ ਇੱਕ ਸਿੱਖ ਦਾ ਆਪੋ ਵਿੱਚ ਪਿਆਰ ਵਧੇ।

## *ਮਾਤਾ ਭਾਗਣ ਦੇ ਮੇਲੇ ਦਾ ਭੋਗ*

ਸਤਿਗੁਰੂ ਜੀ ਦਿੱਲੀਓਂ, ਕਰਨਾਲੋਂ ਹੁੰਦੇ ਸ਼ਿਮਲੇ ਗਵਰਨਰ ਤ੍ਰਿਵੇਦੀ ਨੂੰ ਮਿਲ, ਕਾਲਕਾ ਤੋਂ ਆਉਦੇ ਅੰਬਾਲੇ ਸੁਖਨਾ ਨਦੀ ਤੇ ਰਾਤ ਰਹੇ। ਭੈਣੀ ਸਾਹਿਬੋਂ ਹੋ ਦਸ ਸਾਉਣ ਜੀਵਨ ਨਗਰ ਆਏ ਤੇ ਗਿਆਰਾਂ ਸਾਉਣ ਅਮਰਾਸਰ ਵੱਡੇ ਗੁਰੂਵਾਰ ਆਸਾ ਦੀ ਵਾਰ ਦੇ ਦੀਵਾਨ ਵਿੱਚ ਦਰਸ਼ਨ ਦਿੱਤੇ। ਸੰਗਤ ਰਾਤ ਉਡੀਕ ਵਿੱਚ ਤੇ ਸਵੇਰੇ ਇਸ਼ਨਾਨ ਕਰ ਵਾਰ ਵਿਚ ਦਰਸ਼ਨ ਦੇ ਚਾਅ 'ਚ ਘੱਟ ਹੀ ਰਾਤ ਸੁੱਤੀ, ਸ਼ਬਦ ਹੀ ਪੜ੍ਹਦੀ ਰਹੀ। ਆਸਾ ਦੀ ਵਾਰ ਵਿੱਚ ਸੰਤ ਨਗਰ ਦੇ ਮਾਈਆਂ ਦੇ ਜੱਥੇ ਸੰਗਤ ਨਾਲ ਰਲ ਬੜਾ ਦੀਵਾਨ ਦਾ ਰਸ ਬੱਧੀ ਰੱਖਿਆ। ਤਾਰਾ ਸਿੰਘ ਸਮਸੇ ਵਾਲੇ ਦੀ ਮਾਤਾ ਭਾਗਣ ਦੀ ਚੜ੍ਹਾਈ ਦੇ ਮੇਲੇ ਦਾ ਭੋਗ ਇਸੇ ਦਿਨ ਪਿਆ ਸੀ। ਇਹ ਸੰਤ ਨਗਰ ਰਹਿੰਦੇ ਹਨ, ਖੂਹ ਤੇ ਡੇਰਾ ਪਾ । ਪਰਗਟ ਸਿੰਘ ਸਹਾਰਨ ਦਾ ਬਹੁਤ ਮਸਤ ਹੋ ਬੋਲਦਾ ਸੀ ਤੇ ਕਹਿੰਦਾ ਸੀ, ਕੂਕਿਓ ਤੁਸੀਂ ਡਾਗਰ ਵਡਾਣਕ ਕੱਣਕ ਹੋ, ਕਿਉਂ ਗੋਜੀ ਬਣਦੇ ਹੋ। ਅਰਥਾਤ ਨਿਰੋਲ ਨਾਮਧਾਰੀ ਪੁਣੇ ਵਿੱਚ ਕਿਉਂ ਨਹੀਂ ਰਹਿੰਦੇ ?

## *ਅਸਲੀ ਹੁਕਮਨਾਮਾ*

ਸਤਿਗੁਰੂ ਜੀ ਸ਼ਰਦਾਈ ਖੂਹ ਅਮਰਾਸਰ ਦੇ ਤੇ ਛਕੀ ਤੇ ਕਿਹਾ, ਪਰਸ਼ਾਦਾ ਕੋਠੀ ਹੀ ਚੱਲ ਛਕਾਂਗੇ। ਹੋਰ ਦੁਆਲੇ ਦੇ ਨਗਰਾਂ ਦੀ ਸੰਗਤ ਪਰਸ਼ਾਦਾ ਭੀ ਛਕਿਆ । ੧੦ ਵਜੇ ਜੀਵਨ ਨਗਰ ਆ, ਸਤਿਗੁਰੂ ਜੀ ਅਰਜ਼ਾਂ ਸੁਣੀਆਂ ਤੇ ਮੈਨੂੰ ਕਿਹਾ, ਆ ਹੁਣ ਕੁਝ ਕੰਮ ਦੀਆਂ ਗੱਲਾਂ ਭੀ ਕਰੀਏ । ਮੈਂ ਕਿਹਾ ਮੇਰੇ ਕੋਲ ਕਾਗਤ ਕਲਮ ਹੈ ਨਹੀਂ, ਤਾਂ ਕਾਗਤ ਕਲਮ ਮੰਗਾ ਦਿੱਤੋ ਨੇ ਤੇ ਕਿਹੋ ਨੇ, ਹੁਣ ਦਿੱਲੀਓਂ ਅਸਲੀ ਹੁਕਮਨਾਮਾ ਸਤਿਗੁਰੂ ਜੀ ਦਾ ਮਿਲਿਆ ਹੈ। ਸਤਿਗੁਰਾਂ ਦੀ ਵਹੀ ਨਾਲ ਅੱਖਰ ਮਿਲਦੇ ਹਨ। ਬਾਬੂ ਕਰਤਾਰ ਸਿੰਘ ਅਸਲ ਤੋਂ ਅਕਸ ਲੁਹਾ ਲਿਆ ਦਿੱਤੈ। ਇਹ ਕਰਤਾਰ ਸਿੰਘ ਇੱਬਨ, ਜ਼ਿਲ੍ਹਾਂ ਅੰਮ੍ਰਿਤਸਰ, ਦਾ ਜ਼ਿਮੀਦਾਰ ਦਿੱਲੀ ਡਾਕਖਾਨੇ ਵਿੱਚ ਨੌਕਰ ਹੈ, ਨਾਮਧਾਰੀ।

## ਯਾਦ-ਦਾਸ਼ਤ ਦੇ ਧਨੀ

ਸਤਿਗੁਰੂ ਜੀ ਬਚਨ ਕੀਤਾ, ਗੁਰੂ ਹਰੀ ਸਿੰਘ ਜੀ ਨਾਲ ਪਹਿਲੇ ਦੌਰੇ ਆਇਆਂ ਮੈਂ ਅੰਮ੍ਰਿਤਸਰ ਧਰਮਸਾਲੇ ਇਕ ਮਹੀਨਾ ਰਿਹਾ ਸਾਂ। ਮਾਤਾ ਜੀ ਦੇ ਕੁੱਛੜ ਤਦ ਮਹਾਰਾਜ ਨਿਹਾਲ ਸਿੰਘ ਜੀ ਤੇ ਮੈਂ ਸਾਢੇ ਚਾਰ ਸਾਲ ਦਾ ਸਾਂ। ਵਜ਼ੀਰ ਸਿੰਘ ਖਿਡਾਵਾ ਪੰਡੋਰੀ ਦਾ ਭੀ ਨਾਲ ਸੀ। ਮਹੀਨਾ ਪੋਹ ਦਾ ਸੀ ਇਹਨੀ ਜਗ੍ਹੀਂ ਦੌਰਾ ਭੀ ਕੀਤਾ ਸੀ। ਲੋਹਗੜ੍ਹ, ਖੰਜਰਵਾਲ, ਛੱਜਾਵਾਲ ਰੂਮੀ, ਬੋਪਾਰਾਇ, ਗਹਿਲ, ਬਿਲਾਸਪੁਰ, ਤਖਤੂਪੁਰ, ਧੂੜਕੋਟ, ਖੋਟੇ, ਭਾਣੋਂ ਲੰਡਾ, ਬਾਜਾ, ਵਾੜਿਆਂਵਾਲੀ, ਖਿੜਕੀਆਂ ਵਾਲਾ ਸੋਖਾ, ਆਦਿ ਪਿੰਡਾਂ ਤੋਂ ਹੋ ਮਾਘੀ ਮੁਕਤਸਰ ੩੫੦ ਭੋਗ ਪਾਏ। (ਸਤਿਗੁਰੂ ਜੀ ਦੀ ਯਾਦ ਸ਼ਕਤੀ ਐਸੀ ਸੀ ਸਾਢੇ ਚਾਰ ਸਾਲ ਦੀ ਉਮਰ ਦੇ ਦੌਰੇ ਦੇ ਨਗਰ ਤੇ ਤਰੀਕਾਂ ਦੱਸੇ ਸੀ) ਸੰਗਤ ਵੱਲੋਂ ਮੇਲਾ ਹੋਇਆ ਸੀ। ਮੁੜਦੇ ਹੋਏ ਰੁਪਾਣੇ, ਫੂਲੇਵਾਲ ਘੋੜੇ ਖੁਭੇ ਸੀ । ਮਹੰਤ ਗੁਰਦਿੱਤ ਸਿੰਘ ਮੋਰੋਂ ਅੱਗੇ ਸੀ ਤੇ ਸੰਤ ਜਵਾਹਰ ਸਿੰਘ ਜੀ ਚੰਗੇ ਘੋੜੇ ਤੇ ਸੀ। ਗੁਰੂਸਰ ਚਰਨ ਪਾਏ। ਮਲੋਟ ਜਲ ਦੁੱਧ ਛਕਿਆ ਸੀ। ਜੰਡ ਵਾਲਾ ਖੂਨਣਾ, ਸੁਆਗਾਂ ਆਦਿ ਪਿੰਡਾ ਵੇਲੇ ਬਾਬਾ ਦਰਬਾਰਾ ਸਿੰਘ ਜੀ ਰਾਏਪੁਰ ਵਾਲੇ ਭੀ ਨਾਲ ਸੀ। ਇਹਨਾਂ ਦੇ ਸੇਵਕ ਅਰਜਨ ਸਿੰਘ ਨੇ ਇੱਕ ਸਿੱਖ ਵੱਲੋਂ ਅਣ ਪੁੱਛੇ ਦੁੱਧ ਚੁੱਕ ਆਂਦਾ ਸੀ ਤੇ ਆਪੋ ਵਿੱਚ ਝਗੜਾ ਹੋਇਆ ਸੀ। ਬਾਬਾ ਜੀ ਕਹਿੰਦੇ ਨੇ, ਉਸ ਸਿੱਖ ਨੂੰ ਗਿਲ੍ਹਾ ਹੋਇਆ ਤਾਂ ਭਾਰਾ ਔਗੁਣ ਤੈਨੂੰ ਸਾਨੂੰ ਲੱਗੇਗਾ। ਤੇ ਅਰਜਨ ਸਿੰਘ ਕਹਿੰਦਾ ਸੀ ਮੈਨੂੰ ਉਸ ਸਿੱਖ ਦੇ ਸੁਭਾਅ ਦਾ ਪਤੈ ਉਹ ਸਗੋਂ ਖੁਸ਼ ਹੋਵੇਗਾ ਕਿ ਆਪਣਾ ਘਰ ਜਾਣਿਆ ਨੇ, ਜੇ ਕੁਝ ਨਾ ਉਸ ਦੇ ਘਰੋਂ, ਉਸਦੀ ਗੈਰ ਹਾਜ਼ਰੀ ਵਿਚ ਬੈਠ ਛਕਦੇ ਲਿਆਉਂਦੇ ਤਾਂ ਉਸ ਉਲਾਮ੍ਹਾਂ ਦੇਣਾ ਸੀ। ਤੁਸੀਂ ਆਪ ਹੀ ਜਲ ਲਿਆ ਮੇਰੇ ਚੌਕੇ ਬਹਿ ਛਕਦੇ, ਤਾਂ ਭੀ ਮੇਰਾ ਘਰ ਬਰਕਤ ਨਾਲ ਭਰ ਘੱਤਦਾ। ਭਾਈ ਬਖਤੌਰ ਥਰਾਜ, ਫੂਲੇਵਾਲ ਦੇ ਖੜਕ ਸਿੰਘ ਨੇ ਤਲੀ ਨਾਲ ਮਲ ਕੇ ਬਦਾਮ ਭੰਨ ਦਿਖਾਏ ਸੀ ਤੇ ਗੁਰੂ ਹਰੀ ਸਿੰਘ ਜੀ ਕਿਹਾ ਸੀ, ਮੈਂ ਬੁੱਢਾ ਹੁਣ ਭੀ ਇੱਕ ਹੱਥ ਨਾਲ ਕੜਾਹਾ ਕੁੰਡੇ ਤੋਂ ਫੜ ਦੁਆਲੇ ਫੇਰ ਸਕਦਾ ਹਾਂ । ਪਰ ਪੜਦੇ ਨਾਲ ਤਬੇਲੇ ਵਿੱਚ ਫੇਰਦਾ ਹਾਂ । ਜਦ ਤੋਂ ਪਰਤਾਪ ਸਿੰਘ ਪਰਗਟਿਐ ਮੇਰੀ ਹਿੰਮਤ ਵੱਧ ਗਈ ਏ ਤੇ ਸਿਹਤ ਚੰਗੀ ਹੋ ਗਈ ਏ। ਨੰਗਲਾ, ਕਰਤਾਰਗੜ੍ਹ, ਲੱਲੂਆਣਾ, ਫਤਹਿਗੜ੍ਹ, ਭੀਖੀ, ਖੱਟੜੇ ਤੋਂ ਭੈਣੀ ਸਾਹਿਬ ਪੁੱਜੇ ਸੀ। ਉਬੋਕਿਆਂ ਵਾਲੇ ਹਰਨਾਮ ਸਿੰਘ ਜੋ ਬੋਤੀ ਅਰਦਾਸ ਕਰਾਈ ਸੀ ਸੋ ਭੀ ਇਸ ਦੌਰੇ ਵਿੱਚ ਨਾਲ ਸੀ ।ਸਤਿਗੁਰੂ ਜੀ ਤਰੀਕਾਂ ਭੀ ਹਰ ਨਗਰ ਦੀਆਂ ਲਿਖਾਈਆਂ ਸੀ। ਐਥੇ ਸਥਾਨ ਦੀ ਸੰਕੋਚ ਤੋ ਨਹੀਂ ਲਿਖੀਆਂ।

ਸਤਿਗੁਰੂ ਜੀ ਜੀਵਨ ਨਗਰ ਗੁਰੂਵਾਰ ਅਰਜ਼ਾਂ ਸੁਣ ਸਿੱਖਾਂ ਦੇ ਝੇੜੇ ਨਬੇੜਦੇ ਤੇ ਨਰਮਾਈ ਸਿਖਾਂਦੇ ਤੇ ਆਂਹਦੇ, ਸਾਡੀ ਸਾਹਿਬ ਨੇ ਬੁਰ ਝਾੜ ਸਾਨੂੰ ਨਰਮਾਈ ਸਿਖਾਈ ਏ। ਕਰੜਾਈ ਕੀਤਿਆਂ ਚਿਰਾਂ ਦੇ ਸੀਤਿਆਂ ਨਾਲ ਭੀ ਟੁੱਟ ਜਾਈ ਦਾ ਹੈ।

## ਮਾਤਾ ਸਤਵੰਤ ਕੌਰ ਢਿਲੇ

੧੨ ਸਾਉਣ ਸੰਤ ਨਗਰ ਬੰਗਲੇ ਸਤਿਗੁਰੂ ਜੀ ਤੇ ਸੰਤ ਨਗਰ ਦੀ ਸੰਗਤ ਘੰਟਾ ਨਾਮ ਸਿਮਰਨ ਕੀਤਾ । ਘਸੀਟਾ ਸਿੰਘ ਦੱਸਿਆ ਸੀ ਕੀਰਵਾਲੇ ਦੇ ਸਿੱਖ ਮੰਨਦੇ ਹਨ ਕਿ ਭੁੱਲਾਂ ਭੀ ਮੰਨਦੇ ਹਾਂ ਤੇ ਸਰਕਾਰੇ ਭੀ ਲਿਖ ਦਿੰਦੇ ਹਾਂ। ਅੱਜ ਉਹਨਾਂ ਏਧਰੋਂ ਤੇ ਮਹਾਰਾਜ ਨਿਹਾਲ ਸਿੰਘ ਜੀ ਦਿੱਲੀਓਂ ਆਉਣਾ ਹੈ, ਪਰ ਕੋਈ ਨਾ ਆਇਆ ਤੇ ਪਤਾ ਆਇਆ ਕਿ ਮਹਾਰਾਜ ਜੀ ਦੇ ਮਹਿਲ ਮਾਤਾ ਸਤਵੰਤ ਕੌਰ ਜੀ ਤਕੜੇ ਨਹੀਂ ਰਹੇ। ਮਹਾਰਾਜ ਜੀ ਤਾਂ ਨਹੀਂ ਆਏ। ਝੱਬਰਾਂ ਦਾ ਮਸਤਾਨਾ ਸੰਤੋਖ ਸਿੰਘ (ਅਣੋਖ ਸਿੰਘ ਦਾ ਭਰਾ ਕਰੀਵਾਲੇ ਤੋਂ) ਸਤਿਗੁਰੂ ਜੀ ਦਾ ਦਰਸ਼ਨ ਕਰ ਬੱਲੇ ਬੱਲੇ ਬੋਲਦਾ ਆ ਜੱਫੀ ਪਾਉਂਦਾ ਤੇ ਸਤਿਗੁਰੂ ਜੀ ਭੀ ਉਸ ਨਾਲ ਪਿਆਰ ਹੀ ਕਰਦੇ।

## ਸਿੱਖ ਲੀਡਰਾਂ ਦਾ ਆਉਣਾ

੧੩ ਸਾਉਣ ਜੀਵਨ ਨਗਰ ਕਰਤਾਰ ਸਿੰਘ ਗਿਆਨੀ, ਕਰਤਾਰ ਸਿੰਘ ਟੋਭਾ, ਤੇ ਮਨਮੋਹਣ ਸਿੰਘ ਮਤਵਾਲਾ ਆਏ ਚਰਨੀਂ ਲੱਗੇ। ਕੁਝ ਬਚਨ ਬਿਲਾਸ ਸਮੇਂ ਬਾਬਤ ਕਰ ਦੁੱਧ ਛਕਾ, ਲੰਗਰ, ਗਊਆਂ, ਘੋੜਿਆਂ ਤੇ ਵਰਨੀ ਦਾ ਦਰਸ਼ਨ ਕਰਾ ਸਤਿਗੁਰ ਜੀ ਵਿਦਾ ਕੀਤੇ। ਵਰਖਾ ਹੋਈ ਕੁਝ। ੧੪ ਸਾਉਣ ਟਿੱਬੇ ਵਾਲੇ ਖੂਹ ਤੇ ਨੇਮ ਕਰਨ ਲਈ ਜਗ੍ਹਾ ਦੇਖਣ ਗਏ।

## ਲਹੌਰੀਏ ਮੰਨ ਗਏ

੧੫ ਸਾਉਣ ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰ : ਅਰਵੇਲ ਸਿੰਘ ਜੀ ਜੀਵਨ ਨਗਰ ਆਏ । ਸੂਬਾ ਲਾਭ ਸਿੰਘ ਡੱਫਰਕੇ ਵਾਲੇ ਨੂੰ ਕਰੀਵਾਲਿਉਂ ਲਿਆਏ ਤੇ ਸਰਦਾਰ ਜੀ ਕਿਹਾ, ਸਾਡਾ ਤੇ ਸਦਾ ਭੁਲਣਾ ਤੇ ਬਖ਼ਸਾਉਣਾ ਕੰਮ ਹੈ ਆਪਦਾ ਬਖਸ਼ਣਾ ਹੀ ਬਿਰਦ ਹੈ । ਲਹੌਰੀਏ ਸਭ ਮੰਨਦੇ ਹਨ ਅਸੀਂ ਭੁੱਲਾਂ ਭੀ ਮੰਨਦੇ ਹਾਂ ਤੇ ਲਿਖ ਭੀ ਦਿੰਦੇ ਹਾਂ। ਜੋ ਤੁਸੀਂ ਕਹੋ ਠੀਕ ਹੈ। ਤਾਂ ਕਿਹੋ ਨੇ ਮੈਨੂੰ ਭੀ ਸਿੱਖਾਂ ਜਿਹਾ ਕੋਈ ਨਹੀਂ। ਰਾਜਿਆਂ ਵਜ਼ੀਰਾਂ ਅਮੀਰਾਂ ਦੇ ਸਣੇ ਸੱਦੇ ਦੇ ਗਿਆਂ ਉਹਨਾਂ ਦਾ ਕੁਝ ਮੂੰਹ ਨਹੀਂ ਪਾਂਦਾ। ਸਿੱਖਾਂ ਦੇ ਘਰੋਂ ਮੰਗ ਜਾ ਛਕਦਾ ਹਾਂ।

ਸਤਿਗੁਰੂ ਜੀ ਵੱਲੋਂ ੧੮ ਸਾਉਣ ਜੀਵਨ ਨਗਰ ਗੁਰੂਵਾਰ ਮੇਲਾ ਹੋਇਆ । ਅੰਮ੍ਰਿਤ ਵੇਲੇ ਆਸਾ ਦੀ ਵਾਰ ਵਿੱਚ ਚੁਫੇਰੇ ਦੇ ਨਗਰਾਂ ਤੋਂ ਸੰਗਤ ਆਈ । ਸਰਦਾਈ ਸੰਘਣੀ ਤੇ ਖੁੱਲ੍ਹੀ ਵਰਤੀ ਤੇ ਪ੍ਰਸ਼ਾਦਾ ਦਾਲਾ ਜਿਵੇਂ ਦਾ ਸਦਾ ਚਲਦਾ ਸੀ ਵਰਤਿਆ ਤੇ ਸਤਿਗੁਰੂ ਜੀ

ਬਚਨ ਕੀਤਾ, ਮੈਂ ਆਪ ਸਾਧ ਸੰਗਤ ਵਾਂਗੂੰ ਵਰਤ ਜਾਚ ਦੱਸੀ ਹੈ । ਗੁਰੂਵਾਰ ਵਾਲੇ ਦਿਨ ਸਿੱਖਾਂ ਨੂੰ ਸ਼ਰਦਾਈ ਹੀ ਕਰਨੀ ਚਾਹੀਦੀ ਏ । ਲੰਗਰ ਸਦਾ ਉਚੇਚਾ ਕੀਤਿਆਂ ਮਨ ਵਿੱਚ ਆਉਂਦੀ ਏ ਅਸਾਂ ਆਹ ਕੀਤੈ ਤੇ ਉਹਨਾਂ ਆਹ ਕੀਤਾ । ਚੌਧਰ-ਚੌੜ ਦਿਲ ਵਿੱਚ ਦੌੜ ਕਰਨ ਲਗ ਪੈਂਦੀ ਹੈ । ੧੮ ਸਾਉਣ ਹੀ ਕਰੀਵਾਲਿਆਂ ਕਹਿ ਦਿੱਤਾ, ਸਾਡਾ ਗੁਣਾ ਮਹਾਰਾਜ ਨਿਹਾਲ ਸਿੰਘ ਜੀ ਚੁੱਕ ਲੈਣ ਸਾਨੂੰ ਮਨਜ਼ੂਰ ਏ। ਤੇ ਸਤਿਗੁਰੂ ਜੀ ਕਿਹਾ, ਜੋ ਕਰਨਗੇ ਠੀਕ ਹੀ ਹੋਵੇਗਾ। ਸਾਡੇ ਵੱਲੋ ਭੀ ਦੁਬਿਧਾ ਦਾ ਘਟਨਾ ਹੀ ਠੀਕ ਹੈ। ਇੰਦਰ ਸਿੰਘ ਸਮਸੇ ਦਾ ਮਸਤ ਹੋ ਆਇਆ ਤੇ ਕਿਹੋ ਸੂ, ਸਾਧ ਸੰਗਤ ਮੇਰੇ ਹਿਤ ਦੀ ਅਰਦਾਸ ਕਰੇ ਮੈਨੂੰ ਕਿਸੇ ਤੇ ਗਿਲਾਨ ਨਾ ਆਵੇ, ਗੁਰੂ ਦਾ ਵਿਰੋਧ ਕਰਦਿਆਂ ਉਤੇ ਮੈਨੂੰ ਗਿਲ੍ਹਾ ਆਉਂਦੈ। ਤੇ ਅੱਜ ਜਾਪਿਐ ਉਸ ਰਾਮ ਰਚਨਾ ਹੀ ਤਮਾਸ਼ੇ ਵਾਲੀ ਕੀਤੀ ਹੋਈ ਏ । ਸਤਿਗੁਰੂ ਜੀ ਬਚਨ ਕੀਤਾ, ਇੰਦਰ ਸਿੰਘ ਠੀਕ ਆਖਦੈ । ਜਦ ਸਭ ਤੋਂ ਪਹਿਲਾਂ ਇਕੱਠੇ ਕਰ ਮੈਂ ਸਿੱਖਾਂ ਨੂੰ ਕਿਹਾ ਸੀ, ਤੁਸੀਂ ਸਲਾਹ ਕਰ ਦੱਸੋ ਮੇਰੀ ਵੰਡ ਮੰਨਣੀ ਜੇ ਕਿ ਆਪੋ ਵਿੱਚ ਵੰਡ ਲਉਗੇ? ਤਾਂ ਲਾਭ ਸਿੰਘ ਖੜੋ ਸਿੱਖਾ ਦੀ ਭਾਂਤ ਭਾਂਤ ਦੀ ਘੁਸਰ ਮੁਸਰ ਸੁਣ ਕਿਹਾ ਸੀ, ਸਿੱਖੋ, ਸਭ ਏਨ੍ਹਾਂ ਤੇ ਪਾਓ ਸਾਥੋਂ ਨਹੀਂ ਇਹ ਵੰਡਾਈ ਹੋਣੀ । ਤੁਹਾਡੀਆਂ ਗੱਲਾਂ ਝੱਲੀਆਂ ਨੇ ਉਸੇ ਲਾਭ ਸਿੰਘ ਨੇ ਸੋ ਸਿੱਖਾਂ ਤੇ ਗਿਲਾਨ ਕੀਤੀ । ਤੇ ਮੇਰੇ ਖਿਲਾਫ ਵੰਡ ਭੰਨਾਣ ਤੇ ਤੁੱਲਿਆ ਇਸ ਲਈ ਆਪਣੇ ਲਈ ਤੇ ਅਗਲੇ ਲਈ ਭੀ ਬਖਸ਼ਸ਼ ਹੀ ਮੰਗਣੀ ਚਾਹੀਦੀ ਹੈ। ਕਰਤੇ ਤੋਂ ਤਾਂ ਹੀ ਬਚਾਅ ਹੈ। ਨਹੀਂ ਤਾਂ ਕੋਈ ਹੋਰ ਵਾਹ ਨਹੀਂ। ਮੈਂ ਭੀ ਏਸੇ ਡਰੋਂ ਅਰਦਾਸਾ ਕੀਤਾ ਹੋਇਐ ਕਿ ਮੇਰੇ ਅੰਦਰ ਕਿਸੇ ਦਾ ਬੁਰਾ ਨਾ ਆਵੇ। ਜੋ ਨਿਭ ਗਿਆ ਨੇਮ।

## ਨਵਾਂ ਪਿੰਡ ਪਰਤਾਪ ਨਗਰ

ਅਗਲੇ ਗੁਰੂਵਾਰ ਦੀ ਅਰਜ਼ ਨਕੌੜੇ ਦੀ ਸੰਗਤ ਕੀਤੀ। ਸਤਿਗੁਰੂ ਜੀ ਸਭ ਨਗਰਾਂ ਦੇ ਨਾਮ ਗਿਣੇ ਤੇ ਇੱਕ ਸਿੱਖ ਕਿਹਾ ਅਮੰਰਾਸਰੋਂ ਪਰ੍ਹੇ ਇਕ ਪਿੰਡ ਅਹਿਲੀ ਹੈ । ਉਸਦਾ ਭੀ ਇਹ ਨਾਂ ਨਾਲ ਗਿਣੋ। ਤਾਂ ਸਤਿਗੁਰੂ ਜੀ ਕਿਹਾ ਉਸਦਾ ਭੀ ਨਾਮ ਨਵਾਂ ਰਖਾਂਗੇ, ਅਹਿਲੀ ਨਾ ਕਹੋ, ਤੇ ਕਿਹਾ, ਹਾਲੇ ਨਵਾਂ ਪਿੰਡ ਹੀ ਕਹੋ । ਆਪੇ ਨਾਮ ਭੀ ਰੱਖਿਆ ਜਾਊ । ਸੋ ਸਤਿਗੁਰੂ ਜਗਜੀਤ ਸਿੰਘ ਜੀ ਉਸਦਾ ਨਾਮ ਪਰਤਾਪ ਨਗਰ ਰੱਖਿਆ ਹੈ। ਪਰ ਇਹ ਸਮਾਂ ਇਹਨਾਂ ਸਤਿਗੁਰਾਂ ਦੇ ਇਤਿਹਾਸ ਵਿੱਚ ਦਾ ਹੈ । ਜੇ ਮੈਂ ਲਿਖਿਆ ਤਾਂ ਵਾਹਵਾ, ਨਹੀਂ ਤਾਂ, ਜਿਵੇਂ ਰਾਮ ਨੂੰ ਭਾਵਾ, ਕੀ ਕਿਸੇ ਦਾ ਹੈ ਦਾਵਾ।

# ਸੁਹੇਵੇ ਸਾਹਿਬ ਦਾ ਬਿਆਨ

੨੦ ਸਾਉਣ ੨੦੦੮ ਇੱਕ ਦੋ ਸਿੱਖਾਂ ਨੂੰ ਕਰੜੇ ਕਸੂਰਾਂ ਦੇ ਭੀ ਨਰਮ ਡੰਨ ਲਾਏ । ਅੱਗੋਂ ਵੈਸੇ ਮੰਦੇ ਕੰਮਾਂ ਵੱਲੋਂ ਕੰਨਾਂ ਨੂੰ ਹੱਥ ਲਵਾ ਕੇ ਕਿਹੋ ਨੇ, ਨਰਮਾਈ ਕੀਤਿਆਂ ਪਾਟਿਆਂ ਤੋਂ ਸੀਤਿਆਂ ਜਾਈ ਦਾ ਏ ਤੇ ਭਾਣੇ ਦੇ ਬਚਨ ਕੀਤਿਆਂ ਮਨ-ਭੈ-ਭਗਤੀ ਵਾਲਾ ਬਣਦੈ। ਇਸੇ ਲਈ ਜੁੜ ਬਹਿਣਾ ਚੰਗਾ ਹੁੰਦੈ।

ਸਤਿਗੁਰੂ ਜੀ ਮੈਨੂੰ ਜੀਵਨ ਨਗਰੋਂ ਸਾਥ ਹੀ ਕਾਰ ਤੇ ਚੜ੍ਹਾ ਸਕਿੰਨਰੀ ਨਾਲੇ ਤੇ ਸੰਤ ਨਗਰ ਦੇ ਦਸ ਹਜ਼ਾਰੀ ਮੋਘੇ ਤੇ ਉਪਰ ਮਿਰਜ਼ਾ ਪੁਰ ਦੇ ਥੇੜ੍ਹ ਨੇੜੇ ਲੈ ਗਏ ਤੇ ਕਿਹੋ ਨੇ, ਤੂੰ ਸੁਹੇਵੇ ਸਾਹਿਬ ਜਾ। ਸਿੱਖਾਂ ਯੋਗ ਮਕਾਨ ਕਿਰਾਏ ਤੇ ਪੁੱਛ ਲੈ ਦੇ। ਲੋੜ ਪਈ ਜੋਗਾ ਅੰਨ ਤੇ ਉਥੇ ਪਿਆ ਹੀ ਹੈ। ਤੇ ਸੂਬਾ ਮੀਹਾਂ ਸਿੰਘ ਜੀ ਉਸਦੀ ਹਿਫਾਜ਼ਤ ਲਈ ਉਥੇ ਟਿਕੇ ਹਨ।

ਫਿਰ ਕਿਹੋ ਨੇ, ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰ : ਅਰਵੇਲ ਸਿੰਘ, ਦੀ ਮਿਹਨਤ ਪਾਰੋਂ ਭੀ ਕਰੀਵਾਲੇ ਦੇ ਸਿੱਖਾਂ ਸਰਕਾਰੇ ਤੇ ਲਿਖ ਦੇਣਾ ਨਹੀਂ ਮੰਨਿਆ ਪਰ ਭੁੱਲ ਮੰਨ ਕੁਝ ਲੈਣ ਦੀ ਮੰਗ ਕੀਤੀ ਨੇ। ਮੈਂ ਭੀ ਉਹਨਾਂ ਦਾ ਹਰਜਾ ਹੋਇਆ ਦੇਣਾ ਮੰਨਿਆਂ ਹੈ। ਜੋ ਭੱਜ-ਨੱਸ ਵਿੱਚ ਹੋਇਆ ਹੈ, ਮੈਂ ਮਨੋ ਸਮਝਿਆ ਹੈ ਇਹ ਅੱਗੇ ਭੀ ਸਭ ਕੁਝ ਸਿੱਖਾਂ ਦੀ ਹੀ ਹੈ, ਤੇ ਜੋ ਗਲ ਮੁਕ ਜਾਣੀ ਹੈ ਇਹ ਨਫੇ ਦੀ ਏ ।

ਮੈਂ ਗੁਰੂ ਜੀ ਦਾ ਭੇਜਿਆ ਸੁਹੇਵੇ ਸਾਹਿਬ ਨੂੰ ਨੌਹਰ ਤੋਂ ਪੁੱਜਾ ਤੇ ਵੇਖਿਆ ਕਿ ਕਬੂਤਰ ਸਰ ਡੇਰਾ ਵੀਰਾਨ ਹੋਇਆ ਪਿਆ ਸੀ । ਹਰਨਾਮ ਸਿੰਘ ਨਥਾਣੀਆਂ ਤੇ ਮਾਈ ਸ਼ਾਂਤੀ ਪਿਛਲੀ ਜ਼ਮੀਨ ਦੀ ਆਮਦਨ ਤੋਂ ਤੇ ਕੁਝ ਪ੍ਰੇਮ ਸਿੰਘ ਪੁੱਤਰ ਆਪਣੇ ਦੀ ਕਮਾਈ ਤੇ ਗੁਜ਼ਰ ਕਰਦੇ ਸੀ । ਸੰਤ ਕਰਮ ਸਿੰਘ ਜੀ ਹਿੰਮਤ ਪੁਰੀਆਂ ਦੀ ਭੈਣ ਬਿਰਧ ਬਿਸ਼ਨ ਕੌਰ ਵਿਧਵਾ ਆਪਣੇ ਸੌਹਰਿਆਂ ਖੋਟਿਆਂ ਤੋਂ ਕੁਝ ਆਮਦਨ ਆਉਂਦੀ ਜ਼ਮੀਨ ਦੀ ਕਰ ਗੁਰੂ ਕੀ ਮੱਦਦ ਕਰ ਟਿਕੀ। ਕੋਲ ਹਰਨਾਮ ਸਿੰਘ ਲੋਹਗੜ੍ਹੀਆਂ ਸੇਵਾ ਕਰਦਾ ਸੀ ਤੇ ਆਏ ਨੂੰ ਜਲ-ਪਰਸ਼ਾਦਾ ਭੀ ਦੇਂਦੇ ਸੀ। ਸਤਿਗੁਰੂ ਜੀ ਵੱਲੋਂ ਗ੍ਰੰਥ ਭੀ ਕੁਝ ਨੌਹਰ ਰੱਖੇ ਸੀ। ਗਾਰਡਰ ਇੱਟਾਂ ਭੀ ਕੁਝ ਪਈਆਂ ਸੀ । ਮਾਈ ਨੇ ਆਪਣਾ ਮਿਰਤਕ ਦਾ ਪਾਠ ਕਰਾਏ ਦਾ ਭੋਗ ਤੇ ਮੇਲਾ ਕੀਤਾ। ਸਤਿਗੁਰੂ ਜੀ ਭੀ ਨੌਹਰ ਬਾਈ ਸਾਉਣ ਦਰਸ਼ਨ ਦਿੱਤੇ ਸੀ । ਨੌਹਰ ਦੇ ਲੋਕ ਭੀ ਆਏ। ਆਸਾ ਦੀ ਵਾਰ ਭੀ ਲੱਗੀ ਸੀ ਮੈਂ ਤੇ ਬਾਬਾ ਲਛਮਣ ਸਿੰਘ ਤਪੇ ਕੋਟਲੇ ਵਾਲਾ ਸੁਹੇਵੇ ਸਾਹਿਬ ਨੂੰ ਰਾਤ ਰਲ ਟੁਰੇ ਸੀ, ਸੂਰਪੁਰੇ ਜਾ ਰਹੇ।

ਸੁਹੇਵੇ ਸਾਹਿਬ ਜਾ ਸੁਣਿਆ ਕਿ ਮੋਹਣਾ ਰਾਮ ਤੇ ਦਾਸਾ ਰਾਮ ਤੇ ਨਰ ਸਿੰਘ ਪਿਛਲੇ ਸਾਲ ਚੜ੍ਹ ਗਏ ਹਨ। ਨਰ ਸਿੰਘ ਨੇ ਪੁਤਰਾਂ ਨੂੰ ਕਿਹਾ ਸੀ ਨਵ੍ਹਾਉਣ ਤੇ ਸਸਕਾਰਨ। ਸੂਬਾ ਮੀਹਾਂ ਸਿੰਘ ਜੀ ਮਹੰਤ ਹਰਨਾਮ ਸਿੰਘ ਤੇ ਉਸਦੇ ਪੁੱਤਰ ਰਤਨ ਸਿੰਘ ਨੇ ਇਸ਼ਨਾਨ ਕਰਾਇਆ

ਤੇ ਚੁਕਿਆ। ਹਿੰਦੂ ਰੀਤ ਭੱਦਣ ਕਰਨ ਤੋਂ ਬਚ ਗਿਆ, ਤੇ ਪਾਠ ਕਰ ਭੋਗ ਭੀ ਪਾਇਆ ਸੀ। ਮੈਂ ਸੂਬਾ ਜੀ , ਸਾਧੂ ਸਿੰਘ ਤੇ ਮਹੰਤ ਜੀ ਨੂੰ ਨਾਲ ਲੈ ਕਈ ਮਕਾਨਾਂ ਵਾਲਿਆਂ ਨੂੰ ਮਿਲਿਆ ਤੇ ਪੁਛਿਆ। ਕਿਸੇ ਨੇ ਵੀ ਕਰਾਏ ਤੇ ਕੋਠਾ ਦੇਣਾ ਨਾ ਮੰਨਿਆ। ਕਹਿਨ ਖਲਬਲੀ ਪਈ ਹੈ, ਸਾਡੇ ਸਾਕ ਆਉਣਗੇ ਏਥੇ ਬਚਾਅ ਹਿਤ। ਸਾਡੇ ਵਡਾਰੂਆਂ ਵਲੋਂ ਸਾਨੂੰ ਪੱਕਾ ਏ। ਹਾਂ ਉਂਜ ਸਮਾਂ ਆ ਕੱਟਿਆ ਜੇ। ਸੂਬਾ ਜੀ ਹੱਟੀ ਤੇ ਦਵਾਈ ਬੂਟੀ ਕਰ ਤੇ ਸਾਧੂ ਸਿੰਘ ਹੋਰੀਂ ਖੇਤੀ ਖਰਾਸ ਤੋਂ ਗੁਜ਼ਾਰਾ ਕਰਦੇ ਸੀ ਸੁਹੇਵੇ ਸਾਹਿਬ।

ਸੁਹੇਵੇ ਸਾਹਿਬ ਦੇ ਪੰਡਿਤ ਚੌਲਤਾ ਪਰਸ਼ਾਦ ਜੀ ਮੈਨੂੰ ਦਸਿਆ, ਮੈਂ ਸੰਭਲ ਪੁਰ ਜੋ ਉੜੀਸਾ ਚ ਹੈ, ਗਿਆ ਸਾਂ ਤੇ ਹੋਰ ਤੀਰਥ ਭੀ ਕਰ ਦਿੱਲੀ ਆਇਆ। ਇਕ ਥਾਂ ਬੈਠਾ ਉਂਘਲਾ ਗਿਆ ਸਾਂ ਤਾਂ ਮੈਨੂੰ ਸਤਿਗੁਰੂ ਪਰਤਾਪ ਸਿੰਘ ਜੀ ਦਾ ਦਰਸ਼ਨ ਹੋਇਆ ਤੇ ਕਿਹੋ ਨੇ ਕੁਝ ਚਿਰ ਠਹਿਰ ਕੇ ਏਥੋਂ ਟੁਰੀ। ਮੈਂ ਕੁਝ ਚਿਰ ਠਹਿਰ ਗਿਆ, ਜੇ ਟੁਰ ਪੈਂਦਾ ਤਾਂ ਘੰਟਾ ਘਰ ਦੇ ਗਿਰਨ ਨਾਲ ਜੋ ੧੭ ਮਰੇ ਤੇ ਕਈ ਫੱਟੜ ਹੋਏ ਸੀ ਉਨ੍ਹਾਂ ਵਾਂਗੂੰ ਥੱਲੇ ਆ ਮਿੱਧੇ ਜਾਣਾ ਸੀ ਤੇ ਮਰ ਹੀ ਜਾਣਾ ਸੀ।

ਮੈਂ ਸਤਿਗੁਰੂ ਜੀ ਨੂੰ ਜੀਵਨ ਨਗਰ ਆ ਦੱਸਿਆ, ਮਕਾਨ ਨਹੀ ਮਿਲਦੇ ਤਾਂ ਕਿਹੋ ਨੇ, ਲੋੜ ਪਈ ਨੂੰ ਤੰਬੂ ਲਾ ਲਵਾਂਗੇ। ਕਈ ਟਰੱਕ ਸਬਾਬ ਦੇ ਭੈਣੀ ਸਾਹਿਬੋਂ ਜੀਵਨ ਨਗਰ ਆਉਂਦੇ ਤੇ ਇਕ ਟਰੱਕ ਤਿਆਰ ਭੀ ਤੇਲ ਪਾ ਰੱਖਦੇ ਭੈਣੀ ਸਾਹਿਬ ਲੋੜ ਪਈ ਦੇ ਸਮੇਂ ਯੋਗ। ਤੇ ਮੰਡੀ ਭੀ ਅੰਨ ਖਰੀਦ ਜਮ੍ਹਾਂ ਸਤਿਗੁਰੂ ਜੀ ਸੰਗਤ ਦੀ ਲੋੜ ਤੇ ਭਾਣੇ ਨੂੰ ਚੇਤੇ ਕਰ ਰੱਖਦੇ।

## *ਮਾਨ ਸਿੰਘ ਸਾਡੇ ਵਿੱਚ*

ਕਰੀਵਾਲੇ ਦੇ ਸਿੱਖਾਂ ਦੱਸਿਆ, ਮਾਨ ਸਿੰਘ ਵਰਨਾਂ ਦੇ ਜੰਗ ਸਿੰਘ ਦਾ ਪੁਤਰ ਸਰਸੇ ਹਸਪਤਾਲੇ ਪਿਆ ਆਪ ਨੂੰ ਯਾਦ ਕਰਦਾ ਚੜ੍ਹਿਐ। ਆਪ ਦੌਰੇ ਤੇ ਭੈਣੀ ਸਾਹਿਬ ਵੱਲ ਸੀ। ਤਾਂ ਕਿਹੋ ਨੇ, ਐਸੇ ਗਿਲਾਨ ਦੇ ਸਮੇਂ ਸਾਡੇ ਵਲ ਦਾ ਰਿਹਾ ਹੈ ਤੇ ਯਾਦ ਕਰਦਾ ਚੜ੍ਹਿਐ – ਕਿਤੇ ਨਹੀਂ ਜਾਂਦਾ। ਸੰਗਤ ਵਿਚ ਹੀ ਆਵੇਗਾ।

ਸਤਿਗੁਰੂ ਜੀ ਮੈਨੂੰ ਹੁਕਮ ਕੀਤਾ ਤੂੰ ਸੰਤ ਗੁਲਾਬ ਸਿੰਘ ਕੱਕੜਾਂ ਵਾਲਿਆਂ ਕੋਲੋਂ ਪੁਰਾਣੇ ਸਾਧਾਂ ਤੇ ਸਮੇਂ ਦੇ ਜਾ ਬਚਨ ਲਿਖ। ਉਹ ਬਿਰਧ ਏਥੇ ਹੀ ਜੀਵਨ ਨਗਰ ਸਮੇਤ ਪਰਵਾਰ ਆਏ ਹੋਏ ਹਨ।

## *ਸੰਤ ਗੁਲਾਬ ਸਿੰਘ ਕੱਕੜ ਦੇ ਬਚਨ*

ਮੈਂ ਸੰਤ ਜੀ ਪਾਸ ਜਾ ਅਰਜ਼ ਕੀਤੀ ਤਾਂ ਸੰਤ ਜੀ ਦੱਸਿਆ ਮੇਰੇ ਪਿਤਾ ਸੰਤ ਵਧਾਵਾ ਸਿੰਘ ਜੀ ਨੂੰ ਘਨਈਆ ਬ੍ਰਾਹਮਣ ਤੰਗ ਕਰਦਾ ਸੀ। ਤੇ ਸਰਕਾਰੇ ਸ਼ਕਾਇਤਾਂ ਕਰਦਾ ਕੇਸਰਾ ਜੱਟ ਭੀ ਸਤਿਗੁਰਾਂ ਦੀ ਨਿੰਦਾ ਕਰਦਾ ਸੀ। ਇਸ ਦੁੱਖ ਦੀ ਉਨ੍ਹਾਂ ਸਤਿਗੁਰਾਂ ਅਗੇ ਅਰਜ਼ ਕੀਤੀ ਤਾਂ ਸਤਿਗੁਰਾਂ ਕਿਹਾ, ਤੁਸੀਂ ਭਜਨ ਬਾਣੀ ਕਰੋ, ਉਨ੍ਹਾਂ ਦਾ ਪਾਪ ਉਨ੍ਹਾਂ ਨੂੰ ਆਪੇ ਮਾਰ ਲਵੇਗਾ। ਕਰਤੇ ਦੀ ਕੁਦਰਤ ਥੋੜੇ ਦਿਨ ਚਿਰ ਬਾਅਦ ਹੀ ਉਹ ਦੋਵੇਂ ਆਪੋ ਵਿੱਚ ਲੜ ਪਏ ਤੇ ਘਨੱਈਆ ਕੇਸਰੇ ਤੋਂ ਮਾਰਿਆ ਗਿਆ। ਕੇਸਰਾ ਸਜ਼ਾ ਹੋਈ ਤੇ ਕਾਲੇ ਪਾਣੀ ਗਿਆ। ਬਾਬੇ ਲੱਖਾ ਸਿੰਘ ਜੀ ਤੋਂ ਮੌਲ-ਮੀਨੋ ਭਜਨ ਪੁੱਛ ਕੂਕਾ ਸਜ, ਸਜ਼ਾ ਭੋਗ ਆਇਆ। ਸਾਨੂੰ ਕੁਝ ਬਚਨ ਬਾਬੇ ਲੱਖਾ ਸਿੰਘ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਸੁਣਾਏ ਸਾ ਸੂ। ਗੁਰੂ ਹਰੀ ਸਿੰਘ ਜੀ ਨੂੰ ਭੀ ਉਸ ਆ ਦੱਸਿਆ ਸੀ, ਸਤਿਗੁਰੂ ਜੀ ਅੰਗਰੇਜ਼ਾਂ ਤੋਂ ਅਲੋਪ ਹੋ ਗਏ ਸੀ। ਤੇ ਨਾਨੂੰ ਸਿੰਘ ਬਾਅਦ ਪੰਜਾਬ ਨੂੰ ਪਰਤਿਆ ਸੀ। ਅੰਗਰੇਜ਼ਾਂ ਨਮੋਸ਼ੀ ਮੇਟਣ ਲਈ ਝੂਠਾ "ਚੜ੍ਹ ਗਏ ਹਨ" ਲਿਖਿਆ ਤੇ ਧੁਮਾਇਆ ਸੀ। ਇਹ ਬਾਬੇ ਲੱਖਾ ਸਿੰਘ ਜੀ ਉਸਨੂੰ ਦੱਸਿਆ ਸੀ ਤੇ ਬਰਮੀ ਲੋਕ ਵੀ ਇਹੋ ਕਹਿੰਦੇ ਸੀ।

ਸੰਤ ਜੀ ਦੱਸਿਆ ਮੇਰੇ ਪਿਤਾ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਅੱਗੇ ਭੈਣੀ ਸਾਹਿਬ ਜਾ ਅਰਜ਼ ਕੀਤੀ ਸੀ ਕਿ ਸਾਡੇ ਪਿੰਡ ਇਕ ਅਲੀ ਬਲੀ ਦੀ ਜਗ੍ਹਾ ਹੈ, ਲੋਕ ਉਸਤੋਂ ਬੜਾ ਭੈ ਖਾਂਦੇ ਹਨ। ਤੇ ਆਂਹਦੇ ਹਨ, ਇਸ ਦੀ ਬੇਅਦਬੀ ਕੀਤਿਆਂ ਸੰਕਟ ਵਿਆਪਦੈ। ਸਤਿਗੁਰਾਂ ਹੁਕਮ ਕੀਤਾ ਸੀ, ਤੁਸੀਂ ਅਰਦਾਸਾ ਕਰ ਛਿੱਤਰ ਧਰਤੀ ਤੇ ਮਾਰ ਕਹੁ, ਤੈਨੂੰ ਅਟਕੋਂ ਪਾਰ ਚਲੇ ਜਾਣ ਦਾ ਹੁਕਮ ਹੋਇਐ, ਤਾਂ ਅਸਾਂ ਸਾਧਾਂ ਰਲ ਉਵੇਂ ਕੀਤਾ ਤੇ ਲੋਕਾਂ ਨੂੰ ਸੁਣਾ ਕਿਹਾ, ਹੁਣ ਇਥੋਂ ਡਰਨ ਦੀ ਕੋਈ ਲੋੜ ਨਹੀਂ ਤੇ ਆਪਣੇ ਬਾਲ ਅਗਲੇ ਭਲਕ ਹੀ ਓਥੇ ਖੇਡਣ ਘੱਲੇ। ਬਾਲਾਂ ਨੂੰ ਕੁਝ ਨਾ ਹੋਇਆ ਤਾਂ ਲੋਕਾਂ ਕਿਹਾ, ਇਹ ਤੁਸਾਂ ਬੜਾ ਉਪਕਾਰ ਕੀਤੈ। ਸਾਡਾ ਭੈ ਲਾਹਿਆ। ਅਸਾਂ ਕਿਹਾ, ਸਤਿਗੁਰਾਂ ਲਾਹਿਐ।

ਗੁਰੂ ਹਰੀ ਸਿੰਘ ਜੀ ਨੂੰ ਲੋਹ ਲੰਗਰ ਅਤੁਟ ਚਲਾਣ ਦਾ ਹੁਕਮ ਸਤਿਗੁਰਾਂ ਵੱਲੋਂ ਆਇਆ ਸੀ ਤੇ ਗੁਰੂ ਹਰੀ ਸਿੰਘ ਜੀ ਅਰਜ਼ ਕਰ ਭੇਜੀ ਸੀ ਕਿ ਇਹ ਕਾਰ ਕਰੜੀ ਹੈ। ਮੈਂ ਮਾੜਾ ਹਾਂ । ਤਾਂ ਸਤਿਗੁਰਾਂ ਵਿਦੇਸ਼ੋਂ ਕਹਿ ਭੇਜਿਆ ਸੀ, ਤੂੰ ਫਿਕਰ ਨਾ ਕਰ ਸਭ ਸ਼ਕਤੀ ਮੇਰੀ ਤੇਰੇ ਕੋਲ ਆ ਵਰਤੇਗੀ । ਇਹ ਸੁਣ ਕੱਕੜਾਂ ਦੀ ਸੰਗਤ ਭੈਣੀ ਸਾਹਿਬ ਗਈ ਤੇ ਜਾ ਕੇ ਵੇਖਿਆ ਸਭ ਸ਼ਕਤੀ ਗੁਰੂ ਹਰੀ ਸਿੰਘ ਜੀ ਵਿੱਚ ਵਰਤਦੀ ਤੇ ਲੰਗਰ ਚਲਦਾ ਡਿੱਠਾ। ਚਰਨੀਂ ਲੱਗ ਕਿਹਾ, ਆਪ ਉਸੇ ਰਾਮ ਦਾ ਰੂਪ ਹੋ, ਤਾਂ ਗੁਰੂ ਹਰੀ ਸਿੰਘ ਜੀ ਉੱਤਰ ਦਿੱਤਾ ਮੈਂ ਤੇ ਉਹੋ ਬੁੱਧ ਸਿੰਘ ਹਾਂ, ਹਲ ਵਾਹੁਣ ਤੇ ਕਿੱਲੇ ਘੜਣ ਵਾਲਾ। ਇਹ ਸਤਿਗੁਰਾਂ ਦੀ ਸਿਫਤ-ਬਰਕਤ ਹੈ, ਮੇਰੇ ਤੋਂ ਹੁਕਮ ਮਿਹਰ, ਕਰ ਕਾਰ ਸੇਵਾ ਲੈ ਰਹੇ ਹਨ।

ਸੰਤ ਜੀ ਦੱਸਿਆ ਮੇਰੇ ਪਿਤਾ ਜੀ ਨੂੰ ਕੋਹੜ ਹੋ ਗਿਆ। ਲੋਕਾਂ ਕਿਹਾ ਜੇ ਗੁਰੂ ਨਾਨਕ ਦੀ ਕਾਰ ਏ ਤਾਂ ਤੂੰ ਆਪਣੇ ਗੁਰਾਂ ਨੂੰ ਜਾ ਕਹੁ, ਕਿਉਂਕਿ ਗੁਰੂ ਨਾਨਕ ਦੇ ਘਰੋਂ ਤਾਂ ਮੁਰਦੇ ਜ਼ਿੰਦਾ ਹੁੰਦੇ ਰਹੇ ਹਨ। ਪਿਤਾ ਜੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕਰਨ ਆਏ। ਅੱਗੋਂ ਗੁਰੂ ਜੀ ਬਾਹਰ ਨੂੰ ਜਾ ਰਹੇ ਸੀ ਤੇ ਰਾਗਾ ਸਿੰਘ ਸਾਥ ਜਲ ਦਾ ਗੜਵਾ ਲੈ ਜਾ ਰਿਹਾ ਸੀ। ਚਰਨੀਂ ਲੱਗੇ। ਸਿਰ ਚੁੱਕਿਆ ਤਾਂ ਅਚਰਜ਼ ਦਰਸ਼ਨ ਹੋਇਆ। ਮਸਤ ਹੋ ਲੇਟਦੇ ਰਹੇ । ਹੋਸ਼ ਆਈ ਤੇ ਅਰਜ਼ ਕੀਤੀ, ਕੋਹੜ ਚਲਣ ਤੇ ਲੋਕਾਂ ਦੀਆਂ ਤਰਕਾਂ ਤੋਂ ਤੰਗ ਹੋ ਆਇਆ ਹਾਂ, ਕਿਰਪਾ ਕਰੋ । ਗੁਰੂ ਜੀ ਕਿਹਾ, ਰਾਮਸਰ ਵਿੱਚ ਇਸ਼ਨਾਨ ਕਰੋ ਤੇ ਸੇਵਾ ਕਰੋ ਕੁਝ ਦਿਨ ਝਾੜੂ ਕੂੜੇ ਦੀ । ਥੋੜੇ, ਦਿਨਾਂ ਵਿੱਚ ਹੀ ਗੁਰੂ ਕੇ ਬਚਨ ਦੀ ਕਾਰ ਕਰ ਕੋਹੜ ਹਟਿਆ ਤੇ ਮੈਂ ਕੱਕੜੀ ਆਇਆ । ਮੈਨੂੰ ਨਰੋਆ ਵੇਖ ਕਈ ਲੋਕਾਂ ਨੇ ਭੈਣੀ ਸਾਹਿਬ ਜਾ ਭਜਨ ਪੁਛਿਆ ਤੇ ਕੂਕੇ ਸਿੱਖ ਸਜੇ ਤੇ ਕਹਿੰਦੇ ਸੀ ਗੁਰੂ ਹਰੀ ਸਿੰਘ ਜੀ ਸੱਚ ਹੀ ਕਰਤਾਪੁਰਖ ਹਨ ।

ਸੰਤ ਜੀ ਦੱਸਿਆ, ਮੈਂ ਤੇ ਮੇਰੇ ਚਾਚੇ ਭੂਪ ਸਿੰਘ ਦਾ ਪੁੱਤਰ ਤੇਜਾ ਸਿੰਘ ਮੁੱਲਾਂ ਕੋਲ ਪੜ੍ਹਦੇ ਸਾਂ। ਮੁੱਲਾਂ ਹਕੀਮ ਭੀ ਸੀ ਤੇ ਹੱਥ ਦੀ ਰੇਖਾ ਦੇਖ ਭੀ ਕੁਝ ਦੱਸਦਾ ਸੀ। ਮੁੱਲਾਂ ਦੋਹਾਂ ਦੇ ਹੱਥ ਦੇਖ ਕਿਹਾ, ਇੱਕ ਰੋਗੀ ਹੈ ਇੱਕ ਯੋਗੀ ਹੈ । ਦੋਹਾ ਦਾ ਅੱਗਾ ਨਹੀਂ ਵਧੇਗਾ। ਜਵਾਨ ਹੋ ਤੇਜਾ ਸਿੰਘ ਸ਼ਰਾਬ ਪੀਣ ਲੱਗ ਪਿਆ । ਗੁਰੂ ਹਰੀ ਸਿੰਘ ਜੀ ਕੱਕੜੀ ਆਏ । ਚਾਚਾ ਜੀ ਅਰਜ਼ ਕੀਤੀ ਪੁੱਤਰ ਸ਼ਰਾਬ ਪੀਣ ਲੱਗ ਪਿਐ । ਗੁਰੂ ਜੀ ਕਿਹਾ, ਤਾਊਨ ਭੀ ਆਈ ਹੈ । ਚਾਚਾ ਜੀ ਮੇਰੇ ਝੁਰੇ, ਰਹਿਣ ਦੀ ਅਰਜ਼ ਕਰਨੀ ਸੀ । ਚੇਲੇ ਕੀ ਭੀ ਗਏ ਪਰ ਅਰਜ਼ ਕਰਨ ਦਾ ਮੌਕਾ ਨਾ ਮਿਲਿਆ ਤੇ ਤੇਜਾ ਸਿੰਘ ਤਾਊਨ ਪਈ ਨਾਲ ਚੜ੍ਹ ਗਿਆ । ਮੇਰੇ ਘਰ ਭੀ ਸੰਤਾਨ ਨਾ ਹੋਈ । ਇੱਕ ਸਮੇਂ ਗੁਰੂ ਹਰੀ ਸਿੰਘ ਜੀ ਕੱਕੜੀ ਆਏ, ਮੇਰੀ ਮਾਤਾ ਅਤਰ ਕੌਰ ਅਰਜ਼ ਕੀਤੀ, ਪੋਤਰੇ ਦੀ ਦਾਤ ਬਖਸ਼ੋਂ । ਗੁਰੂ ਜੀ ਬਚਨ ਕੀਤਾ, ਗੁਲਾਬ ਸਿੰਘ ਦੀ ਬੜੀ ਸੰਤਾਨ ਹੋਵੇਗੀ। ਹੁਣ ਮੇਰੇ ਚਾਰ ਪੁੱਤਰ ਤੇ ਦੋ ਧੀਆਂ ਹਨ। ਪਹਿਲੀ ਇਸਤਰੀ ਵਿਚੋਂ ਭੀ ਸੰਤਾਨ ਹੋਣ ਲੱਗ ਪਈ । ਮੌਲਵੀ ਦੀ ਰੇਖ ਦੱਸੀ ਤੇ ਗੁਰੂ ਜੀ ਮੇਖ ਮਾਰੀ । ਹੁਣ ਗੁਲਾਬ ਸਿੰਘ ਜੀ ਦੇ ਪੁੱਤਰ ਉਮਰਾਉ ਸਿੰਘ ਜੀ ਆਦਿ ਭੰਬੂਰ ਨਵੇਂ ਪਏ ਪਿੰਡ ਸਰਸੇ ਦੀ ਸੜਕ ਤੇ ਵਸਦੇ ਹਨ । ਸੰਤ ਗੁਲਾਬ ਸਿੰਘ ਜੀ ਧੰਨ ਗੁਰੂ ਹਰੀ ਸਿੰਘ ਜੀ ਦਿਆਲ ਪੁਰਖ ਦਾ ਬੋਲਾ ਮਸਤ ਹੋ ਕਰਦੇ, ਹੁਣ ਭੀ ਮੈਨੂੰ ਬਚਨ ਸੁਣਾਉਂਦੇ ਹੋਏ।

ਸੰਤ ਜੀ ਦੱਸਿਆ ੩੨-੩੫ ਸਾਲ ਦਾ ਸਾਂ। ਐਸੀ ਬਿਮਾਰੀ ਲੱਗੀ ਬੜਾ ਜਲ ਛੱਕਣਾ। ਪਾਣੀ ਦਾ ਦੁੱਧ ਤੇ ਕੱਚੀ ਗਿਰੀ ਵਰਗਾ ਸੁਆਦ ਆਉਣਾ। ਨਾਂ ਛਕਣਾ ਤਾਂ ਸਾਸ ਟੁਟਣੇ। ਕੋਈ ਦਵਾ ਨਾ ਫਾਇਦਾ ਕਰੇ। ਗੁਰੂ ਹਰੀ ਸਿੰਘ ਜੀ ਪਾਸ ਲਾਹੌਰ ਜਾ ਅਰਜ਼ ਕੀਤੀ। ਉਨ੍ਹਾਂ ਕਿਹਾ, ਸਾਡੀ ਦਵਾ ਤੇ ਇਸ਼ਨਾਨ ਤੇ ਅਖੰਡ ਪਾਠ ਹੈ। ਨਰੈਣ ਸਿੰਘ ਜੀ ਰੋੜਿਆਂ ਵਾਲਿਆਂ ਕਿਹਾ, ਅਖੰਡ ਪਾਠ ਕਰਾਓ । ਮੈਂ ੨੫ ਰੁਪਏ ਦਿੱਤੇ ਤੇ ਕਿਹਾ, ਤੁਸੀਂ ਹੀ ਭੈਣੀ ਸਾਹਿਬ ਕਰਾਓ।

ਤਦੋਂ ੨੫ ਰੁਪਏ ਸੀ ਅਖੰਡ ਪਾਠ ਦਾ ਮੋਖ । ਮੈਂ ਭੈਣੀ ਸਾਹਿਬ ਅਖੰਡ ਪਾਠ ਹੁੰਦੇ ਵਿੱਚ ਜਾ ਸੁਣਿਆਂ ਤੇ ਰਾਜ਼ੀ ਹੋ ਆਇਆ । ਕੱਕੜੀ ਲੋਕ ਕਹਿਣ ਇਸ ਰੋਗ ਵਾਲਾ ਤੇ ਬਚਦਾ ਕੋਈ ਨਹੀਂ । ਮੈਂ ਕਿਹਾ, ਮੈਨੂੰ ਪੂਰਾ ਵੈਦ ਮਿਲਿਆ ਹੈ ਤਾਂ ਹੀ ਬਚਿਆ ਹਾਂ । ਕਹਿੰਦੇ ਹੋਏ ਸੰਤ ਗੁਲਾਬ ਸਿੰਘ ਜੀ ਮਸਤ ਹੋ ਗਏ ਤੇ ਕਹਿਣ, ਧੰਨ ਸਤਿਗੁਰੂ ਹਰੀ ਸਿੰਘ ਜੀ । ਮੈਨੂੰ ਭੀ ਚੇਤੇ ਆਇਆ, ਸਤਿਗੁਰ ਪਰਤਾਪ ਸਿੰਘ ਜੀ ਏਸੇ ਅਰਥ ਮੈਨੂੰ ਕਿਹਾ ਕਰਦੇ ਸਨ ਤੂੰ ਦੂਜੀ ਵਾਰ ਕਿਹਾ ਕਰ, ਧੰਨ ਗੁਰੂ ਹਰੀ ਸਿੰਘ ਜੀ।

ਸੰਤ ਜੀ ਦੱਸਿਆ ਕੱਕੜਾਂ ਦਾ ਡਿਪਟੀ ਪਰਤਾਪ ਸਿੰਘ ਸਿੱਖਾਂ ਨਾਲ ਬ੍ਰਾਹਮਣਾਂ ਦੇ ਕਹੇ ਖਾਰ ਰੱਖਦਾ ਸੀ । ਤੇ ਸਰਕਾਰੀ ਨੌਕਰੀ ਖੁੱਸਣ ਦਾ ਭੀ ਭੈ ਸਾ ਸੂ। ਗੁਰੂ ਹਰੀ ਸਿੰਘ ਜੀ ਦਾ ਦੌਰਾ ਕੱਕੜੀਂ ਏਕ ਸਮੇਂ ਗਿਆ । ਵੱਡੀ ਧਰਮਸਾਲੋਂ ਡਿਪਟੀ ਰੋਕ ਕੀਤੀ ਤੇ ਕੂਕਿਆਂ ਦੀ ਧਰਮਸਾਲ ਜੋ ਛੋਟੀ ਸੀ ਮੈਂ ਤੇ ਕੇਸਰ ਸਿੰਘ ਕਾਲੇ ਪਾਣੀ ਵੱਲੋਂ ਸਿੱਖ ਸਜ ਆਇ ਪਾਈ ਸੀ । ਡੇਰਾ ਕੀਤਾ। ਡਿਪਟੀ ਦੀ ਧੀ ਸੰਤੀ ਸਮਝਾਇਆ ਤਾਂ ਡਿਪਟੀ ਭੁੱਲ ਭੀ ਮੰਨੀ ਤੇ ਬਖਸ਼ਾ ਡੇਰਾ ਭੀ ਵੱਡੀ ਧਰਮਸਾਲੇ ਤੇ ਦੀਵਾਨ ਭੀ ਲਵਾਇਆ । ਇਸ ਡਿਪਟੀ ਦਾ ਤੁਰਕਨੀ ਚੋਂ ਇੱਕ ਪੁੱਤਰ ਸੀ । ਕੂਕੇ ਉਸਦੇ ਹੱਥੋਂ ਭੀ ਨਾ ਖਾਂਦੇ ਸੀ । ਇਸ ਦੁੱਖੋਂ ਤਖਤ ਸਿੰਘ ਸਵਾਮੀ ਨੂੰ ਭੀ ਵੱਡੀ ਧਰਮਸਾਲੋਂ ਏਕ ਸਮੇਂ ਕੱਢ ਦਿੱਤਾ ਸਾ ਸੂ । ਹੁਣ ਸਮਝ ਆਇਆ ਸੀ, ਕਸੂਰ ਆਪਣਾ ਤੇ ਦੋਸ਼ ਹੋਰਨਾਂ ਤੇ ਦੇਣਾ ਕੀ ਧਰਮ ਹੈ ? ਤਾਂ ਸਮਝਿਆ ਸੀ। ਕੂਕੇ ਆਪਣੀ ਬਣਾਈ ਧਰਮਸਾਲਾ ਵਿੱਚ ਸ਼ਬਦ ਪੜ੍ਹਦੇ ਸੀ । ਉਸੇ ਡਿਪਟੀ ਦੇ ਚਾਚੇ ਦਾ ਪੁੱਤਰ ਸਾਧੂ ਸਿੰਘ ਸੀ ਜੋ ਬੜਾ ਸ਼ਰਧਾਲੂ ਸੀ ਸਤਿਗੁਰੂ ਪਰਤਾਪ ਸਿੰਘ ਜੀ ਦਾ । ਸਾਧੂ ਸਿੰਘ ਅੰਮ੍ਰਿਤਸਰ ਡਿਪਟੀ ਹੁੰਦਾ ਸਤਿਗੁਰੂ ਜੀ ਦਾ ਦੌਰਾ, ਮੇਲਾ, ਨੇੜੇ ਦੀ ਨਗਰੀ ਸੁਣ ਜਾ ਦਰਸ਼ਨ ਕਰਦਾ । ਆਸਾ ਦੀ ਵਾਰ ਸੁਣ, ਆ, ਕਚਿਹਰੀ ਕਰਦਾ ਸੀ। ਇੱਕ ਮੇਲੇ ਤੇ ਭੈਣੀ ਸਾਹਿਬ ਸਾਧੂ ਸਿੰਘ ਕੁਝ ਵੱਡੇ ਲੋਕਾਂ ਨਾਲ ਗਿਆ । ਜਿੱਥੇ ਸੇਵਕ ਬਹਾਣ, ਨਾ ਬਹੇ। ਸਤਿਗੁਰਾਂ ਤੱਕ ਭੀ ਸ਼ਿਕਾਇਤ ਗਈ ਤਾਂ ਸਤਿਗੁਰੂ ਜੀ ਕਿਹਾ, ਪ੍ਰਬੰਧਕਾਂ ਦੀ ਰਜ਼ਾ ਵਿੱਚ ਰਹਿਣਾ ਹੀ ਠੀਕ ਹੈ । ਨੇਮ ਨਾ ਭੰਗ ਹੋਵੇ। ਕਿਸੇ ਸਿੱਖ ਨੇ ਤੇਜੀ ਕੀਤੀ ਤੇ ਸਾਧੂ ਸਿੰਘ ਬੇਪਰਵਾਹ ਹੋ ਸਤਿਗੁਰੂ ਜੀ ਤੇ ਗਿਲਾਨ ਕਰ ਟੁੱਟ ਗਿਆ।

ਘਰ ਆ ਕੂਕਿਆਂ ਦੀ ਨਿੰਦਿਆ ਹੀ ਕਰੇ ਤੇ ਕਵ੍ਹੇ ਕੂਕਿਆਂ ਛੱਡਿਆ, ਮੈਂ ਕਿਸੇ ਭੇਖੀ ਨੂੰ ਰੱਬ ਨਹੀਂ ਮੰਨਦਾ । ਕੁਦਰਤ ਦੇ ਕੰਮ, ਇਕ ਸਾਧ ਨਾਂਗਾ ਗਊਆਂ ਤੇ ਭਉਜ਼ੀ ਵਾਲਾ, ਗੰਗਾ ਸਿੰਘ ਨਾਮੀ ਜੋ ਰਾਵੀ ਦੇ ਕੰਢੇ ਨਿਹਾਲਪੁਰ ਵਾੜਾ, ਛੱਪਰ, ਪਾ ਰਹਿੰਦਾ ਸੀ ਤੇ ਹਰ ਨਗਰੋਂ ਹਾੜੀ ਸਾਉਣੀ ਚੋਂ ਜੋ ਕੁਝ ਕੋਈ ਦੇਵੇ ਲੈ ਗਊਆਂ ਪਾਲਦਾ ਤੇ ਚਾਰਦਾ ਸੀ । ਲੋਕ ਇਸ ਕੋਲੋਂ ਚੰਗੀਆਂ ਗਊਆਂ ਤੇ ਵਹਿੜੇ ਲੈ ਆਉਂਦੇ ਤੇ ਮਾੜੀਆਂ ਬੇ-ਵੰਨਗੀਆ ਦੇ ਆਉਂਦੇ ਸੀ । ਜੇ ਕੋਈ ਗਊਆਂ ਚੁਰਾ ਲੈ ਜਾਏ ਇਹ ਜਦ ਸੰਖ ਨੇੜੇ ਜਾ ਪੂਰਦਾ ਸੀ। ਸੋ ਸੁਣ ਨੱਸ ਆਉਂਦੀਆਂ। ਜੇ ਕੋਈ ਬੰਨ੍ਹ ਰੱਖਦਾ ਤਾਂ ਉਹ ਗਊਆਂ ਖਾਣਾ ਪੀਣਾ ਛੱਡ ਦਿੰਦੀਆਂ ਸੀ ਤੇ

ਲੋਕਾਂ ਨੂੰ ਛੱਡਣੀਆਂ ਪੈਂਦੀਆਂ ਸੀ। ਉਹ ਸਾਧ ਸਾਲ ਬਾਅਦ ਅਖੰਡ ਪਾਠ ਭੀ ਕਰਾਂਉਦਾ ਸੀ। ਤੇ ਲੈਂਦਾ ਸਭ ਤੋਂ ਸਰਿਆ ਪੁਜਿਆ ਹੀ ਸੀ । ਭਾਵੇਂ ਕੋਈ ਦੋ ਕੱਖ ਜਾਂ ਮੁੱਠੀ ਦਾਣੇ ਦੇਵੇ। ਉਹ ਸਾਧ ਕੱਕੜੀਂ ਆਇਆ ਤੇ ਸਾਧੂ ਸਿੰਘ ਤੋਂ ਗਊਆਂ ਲਈ ਆ ਪੱਠੇ ਮੰਗੇ। ਤਾਂ ਉਸ ਕਿਹਾ, ਜਾ ਜਾ ਤੇਰੇ ਵਰਗੇ ਕਈ ਲੱਗੇ ਫਿਰਦੇ ਹਨ । ਸਾਧ ਕਿਹਾ, ਤੂੰ ਜੋ ਸਰਦੈ ਸੋ ਹੀ ਦੇ । ਸਾਧੂ ਸਿੰਘ ਕਿਹਾ ਟੁੱਟਾ ਕੱਖ ਤੇ ਕੌਡੀ ਨਹੀਂ ਦੇਣੇ । ਸਾਧ ਕਿਹਾ, ਜੇ ਤੈਥੋਂ ਤੇ ਇਥੋਂ ਨਾ ਲਿਆ ਤਾਂ ਕਿਤੋਂ ਨਹੀਂ ਲਵਾਂਗਾ । ਇਹ ਕਹਿ ਭਉੜੀ ਧਰ ਲਹਿੰਦੇ ਛੱਪੜ ਤੇ ਬਹਿ ਗਿਆ ਤੇ ਖਾਣਾ ਪੀਣਾ ਛੱਡ ਦਿੱਤਾ । ਜੇ ਕੋਈ ਮੂੰਹ ਵਿੱਚ ਵੀ ਜਾ ਪਾਵੇ ਤਾਂ ਭੀ ਨਾ ਖਾਵੇ । ਸਾਧੂ ਸਿੰਘ ਉਸਨੂੰ ਮਾਰੇ । ਸਿਰ ਵਿੱਚ ਪਿਸ਼ਾਬ ਪਾਵੇ, ਛੱਪੜ ਵਿੱਚ ਡੋਬੇ, ਕੁਟੇ ਜ਼ੋਰ ਲਾਵੇ, ਪਰ ਸੋ ਸਾਧ ਨਾ ਕੁਝ ਖਾਵੇ, ਨਾ ਹੀ ਜਾਵੇ । ਕੁਝ ਦਿਨਾਂ ਬਾਅਦ ਇੱਕ ਅੰਨ੍ਹਾ ਸਾਧੂ ਉਸੇ ਭੇਖ ਦਾ ਇੱਕ ਮੁੰਡੇ ਦੀ ਉਂਗਲੀ ਫੜ ਆਇਆ ਤੇ ਕਿਹਾ, ਨਿਰੀ ਕੁੱਟ ਹੀ ਖਾਨਾ ਹੈਂ ਕਿ ਕੁਝ ਕਰਕੇ ਭੀ ਦਿਖਾ ਸਕਨੈਂ । ਭਉੜੀ ਵਾਲਾ ਬੋਲਿਆ ਤੇ ਕੁਝ ਨਾ ਪਰ ਸਿਰ ਮਾਰਿਓ ਸੂ । ਭਾਵ ਕੁਝ ਨਹੀਂ ਦਿਖਾਉਣਾ । ਤਾਂ ਉਸ ਅੰਨ੍ਹੇ ਸਾਧ ਕਿਹਾ, ਇਸ ਤ੍ਰਗ੍ਹਾਂ ਭੇਖ ਦੀ ਨਿਰਾਦਰੀ-ਭੰਡੀ ਹੁੰਦੀ ਹੈ । ਹੱਛਾ ਤੂੰ ਆਪਣੇ ਨੇਮ ਨਿਭਾ, ਤੇ ਉਸਨੇ ਕੋਲ ਮੜ੍ਹੀਆਂ ਵਿੱਚ ਡੇਰਾ ਲਾ ਲਿਆ । ਲੋਢੇ ਵੇਲੇ ਉਸ ਅੰਨ੍ਹੇ ਡੇਰਾ ਲਾਇਆ ਤੇ ਸਾਧੂ ਸਿੰਘ ਅਗਲੇ ਰੋਜ਼ ਦੱਸੇ ਕੁਝ ਨਾ, ਰੋ-ਰੋ ਅਰੜਾ ਅਰੜਾ ਮਰ ਗਿਆ । ਕੋਈ ਦਵਾ ਭੀ ਨਾ ਖਾ ਸੱਕਿਆ । ਉਹ ਸਾਧੂ ਤੇ ਮੁੰਡਾ ਕਿਤੇ ਚਲੇ ਗਏ । ਸਾਧੂ ਸਿੰਘ ਦੇ ਪੁੱਤਰ ਸੁਰਿੰਦਰ ਸਿੰਘ ਲੋਪੋਕਿਆਂ ਦੇ ਥਾਣੇ ਜਾ ਕਿਹਾ, ਸਾਡੇ ਬੂਹੇ ਤੇ ਭਉੜੀ ਤੇ ਗਊਆਂ ਵਾਲੇ ਸਾਧੂ ਨੂੰ ਉਠਾਓ, ਜਿਵੇਂ ਕਿਵੇਂ ਗੁਰਦੀਪ ਸਿੰਘ ਥਾਣੇਦਾਰ ਆ ਭਉੜੀ ਵ਼ਾਲੇ ਅੱਗੇ ਅਰਜ਼ ਕੀਤੀ। ਉਸ ਕਿਹਾ ਗਊਆਂ ਲਈ ਕੱਖ ਤੇ ਦਾਣੇ ਦਿਵਾ ਤੇ ਇਹ ਅਖੰਡ ਪਾਠ ਕਰਾਣ।

ਸਾਧੂ ਸਿੰਘ ਦੇ ਪੁੱਤਰਾਂ ਨੇ ਸਭ ਕੁਝ ਦੇਣਾ ਮੰਨਿਆ ਤੇ ਤਰਲੇ ਭੀ ਕੀਤੇ। ਥਾਣੇਦਾਰ ਟਾਂਗੇ ਤੇ ਚੜ੍ਹਾ ਭਉੜੀ ਵਾਲੇ ਨੂੰ ਮਕਾਣਾਂ ਆਉਣ ਤੋਂ ਪਹਿਲਾਂ ਬੂਹੇ ਦੇ ਸਾਹਵਿਓਂ ਉਠਾ ਕੇ ਲੈ ਗਿਆ । ਇਹ ਸਾਧ ਰਾਮ ਤੀਰਥ ਭੀ ਕਦੀ ਕਦੀ ਗਊਆਂ ਰੱਖਦਾ ਸੀ । ਮੈਂ ਸੰਤਿਗੁਰੂ ਜੀ ਨੂੰ ਲਿਖ, ਜਾ ਬਚਨ ਸੁਣਾਏ । ਤਾਂ ਸਤਿਗੁਰੂ ਜੀ ਬੜੇ ਖੁਸ਼ ਹੋ ਕਿਹਾ, ਇਹ ਤੇਰਾ ਉੱਦਮ ਕਿਸੇ ਦਿਨ ਤੇਰੀ ਕਦਰ ਪੁਆਏਗਾ। ਲੋੜ-ਵੰਦਾਂ ਹੱਥੋਂ ਤੇ ਸਮਝਵੰਦਾਂ ਵਲੋਂ।

## *ਜਿਸ ਨੇ ਸਿਖਣਾ ਹੈ*

ਸਤਿਗੁਰੂ ਜੀ ਦੇ ਰੂ-ਬਰੂ ਇੱਕ ਸਾਧ ਪਿੱਛੋਂ ਦੀਵਾਨ ਵਿੱਚ ਆ ਅੱਗੇ ਆਸਣ ਵਿਛਾ ਹੋ ਬੈਠਾ । ਤਾਂ ਸਤਿਗੁਰੂ ਜੀ ਕਿਹਾ, "ਤੂੰ ਪਿੱਛੋਂ ਆਇਆ ਹੈਂ, ਪਿੱਛੇ ਬਹੁ।" ਸੋ ਭੁੱਲ ਮੰਨ ਸਤ ਬਚਨ ਕਰ ਪਿੱਛੇ ਜਾ ਬੈਠਾ। ਤਾਂ ਸਤਿਗੁਰੂ ਜੀ ਸੰਤ ਕਰਤਾਰ ਸਿੰਘ ਜੀ ਜੱਲ੍ਹਣ ਵਾਲਿਆਂ

ਨੂੰ, ਜੋ ਉਸ ਵਕਤ ਚੌਰ ਕਰ ਰਿਹਾ ਸੀ, ਸੁਣਾ, ਬਚਨ ਕੀਤਾ, "ਜੋ ਕਿਸੇ ਤੋਂ ਉਚਾ-ਨੀਵਾਂ ਸੁਣ ਸਹਿ ਕੇ ਸਿੱਖ ਮੱਤ ਨਹੀ ਲੈਂਦਾ ਸੋ ਸਿੱਖਦਾ ਭੀ ਕੁਝ ਨਹੀਂ ਤੇ ਸੁਖ-ਸ਼ੋਭਾ ਭੀ ਨਹੀਂ ਲੈਂਦਾ। ਦੇਖ ਤੂੰ ਸੰਤ ਆਲਾ ਸਿੰਘ ਜੀ ਦੀ ਸੰਗਤ ਤੇ ਸੇਵਾ ਕੀਤੀ ਹੈ। ਤੇਰਾ ਆਦਰ ਹੁੰਦਾ ਹੈ ਤੇ ਸੁਖੀ ਭੀ ਹੈ।" ਤੇ ਕਿਹੋ ਨੇ, "ਮੈਂ ਗੁਰੂ ਹਰੀ ਸਿੰਘ ਜੀ ਦੇ ਤਿੰਨ ਬਚਨ ਮੰਨੇ ਹਨ। ਵੇਖ ਲਉ, ਮੇਰੇ ਜਿਹਾ ਕੌਣ ਸੰਸਾਰ ਤੇ ਸੁਖੀ, ਆਦਰ ਪਾਉਂਦਾ ਤੇ ਚੜ੍ਹਦੀ ਕਲਾ ਵਾਲਾ ਹੈ।

ਮੈਂ ਅਰਜ਼ ਕੀਤੀ, ਉਹ ਤਿੰਨ ਬਚਨ ਕੀ ਹਨ? ਤਾਂ ਕਿਹੋ ਨੇ, " ਮੈਂ ਅੱਤ ਦਾ ਸੋਧੀ ਸਾਂ । ਤੇ ਭਜਨ ਘੱਟ ਫੁਰਦਾ ਸੀ । ਗੁਰੂ ਜੀ ਏਕ ਸਮੇਂ ਮੈਨੂੰ ਸੰਤ ਕੇਸਰ ਸਿੰਘ* ਜੀ ਚੁੱਪ ਹੋਰਾਂ ਦੇ, ਸਰਦਾਈ ਵਾਲੇ ਜੂਠੇ ਗਲਾਸ ਵਿੱਚ, ਕਿਹਾ, ਸਰਦਾਈ ਪਵਾ ਛਕ ਲੈ । ਮੈਂ ਛਕ ਲਈ । ਉਸੇ ਵੇਲੇ ਭਜਨ ਆਪੇ ਹੋਣ ਲੱਗਾ ਤੇ ਰਸਨਾ ਵਿੱਚ ਰਸ ਭੀ ਪੈ ਗਿਆ। ਏਕ ਸਮੇਂ ਦੌਰੇ ਤੇ ਗੁਰੂ ਹਰੀ ਸਿੰਘ ਜੀ ਨਾਲ ਮੈਂ ਤੇ ਮਹਾਰਾਜ ਨਿਹਾਲ ਸਿੰਘ ਜੀ ਸਾਂ। ਜਦ ਸਭ ਨਿਕਟੀ ਗੁਰੂ ਕੇ ਸੌਂ ਗਏ ਤਾਂ ਗੁਰੂ ਹਰੀ ਸਿੰਘ ਜੀ ਕਿਹਾ, ਤੂੰ ਨਿਹਾਲ ਸਿੰਘ ਨੂੰ ਘੁੱਟ। ਮੈਂ ਘੁੱਟਣ ਲੱਗ ਪਿਆ ਤੇ ਘੰਟਾ ਭਰ ਘੁੱਟਦਾ ਰਿਹਾ। ਫੇਰ ਨਿਹਾਲ ਸਿੰਘ ਜੀ ਨੂੰ ਕਿਹੋ ਨੇ ਹੁਣ ਤੂੰ ਪ੍ਰਤਾਪ ਸਿੰਘ ਨੂੰ ਘੁੱਟ । ਉਹ ਨਾ ਘੁੱਟਣ ਲੱਗੇ ਤਾਂ ਵਿਗਸ ਕੇ ਕਿਹੋ ਨੇ, ਲਓ ਭਾਈ ਪਰਤਾਪ ਸਿੰਘ ਬਾਜੀ ਲੈ ਗਿਆ । ਏਕ ਸਮੇਂ ਮੈਂ ਇੱਕ ਘੋੜੇ ਤੇ ਚੜ੍ਹਿਆ। ਉਹ ਮੁਖਤਾਰ ਦਾ ਸੀ । ਉਸ ਮੁਖਤਾਰ ਗਿਲ੍ਹਾ ਕੀਤਾ ਤੇ ਉਸਦੀ ਗੱਲ ਸੁਣ ਮੈਂ ਭੀ ਗਿਲ੍ਹਾ ਕੀਤਾ ਕਿ ਵੇਖੋ ਸੇਵਕ ਹੋ ਸਾਹਿਬ ਪੁਣਾ ਤੇ ਮਾਣ ਜਣਾਇਆ ਸੂ । ਗੁਰੂ ਹਰੀ ਸਿੰਘ ਜੀ ਮੈਨੂੰ ਨੇੜੇ ਸੱਦ ਸਹਿਜ ਨਾਲ ਕਿਹਾ, ਤੂੰ ਇਹੋ ਜਿਹੇ ਘੋੜੇ ਕੀ ਕਰਨੇ ਨੇ ਤੂੰ ਹੁਣ ਸਾਡੇ ਵਾਲੀ ਕੁੱਲੀ ਘੋੜੀ ਤੇ ਚੜ੍ਹਿਆ ਕਰ। ਮੈਂ ਸਤ ਬਚਨ ਕੀਤਾ ਤਾਂ ਕਿਹੋ ਨੇ, ਮਨ ਵਿੱਚ ਭੀ ਗਿਲਾ ਨਾ ਰੱਖੀਂ ਸਦਾ ਸੁਖੀ ਰਹੇਗਾ।

## ਪੁਰਸ਼ਾਰਥ ਨ ਛੱਡੋ

ਸੰਤ ਕਰਤਾਰ ਸਿੰਘ ਜੀ ਜੱਲ੍ਹਣ ਵਾਲਿਆਂ, ਜੋ ਹੁਣ ਮੇਰੇ ਪਿੰਡ ਨੇੜੇ ਹੀ, ਅਮਰਾਸਰ ਵੱਡੇ ਰਹਿੰਦੇ ਹਨ । ਇੱਕ ਦਿਨ ਮੈਨੂੰ ਆ ਕਿਹਾ ਜੇ ਤੂੰ ਸਤਿਗੁਰੂ ਜੀ ਦੇ ਸਿੱਖਿਆ ਭਰੇ ਬਚਨ ਲਿਖਦੈਂ ਤਾਂ ਮੈਂ ਭੀ ਤੈਨੂੰ ਇਕ ਸਮੇਂ ਦੇ ਸਿੱਖਿਆ ਭਰੇ ਬਚਨ ਸੁਣਾਉਂਦਾ ਹਾਂ । ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲਿਆਂ ਦੇ ਘਰ ਇੱਕ ਸਮੇਂ ਕੁਝ ਦਿਨ ਸਤਿਗੁਰੂ ਟਿਕੇ ਸੀ, ਮੈਂ ਭੀ ਜੱਥੇ ਸਮੇਤ ਸਾਥ ਸਾਂ । ਇੱਕ ਦਿਨ ਸਵੇਰੇ ਹੀ ਆਪਣੇ ਲਾਂਗਰੀ ਗੁਰਦਿੱਤ ਸਿੰਘ ਬੁੰਡਾਲੀਏ

---

* ਇਹ ਸੰਤ ਜ਼ਿਲ੍ਹਾ ਸਿਆਲਕੋਟ ਦੇ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਸੀ। ਸੰਤ ਅੰਕ ਵਿਚ ਇਨ੍ਹਾਂ ਦਾ ਜੀਵਨ ਹੈ, ਗੁਜਰਾਂਵਾਲੇ ਰਹੇ ਤੇ ਚੜ੍ਹੇ ਸੀ।

ਤੋਂ ਨਰਮ ਨਰਮ ਫੁਲਕੇ ਲਹਾ ਛਕ ਰਿਹਾ ਸਾਂ । ਸਤਿਗੁਰੂ ਜੀ ਚੁੱਪ ਚੁਪੀਤਿਆਂ ਆ ਮੇਰੇ ਮੋਢਿਆਂ ਤੋਂ ਫੜ, ਮੈਨੂੰ ਕਿਹਾ, " ਤੇਰੇ ਭਲੇ ਲਈ ਮੱਤ ਦਿੰਦਾ ਹਾਂ । ਗੁੱਸਾ ਨਾ ਕਰੀਂ। ਗੁੱਸਾਂ ਕੀਤਿਆਂ ਮੱਤ ਨਹੀਂ ਆਉਂਦੀ। ਤੈਨੂੰ ਸੰਤਾਂ ਵਾਲੀ ਪੂਛਲ ਉੱਗ ਪਈ ਏ।" ਮੈਂ ਕਿਹਾ, ਭੁੱਖ ਲੱਗੀ ਸੀ । ਤਾਂ ਕਿਹੋ ਨੇ, " ਤੇਰੇ ਤੇ ਅਜੇ ਕਈ ਵੇਲੇ ਆਉਣੇ ਨੇ । ਤੂੰ ਪੁਰਸ਼ਾਰਥ ਨਾ ਛੱਡੀਂ ਅਜੇ ਬਾਲਕ ਹੈ। ੨੪-੨੫ ਸਾਲ ਦਾ । ਇਹ ਜੋ ਸਿੱਖ ਹਨ ਇਹ ਦਸਵੇਂ ਗੁਰਾਂ ਨੂੰ ਭੀ ਛੱਡ ਗਏ ਸੀ । ਇਨ੍ਹਾਂ ਦੀ ਕੀ ਪਰਤੀਤ ਹੈ । ਰਾਮ ਚੰਦਰ ਜੀ ਨੂੰ ਗੁਰੂ ਵਸ਼ਿਸ਼ਟ ਜੀ ਕਿਹਾ ਸੀ, ਹੇ ਰਾਮ , ਤੇਰਾ ਪੁਰਸਾਰਥ ਹੀ ਦੇਵ ਹੈ, ਤੇ ਕਿਹੋ ਨੇ ਮੈਂ ਇਹ ਨਹੀਂ ਕਹਿੰਦਾ ਕਿ ਤੂੰ ਕਿਸੇ ਨੂੰ ਨਾਲ ਨਾ ਰੱਖ । ਪਰ ਆਪਣੀ ਕਿਰਿਆ ਆਪ ਸਾਧਿਆ ਕਰ ਤੇ ਸਰੋਂ ਹੋ ਸਕੇ ਤਾਂ ਕਿਸੇ ਹੋਰਸ ਦੀ ਭੀ, ਆਪ ਤੋਂ ਵੱਡਾ ਜਾਣ ਤੇ ਆਪਣਾ ਭਲਾ ਹੁੰਦਾ ਜਾਣ, ਸੇਵਾ ਕਰਿਆ ਕਰ । " ਇਹ ਬਚਨ ਸੁਣਾਇ ਸੰਤ ਕਰਤਾਰ ਸਿੰਘ ਜੀ ਵੈਰਾਗੀ ਹੋ ਗਏ ਤੇ ਕਿਹੋ ਨੇ, ਮੇਰੇ ਤੇ ਠੀਕ ਹੀ ਕਈ ਵੇਲੇ ਭਾਣੇ ਵਰਤੇ ਹਨ । ਪਰ ਮੈਂ ਪੁਰਸ਼ਾਰਥ ਨਹੀਂ ਛੱਡਿਆ ਜਿਸ ਕਰਕੇ ਸੁਖੀ ਹੀ ਰਿਹਾ ਹਾਂ।

## *ਊਧਮ ਸਿੰਘ ਕੱਕੜ ਦੀ ਬਿਰਤੀ*

ਇੱਕ ਸਿੱਖ ਜੋ ਕੱਕੜ, (ਅੰਮ੍ਰਿਤਸਰ ) ਦੇ ਨੇੜੇ ਦਾ ਸੀ, ਉਸ ਮੈਨੂੰ ਕਿਹਾ, " ਤੂੰ ਊਧਮ ਸਿੰਘ ਕੱਕੜ ਦੀ ਭੀ ਕੋਈ ਵਾਰਤਾ ਜਾਣਦਾ ਹੈਂ? ਮੈਂ ਕਿਹਾ, ਏਨਾਂ ਹੀ ਜਾਣਦਾ ਹਾਂ। ਉਸ ਵੱਲ ਮੇਰੀ ਭੂਆ ਮਾਂਗੇਵਾਲ ਦੇ ਦੋ ਪੁੱਤਰ ਵਿਆਹੇ ਹੋਏ ਸੀ, ਵਸਾਵਾ ਸਿੰਘ ਤੇ ਫੌਜਾ ਸਿੰਘ। ਉਨ੍ਹਾਂ ਦੀ ਸੰਤਾਨ ਹੁਣ ਬਾਲੂ, ਕਰਨਾਲ ਦੇ ਜ਼ਿਲੇ ਵਿੱਚ ਏ । ਊਧਮ ਸਿੰਘ ਦੀਆਂ ਧੀਆਂ ਬੀਰ ਕੌਰ ਤੇ ਰੂਪ ਕੌਰ ਦੱਸਦੀਆਂ ਸੀ, ਬਾਪੂ ਜੀ ਸਾਥੋਂ ਕਈ ਵਾਰ ਕੁਵੇਲੇ ਭੀ ਲੰਗਰ ਕਰਾਉਂਦੇ ਹੁੰਦੇ ਸੀ। ਮੈਂ ਇੱਕ ਵਾਰ ਕੱਕੜੀਂ ਜਾ ਭੀ ਦੇਖਿਆ ਸੀ । ਪੁਲ ਨਹਿਰ ਦੇ ਨੇੜੇ, ਰੁਖਾਂ ਦੀ ਛਾਂਵੇ ਮਹਿਰਾ ਬੈਠਾ ਸੀ । ਜਲ ਦੀਆਂ ਮੱਟੀਆ ਭੰਰ ਤੇ ਪਰਸ਼ਾਦੇ ਧਰ । ਜਾਂ ਇੱਕ ਵਾਰੀ ਊਧਮ ਸਿੰਘ ਨੂੰ ਮੈਂ ਭੈਣੀ ਸਾਹਿਬ ਸਤਿਗੁਰੂ ਜੀ ਨੂੰ ਮੱਥਾ ਟੇਕਦਿਆਂ ਦੇਖਿਆ ਸੀ । ਉਸ ਸਿੱਖ ਕਿਹਾ, ਤੂੰ ਉਸਨੂੰ ਜਿੱਥੋਂ ਲਾਗ ਇਹ ਲੱਗੀ ਹੈ, ਸੋ ਵਾਰਤਾ ਤੇ ਹੋਰ ਉਸਦੇ ਬਚਨ ਭੀ ਸੁਣੇ ਹਨ? ਮੈਂ ਕਿਹਾ, ਸੰਤ ਜੀ ਤੁਸੀ ਹੀ ਕਿਰਪਾ ਕਰੋ । ਤਾਂ ਉਸ ਸਾਧ ਕਿਹਾ, " ਗੁਰੂ ਹਰੀ ਸਿੰਘ ਜੀ ਦਾ ਦੌਰਾ ਕੱਕੜਾਂ ਦੇ ਕੋਲੋਂ ਦੀ ਜਾ ਰਿਹਾ ਸੀ । ਊਧਮ ਸਿੰਘ ਗਿੱਲ ਨੇ ਅੱਗੋਂ ਹੋ ਘੋੜੇ ਫੜੇ ਤੇ ਅਰਜ਼ ਕੀਤੀ, ਜਲ ਪਰਸ਼ਾਦ ਛਕ ਕੇ ਜਾਉ । ਸਤਿਗੁਰੂ ਜੀ ਕਿਹਾ, ਤੂੰ ਕਿਵੇਂ ਦਾ ਮਤਾ ਧਾਰ, ਭਾਵ ਹਿਰਦੇ ਲੈ ਲੰਗਰ ਸਾਨੂੰ ਕਿਹਾ ਹੈ ? ਊਧਮ ਸਿੰਘ ਕਿਹਾ, ਸਾਡੇ ਪਾਸ ਸਰਦੇ ਪੁੱਜਦੇ ਲੋਕ ਲੱਸੀ, ਮਿੱਠਾ ਜਲ ਤੇ ਗਰਮੀਆਂ ਵਿੱਚ ਪਾਂਧੀਆਂ ਨੂੰ ਪਰਸਾਦੇ ਦਿੰਦੇ ਹਨ । ਆਪਣੇ ਵਡਿਆਈ ਤੇ ਚੌਧਰ ਲਈ ਤੇ ਦੂਜਿਆ ਨੂੰ ਨਿਮਾਣੇ ਜਣਾਉਣ ਲਈ। ਗੁਰੂ

ਜੀ ਕਿਹਾ, "ਤੂੰ ਭਜਨ ਪੁੱਛ ਲੈ ਤੇ ਦਿੱਤੀ ਮੱਤ ਹੋਰ ਚੇਤੇ ਰੱਖ ਤਾਂ ਸਾਧ ਕੁਝ ਛਕ ਲੈਣਗੇ। ਊਧਮ ਸਿੰਘ ਸੱਤ ਬਚਨ ਕੀਤਾ ਤੇ ਗੁਰੂ ਜੀ ਇਕ ਸਾਧ ਤੋਂ ਭਜਨ ਦਿਵਾ, ਕਿਹਾ, "ਸਭ ਕੁਝ ਗੁਰੂ ਦਾ ਸਮਝ, ਗੁਰੂ ਅਰਥ ਹੀ ਕਰਨਾ ਤੇ ਜਗਤ ਦੀ ਮਾਨ ਵਡਿਆਈ ਤੋਂ ਬਚਣਾ। ਮਾਸ ਸ਼ਰਾਬ ਨਹੀਂ ਵਰਤਣਾ ।" ਊਧੱਮ ਸਿੰਘ ਕਿਹਾ, "ਇਹ ਮੈਂ ਅੱਗੇ ਹੀ ਨਹੀਂ ਵਰਤਦਾ।" ਸਾਧਾਂ ਥੋੜਾ ਜਲ, ਦੁੱਧ ਮਿੱਠਾ ਛਕਿਆ। ਉਦੋਂ ਬਾਅਦ ਊਧਮ ਸਿੰਘ ਆਏ ਨੂੰ ਕਹੇ, ਤੇਰਾ ਭਾਗ ਗੁਰੂ ਕੀ ਦਾਤ ਏ। ਭਾਈ ਛਕ ਕੇ ਜਾਓ। ਮਾੜੇ ਲੋਕਾਂ ਦੀਆਂ ਧੀਆਂ ਵਿਆਹੁੰਦਾ ਤੇ ਸਭ ਨੂੰ ਇੱਕ ਰਸ ਜਲ ਪਰਸ਼ਾਦਾ ਦਿੰਦਾ ਸੀ।

ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਪਾਸ ਭੈਣੀ ਸਾਹਿਬ ਅਰਜ਼ ਕੀਤੀ ਉਸ। ਬਘਿਆੜ ਗਰੀਬਾਂ ਦੇ ਵਾੜਿਆਂ ਚੋਂ ਤੇ ਇੱਜੜਾਂ ਚੋਂ ਨੁਕਸਾਨ ਕਰਦੇ ਹਨ, ਕਿਵੇਂ ਕਰੀਏ? ਤਾਂ ਸਤਿਗੁਰੂ ਜੀ ਕਿਹਾ ਸੀ "ਘੋੜੀਆਂ ਮਗਰ ਲਾ ਭਜਾ ਦਿਆ ਕਰੋ । ਫੇਰ ਨਾ ਨੇੜੇ ਆਉਣਗੇ।" ਇਸਦਾ ਇੱਕ ਪੁੱਤਰ ਵੀਰ ਸਿੰਘ, ਜਿਸ ਦਿਨ ਕੋਈ ਰਾਤ ਨੂੰ ਪਰਾਹੁਣੇ ਨਾ ਆਉਣੇ ਆਪ ਪਰਸ਼ਾਦਾ ਨਹੀਂ ਛਕਦਾ ਸੀ, ਤੇ ਕਹਿੰਦਾ ਸੀ, "ਅੱਜ ਸਾਡੇ ਤੇ ਰੱਬ ਰਿੰਜ ਹੈ।" ਇੱਕ ਪੁੱਤਰ ਇਸਦਾ ਕਿਸੇ ਨੇ ਮਾਰ ਦਿੱਤਾ ਸੀ। ਹਾਕਮ ਆਏ ਤੇ ਊਧਮ ਸਿੰਘ ਕਿਹਾ ਸੀ, ਉਹ ਗੁਨਾਹੀ ਸੀ, ਮਾਰਿਆ ਗਿਆ। ਮਾਰਨ ਵਾਲੇ ਦਾ ਕੀ, ਕਸੂਰ ਐ। ਉਸ ਨੂੰ ਵਰਜ ਰਿਹਾ ਸਾਂ। ਸਾਡਾ ਸਾਊਆਂ ਦਾ ਇਹ ਧਰਮ ਨਹੀਂ ਸੀ।

ਉਸ ਊਧਮ ਸਿੰਘ ਏਕ ਸਮੇਂ ਔੜ ਲੱਗੀ ਕਰ, ਨਹਿਰ ਦਾ ਟੱਕ ਪਿੰਡ ਤੋਂ ਕਰਾਇਆ ਤੇ ਕਈ ਨਗਰ ਰੇਜੂ ਕਰਾ ਦਿੱਤੇ ਤੇ ਫੇਰ ਆਪ ਹੀ ਲੋਕਾਂ ਨੂੰ ਕਹਿ ਲੰਗਰ ਲਾ ਟੱਕ ਬੰਨ੍ਹਣ ਭੀ ਲਾਈ ਦੁਨੀਆ। ਹਾਕਮ ਆਏ । ਕਿਹਾ, ਵੱਖਰਾ ਮੋਘਾ ਲਵਾ ਲੈ ਤਾਂ ਕਿਹੋ ਸੂ ਸਭ ਨੂੰ, ਨਗਰ ਦਾ ਸਾਝਾਂ ਮੋਗ੍ਹਾ ਵੱਡਾ ਕਰੋ। ਸੋ ਵੱਡਾ ਹੋਇਆ। ਊਧਮ ਸਿੰਘ ਬਿਨ ਨਾੜ੍ਹੇ ਤੇ ਮਾਸ ਸ਼ਰਾਬ ਵਰਤਣ ਵਾਲੀ ਦੁਕਾਨ ਤੋਂ ਕਦੇ ਨਾ ਜਲ-ਪਰਸ਼ਾਦਾ ਛਕਦਾ ਸੀ । ਰੰਗ ਲਾਲ ਤੇ ਧਰਮੀ ਜਮਾਲ ਸੀ ਉਸਦਾ।

੨੫ ਸਾਉਣ ਨਕੌੜੇ ਗੁਰੁਵਾਰ ਹੋਇਆ। ਆਸਾ ਦੀ ਵਾਰ ਲੱਗੀ । ਸਰਦਾਈ ਸੋਧੀਆ ਲਈ ਸਾਹਿਬ ਸਿੰਘ ਮਿਸਤਰੀ ਦੇ ਘਰ ਤੇ ਧਰਮਸਾਲੇ ਖੁੱਲਿਆਂ ਲਈ ਬਣੀ, ਵਰਤੀ। ਅਗਲਾ ਗੁਰੂਵਾਰ ਹਮਾਊ ਖੇੜੇ ਦੀ ਸੰਗਤ ਅਰਜ਼ ਕਰ ਮੰਗਿਆ। ਨਕੌੜੇ ਬਾਵਾ ਸਿੰਘ ਮਾਨਪੁਰੀ ਤੇ ਨਿਰੰਜਨ ਸਿੰਘ ਮਜ਼ਬੀ ਵਲ ਚਰਨ ਸਤਿਗੁਰੂ ਜੀ ਪਾਏ। ਇੱਕ ਦੋ ਪਿੰਡੀ ਕੌਡੀ ਦੇ ਘੋਲ ਹੋਏ, ਸੁਣ ਬਚਨ ਕੀਤੇ ਨੇ ਇਸ ਦਿਨ ਨਰੋਲ ਕੀਰਤਨ ਤੇ ਸੇਵਾ ਹੀ ਹੋਵੇ । ਹੋਰੀ ਦਿਨੀਂ ਭਾਵੇਂ ਉਹ ਭੀ ਹੋਣ।

## ਰੱਖ ਵਿਚ ਧਿਙਾਣੇ

ਗੁਰੂ ਕੀ ਰੱਖ ਵਿੱਚ, ਸੰਤ ਨਗਰ ਤੇ ਅਮਰਾਸਰ ਦੇ ਸਿੱਖ ਚੋਰੀ ਭੀ, ਰਾਖਿਆਂ ਤੋਂ ਜੋਰੀਂ ਵੀ ਪਸ਼ੂ ਚਾਰਦੇ, ਨਾ ਮੁੜਦੇ ਜਾਣ ਸਤਿਗੁਰੂ ਜੀ ਕਿਹਾ, ਅਸਾਂ ਸਿੱਖਾਂ ਨਾਲ ਲੜਨਾ ਨਹੀਂ। ਜੇ ਤੁਸਾਂ ਇਸਤਰ੍ਹਾਂ ਹੀ ਕਰਨਾ ਹੈ ਤਾਂ ਅਸੀਂ ਸਬਾਬ ਚੁੱਕ ਭੈਣੀ ਸਾਹਿਬ ਚਲੇ ਜਾਂਦੇ ਹਾਂ । ਤੁਸੀਂ ਸਭ ਕੁਝ ਸਾਂਭੋ । ਅਖੀਰ ਸਾਉਣ ਥੋੜੀ ਵਰਖਾ ਹੋਈ ਕਰ ਘਾਹ ਫੁਟਿਆ ਸੀ। ਕੰਧਾਰ ਸਿੰਘ ਤੇ ਲਾਲ ਸਿੰਘ ਸੰਤ ਨਗਰੀਆ ਰੱਖ ਦੀ ਰਾਖੀ ਦਾ ਜ਼ੁੰਮਾ ਲਿਆ ਤੇ ਇੱਕ ਦੂੰਹ ਪਸ਼ੂਆਂ ਨੂੰ ਰਾਣੀਏ ਫਾਟਕੇ ਜਾ ਦਿੱਤਾ । ਤਾਂ ਰੱਖ ਵਲੋ ਡੱਕਾ ਧੱਕੇ ਚੋਰੀ ਦਾ ਪਿਆ। ਤਾ ਸੰਤ ਨੇ ਜਾਣਿਆ ਹੁਣ ਧਰਮ ਦੀ ਨਹੀਂ ਕਰਮ ਦੀ ਗੱਲ ਚਲਦੀ ਹੈ।

ਖੇੜੇ ੩੨ ਸਾਉਣ ਗੁਰਵਾਰ ਹੋਇਆਂ ਰਾਤ ਥੋੜ੍ਹੀ ਹੀ ਸੰਗਤ ਪੁੱਜੀ। ਆਸਾ ਦੀ ਵਾਰ ਲੱਗੀ ਤੇ ਅਗਲਾ ਗੁਰਵਾਰ ਸੰਤ ਨਗਰ ਦੀ ਸੰਗਤ ਵਲੋਂ ਹੋਇਆ। ੭ ਭਾਦਰੋ ਦੋਵੇਂ ਬਾਬੇ ਆਸਾ ਦੀ ਵਾਰ ਵਿੱਚ ਪੁੱਜੇ। ਸਤਿਗੁਰ ਜੀ ਦੌਰੇ ਗਏ ਸੀ । ਅਗਲਾ ਗੁਰਵਾਰ ਦਮਦਮੇ ਦੀ ਸੰਗਤ ਮੰਗਿਆ ਤੇਜਾ ਸਿੰਘ ਲਾਲੇਪੁਰੀਆਂ ਤਾਂ ਨਾਲੀ ਲੰਘ ਦਸ ਬਾਰਾਂ ਮੁੰਡੇ ਸ਼ਬਦ ਪੜ੍ਹਣ ਆਸਾ ਦੀ ਵਾਰ ਲਾਣ ਵਾਲੇ ਲੈ ਪੁੱਜਾ, ਹਰ ਗੁਰਵਾਰ ਤੇ ਜਿਵੇਂ ਪੁੱਜਦਾ ਸੀ ਮੁੱਢੋ। ਅਗਲਾ ਗੁਰਵਾਰ ਸੰਤਾਂ ਵਾਲੀ ਦੀ ਸੰਗਤ ਅਰਜ਼ ਕਰ ਮੰਗਿਆ ਦਸਦਮਿਓਂ ੧੪ ਭਾਦਰੋਂ ਨੂੰ।

## ਕਸ਼ਮੀਰ ਕਿਹੜੀ ਤਾਸੀਰ

ਇਹਨੀਂ ਦਿਨੀਂ ਪਾਕਿਸਤਾਨ ਦੇ ਪਰਧਾਨ ਲਿਆਕਤ ਅਲੀ ਨੂੰ ਭਾਰਤ ਦਿੱਲੀ ਸੱਦਿਐ ਸੋ ਨਾ ਆਇਆ। ਜਵਾਹਰ ਲਾਲ ਨੂੰ ਪਾਕਿਸਤਾਨੀਆਂ ਕਰਾਚੀ ਸੱਦਿਆ ਸੋ ਭੀ ਨਾ ਗਿਆ। ਤਾਂ ਲਿਆਕਤ ਅਲੀ ਕਰਾਚੀ ਮੁੱਕਾ ਦਿਖਾ ਕਿਹਾ, ਹੱਸਕੇ, ਮੰਨ ਕੇ ਤੇ ਭਾਰਤੀ ਕਸ਼ਮੀਰ ਨਹੀਂ ਦੇਂਦੇ, ਮੈਂ ਲੜਕੇ ਲਵਾਂਗਾ। ਜਵਾਹਰ ਲਾਲ ਦਿੱਲੀ ਅਸ਼ੋਕਚਕ੍ਰ ਦਿਖਾ ਕਿਹਾ ਅਸੀਂ ਚਾਹੁੰਦੇ ਹਾਂ ਅਮਨ, ਜੰਗ ਨਹੀਂ ਚਾਹੁੰਦੇ । ਇਹ ਅਖਬਾਰਾਂ ਤੇ ਛਪਿਆ ਤੇ ਜਵਾਹਰ ਲਾਲ ਦੀ ਬੜੀ ਸੋਭਾ ਹੋਈ ਹਰ ਮੁਲਕ ਵਲੋਂ। ਹੱਦਾਂ ਤੇ ਗੜਬੜੀ ਕਰ ਫਿਰੋਜ਼ਪੁਰ-ਅੰਮ੍ਰਿਤਸਰ-ਬਟਾਲ਼ਾ-ਜਲੰਧਰ ਵਲੋਂ ਲੋਕ, ਅੱਗੇ ਦੇ ਡਰੇ ਹੋਏ, ਬਿਆਸ ਤੇ ਸਤਲੁਜ ਤੋਂ ਉਰੇ ਤੇ ਦਿਲੀ-ਹਿਸਾਰ ਵਲ ਭਾਜੜਾਂ ਅਤੇ ਜੀਅ ਲਿਆ ਰਹੇ ਸੀ। ਸਾਡੇ ਪਿੰਡਾਂ ਵਿਚ ਭੀ ਭੀੜ ਵਧ ਗਈ ਸੀ। ਕਸ਼ਮੀਰ ਦੇ ਫੈਸਲੇ ਲਈ ਵਡੀ ਸਾਂਝੀ ਮੁਲਕਾਂ ਦੀ ਕੌਂਸਲ ਬੈਠੀ ਸੀ ।

## ਵਿਚਾਰਾਂ ਕਰਨ ਲਈ

ਸਤਿਗੁਰੂ ਜੀ ਸਮੇਂ ਦੀ ਵਿਚਾਰ ਲਈ ਸਭ ਸੂਬੇ ਤੇ ਜਥੇਦਾਰ ਲੁਧਿਆਣੇ ਸੱਦੇ ਸੀ। ੨੫ ਸੌਣ ਨੂੰ ਜੀਵਨ ਨਗਰੋਂ ਚਲ ਡੱਬਵਾਲੀਉਂ ਉਰੇ ਸੜਕ ਤੇ ਡਿਘੀ ਤੇ ਰਾਤ ਰਹੇ। ਇਸ਼ਨਾਨ ਕਰ ੨੬ ਨੂੰ ਲੁਧਿਆਣੇ ਪੁੱਜੇ। ਸ੍ਰ: ਆਤਮਾ ਸਿੰਘ ਜੀ, ਦਇਆ ਸਿੰਘ ਜੀ, ਸੰਤ ਟਹਿਲ ਸਿੰਘ ਜੀ, ਆਲਿਮ ਜੀ ਆਦਿ ਨੂੰ ਕੁਝ ਵਿਚਾਰ ਕਰ ਕਿਹੋ ਨੇ ਮਹਾਰਾਜ ਨਿਹਾਲ ਸਿੰਘ ਜੀ ਜੋ ਕਹਿਣ ਸੋ ਕਰਨਾ।

## ਰਵਾਲਸਰ ਨੂੰ

ਢੋਲੇਵਾਲ ਲੰਗਰ ਕਰ। ਅਹੀਆਪੁਰ ਬੁੱਧ ਸਿੰਘ ਕੋਟਲੀ ਰਾਮਦਾਸਾਂ ਜ਼ਿਲਾ ਸਿਆਲ ਕੋਟ ਦੇ ਵਲ ਚਰਨ ਪਾਏ। ਅਗਲੇ ਰੋਜ਼ ਲਾਡਪੁਰ ਲੰਗਰ ਕਰ ਟਹਿਲ ਸਿੰਘ ਕਿਆਮਪੁਰ ਦੇ ਵਲ ਰਾਤ ਰਹੇ। ਗੁਰਦਾਸਪੁਰ ਦਲੀਪ ਸਿੰਘ ਰਾਜੇ ਜੰਗ (ਲਾਹੌਰ) ਦੇ ਘਰ ਲੰਗਰ ਕੀਤਾ। ਏਥੇ ਹੀ ਲਾਲ ਸਿੰਘ ਕਟਿਆਂ ਵਾਲੀਏ ਦਾ ਪੁੱਤਰ ਬਲਵੰਤ ਸਿੰਘ ਨੱਤ ਐਸ. ਡੀ. ਓ. ਆਏ ਚਰਨੀ ਲਗਾ । ਰਾਤ ਜੁਗਿੰਦਰ ਨਗਰ, ਸਵੇਰੇ ਮੰਡੀ ਪੁਜੇ । ਰਾਜਾ ਤੇ ਹੋਰ ਹਾਕਮ ਆਏ, ਚਰਨੀ ਲੱਗੇ। ਸਮੇਂ ਬਾਬਤ ਵਿਚਾਰ ਹੋਈ ਤੇ ਕਿਹੋ ਨੇ, ਰਵਾਲਸਰ ਜ਼ਮੀਨ ਲੈਣੀ ਹੈ। ਉਨ੍ਹਾਂ ਕਿਹਾ, ਦਰਖਾਸਤਾਂ ਸਿੱਖ ਦੇਣ ਅਸੀਂ ਮਨਜ਼ੂਰ ਕਰ ਦੇਵਾਂਗੇ। ਕੁਝ ਦਿਨ ਮੰਡੀ ਸੁਕੇਤ ਰਹੇ ੯ ਭਾਦਰੋਂ ਨਗਰੋਟੇ ੨੭ ਅਗਲੇ ਰੋਜ਼ ਪਠਾਨ ਕੋਟ ਪਾਸ ਕਿਲ੍ਹਾ ਜਮਾਲਪੁਰ ਵਿਚ ਦਲੀਪ ਸਿੰਘ ਦੇ ਘਰ ਚਰਨ ਪਾਏ। ਜਲ ਦੁਧ ਸਿੱਖਾਂ ਛਕਿਆਂ।

## ਪਹਾੜਾਂ ਚੋਂ ਵਾਪਸੀ

ਗੁਰਦਾਸਪੁਰ ਤਿਪੜੀ ਕੈਨਾਲ ਕਾਲੋਨੀ, ਬਲਵੰਤ ਸਿੰਘ ਵਲੋਂ ਹੋ ਲਾਭ ਸਿੰਘ ਦੇ ਵਾੜੇ ਦੇ ਸਿੱਖਾਂ ਵਲ ਲੰਗਰ ਕਰ ਰਾਤ ਬਿਜਲੀ ਵਾਲ। ਸਵੇਰੇ ਇਕ ਸਿੱਖ ਦੀ ਬੀਬੀ ਦਾ ਅਨੰਦ ਹੋਇਆ ਤੇ ਅੰਮ੍ਰਿਤਸਰ ਕੇਹਰ ਸਿੰਘ ਮਾਨ ਘਰ ਆ ਲੰਗਰ ਕੀਤਾ। ਤੇ ਜਲੰਧਰ ਡਾਕਟਰ ਸ਼ਮਸ਼ੇਰ ਸਿੰਘ ਜੀ ਨੂੰ ਦੰਦ ਦਿਖਾ ਭੈਣੀ ਸਾਹਿਬ ਪੁੱਜੇ । ਸਵੇਰੇ ਕਰਨਾਲ ਸ੍ਰ: ਅਨੂਪ ਸਿੰਘ ਤੇ ਸੰਤ ਕੌਰ ਨੂੰ ਦਰਸ਼ਨ ਦੇ ਦਿੱਲੀ ਸੁੱਚਾ ਸਿੰਘ ਦੇ ਘਰ ਆ ਲੰਗਰ ਛਕਿਆ।" ਰਾਤ ਕਰਨਾਲ ਹੀ ਆ ਬਿਰਾਜੇ। ਸਵੇਰੇ ਪਟਿਆਲੇ ਚਕਰਵਰਤੀ ਜੀ ਨੂੰ ਮਿਲ ਰਾਜੇ ਦੀਆਂ ਗਊਆਂ ਮੱਝਾਂ ਦੇਖ, ਚੱਕ ਭਾਈ ਵਜੀਰ ਸਿੰਘ ਦੇ ਪਿੰਡ, ਸੰਗਤ ਵਲੋਂ ਸੰਤ ਅਤਰ ਸਿੰਘ ਜੀ ਨਮਿੱਤ ਕੀਤੇ ਮੇਲੇ ਤੇ ਦਰਸ਼ਨ ਦਿੱਤੇ। ਪਾਠ ਦਾ ਭੋਗ ਪਿਆ । ਇਕ ਅਨੰਦ ਭੀ ਹੋਇਆ।

ਸਵੇਰੇ ਮਧੇਅ ਗੁਰਦਿਆਲ ਸਿੰਘ ਵਲ ਚਰਨ ਪਾਏ ਤੇ ਜੰਡ ਵਾਲੇ ਪ੍ਰੇਮ ਸਿੰਘ ਦੇ ਘਰ ਪ੍ਰਸ਼ਾਦ ਛਕ ਬਿਰਾਜੇ ਰਾਤ।

## *ਜੀਵਨ ਨਗਰ ਵਿਖੇ*

੧੫ ਭਾਦਰੋਂ ਜੀਵਨ ਨਗਰ ਆਏ ਸਤਿਗੁਰੂ ਜੀ ਦਰਸ਼ਨ ਦਿੱਤੇ ੯ ਵਜੇ। ੧੭ ਭਾਦਰੋਂ ਦੁਆਲੇ ਦੇ ਨਗਰਾਂ ਦੀ ਸੰਗਤ ਦਰਸ਼ਨ ਕਰਨ ਆਈ। ਮੈਂ ਭੀ ਸੰਤ ਆਲਾ ਸਿੰਘ ਜੀ ਨਾਲ ਆ ਚਰਨੀਂ ਲੱਗ ਰੋਇਆ ਤੇ ਕਿਹਾ ਚੋਖਾ ਚਿਰ ਬਾਹਰ ਗਏ ਕਿਉਂ ਲਾਂਦੇ ਹੋ? ਤਾਂ ਕਿਹੋ ਨੇ, ਮੈਂ ਤੁਹਾਡਾ ਤੇ ਇਨ੍ਹਾਂ ਨਗਰਾਂ ਦਾ ਹੀ ਤੇ ਨਹੀ ਮੈਨੂੰ ਸਭ ਦਾ ਪਿਆਰ ਰੱਖਣਾ ਪੈਂਦਾ ਹੈ। ਆਪ ਨੇ ਪਸ਼ੂਆਂ ਵਲ ਤੇ ਵਰਨੀ ਵਲ ਫੇਰਾ ਮਾਰਿਆ । ਬਿਰਧਾਂ, ਅੰਨਿਆਂ, ਸਾਧੂਆਂ ਨੂੰ ਨਿਆਸਰਿਆਂ ਟਿਕਿਆਂ ਨੂੰ ਦਰਸ਼ਨ ਦੇ ਬਚਨ ਕੀਤੇ ਨੇ, ਇਨ੍ਹਾਂ ਦੀ ਸੇਵਾ ਦਾ ਫਲ ਬੜਾ ਹੈ। ਬੰਦਗੀ ਏਹਨਾਂ ਦੀ ਰਾਮ ਲੇਖੇ ਹੀ ਲਗਦੀ ਹੈ। ਤੇ ਦਸਿਓ ਨੇ, ਮੰਡੀ ਵੱਲ ਇਸ ਸਾਲ ਬਹੁਤ ਵਰਖਾ ਹੋਈ ਹੈ। ਜੇ ਇਕ ਘੰਟਾ ਹੋਰ ਹੁੰਦੀ ਤਾਂ ਕਈ ਮਕਾਨ ਡਿਗ ਡੁਬ ਜਾਣੇ ਸੀ। ਸੰਤ ਰਲਾ ਸਿੰਘ ਜੀ ਦੀ ਕੁਟੀਆ ਤਕ ਪਾਣੀ ਚੜ੍ਹ ਗਿਆ ਸੀ, ਬਿਆਸ ਦਾ। ਸੋ ਢਹਿ ਗਈ ਹੈ।

## *ਸੇਠ ਮਹਿਲ ਸਿੰਘ ਤੇ ਕਿਰਪਾ*

ਸਤਿਗੁਰੂ ਜੀ ਨੇ ਦਸਿਆ ਇਸ ਫੇਰੇ ਸੇਠ ਮਹਿਲ ਸਿੰਘ ਗੁਜਰਾਂਵਾਲੀਆਂ ਦਾ ਚਿਰ ਦਾ ਅੜਿਆ ਗਿਲਾ ਮੁੱਕਾ ਹੈ। ਮੰਡੀਓ ਸਿੱਖ ਵਿਚ ਪੈ ਜਤਨ ਕਰਦੇ ਸੀ। ਮੈਂ ਰਾਤ ਕਹਿ ਦਿੱਤਾ ਸੀ ਜੇ ਸੇਠ ਜੀ ਨਹੀਂ ਆਉਂਦੇ ਤਾਂ ਮੈਂ ਉਨ੍ਹਾਂ ਕੋਲ ਚਲਾ ਜਾਂਦਾ ਹਾਂ। ਇਹ ਸੁਣ ਸੇਠ ਜੀ ਨੇ ਅਰਦਾਸਾ ਕੀਤਾ, ਹੇ ਸੱਚੇ ਪਾਤਸ਼ਾਹ ਮੇਰੇ ਅੰਦਰੋਂ ਭੀ ਕੰਮ ਮੁੱਕੇ। ਸਵੇਰੇ ਅੱਗੋਂ ਆ ਮਿਲੇ ਤੇ ਕਿਹੋ ਨੇ, ਮੇਰਾ ਵਲ ਨਿਕਲ ਗਿਆ ਹੈ। ਜੋ ਮੈਂ ਕਹਿੰਦਾ ਸਾਂ, ਸਾਰੀ ਸਿਖੀ ਬੇਇਤਬਾਰੀ ਹੋ ਗਈ ਹੈ। ਆਪਣੇ ਸਾਹਵੇਂ ਹੀ ਪੜਚੋਲ ਕਰ ਅਨੰਦ ਕਰਦੇ ਹਨ। ਮੈਂ ਹੋਰ ਅਰਥ ਲਾਂਦਾ ਸਾਂ ਤੇ ਨਿਕਲਿਆ ਹੋਰ ਹੈ, ਜੋ ਸਤਿਗੁਰ ਰਾਮ ਸਿਘ ਜੀ ਦਾ ਹੁਕਮ ਹੈ, "ਅਨੰਦ ਸੰਗਤ ਦੇ ਸਮਾਗਮਾਂ ਮੈਂ ਹੀ ਕਰਨੇ ਸੋ ਨਹੀ ਸਾਂ, ਗਿਲੇ ਵਿਚ ਪੈ ਸੋਚਦਾ। ਗੁਪਤ ਅਰਜ਼ ਸੁਣ ਭੁਲੇਖਾ ਕਢਿਆ ਹੈ ਤੇ "ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ" ਵਾਕ ਸੱਚਾ ਹੋਇਆ ਹੈ।

## *ਹੋਲਾ ਮੰਡੀ ਨੂੰ*

ਸਤਿਗੁਰੂ ਜੀ ਦਸਿਆ ਹੋਲਾ ਮੰਡੀ ਹੀ ਕਰਨਾ ਮੰਨ ਆਏ ਹਾਂ। ਏਧਰ ਕਿਸੇ ਚਾਰਾ ਨਾ ਸੀ ਕੀਤਾ ਤੇ ਉਹ ਮੰਗਦੇ ਸੀ। ਤੇ ਦਸਿਓ ਨੇ ਬੱਦੋਮੱਲੀ ਵਾਲੇ ਲਾਭ ਸਿੰਘ – ਸਾਹਿਬ ਸਿੰਘ ਜੀ ਦੀ ਮਾਤਾ ਨੇਤਰ ਹੀਨ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਗ੍ਰੰਥ ਸਾਹਿਬ ਆਦਿ ਦੀ ਇਕ ਇਕ ਤੁਕ ਲੈ ਤਿੰਨਾਂ ਸਾਲਾਂ ਵਿਚ ਸਵਾ ਸੌ ਪਾਠ ਪੂਰਾ ਕੀਤਾ ਹੈ। ਉਸਦਾ ਭੋਗ ਪਾ ਆਏ ਹਾਂ, ਤੇ ਕਿਹੋ ਨੇ, ਸਿੱਖਾਂ ਦੀ ਧੰਨ ਕਮਾਈ ਹੈ। ਸਾਥੋਂ ਤੇ ਕੁਝ ਹੁੰਦਾ ਹੀ ਨਹੀਂ। ਏਹੋ ਜਿਹਾਂ ਪਿਛੇ ਹੀ ਹੈ ਜੇ ਸਾਨੂੰ ਦਰਸ਼ਨ ਹੋਣ। ਤੇ ਦਸਿਓ ਨੇ, ਸੰਤ ਮੋਹਨ ਸਿੰਘ-ਉਜਾਗਰ ਸਿੰਘ ਜੀ ਰਵਾਲਸਰ ਰਹਿੰਦੇ ਹਨ। ਮੋਹਨ ਸਿੰਘ ਜੀ ਏਧਰ ਸਾਡੇ ਨਾਲ ਆ ਗਏ ਹਨ। ਤੇ ਸੰਤ ਕਿਲ੍ਹੇ ਵਾਲਿਆਂ ਦੇ ਸੇਵਕ ਭੀ ਕੁਝ ਮੰਡੀ ਰਹਿੰਦੇ ਹਨ। ਬਚਨ ਕਰਦਿਆਂ ਨਿਰੁਤਰ ਤੇ ਹੋ ਜਾਂਦੇ ਹਨ ਪਰ ਫੇਰ ਭੀ ੧੨ ਵੀਂ ਪਾਤਸ਼ਾਹੀ ਕਹਿ ਅਰਦਾਸਾ ਨਹੀਂ ਕਰਦੇ। ਅਸਲ ਗਲ ਇਹ ਹੈ। ਜੋ ਕਿਸੇ ਦਾ ਮਾਣ ਕੁਝ ਬਣ ਜਾਂਦੈ, ਉਹ ਆਪਣੀ ਗਲਤੀ ਨਾ ਮੰਨ, ਅਉਖਾ ਹੀ ਚਲਦੈ।

## *ਨੌਹਰ ਵਾਲੀ ਬੀਬੀ ਚੜ੍ਹ ਗਈ*

ਬਚਨ ਕੀਤੇ ਨੇ, ੧੨ ਭਾਦਰੋਂ ੨੦੦੮, ਨੌਹਰ ਰਹਿੰਦੀ ਸੰਤ ਕਰਮ ਸਿੰਘ ਜੀ ਦੀ ਭੈਣ ਚੜ੍ਹ ਗਈ ਹੈ। ਖੋਟੇ ਪਿੰਡ ਵਿਆਹੀ ਸੀ। ਤਿਸ ਜ਼ਿਮੀ ਆਸਰੇ ਆਪਣਾ ਜੀਵਨ ਤੇ ਭੋਗ ਪਾਠ ਭੀ ਨਿਭਾ ਗਈ, ਜੀਉਂਦੀ ਹੀ। ਐਸੇ ਨੂੰ ਚਾਹੀਦੈ ਏਦਾਂ ਹੀ ਕਰੇ, ਪਿਛੋਂ ਕੀ ਪਤੈ ਕੋਈ ਕੁਝ ਕਰੇ ਕਿ ਨਾ। ਸੁਹੇਵੇ ਸਾਹਿਬ ਦੇ ਬਚਨ ਕਰਦਿਆਂ ਕਿਹੋ ਨੇ, ਏਕ ਸਮੇਂ ਸੁਹੇਵੇ ਸਾਹਿਬ ਵਲੋਂ ਆਉਂਦਿਆਂ ਮੇਰੇ ਨਾਲ ਭੂਕਰ ਕਾ ਦਾ ਠਾਕਰ, ਜਿਸ ਨੂੰ ਰਾਓ ਜੀ ਕਹਿੰਦੇ ਹਨ, ਗਡੀ ਵਿਚ ਹਨੂੰਮਾਨ ਗੜ੍ਹ ਤਕ ਰਲਿਆ ਆਇਆ ਸੀ ਮੈਂ ਹੁਕੇ ਦੀ ਨਿਖੇਧੀ ਕੀਤੀ। ਉਹ ਫੇਰ ਭੀ ਦੋ ਵਾਰ ਮਿਲਿਆ ਹੈ। ਹੁੱਕਾ ਨਹੀਂ ਪੀਂਦਾ, ਕੰਧਾਰਾ ਸਿੰਘ ਨੂੰ ਕਿਹੋ ਨੇ, ਤੂੰ ਭੀ ਮਿਲੀ ਤੇ ਨੰਦ ਰਾਮ ਟਪਰੀਆਂ ਦੇ ਨੂੰ ਮਿਲ, ਔਣ ਵਾਲੇ ਸਮੇਂ ਜੋਗ ਕੁਝ ਕਹਿ ਆਈਂ। ਅਉਖੇ ਸਮੇਂ ਮਨੁੱਖੀ ਮਿਲਤ ਕੰਮ ਦਿੰਦੀ ਹੈ, ਮਾਇਆ ਨਹੀਂ ਦੇਂਦੀ।

## *ਰਾਰੇ ਨੂੰ ਔਕੜ*

ਸਤਿਗੁਰੂ ਜੀ ਛੋਟੇ ਬਾਬਾ ਜੀ ਤੋਂ ਰਾਮਕਲੀ ਮਹਲੇ ੪ ਰੁਤੀ ਸਲੋਕ ਤੋਂ ਉਪਰਲੀ ਤੁਕ ***"ਰਣ ਝੁੰਝਨੜਾ ਗਾਉ ਸਖੀ ਹਰ ਏਕੁ ਧਿਆਵਹੁ"*** ਪੜ੍ਹਾਈ ਤੇ ਕਿਹਾ, ਇਸ ਰਾਰੇ ਨੂੰ

ਔਕੜ ਲਾ ਦਿਓ। ਇਹ ਛਾਪੇ ਵਾਲਿਆਂ ਤੋਂ ਉਕ ਹੋਈ ਹੈ। ਕਈ ਪਾਠ ਛਾਪੇ ਵਾਲੇ ਭੀ ਵਿਗਾੜ ਦੇਂਦੇ ਹਨ, ਇਸਦਾ ਅਰਥ "ਮੋਰੀ ਰੁਣ ਝੁਣ ਲਾਇਆ ਵਾਲਾ ਹੀ ਹੈ। ਕਿਹੋ ਨੇ ਭਾਈ ਕਾਨ੍ਹ ਸਿੰਘ ਜੀ ਦੇ ਕੋਸ਼ ਤੋ ਵੇਖਣ ਤੇ ਭੀ ਰੁਣ ਝੁਣ ਵਾਲਾ ਹੀ ਅਰਥ ਨਿਕਲਿਆ ਹੈ।

## ਹਮਲਾ ਜੰਮੂ ਵਲੋਂ

ਮੈਂ ਅਰਜ਼ ਕੀਤੀ ਢਾਡੀ ਜੋ ਗੁਰ ਪ੍ਰਣਾਲੀ ਨਾਨਕ ਜੀ ਤੋਂ ਲੈ ਆਪ ਤਕ ਪੜ੍ਹਦਾ ਸੀ। ਕਿਤੋਂ ਮਿਲ ਸਕਦੀ ਹੈ? ਤਾਂ ਕਿਹੋ ਨੇ, ਤੈਨੂੰ ਕਿਸੇ ਸਮੇਂ ਲਿਖਾਵਾਂਗਾ। ਜੋ ਦੋ ਤੁਕਾਂ ਉਸਦੀਆਂ ਯਾਦ ਆਈਆਂ ਨੇ ਲਿਖ ਲੈ "ਤੁਰਕ ਨ ਕਰੀਏ ਮਿਤ ਕਾਲੇ ਨਾਗ ਜਿਉਂ। ਖਾਨਾਂ ਦੇ ਇਹੋ ਚਿਤ ਜੰਮੂ ਨੂੰ ਧਾਵਨਾ।" ਸੁਣਾ ਕਿਹੋ ਨੇ ਤੁਰਕ ਸਰ ਪਰ ਧਾਵਾ ਕਰਨਗੇ। ਜਮੂੰ ਵਲੋਂ ਵਧ ਦਿਲੀ ਤੇ ਭਾਰਤ ਲੁੱਟਣ ਨੂੰ। ਰੋਜ਼ ਛੋਟੇ ਬਾਬਾ ਜੀ ਤੋਂ ਆਈਆਂ ਚਿੱਠੀਆਂ ਸੁਣਦੇ ਤੇ ਉੱਤਰ ਦਸਦੇ ਲਿਖਣ ਜੋਗ। ੧੮ ਭਾਦਰੋਂ ਹੁਕਮ ਕੀਤੋ ਨੇ, ਸਾਰੀਆਂ ਆਈਆਂ ਅਰਦਾਸਾਂ ਦਾ ਕੰਮ ਮੁਕਾ ਦਿਓ। ਮੈਂ ਵੀ ਇਕ ਦਿਨ ਲਾਂਦਾ ਹਾਂ ਵੇਹਲ ਕਰਨ ਲਈ। ਨੇਮ ਕਰਨਾ ਹੈ।

## ਢੋਟੀਆਂ ਵਿਚਲਾ ਮੁਰੱਬਾ

ਸਕਿੰਨਰੀ ਨਾਲੇ ਤੋਂ ਗਲ ਤੁਰੀ ਤੇ ਕਿਹੋ ਨੇ, ਦਰੋਗੇ ਦੁਮਣ ਸਿੰਘ ਦੇ ਤੇ ਸਿੱਖਾਂ ਦੇ ਕਹੇ ਢੋਟੀਂ ਮੁਰੱਬਾ ਮਿਲਿਆ ਸੀ। ਤੇ ਮੈਂ ਦੋ ਸਾਲ ਵੇਖਣ ਵੀ ਨਹੀਂ ਸਾਂ ਗਿਆ ਤੇ ਲਵਾਇਆ ਵੀ ਗੰਡਾ ਸਿੰਘ ਉਤਮ ਸਿੰਘ ਸਿੱਖਾਂ ਦੇ ਹੀ ਨਾਮ ਸੀ। ਕਿਉਂਕਿ ਅੰਗਰੇਜ਼ ਦੇ ਸਮੇਂ ਦੂਜੇ ਜ਼ਿਲੇ ਵਿਚ ਕੋਈ ਖਰੀਦ ਨਹੀ ਸੀ ਸਕਦਾ। ਉਹ ਮੁਰੱਬਾ ਸਰਕਾਰ ਕੰਮੀਆਂ ਨੂੰ ਦਿਤੀ ਜ਼ਮੀਨ ਵਿਚੋਂ ਕਾਟ ਕਰ ਆਪ ਰਕਮ ਲੈਦੀ ਸੀ। ਮੁਰੱਬਾ ਚੰਗਾ ਤੇ ਵਿਚਕਾਹੇ ਹੋਣ ਕਰਕੇ ਬੋਲੀ ਬਹੁਤ ਚੜ੍ਹ ਗਈ ਸੀ। ਲੱਖ ਤਕ ਆਣ ਪਹੁੰਚੀ। ਤੇ ਸਿੱਖ ਉਜੜਦੇ ਸੀ। ਸਿੱਖਾਂ ਰਲ ੩੦ ਹਜ਼ਾਰ ਰੁਪਏ ਤੋਂ ਮੇਰੇ ਨਾਮ ਪਜੋਂ ਮੁਕਾਇਆ ਸੀ। ਗੰਡਾ ਸਿੰਘ ਦੇ ਨਾਮ ਆਇਆ ਹੈ ਤੇ ਮਿਰਜ਼ਾਪੁਰ ਦੇ ਥੇੜ੍ਹ ਕੋਲੋਂ ਉਸ ਨੇ ਨੌਗਾ ਪੂਰਾ ਦੇ ਦਿੱਤੈ ਤੇ ਉਤਮ ਸਿੰਘ ਜਲੰਧਰ ਦੇ ਜ਼ਿਲੇ ਵਿਚ ਚੱਕ ਜੰਡੂ ਰਹਿੰਦੈ। ਉਸ ਆਪਣੇ ਲੇਖੇ ਦਾ ਕੁਝ ਨਹੀ ਦਿੱਤਾ ਮੁੱਕਰ ਗਿਐ। ਤਦੋਂ ਮੈਂ ਕਹਿੰਦਾ ਸਾਂ, ਸਿੱਖਾਂ ਨਾਲ ਸੀਰ ਪਜ ਸਰੀਕ ਕਿਉਂ ਬਣਾਵਾਂ ? ਸਵਾਦ ਘਟੇਗਾ। ਹੁਣ ਪੰਥਕ ਦਰਦ ਵਲੋਂ ਪੂਰੇ ਵਿਹਾਰੀ ਬਣ ਗਏ ਹਾਂ ਤੇ ਉਹ ਸਵਾਦ ਭੀ ਸਿੱਖਾਂ ਨਾਲ ਨਹੀ ਰਿਹਾ। ਸਰੀਕੇ ਵਾਂਗੂੰ ਹੀ ਵਰਤਣਾ ਪੈਂਦਾ ਹੈ। ਵਿਹਾਰ ਚੀਜ਼ ਹੀ ਐਸੀ ਹੈ। ਪ੍ਰੇਮ ਘਟਾ ਦੇਂਦਾ ਹੈ। ਜਾਂ ਦੁਵਲੀ ਪੂਰਾ ਸ਼ੁਧ ਚਿਤ ਰਹੇ।

## *ਇਕ ਵਾਰ ਅੱਗ ਬਾਲਕੇ*

ਵੱਡੇ ਬਾਬਾ ਜੀ ਭੈਣੀ ਸਾਹਿਬ ਰਹਿੰਦੇ ਦੰਦ ਦਰਦ ਹੁੰਦੀ ਕਰ ਇਕ ਦਿਨ ਘਸੀਟਾ ਸਿੰਘ ਜੀ ਨੂੰ ਅਰਜ਼ ਕੀਤੀ, ਜਿਵੇਂ ਉਪਰੋਂ ਔੜ ਲਗੀ ਹੈ ਮਨਾਂ ਵਿਚ ਵੀ ਔੜ ਲਗੀ ਹੋਈ ਹੈ। ਕਿਰਪਾ ਕਰੋ ਠੰਡ ਵਰ੍ਹੇ ਤਾਂ ਕਿਹੋ ਨੇ, ਇਕ ਵਾਰ ਅੱਗ ਬਾਲਕੇ।"

## *ਨਿਆਂ ਕਿਵੇਂ ਕਰੋ*

ਦੋਹਾਂ * ਸਿੱਖਾਂ ਦਾ ਆਪੋ ਵਿਚ ਤਨਾਜ਼ਾ ਆਇਆ। ਸਤਿਗੁਰੂ ਜੀ ਘਸੀਟਾ ਸਿੰਘ ਤੇ ਸ: ਸਾਹਿਬ ਸਿੰਘ ਤੇ ਫੈਸਲਾ ਪਾਇਆ ਤੇ ਸਿੱਖਿਆ ਦਿੱਤੀ ਕਿ ਦੋਹਾਂ ਧਿਰਾਂ ਦੀ ਗਲ ਸੁਣ ਕੇ ਕਿਸੇ ਦਾ ਪੱਖ ਧੜਾ ਨਾ ਕਰਨਾ। ਧੜਾ ਕਰਨਾ ਕਤਲ ਕਰਨ ਤੋਂ ਮੰਦਾ ਹੁੰਦੈ। ਕਿਉਂਕਿ ਬੜਾ ਵਿਰੋਧ ਵਧਾਂਦੈ। ਕਈ ਦਿਲਾਂ ਦਾ ਰਸ ਗਵਾਂਦੈ ਤੇ ਜੋ ਗੁਰ ਵਾਕ ਹੈ, ***"ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਆਪਨਾ ਕੀਨੋ ਫਾਟ"*** ਵਾਲਾ ਨਾਲੇ ਪਾਪ ਆਪਣੇ ਆਤਮੇ ਦਾ ਕਰੀਦੈ ਆਤਮਘਾਤੀ ਬਣੀਦੈ। ਆਤਮੇ ਦੀ ਆਵਾਜ਼ ਮਿਧ।

## *ਉਤੋਂ ਵਾਲੀ ਦੀਆਂ ਜੱਫੀਆਂ*

ਇਕ ਮਸਤਾਨੇ ਤੋਂ ਸਤਿਗੁਰੂ ਜੀ ਪਰੇ ਪਰੇ ਹਟਦੇ ਰਹੇ। ਉਸ ਫੇਰ ਭੀ ਜੱਫੀ ਆ ਪਾਈ। ਦੀਵਾਨ ਵਿਚ ਕਈਆਂ ਨੂੰ ਲੱਤਾਂ ਛੜਾਂ ਭੀ ਮਾਰੀਆਂ । ਸੰਤ ਆਲਾ ਸਿੰਘ ਜੀ ਸ਼ਬਦ ਬੰਦ ਕਰਾ ਕਿਹਾ, ਸਿੱਖ ਅੰਦਰੋਂ ਜੱਫੀ ਤੇ ਸਤਿਗੁਰਾਂ ਨਾਲ ਪਾਉਂਦੇ ਨਹੀਂ, ਉਤੋਂ ਪਾ ਲੋਕਾਂ ਨੂੰ ਵਿਖਾਉਂਦੇ ਹਨ। ਤੇ ਸਤਿਗੁਰਾਂ ਦੇ ਬਚਨਾਂ "ਝੂਠਾ ਭੜਥੂ ਪਾਣ ਵਾਲੇ ਦਾ ਦੋਹੀਂ ਜਹਾਨੀ ਮੂੰਹ ਕਾਲਾ ਹੋਵੇਗਾ," ਤੋਂ ਭੀ ਨਹੀਂ ਡਰਦੇ, ਮਨ ਦੇ ਮੱਤੇ ਲੱਗੇ ਸੀ। ਇਕ ਵਾਰੀ ਉਂਗਲੀ ਤੇ ਸੱਟ ਲੱਗੀ ਤੇ ਬਾਂਹ ਨੂੰ ਭੀ ਸਤਿਗੁਰੂ ਜੀ ਦੀ ਨੂੰ ਦੱਬ ਆਈ ਸੀ। ਇਸਤਰਾਂ ਸ਼ੁੱਧ ਹਿਰਦੇ ਵਾਲਿਆਂ ਨੂੰ ਗਿਲਾਨ ਆਉਂਦੀ ਹੈ ਤੇ ਉਸ ਵਖਾਲੇ ਵਾਲੇ ਨੂੰ ਭੀ ਕਸਰ ਲੱਗਦੀ ਹੈ।

## *ਮਿੱਠਾ ਅਤੇ ਕੌੜਾ*

ਇਕ ਸਮੇਂ ਇਕ ਸਿੱਖ ਦੁੱਧ ਦਾ ਕਟੋਰਾ ਲਿਆ ਕਿਹਾ ਆਪ ਛਕੋ, ਤਾਂ ਕਿਹੋ ਨੇ, ਇਹ

---

* ਸੰਤਾਂ ਵਾਲੀ ਦੀ ਦੁਬਧਾ ਮਿਟੀ ਬਾਅਦ ਤੇ ਇਸ ਹੋਏ ਫੈਸਲੇ ਤੇ ਸੁਲਾਹ ਬਾਅਦ ਭੀ ਜਿੰਨਾਂ ਜ਼ਿਦ ਮਰਜ਼ੀ ਕੀਤੀ ਸਤਿਗੁਰੂ ਜੀ ਕਿਹਾ ਸਾਊਆਂ ਦਾ ਜੀਅ ਨਹੀ ਪਰ੍ਹੇ ਦਾ ਫੈਸਲਾ ਭੰਨਣਾ ਤੇ ਬਦਲਣਾ।

ਕੌੜੈ ਤੇ ਮੇਰੇ ਵਾਲਾ ਨਹੀਂ। ਉਸ ਕਿਹਾ ਕਿਵੇਂ ਮਿੱਠਾ ਤੇ ਆਪ ਦੇ ਛਕਣ ਯੋਗ ਹੁੰਦੈ। ਤਾਂ ਕਿਹੋ ਨੇ, ਕਿਸੇ ਗਰੀਬ ਨੂੰ ਜਾਂ ਗਵਾਂਢੀ ਨੂੰ ਸ਼ਰਧਾ ਕਰ ਛਕਾ ਤਾਂ ਇਹ ਮਿੱਠਾ ਭੀ ਤੇ ਮੇਰੇ ਛਕਣ ਵਾਲਾ ਵੀ ਹੋਵੇਗਾ। ਹੁਣ ਇਹ ਚੌੜ ਭਰਿਆ ਕੌੜਾ ਹੈ।

ਇਕ ਸਿੱਖ ਬਹੁਤ ਅਚਰਜ਼ ਸੀ ਤੇ ਹੋਰਨਾਂ ਤੇ ਗਿਲਾਨ ਕਰਦਾ ਆਪ ਗਿਰ ਗਿਆ। ਸੁਣ, ਕਿਹੋ ਨੇ, ਜੋ ਕਿਸੇ ਤੇ ਗਿਲਾਨ ਕਰਦੈ ਉਸ ਤੇ ਸਭ ਦੀ ਗਿਲਾਨ ਪੈ ਜਾਂਦੀ ਹੈ। ਜਿਸ ਦੀ ਸੰਗਤ ਨਾਲ ਬਣ ਆਵੈ, ਉਸਦੀ ਗੁਰੂ ਨਾਲ ਬਣੀ ਜਾਣੋ। ਤੇ ਜਿਸ ਦੀ ਗੁਰੂ ਨਾਲ ਬਣੀ, ਉਸ ਦੀ ਰੱਬ ਨਾਲ ਬਣੀ ਮੰਨੋ । ਤਾਂ ਕਿਹੋ ਨੇ ਘਰਾਂ ਦੀਆਂ ਪਧਤੀਆਂ ਟੁਰ ਪੈਂਦੀਆਂ ਹਨ ਸਰਧਾ ਤੇ ਗਿਲਾਨ ਦੀਆਂ । ਪਰਤਿਆ ਵੇਖਿਆ ਹੈ, ਕੋਈ ਪੀੜ੍ਹੀਆਂ ਤੱਕ ਜਾਂਦੀਆਂ ਨੇ।

ਮੈਂ ਆਰਦਾਸਾਂ ਬਾਬਤ ਅਰਜ਼ ਕੀਤੀ ਤਾਂ ਸਤਿਗੁਰੂ ਜੀ ਦੱਸਿਆ, ਗੁਰੂ ਹਰੀ ਸਿੰਘ ਜੀ ਆਪਣਾ ਨਾਮ ਨਹੀਂ ਸੀ ਲੈਣ ਦਿੰਦੇ। ਰਾਗਾ ਸਿੰਘ ਜੀ ਕਹਿੰਦੇ ਕਰਤਾ ਪੁਰਖ ਜੀ ਦਿਆਲ ਸਿੰਘ ਜੀ ਹਰ ਸਿੰਘ ਜੀ ਸਹਾਇ ਭੋਗ ਪੁਆਉਣ ਵਾਂਲਿਆਂ ਦੀ ਰੱਛਿਆ ਹੋਵੇ।

੨੧ ਭਾਦਰੋਂ ਸੰਤਾਂਵਾਲੀ ਗੁਰੂਵਾਰ ਮੇਲਾ ਹੋਇਆ। ਸਤਿਗੁਰੂ ਜੀ ਤੇ ਸੰਗਤ ਦੁਆਲੇ ਦੇ ਨਗਰਾਂ ਦੀ ਦਰਸ਼ਨ ਦਿੱਤੇ। ਸੰਤ ਮੰਗਲ ਸਿੰਘ ਜੀ ਪਰਚਾਰ ਕੀਤਾ। ਸਤਿਗੁਰ ਜੀ ਦੇ ਪਸ਼ੂ ਤੇ ਇਨਾਮ ਦਿਵਾਉਦੇ ਹਨ ਤੇ ਤੁਸੀਂ ਸਿੱਖ ਉਲ੍ਹਾਮੇਂ ਦਿਵਾਉਦੇ ਹੋਂ। ਲੋਕ ਆਖਦੇ ਹਨ ਜੱਟ ਕਬੀਲਾ ਗਾਲਦੈ ਤੇ ਕੰਮੇ ਪਾਲਦੈ । ਤੁਸੀਂ ਜ਼ਮੀਨਾਂ ਲੈ ਜੱਟ ਬਣ ਗਏ ਹੋ ਤੇ ਜੱਟਾਂ ਵਾਲੀਆਂ ਹੀ ਆਦਤਾਂ ਕਰਦੇ ਹੋ, ਇਹ ਚੰਗੀ ਗੱਲ ਨਹੀਂ। ਤੁਸੀਂ ਆਪਣਾ ਮੁੱਢਲਾ ਅਸਲ ਇਤਫਾਕ ਤੇ ਖੱਟੀ ਕਿਰਤ ਦੀ ਨਾ ਗਵਾਓ । ਇਹ ਸੁਣ ਸਭ ਸਿੱਖਾਂ ਨੇ ਸਤਿ ਬਚਨ ਕੀਤਾ। ਜੋ ਦੁਬਿਧਾ ਸੀ ਛੱਡ ਗਿਲ੍ਹੇ ਗਵਾ ਗਲੀਂ ਮਿਲੇ ਆਪੋ ਵਿੱਚ। ਸਤਿਗੁਰੂ ਜੀ ਬਚਨ ਕੀਤਾ, ਗੁਰੂਵਾਰ ਤੇ ਸੰਗਤ ਵਿੱਚ ਆਉਣ ਦੇ ਪਿਆਰ ਦਾ ਸੁਆਦ ਏਹੋ ਹੈ।

## ਦੋ ਕੀਮਤੀ ਕਬਿੱਤ

ਜੀਵਨ ਨਗਰ ਆਏ, ਮੈਨੂੰ ਕਿਹੋ ਨੇ, ਤੈਨੂੰ ਦੋ ਕਬਿੱਤ ਲਿਖਾਂਦਾ ਹਾਂ ਜੋ ਕਾਲੂ ਤੇ ਸੰਦਲ ਹੋਰੀਂ ਰਾਗੀ ਪੜ੍ਹਦੇ ਸੀ, ਲਿਖ ਲੈ।

ਕਰੀ ਸੀ ਗਰੀਬੀ ਤੋ ਬਿਭੀਖਨ ਨੇ ਰਾਜ ਪਾਇਓ,
ਰਾਵਣ ਨੇ ਖੁਦੀ ਕਰੀ ਖੋਈ ਲੰਕ ਜਾਨਕੀ ।।
ਧਰੂਹ ਨੇ ਗਰੀਬੀ ਕਰੀ ਅਟੱਲ ਪ੍ਰਤਾਪ ਪਾਯੋ,
ਕੰਸ ਕੋ ਗਵਾਇਓ ਸਤਾ ਭਰੀ ਨਾ ਗੁਮਾਨ ਕੀ।।

ਦਰੋਪਤੀ ਗਰੀਬੀ ਕਰੀ ਨਗਨ ਨ ਹੋਨੇ ਪਾਈ,
ਕਰੀਚਕ ਕੋ ਮਾਰ ਦੀਨਾ ਲੀਲਾ ਭਗਵਾਨ ਕੀ।।
ਕੀਤੀ ਹੈ ਗਰੀਬੀ ਅਰ ਹਾਰਿਓ ਹੈ ਗਰਬ ਦਲ,
ਕਹਿਨੇ ਮੇਂ ਗਰੀਬੀ ਵੇ ਤੋ ਬੀਬੀ ਹੈ ਜਹਾਨ ਕੀ।।
ਬੇਦ ਕੋ ਸੁਦਾਮਾ, ਧੰਨਾ ਜੱਟ ਕੀਓ ਕਾਮਾ, ਛੀਂਟ
ਰੰਗਨੇ ਕੋ ਨਾਮਾਂ, ਸੋ ਤੋਂ ਕਮੀ ਕਰ ਡਾਰਿਓ ਹੈ।।
ਕੱਪੜੇ ਕੇ ਵਾਸਤੇ ਕਬੀਰ ਪੈ ਦਿਆਲ ਭਏ,
ਕਾਰੀਗਰ ਜਾਣ ਭਵ-ਸਾਗਰ ਉਤਾਰਿਓ ਹੈ ।।
ਖਿਜਮਤ ਕੇ ਵਾਸਤੇ ਸੋ ਸੈਨ ਕੋ ਹਜੂਰ ਰਾਖਿਓ,
ਜੁੱਤੀ ਤੰਗ ਤੋਂ ਬਚੇ ਰਵਿਦਾਸ ਜੀ ਕੋ ਧਾਰਿਓ ਹੈ ।।
ਤੈਸੇ ਏਕ ਭਾਟ ਅਬ ਚਾਹੀਏ ਕਬਿਤਨ ਕੋਂ, ਕਹਿਤ
ਕਿਸ਼ੋਰ ਮੋਕੋ ਮਨੋ ਕਿਉਂ ਵਿਸਾਰਿਓ ਹੈ ।।

## ਤਕਾਵੀਆਂ ਤਾਰੋ ਸਨਦਾਂ ਲਿਆਵੋ

ਸੰਤ ਨਗਰ ਆਏ ਸਤਿਗੁਰੂ ਜੀ ਤੇ ਸੰਗਤ ਨੂੰ ਕਿਹੋ ਨੇ ਪਿੱਛੋਂ ਆਏ ਨੂੰ ਮਤ ਕੋਈ ਤਾਨਾ ਦੇਵੇ, ਹੁਣ ਕਿਉਂ ਆਏ ਹੋ ? ਤੁਸੀਂ ਕੰਧਾਂ ਦਿਓ ਅਸੀਂ ਸਿਰਕੀਆਂ ਦਿਆਂਗੇ।

ਸਤਿਗੁਰੂ ਜੀ ੨੩ ਭਾਦਰੋਂ ਜੀਵਨ ਨਗਰ ਸਭ ਨਗਰਾਂ ਦੇ ਸਿੱਖ ਸੱਦੇ ਤੇ ਕਿਹਾ ੩੦ ਭਾਦਰੋਂ ਤੱਕ ਸਭ ਸਰਸੇ ਜਾ ਤਕਾਵੀਆਂ, ਬਕਾਇਆ ਦੇ, ਮਾਲਕੀ ਦੀਆਂ ਸਨਦਾਂ ਪਰਚੀਆਂ ਲੈ ਆਾਵੋਂ। ਮੁਖਤਾਰ ਅਵਤਾਰ ਸਿੰਘ ਤੇ ਪਟਵਾਰੀਆਂ ਤੋਂ ਪੁੱਛ ਲਵੋ।

## ਗੁਰੂ ਹਰੀ ਸਿੰਘ ਮਹਾਵਿਦਿਆਲਾ

ਹੋਰ ਵੇਰਵਾ ਦੇ ਕਿਹੋ ਨੇ ਸੰਤ ਨਗਰ ਤੇ ਜੀਵਨ ਨਗਰ ਦੇ ਵਿਚਾਲੇ ਵਿਦਿਆਲਾ ਪਾਣਾ ਹੈ । ਪਰ ਮਕਾਨ ਕੱਚੇ ਤੇ ਛੱਪਰ ਰੱਖਣੇ ਹਨ। ਸੰਤ ਮੰਗਲ ਸਿੰਘ ਜੀ ਕਿਹਾ, ਇਹ ਕੀ ਗੱਲ ? ਤਾਂ ਕਿਹੋ ਨੇ ਸਾਨੂੰ ਭਾਣਾ ਕੁਝ ਨਹੀਂ ਪਕਿਆਈ ਕਰਨ ਦੇਂਦਾ। ਤੇ ਫੇਰ ਕਿਹੋ ਨੇ ਭਾਣਾ ਹੀ ਸਭ ਕੁਝ ਕਰਾ ਰਿਹਾ ਹੈ। ਫੇਰ ਕਿਹੋ ਨੇ " ਮੈਂ ਇਹ ਕੰਮ ਵਿਦਿਆਲੇ ਦੇ ਨਾਮ ਜ਼ਮੀਨ ਲਵਾਣ ਵਾਲਾ ਕਰ ਲਾਂਭੇ ਹੋ ਜਾਣਾ ਚਾਹੁੰਦਾ ਹਾਂ। " ਤਾਂ ਘਸੀਟਾ ਸਿੰਘ ਕਿਹਾ, ਕਿੱਧਰ ਜਾਣਾ ਜੇ? ਤਾਂ ਕਿਹੋ ਨੇ, ਜਿੱਧਰ ਜੀਅ ਕਰੇ । ਤਾਂ ਧਾਰਾ ਸਿੰਘ ਪੁਰਾਣੇ ਲਾਂਗਰੀ ਕਿਹਾ, ਜੇ ਜ਼ਮੀਨ ਨਾਂ ਲਵਾ ਕਿਧਰੇ ਟੁਰ ਜਾਣਾ ਜੇ ਤਾਂ ਨਾ ਹੀ ਲਵਾਓ। ਤਾਂ ਕਿਹੋ ਨੇ, ਬਚਨ ਕੋਈ

ਨਹੀਂ ਮੰਨਦਾ ਤੇ ਮੇਰਾ ਮਨ ਹੁਣ ਫਸ ਕੇ, ਖਪ ਕੇ, ਰਾਜ਼ੀ ਨਹੀਂ ਰਹਿੰਦਾ। ਕਹਿੰਦੇ ਕੁਝ ਹੈਨ, ਤੇ ਕਰਦੇ ਕੁਝ ਹਨ, ਢਿੱਲਾਂ ਮੱਠਾਂ ਕਰਦੇ, ਚੱਟੀ ਭਰਦੇ ਹਨ । ਕੰਮ ਤੇ ਉਹ ਹੁੰਦੈ ਜਿਸ ਨੂੰ ਖੁਸ਼ੀ ਸ਼ਰਧਾ ਨਾਲ ਕਰੀਏ ।

ਸਤਿਗੁਰ ਜੀ ਬਚਨ ਕੀਤਾ ਲੋਕ ਲੱਖਾਂ ਦਾ ਮਾਲ ਰੋੜ੍ਹ ਆਏ ਹਨ । ਕੂਕਿਓ, ਤੁਸੀਂ ਪੰਜ ਸੌ ਮੁਰੱਬਾ ਲੈਕੇ ਇਕੱਠੇ ਬੈਠ ਗਏ ਹੋ। ਅਗੇ ਤੁਸੀਂ ਬਿੱਲਿਆਂ ਤੇ ਸਿੰਘ ਸਭੀਆਂ ਦੀ ਅੱਖ ਦਾ ਤਿਣ ਸੌ ਹੁਣ ਧਾਰਮਿਕ ਤੇ ਸਿਆਸੀ ਪਾਰਟੀਆਂ ਦੀ ਅੱਖ ਵਿਚ ਤਿਣ ਹੋਕੇ ਜੁੜ ਬੈਠੇ ਹੋ। ਸਭ ਜ਼ੋਰ ਲਾਉਂਦੇ ਹਨ ਕਿ ਕਿਵੇਂ ਤੁਸੀਂ ਪਾਟੋ। ਇੱਕ ਵਾਰ ਤੇ ਵਿਰੋਧੀਆਂ ਦੀ ਮਹਾਰਾਜ ਨਿਹਾਲ ਸਿੰਘ ਜੀ ਦੇ ਤੇ ਸ੍ਰ: ਅਰਬੇਲ ਸਿੰਘ ਜੀ ਦੇ ਉਦਮ ਉਪਕਾਰ ਪਾਰੋਂ ਢਾਲ ਬਿਰਥੀ ਹੋ ਗਈ ਹੈ ਜੇ ਅੱਗੋਂ ਤੁਸੀਂ ਮਿਲਕੇ ਸੰਭਲਕੇ ਰਹੋ। ਕਿਹੋ ਨੇ ਖਰੀਦ ਦਾਰਾਂ ਸਿੱਖਾਂ ਵਿਚੋਂ ਜ਼ਮੀਨ ਲਈ ਦਾ ਹਿੱਸਾ ਗੁਰੂ ਹਰੀ ਸਿੰਘ ਜੀ ਮਹਾਂਵਿਦਿਆਲੇ ਯੋਗ ਸਦਾ ਸਿੱਖਾਂ ਦੀ ਸੇਵਾ ਤੇ ਯਾਦ ਰਹੇਗੀ। ਤੇ ਆਪ ਹੱਥ ਜੋੜ ਵਿੱਚ ਖੜੋ ਸਤਿਗੁਰੂ ਜੀ ਅਰਦਾਸਾ ਕਰਾਇਆ ਜੀਵਨ ਨਗਰ ਕਿ ਜੋ ਇਹ ਮੈਂ ਧਾਰੀ ਹੈ ਵਿਦਿਆਲੇ ਯੋਗ ਸਤਿਗੁਰ ਸਿਰੇ ਚੜ੍ਹਾਏ।

ਸਤਿਗੁਰ ਜੀ ੨੩ ਭਾਦਰੋਂ ੨੦੦੮ ਨੂੰ ਗੁਰੂ ਹਰੀ ਸਿੰਘ ਜੀ ਮਹਾਵਿਦਿਆਲੇ ਯੋਗ ਅਰਦਾਸਾ ਕਰਾ ਸਪੁੱਤਰਾਂ ਯੋਗ ਸੁਮੱਤ ਦਿੱਤੀ । ਸਤਿਗੁਰੂ ਜੀ ੨੪ ਭਾਦਰੋਂ ਸਿਆਮ ਨੂੰ ਵਿਦਾ ਹੋਏ ਜੀਵਨ ਨਗਰੋਂ।

## *ਮਾਲਕੀ ਲਓ*

ਛੋਟੇ ਬਾਬਾ ਜੀ ਛਾਪਕੇ ਆਪਣੀ ਪ੍ਰੈਸੋਂ ਸਭ ਨਗਰਾਂ ਵਿੱਚ ਕਾਗਤ ਭੇਜਿਆ ਕਿ ਮਾਮਲੇ ਤਕਾਵੀਆਂ ਤਾਰ ਪਰਚੀਆਂ ਮਾਲਕੀ ਦੀਆਂ ਸਰਸਿਓਂ ਲੈ ਆਵੋਂ, ਗੁਰੂ ਕੇ ਪਿਆਰਿਓ। ਅਵਤਾਰ ਸਿੰਘ ਝੱਬਰ ਤੇ ਸ. ਤੇਜਾ ਸਿੰਘ ਜੀ ਸਰਸੇ ਨਾਲ ਹੋ ਵਾਧੂ ਕੱਟ, ਅਸਲ, ਬਣਦੇ ਖਰਚ ਦਵਾ ਤਹਿਸੀਲੋਂ ਸਭ ਨੂੰ, ੩੦ ਭਾਦਰੋਂ ਤੱਕ ਮਾਲਕੀ ਦੀਆਂ ਸਨਦਾਂ, ਪਰਚੀਆਂ ਦੁਆ ਦਿੱਤੀਆਂ।

## *ਸਿਆਮ ਵਿਖੇ ਦਰਸ਼ਨ*

ਸਤਿਗੁਰੂ ਜੀ ਭੈਣੀ ਸਾਹਿਬੋਂ ਦਿੱਲੀਓਂ ਹੋ ਸੋਧ ਦਾ ਜਲ ਭਰ ਕਲਕੱਤੇ ਤੋਂ ੨੯ ਸ਼ੁਕਰਵਾਰ ਸਿਆਮ ਪੁੱਜੇ। ਸੰਗਤ ੧੫ ਮੀਲ ਅੱਗੋਂ ਸਵਾਗਤ ਲਈ ਹੱਥੀ ਹਾਰ, ਹਿਰਦੇ ਪਿਆਰ, ਲੈ ਕੇ ਆਈ ਹੋਈ ਸੀ।

ਸੇਠ ਤਰਲੋਕ ਸਿੰਘ ਜੀ ਦੇ ਬੰਗਲੇ ਪੁੱਜੇ ਤੀਹ ਵਾਲੇ ਦਿਨ। ਹਿੰਦੂ ਮਹਾਂ ਸਭਾ ਦੀ

ਅਰਜ਼ ਤੇ ਉਥੇ ਦਰਸ਼ਨ ਦਿੱਤੇ, ਕਥਾ ਸਤਿਗੁਰ ਬਿਲਾਸ ਦੀ ਭੀ ਕੀਤੀ । ਦੀਵਾਨ, ਘੰਟਾ ਨਾਮ ਸਿਮਰਨ ਭੀ ਕੀਤਾ। ੩੧ ਭਾਦਰੋਂ ਨਾਮਧਾਰੀ ਧਰਮਸਾਲਾ ਵਿੱਚ ੨੫ ਸੈਂਚੀਆਂ ਤੋਂ ਆਦਿ ਗ੍ਰੰਥ ਸਾਹਿਬ ਦਾ ਪਾਠ ਕਰ ਸੰਗਤ ਭੋਗ ਪਾਇਆ। ਇੱਕ ਅੱਸੂ ਪਿਸਨਾ ਲੋਕ (ਵਿਸ਼ਨੂੰ ਲੋਕ) ਕੁਝ ਨਾਮਧਾਰੀਆਂ ਦੇ ਘਰਾਂ ਦੇ ਹੋਣ ਕਰ ਦਰਸ਼ਨ ਦਿੱਤੇ । ਲੰਪਾਂਙ ਦੇ ਸਾਧੂ ਜਗਤ ਸਿੰਘ ਜੀ ਨੂੰ ਦਰਸ਼ਨ ਹੋਇਆ ਸੀ ਤੇ ਇਕਰਾਰ ਦਰਸ਼ਨ ਦੇਣ ਦਾ ਭੀ ਇਸੇ ਨਾਲ ਹੋਇਆ ਸੀ।

## ਸਤਿਗੁਰੂ ਜੀ ਦੀ ਪਹੁੰਚ

ਅਕਾਲੀ ਅਰਦਾਸੇ ਦੇ ਸਮੇਂ ਉੱਠ ਕੇ ਚਲੇ ਜਾਂਦੇ ਸੀ । ਸਤਿਗੁਰ ਜੀ ਉਨ੍ਹਾਂ ਦੇ ਅਖੰਡ ਪਾਠ ਅਰੰਭ ਵਿੱਚ ਆਪੇ ਚਲੇ ਗਏ ਤੇ ਉਹਨਾਂ ਦੇ ਆਸਣ ਵਿਛਾਏ ਤੇ ਭੀ ਨਾ ਬੈਠੇ । ਸਗੋਂ ਸਾਦੇ ਬਸਤਰਾਂ ਤੇ ਸੰਗਤ ਵਾਂਗੂੰ ਬੈਠੇ ਤੇ ਸੰਗਤ ਨਾਲ ਹੱਥ ਜੋੜ ਅਰਦਾਸੇ ਵਿੱਚ ਖੜ੍ਹੇ। ਉਹਨਾਂ ਭੁੱਲ ਮੰਨੀ ਤੇ ਕਿਹਾ, ਅਸੀਂ ਵੇਖੇ ਬਿਨਾਂ ਹੀ ਭੁਲੇਖੇ ਵਿੱਚ ਵਿੱਥ ਕਰਦੇ ਸਾਂ। ਸੰਤ ਹਰਨਾਮ ਸਿੰਘ ਕਿਲੇਵਾਲੇ ਤੇ ਮੁਣਸ਼ਾ ਸਿੰਘ ਠੱਟੇ ਵਾਲੇ ਭੀ ਸਿਆਮ ਗਏ ਹੋਏ ਸੀ । ਮੁਣਸ਼ਾ ਸਿੰਘ ਕੁਝ ਗੁਰੂ ਕੇ ਪੱਖ ਦੇ ਖਿਲਾਫ ਭੀ ਬੋਲਦਾ। ਸਤਿਗੁਰੂ ਜੀ ਕਹਿ ਭੇਜਿਆ, ਇਸ ਤਰ੍ਹਾਂ ਨਾ ਕਰੇ। ਉਸਨੂੰ ਕਹੋ ਮੈਂ ਤੇ ਸਤਿਗੁਰ ਰਾਮ ਸਿੰਘ ਜੀ ਦੀ ਲੋਹ ਦਾ ਸੇਵਕ ਹਾਂ। ਗੁਰੂ ਹਰੀ ਸਿੰਘ ਜੀ ਦੇ ਤੇ ਸੰਗਤ ਦੇ ਹੁਕਮ ਨਾਲ ਸਾਦਾ ਜਿਹਾ ਹਾਂ। ਉਹ ਜੋ ਇਤਨੀ ਖੁਸ਼ਬੂ ਲਾ ਸਜ-ਬਣ ਇਸਤਰੀਆਂ ਦੀ ਸੰਗਤ ਸਿੱਖਾਂ ਨਾਲੋਂ ਬਹੁਤ ਕਰਦੈ ਇਹ ਚੰਗੀ ਗੱਲ ਨਹੀਂ। ਜੇ ਚੰਗੀ ਹੈ ਤਾਂ ਗੱਲ ਕਰ ਲੈਣ। ਗੁਰਮਤ ਕੌਣ ਵਰਤਦੈ ਮਨ-ਮਤ ਕੌਣ ਵਰਤਦੈ। ਮੁਣਸ਼ਾ ਸਿੰਘ ਗੱਲ ਕਰਨੀ ਤੇ ਨਾ ਮੰਨੀ ਪਰ ਖੁਸ਼ਬੂ ਲਾ ਇਸਤਰੀਆਂ ਵਿੱਚ ਬਹਿਣਾ ਛੱਡ ਦਿੱਤਾ। ਦੋਹਾਂ ਗੱਲਾਂ ਦਾ ਨੇਮ ਕਰ । ਤਾਂ ਸਤਿਗੁਰ ਜੀ ਸੁਣ ਕਿਹਾ ਤਾਂ ਭੀ ਚੰਗਾ ਰਿਹਾ ਹੈ। ਅੰਦਰ ਝਾਤੀ ਮਾਰੀ ਸੂ।

## ਮੁੜ ਦੇਸ ਵਿੱਚ

੫ ਅੱਸੂ ਪਰਤੇ, ੬ ਅੱਸੂ ਦਿੱਲੀਓਂ ਜੀਵਨ ਨਗਰ ਦਰਸ਼ਨ ਦਿੱਤੇ ਤੇ ਸਭ ਸਿੱਖਾਂ ਗਊਆਂ ਵੱਛੜਿਆਂ ਨੂੰ ਪਿਆਰ ਕਰ ਮਿਲੇ ਤੇ ਸਭ ਨੇ ਖੁਸ਼ੀ ਮਨਾਈ । ੬ ਅੱਸੂ ਹੀ ਹਜ਼ਾਰਾ ਸਿੰਘ ਚੱਠੇ ਦੇ ਪੁੱਤਰ ਸੁਲੱਖਣ ਸਿੰਘ ਨੂੰ ਟਰੱਕ ਦੇ ਨਾ ਰੋਕਣ ਤੇ ਸੱਟ ਲੱਗੀ। ਸਤਿਗੁਰੂ ਜੀ ਡਰਾਈਵਰ ਨੂੰ ਝਿੜਕਿਆ। ਨਗਰ ਨੇੜੇ ਟਰੱਕ ਤੇ ਘੋੜੀਆਂ ਅਹਿਮਕ ਦੁੜਾਉਂਦੇ ਹਨ। ਸਗੋਂ ਜਿੱਥੇ ਸਹਿਜ ਲੋੜੀਂਦੀ ਏ ਚੌੜ ਹੋਏ ਚੌੜ ਕਰ ਦੁੜਾਉਂਦੇ ਹਨ ਧੂੜ ਧੱਕੇ ਲੋਕਾਂ ਤੇ ਪਾਉਂਦੇ ਹਨ।

## ਟਿੱਬੇ ਵਾਲੇ ਖੂਹ ਤੇ ਚਲੀਹਾ

੮ ਅੱਸੂ ਸਭ ਸਬਾਬ ਰਸਤ ਭੇਜ ੯ ਅੱਸੂ ਦੀ ਰਾਤ ਆਪ ਭੀ ਸਤਿਗੁਰੂ ਜੀ ਤੇ ਹੋਰ ਭਜਨ ਬਾਣੀ ਦੇ ਪ੍ਰੇਮੀ ਸਿੱਖ ਸੰਤ ਨਗਰੋਂ, ਅਮਰਾਸਰੋਂ, ਕਰੀਵਾਲਿਓਂ ਆਦਿ ਟਿਬੇ ਵਾਲੇ ਖੂਹ ਤੇ ਪੁੱਜੇ । ੧੦ ਅੱਸੂ ਦੋ ਵਜੇ ਰਾਤ ਜਾਗ ਸਭ ਨੇ ਜੰਗਲ ਦਾਤਣ ਇਸ਼ਨਾਨ ਕੀਤਾ ਤੇ ਸਤਿਗੁਰ ਜੀ ਦੇ ਹੁਕਮ ਨਾਲ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਚੌਰੀ ਵਾਲਿਆਂ ਕੜਾਹ ਪ੍ਰਸ਼ਾਦਿ ਆਏ ਤੇ, ਨੇਮ ਦੇ ਅਰੰਭ ਦਾ ਅਰਦਾਸਾ ਕੀਤਾ । ਤਿੰਨ ਵਜੇ ਆਸਾ ਦੀ ਵਾਰ ਅਰੰਭ ਹੋਈ। ਚੰਡੀ ਦੀ ਵਾਰ ਦਾ ਅਰਦਾਸਾ ਕਰ ਹੀ ਬੋਲਣ ਦਾ ਸਭ ਨੇ ਨੇਮ ਕੀਤਾ । ਕੋਠੇ ਵਿੱਚ ਵਰਨੀ ਭੀ ਘਿਉ ਦੀ ਜੋਤ ਜਗਵਾ ਅਰੰਭੀ ਧੂਪ ਸਹਿਤ ਤੇ ਕਿਹੋ ਨੇ ਬਿਰਧ ਸਾਧੂ ਕਹਿੰਦੇ ਸੀ ਹਰ ਕਾਰਜ ਦੀ ਸਹਾਇਤਾ ਲਈ ਵਰਨੀ ਹੋਣੀ ਚਾਹੀਦੀ ਏ। ਨੌ ਵਜੇ ਛੋਟੇ ਬਾਬਾ ਜੀ ਤੋਂ ਗੁੜ ਦਾ ਪਰਸ਼ਾਦ ਧਰਾ ਅਰਦਾਸਾ ਕਰ, ਦਸਮ ਗ੍ਰੰਥ ਸਾਹਿਬ ਲਿਖਤੀ ਦਾ ਪਾਠ ਅਰੰਭਿਆ। ਚਾਰ ਸਾਧ ਸੈਂਚੀਆਂ ਤੋਂ ਦੇਖਦੇ ਇੱਕ ਪਾਠ ਕਰਦਾ । ਆਪ ਭੀ ਸੈਂਚੀ ਤੋਂ ਦੇਖਦੇ ਤੇ ਗਲਤ ਲਗ ਅੱਖਰ ਦੱਸ ਨਿਸ਼ਾਨ ਲਾਉਂਦੇ ਜਾਂਦੇ।

ਇੱਕ ਸਿੱਖ ਨੇ " ਕਲੰਕੰ ਬਿਨਾਂ ਨੇ ਕਲੰਕੀ ਸਰੂਪੇ" ਦਾ ਤੁਕ ਅਰਥ ਪੁਛਿਆ ਤਾਂ ਆਪਨੇ ਕਿਹਾ ਕਲੰਕ ਤੋਂ ਬਿਨਾਂ ਭੀ ਤੇ ਕਲੰਕੀ ਭੀ ਉਸਦਾ ਹੀ ਸਰੂਪ ਹੈ। ਗਿਆਰਾਂ ਅੱਸੂ ਸੌਣ ਸਿੰਘ ਮਣੇਸਾਂ ਦੇ ੨੦ ਰੁਪਏ ਧਰ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਭਲਕੇ ਮੇਰੇ ਵਲੋਂ ਸੰਗਤ ਦਾ ਲੰਗਰ ਹੋਵੇ । ਕੋਲੋਂ ਸੰਤ ਆਲਾ ਸਿੰਘ ਜੀ ਕਿਹਾ, ਤੂੰ ਜਿਹਾ ਸੰਗਤ ਦਾ ਛਕਨੈ ਤੇਰਾ ਲੰਗਰ ਭੀ ਤੇਹਾ ਹੀ ਸੰਗਤ ਛਕੇਗੀ । ਇਹ ਰਸਤ ਮਿਲੀ ਭੀ ਮੋੜ, ਰੁੱਖਾ ਛਕਦਾ ਸੀ । ਉਸ ਕਿਹਾ ਮੇਰਾ ਸੁਭਾਅ ਹੀ ਐਸਾ ਹੈ । ਸੁਣ, ਸਤਿਗੁਰ ਜੀ ਕਿਹਾ, ਜਾ ਨਭਾਗਿਆ। ਸੁਤੇ ਤੇ ਸ਼ਰਧਾ ਪਵਿੱਤਰਤਾ ਦਾ ਮਿਲਿਆਂ ਭੀ ਤੂੰ ਨਹੀਂ ਛਕਦਾ । ਸਾਧ ਨੂੰ ਚਾਹੀਦਾ ਏ ਇੱਛਾ ਨਾ ਕਰੇ, ਸੁਤੇ, ਅਚਿੰਤ, ਮਿਲਿਆ ਵਰਤ ਲਵੇ । ਗੁਰਮਤ ਵਿੱਚ ਰਹਿ ਖਾਂਦਿਆਂ ਕੁਝ ਨਹੀਂ ਘੱਟਦਾ। ਗੁਰਮੁੱਖ ਲੱਬ ਕਰ ਬਹੁਤਾ ਨਾ ਖਾਏ।

ਪਿਛਲੇ ਪਹਿਰ ਸੰਤੋਖ ਸਿੰਘ ਜੀ ਦੇ ਲਿਖੇ ਪੁਸਤਕ ਦੀ ਕਥਾ ਹੁੰਦੀ। ਮੈਨੂੰ ਹੁਕਮ ਸੀ, ਤੱਤਕਰਾ ਲਿਖੀ ਜਾਣਾ ਤੇ ਨਿਰਨੇ ਯੋਗ ਭੀ ਬਚਨ ਲਿਖ ਲਵਾਂ। ਬਾਅਦ ਘੰਟਾ ਨਾਮ ਸਿਮਰਨ ਹੁੰਦਾ । ਰਾਤ ਇੱਕ ਦੋ ਸ਼ਬਦ ਪੜ੍ਹਦੇ ਸਤਿਗੁਰੂ ਜੀ ਤੇ ਸੰਗਤ ਮਿਲ। ਸਭ ਦਿਨ ਭਜਨ ਬਾਣੀ ਸ਼ਬਦ ਵਿਚਾਰ ਤੋਂ ਬਿਨਾਂ ਕਿਸੇ ਨੂੰ ਕੋਈ ਆਹਰ ਨਾ ਸੀ। ਕੋਈ ਸੇਵਾ ਕਰਦਾ, ਕੋਈ ਬੰਦਗੀ ਕਰਦਾ ਤੇ ਇਹ ਆਮਦਨ ਦੇ ਦਿਨ ਜਾਣ ਵਡਭਾਗੇ ਸ਼ਬਦੀ ਲੋਭੇ ਜਾਣ।

ਸਭ ਨੂੰ ਅੰਮ੍ਰਿਤ ਛਕਾ ਨੇਮ ਵਿੱਚ ਲਾਇਆ ਸੀ ਸੋਧ ਰਖਾ। ਸੰਤ ਗਿਆਨਾ ਸਿੰਘ ਰੋਜ਼ ਵਾਰ ਆਸਾ ਦੀ ਅਰੰਭ ਦੇ। ਤਾਰਾ ਸਿੰਘ ਰਾਗੀ ਤਾਊਸ ਵਜਾਉਂਦਾ। ਹਰਨਾਮ ਸਿੰਘ ਢੋਲਕ ਵਜਾਉਂਦਾ। ਪੀਂਘ ਹੁਲਾਰੇ ਪਈ ਸਵਾਦ ਭਰੇ ਹਿਰਦੇ ਵਿਚੋਂ ਸ਼ਬਦ ਸਵਾਦ ਆਪੇ

ਵਹਿ ਟੁਰਦਾ ਸੀ। ਮੈਂ ਵਿੱਚ ਰਹਿ ਵੇਖਿਆ ਹੈ। ਅੰਦਰੋਂ ਖੁਸ਼ਬੋਈ ਆਉਂਦੀ ਸੀ। ਤੇ ਰਸਨਾ ਰਸ ਨਾਲ ਭਰੀ ਹੁੰਦੀ ਸੀ ਤੇ ਮਗਨਤਾ ਹੀ ਬਣੀ ਰਹਿੰਦੀ ਸੀ। ਸਭ ਭੁੰਜੇ ਬਿਰਾਜਦੇ ਸੀ। ਆਤਮੇ ਸ਼ਾਂਤ ਤੇ ਇਕਾਂਤ ਨਾਲ ਸੁਖ ਸਰੂਪ ਹੋ ਰਹੇ ਸੀ।

## ਗੱਲ ਬਾਲਾ ਪੁਰ ਦੀ

ਹਜ਼ਰੋਂ ਵਾਲੇ ਬਾਬੇ ਜਵਾਹਰ ਸਿੰਘ ਦੀ ਕਥਾ ਸਮੇਂ ਬਾਜਾਪੁਰ ਗਿਆਰਵੇਂ ਗੁਰੂ ਦੇ ਅਵਤਾਰ ਦਾ ਅਸਥਾਨ ਆਇਆ ਸੁਣ, ਦੱਸਿਆ, ਸਾਡੇ ਵੱਡੇ ਦੱਸਦੇ ਸੀ ਰਾਜੇ ਵਿਰਾਟ ਵੇਲੇ ਛੋਈ ਤੇ ਸਰਵਾਲੇ ਦੇ ਵਿਚਾਲੇ ਜੋ ਥੇਹ ਹੈ ਉਸਦਾ ਨਾਂ ਬਾਜਪੁਰ ਸੀ ਜੋ ਤੁਜਕਾਂ ਵੇਲੇ ਬਾਗਪੁਰ ਨਾਮ ਕਰਕੇ ਬੋਲਦਾ ਸੀ ਤੇ ਖੋਲੇ ਅਜੇ ਭੀ ਉਸਦੇ ਹੈ ਸੀ । ਸਤਿਗੁਰੂ ਜੀ ਬਚਨ ਕੀਤਾ ਇਸੇ ਤਰ੍ਹਾਂ ਸਤਿਲੁਜ ਕਦੇ ਰਾਈਆਂ ਵਾਲੇ ਥਾਂ ਵੱਗਦਾ ਸੀ ਤੇ ਭਸਮੰਤ ਨਗਰ ਆਖਦੇ ਨੇ ਉਸਦੇ ਕੰਢੇ ਤੇ ਸੀ। ਜੋ ਦਰਿਆ ਉਕਾ ਰੋੜ੍ਹ ਲੈ ਗਿਆ ਸੀ ਜਿਵੇਂ ਅਸਲੀ ਕਰਤਾਰ ਪੁਰ ਰਾਵੀ ਰੋੜ੍ਹ ਲੈ ਗਈ ਸੀ । ਬਾਅਦ ਉਸੇ ਨਮਿੱਤ ਸੰਗਤ ਹੋਰ ਵਸਾ ਬਿਰਖ ਲਾ ਜਗ੍ਹਾ ਤੇ ਗੁਰ ਅਸਥਾਨ ਬਣਾਏ ਸੀ।

ਤੇਰਾਂ ਅੱਸੂ ਦਸਮ ਗ੍ਰੰਥ ਦੇ ਪਾਠ ਸਮੇਂ ਕਿਹੋ ਨੇ "ਰਾਜਾ ਸੁੰਭ ਸੰਘਾਰਿਆ ਬੱਤ ਜੇਹੇ ਸ਼ਾਹੀ" ਪਾਠ ਹੈ ਤੇ ਇਸਦਾ ਅਰਥ ਹੈ ਜਿਵੇਂ ਸ਼ਾਹੀਨ ਬਾਜ ਬੱਤ ਅਰਥਾਤ ਮਗ ਨੂੰ ਪੈਂਦੈ, ਤਿਵੇਂ ਪੈ ਕੇ ਮਾਰਿਆ।

## ਸਤਿਗੁਰੂ ਜੀ ਨੇ ਪਤਾ ਕਰਨਾ ?

੧੫ ਅੱਸੂ ਸ਼ਬਦ ਵਿਚਾਰ ਸਮੇਂ ਸਤਿਗੁਰ ਜੀ ਬਚਨ ਕੀਤਾ ਤੁਖਾਰੀ ਤੇ ਮਾਝ ਰਾਗ, ਗੁਰੂ ਘਰ ਤੋਂ ਬਿਨਾਂ ਨਾ ਕੋਈ ਜਾਣਦੈ ਨਾ ਕਿਤੇ ਲਿਖੇ ਹਨ ਤੇ ਕਿਹੋ ਨੇ ਪਤੀ ਦੇ ਜਾਗਦਿਆਂ ਇਸਤਰੀ ਦਾ ਸੌਣਾ ਬੇ ਅਦਬੀ ਕਰਨ ਤੁਲ ਹੈ ਬੇ-ਪਰਵਾਹੀ ਜਾਪਦੀ ਐ। ਤਾਂ ਹੀ ਗੁਰਵਾਕ ਹੈ ***"ਇਉ ਕਿਉ ਕੰਤ ਪਿਆਰੀ ਹੋਵਾ। ਸਹੁ ਜਾਗੈ ਹਉ ਨਿਸ ਭਰਿ ਸੋਵਾ"*** ਤੇ ਕਿਹੋ ਨੇ ਢਾਡੀ ਪੜ੍ਹਦਾ ਸੀ, ਬਾਬੇ ਜੱਸੇ ਦੇ ਭਾਈ ਭੰਗਾ ਸਿੰਘ ਤੇ ਲੱਧਾ ਸਿੰਘ ਸੀ।

੧੫ ਅੱਸੂ ਸੰਤ ਆਲਾ ਸਿੰਘ ਕਿਹਾ ਜੋ ਵਾਧੇ ਸਾਡੇ ਤੇ ਬਿੱਲਿਆਂ ਕੀਤੇ ਹਨ ਉਹ ਤੇ ਅਸੀਂ ਲੈ ਨਹੀਂ ਸਕੇ। ਸੁਣ ਸੁਣ ਕੇ ਕਥਾ ਚੌਂ ਜੀਅ ਕਰਦੈ ਕਦੀ ਸਾਡੀ ਭੀ ਵਾਰੀ ਆਵੇਗੀ? ਤਾਂ ਕਿਹੋ ਨੇ ਕੁਝ ਤੇ ਸੁਭਾਸ਼ ਜੀ ਨੇ ਅੰਗਰੇਜਾਂ ਤੋਂ ਅਜ਼ਾਦ ਹਿੰਦ ਫੌਜ ਦੇ ਹੱਥੀ ਲਈ ਹੈ ਵਾਰੀ। ਰਹਿੰਦੀ ਸਤਿਗੁਰਾਂ ਦੇ ਆਇਆਂ ਲਵਾਂਗੇ।

## ਸਰਸੇ ਵਿਚ ਸਤਿਕਾਰ

੧੫ ਅੱਸੂ ਹੀ ਜਵਾਹਰ ਲਾਲ ਲੁਧਿਆਣੇ ਗਿਆ ਸੀ ਮਹਾਰਾਜ ਨਿਹਾਲ ਸਿੰਘ ਜੀ, ਛੋਟੇ ਬਾਬਾ ਜੀ, ਸ੍ਰ: ਆਤਮਾ ਸਿੰਘ ਜੀ, ਸ੍ਰ: ਅਰਬੇਲ ਸਿੰਘ ਜੀ, ਸ੍ਰ: ਤੇਜਾ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਆਲਿਮ ਜੀ, ਆਦਿ ਤੇ ਬਹੁਤ ਨਾਮਧਾਰੀ ਜੁੜੇ। ਆਲਿਮ ਜੀ ਬੋਲੇ ਭੀ ਤੇ ਮਾਲਾ ਭੀ ਮਹਾਰਾਜ ਜੀ ਤੇ ਬਾਬਾ ਜੀ ਨੇ ਪਹਿਰਾਈਆਂ। ਲੰਗਰ ਗੁਰੂ ਕਾ ਬਹੁਤ ਵਰਤਿਆ ਪਰ ਕਿਸੇ ਅਖਬਾਰ ਅਕਾਲੀਆਂ ਤੇ ਹਿੰਦੂਆਂ ਦੇ, ਨੇ ਈਰਖਾ ਕਰਕੇ ਕੂਕਿਆਂ ਦਾ ਨਾਮ ਨਾਂ ਲਿਖਿਆ।

## ਟਿੱਬੇ ਵਾਲੇ ਖੂਹ ਤੇ

ਟਿੱਬੇ ਵਾਲੇ ਖੂਹ ਤੇ ਧਰਤੀ ਸਵਾਰਦੇ ਇਜੜ ਬੈਠਾਅ, ਸਿੱਖ ਭੀ ਹਲ ਵਾਹੁੰਦੇ, ਕਰਾਹਾ ਮਾਰਦੇ। ਭਾਈ ਵਜ਼ੀਰ ਸਿੰਘ ਜੀ ਦੀ ਦੇਹ ਗਵਾਚੀ ਦੇਖ ਮੈਂ ਅਰਜ਼ ਕੀਤੀ, ਆਖਦੇ ਹਨ ਕਾਰ ਕਰਨ ਵਾਲੇ ਦੀ ਦੇਹ ਗਵਾਚਦੀ ਨਹੀਂ। ਇਹ ਤੇ ਅਜੇ ਭੀ ਬੜੀ ਮਿਹਨਤ ਤੇਂ ਕਾਰ ਕਰਦੇ ਹਨ, ਤਾਂ ਕਿਹੋ ਨੇ, ਕੁਝ ਚਿਰ ਤਪਦਿਕ ਰਹੀ ਸੂ। ਪਰ ਜੋ ਵੱਡੀ ਬਿਮਾਰੀ ਸ਼ਰੀਰ ਨੂੰ ਭੰਨ ਜਾਏ ਉਹ ਔਖ ਕਦੀ ਨਾ ਕਦੀ ਦਾਅ ਲੱਗੇ ਜਣਾਂਦੀ ਹੀ ਰਹਿੰਦੀ ਹੈ। ਦੀਦਾਰ ਸਿੰਘ ਉਟਾਲਾਂ ਵਾਲਾ ਮਾਲਾ ਮੱਥਾ ਟੇਕਿਆਂ ਤਾਂ ਬਚਨ ਕੀਤੇ ਨੇ, ਜੋ ਸ਼ਰਧਾ ਨਾਲ ਚੰਗੇ ਪਾਸੇ ਲੱਗਣ ਵਾਲੀ ਚੀਜ਼ ਕਿਸੇ ਨੂੰ ਦੇਂਦੈ, ਉਸਦਾ ਭੀ ਭਲੇ ਵਿੱਚ ਹਿੱਸਾ ਪੈਂਦੈ। ਜਿਵੇਂ ਪੋਥੀ ਕੋਈ ਚੰਗੀ ਦੇਵੇ ਉਲਟ ਕਰਦੇ ਨੂੰ ਰੋਕ ਦੇਵੇ।

## ਦੀਦਾਰ ਸਿੰਘ ਨਾਰਲੀ

ਦੀਦਾਰ ਸਿੰਘ ਪਿੰਡ ਨਾਰਲੀ ਲਹੌਰ ਦੇ ਜ਼ਿਲ੍ਹੇ ਦਾ ਮੁਸਲਮਾਨ ਸੀ। ਵਾਹੀ ਵਾਨ ਸੰਧੂ ਬੇਮਾਲਕ ਬੋਦੂ ਕਰਮਭਰੀ ਦਾ ਪੁੱਤਰ ਸੀ। ਜਨਮ ਤੋਂ ਨਾਮ ਦਾਰਾ ਸੀ । ਲੱਧਾ ਸਿੰਘ ਮਹੰਤ ਖਿਹਾਲੇ ਵਾਲੇ ਨਾਲ ਮੋਹ ਪੈਣ ਤੇ ਭਜਨ ਲਿਆ ਸਾ ਸੂ। ਇਸ ਘਰ ਦਾ ਵਿਹਾਰ ਛਡ ਦਿੱਤਾ ਤਾਂ ਸ੍ਰ. ਬਘੇਲ ਸਿੰਘ ਜੀ ਦੇ ਪੁੱਤਰ ਸ਼ਾਮ ਸਿੰਘ ਜੀ ਨੇ ਇਹਦੇ ਹਿੱਸੇ ਦਾ ਪੈਲੀ ਵਿੱਚ ਹਿਸਾ ਲੈਣਾ ਛਡ ਦਿੱਤਾ। ਤੇ ਪਿਉ ਵਲੋਂ ਕਰਜ਼ਾ ਮਿਲਿਆਂ, ਦੀਦਾਰ ਸਿੰਘ ਦੇ ਹਿੱਸੇ ਬਣੇ ਦਾ ਲਾਹਿਆ। ਇਹ ਗੁਰੂ ਕੇ ਜੱਥੇ ਨਾਲ ਰਲ ਗਿਆ । ਹੋਲੇ ਮੇਲੇ ਵੇਖ ਘੋੜਿਆ ਦੀ ਸੇਵਾ ਕੀਤੀ ਤੇ ਭਗਤ ਸਿੰਘ ਸੀਹੋਂਵਾਲ ਦੇ ਤੋਂ ਮਾਲਾ ਬਣਾਨੀ ਸਿਖੀ । ਕਈ ਪਿੰਡੀਂ ਗੁਰਦੁਆਰੀਂ ਭੀ ਟਿਕ ਕੇ ਰਿਹਾ । ਤੇ ਗੁਰੂ ਕੇ ਲੰਗਰ ਦੀ ਉਗਰਾਹੀ ਭੀ ਦੇਂਦਾ । ਕਦੀ ਕਿਰਤ ਕਰ

ਭੀ ਦਸਵੰਧ ਦੇਂਦਾ। ਹੁਣ ਮਾਲਾ ਦਾ ਹੀ ਦਸਵੰਧ ਦੇਂਦਾ ਹੈ। ਜਨਮ ਆਪਣਾ ਨਹੀਂ ਛੁਪਾਂਦਾ ਤੇ ਆਖਦੈ, ਜਿਵੇਂ ਲੱਗੀ ਨੇ ਮਜ਼੍ਹਬ ਤੇ ਕੁਟੰਬ ਛੁਡਾ ਏਧਰ ਲਾਇਆ ਹੈ। ਨਿਭ ਗਈ ਤਾਂ ਤੇ ਗੁਣ, ਨਹੀਂ ਤੇ ਭੌਂਦੂ ਹੀ ਹੋਇਆ ਮੈਂ । ਮੈਂ ਸੰਤ ਨਗਰ ਵੇਖਿਆ ਡਿੱਘੀਉਂ ਪਾਣੀ ਬਾਲਟੀ ਨਾਲ ਗੁਰੂ ਕੇ ਘੋੜੇ ਨੂੰ ਪਿਆਂਦਾ ਸੀ, ਜੀਵਨ ਨਗਰ ਲਿਆ। ੧੧ ਸਾਲ ਦੇ ਭਜਨ ਪੁਛਿਆਂ ਸੀ ਹੁਣ ੫੦ ਦਸਦਾ ਹੈ । ਸਤਿਗੁਰੂ ਜੀ ਇਸ ਤੇ ਕਦੇ ਨਰਾਜ਼ ਨਹੀਂ ਹੋਏ । ਆਖਦੇ ਹਨ, ਇਹ ਦੂਰੋਂ ਰਲਿਐ।

ਛੇ ਕਲੀ ਕੁੜਤੀ ਪੁਰਾਣੇ ਸਿੱਖ ਆਮ ਰਖਦੇ ਸੀ। ਦੀਵਾਨ ਸਮੇਂ ਜਾਂ ਘੋੜੇ ਦੀ ਸਵਾਰੀ ਸਮੇਂ ਕੁੜਤੇ ਪਹਿਰਦੇ ਸੀ। ਤਦੋਂ ਕਛਹਿਰੇ ਭੀ ਗਜ਼ ਬਰ ਦਾ ਖੱਦਰ ਪੰਜ ਗਜ਼ ਲੱਗ, ਦੋ ਬਣਦੇ ਸੀ। ਇਹ ਛੇ ਕਲੀ ਕੁੜਤੀ ਗਲ ਰਖਦਾ ਸੀ। ਤੇ ਸਤਿਗੁਰੂ ਜੀ ਕਹਿੰਦੇ ਸੀ ਇਹ ਪੁਰਾਤਨਤਾ ਇਸ ਰੱਖੀ ਹੈ। ਤੁਰਕਾਂ ਘਰੋਂ ਜੰਮ, ਸਿੱਖ ਹੈ।

## *ਦਿੱਲੀ ਦੇ ਸਿੱਖ*

੧੧ ਅੱਸੂ ਸ੍ਰ: ਤਾਰਾ ਸਿੰਘ ਜੀ ਦੇ ਸਾਥ ਦਿੱਲੀਓਂ ਦੋ ਸਿੱਖ ਕਾਲੀ ਤੇ ਤੇੜ੍ਹੀ ਪੱਗਾਂ ਵਾਲੇ ਆਏ। ਟੋਕਰਾ ਕੇਲਿਆਂ ਦਾ ਭੇਟਾ ਧਰ ਮੱਥਾ ਟੇਕਿਆ। ਰਾਜ ਕੁਮਾਰੀ ਅੰਮ੍ਰਿਤ ਕੌਰ ਸਿਹਤ ਮੰਤਰੀ ਦੇ ਸੰਬਧੀ ਹਨ। ਇਕ ਵਿਚੋਂ ਸੰਤੋਖ ਸਿੰਘ ਨਾਮੀ ਛੋਟੇ ਬਾਬਾ ਜੀ ਦਾ ਮੇਲੀ ਹੈ । ਇਸ ਦਾ ਪੁਤਰ ਚੜ੍ਹਨ ਤੇ ਚਿੱਤ ਹਿੱਲ ਗਿਆ ਸੀ ਤੇ ਬਾਬਾ ਜੀ ਗਿਆਨ ਗੁਰਮਤ ਦਾ ਉਪਦੇਸ਼ ਦੇ ਟਿਕਾਣਾ ਕੀਤਾ ਸੀ। ਦੋ ਦਿਨ ਰਹੇ ਅਰਜ਼ ਕਰ ਸਾਧਾਂ ਤੋਂ ਭਜਨ ਪੁਛ ਚਲੇ ਗਏ। ਨਾਮ ਸਿਮਰਨ ਘੰਟਾ ਕਰਦੇ ਤੇ ਕਥਾ ਦੀਵਾਨ ਸੁਣਦੇ ਰਹੇ ਤੇ ੧੯ ਨੂੰ ਸਭ ਨੇ ਮੋਨ ਵਰਤ ਰੱਖਿਆ।

## *ਮਨਿ ਬੈਰਾਗ ਭਇਆ*

੧੯ ਰਾਤ ਸ਼ਬਦ ਪੜ੍ਹਦੇ ਸਤਿਗੁਰੂ ਜੀ "ਹੁਣਿ ਕਦਿ ਮਿਲੀਐ ਪ੍ਰਿਆ ਤੁਧੁ ਭਗਵੰਤਾ।" ਵੈਰਾਗੀ ਹੋਏ ਅੱਥਰੂ ਪੂੰਝਦੇ ਹੀ ਸੰਗਤ ਚੋਂ ਆਪਣੇ ਡੇਰੇ ਆਏ ਤੇ ਅਗਲੇ ਰੋਜ਼ ਭੀ ਮਗਨ ਹੋਏ ਰਹੇ। ਵਿਜੋਗੀ ਰੂਪ ਹੀ ਧਾਰੀ ਰੱਖਿਆ। ਇੱਕਲੇ ਹੀ ਬੈਠੇ ਰਹੇ। ਦਸਮ ਗ੍ਰੰਥ ਦਾ ਸਿਰਫ ਪਾਠ ਹੀ ਬੋਲ ਕੀਤਾ।

## ਵਿਦਿਆਲੇ ਦੀ ਨੀਂਹ

੨੦ ਅੱਸੂ ਵਿਦਿਆਲੇ (ਗੁਰੂ ਹਰੀ ਸਿੰਘ ਜੀ ਮਹਾ ਵਿਦਿਆਲੇ) ਦੀ ਨੀਂਹ ਛੋਟੇ ਬਾਬਾ ਜੀ ਤੋਂ ਥਾਲੇ ਵਿਚ ਗੁੜ ਪਰਸ਼ਾਦਿ ਧਰਾ ਆਪ ਅਰਦਾਸ ਵਿਚ ਖੜੋ ਕੇ ਸਤਿਗੁਰੂ ਜੀ ਜੀਵਨ ਨਗਰ ਤੇ ਸੰਤ ਨਗਰ ਦੇ ਵਿਚਾਲੇ ਨਹਿਰ ਤੋਂ ਦੱਖਣ ਆ ਰਖਾਈ।

## ਖੂਹ ਟਿੱਬੇ ਵਾਲੇ ਤੇ

੭੫ ਸਿੱਖ ਹੁਣ ਤਕ ਸਭ ਇਕੋ ਮਰਿਯਾਦਾ ਧਾਰ ਕੇ ਨੇਮ ਵਿਚ ਲਗੇ ਸੀ। ਸਭ ਨੂੰ ਅਠੀਂ ਪਹਿਰੀਂ ਲੰਗਰ ਸਰਦਾਈ ਚਾਹਟਾ ਇਕ ਰਸ ਹੀ ਮਿਲਦਾ ਸੀ। ਸਤਿਗੁਰੂ ਰਾਮ ਸਿੰਘ ਜੀ ਤੇ ਬਿਰਧਾਂ ਸਾਧਾਂ ਦੇ ਬਚਨ ਕਰਦਿਆਂ ਸਤਿਗੁਰੂ ਜੀ ਨੇ ਕਿਹਾ, ਜਿੰਨ੍ਹਾਂ ਨਵਿਰਤੀ ਪੱਖ ਵਿਚ ਸੁਖ ਏ ਉਤਨਾਂ ਹੀ ਪਰਵਿਰਤੀ ਵਿਚ ਦੁੱਖ ਹੈ। ਪਰ ਪਤਾ ਲਗਦੈ ਜਦ ਕੁਝ ਦਿਨ ਨਵਿਰਤੀ ਸੁਖ ਲਈਏ। ਕਿਹੋ ਨੇ ਮਨ ਦਾ ਸੁਭਾ ਭੀ ਜਲ ਵਾਗੂੰ ਏ। " ਜਲ ਪ੍ਰਵਾਹ ਸਮ ਮਨ ਕੋ ਮਾਹਿ। ਕਰਹਿ ਜਿਤੇ ਤਿਤ ਕੋ ਨਿਤ ਵਾਹਿ। " ਉਹ ਪ੍ਰਮੇਸ਼ਰ ਬੇ ਪ੍ਰਵਾਹ ਭੀ ਭਾਵੇਂ ਹੈ । ਕਿਤੇ ਕਿਤੇ ਟਿੱਬਿਆਂ ਵਿਚ ਜਲ ਵਗਾ ਦੇਂਦਾ ਹੈ। ਜਤਨ ਨਾਲ ਪਰਮਾਰਥ ਉਥੇ ਭੀ ਇਹ ਨਿਕਲਦੈ ਜਿਹਾ ਅਭਿਆਸ ਤੇਹੀ ਰਾਸ ਵਾਗੂੰ।

੨੨ ਅੱਸੂ ਸੰਤ ਮੰਗਲ ਸਿੰਘ ਜੀ ਨੂੰ ਜਵਾਹਰ ਲਾਲ ਲੁਧਿਆਣੇ ਆਏ ਬਾਬਤ ਹਾਲ ਪੁੱਛਿਆ ਸਤਿਗੁਰੂ ਜੀ, ਸੰਤ ਜੀ ਨੇ ਦਸਿਆ। ਉਸ ਹਾਰ ਤੇ ਬੈਠ ਦਿਆਂ ਹੀ ਸਭ ਗਲੋਂ ਲਾਹ ਦਿੱਤੇ ਸੀ । ਮਾਲਾਂ ਰਖੀਆਂ ਸਾ ਸੂ ਤੇ ਆਪ ਜੀ ਦੀ ਕੁਸ਼ਲਤਾ ਪੁਛ ਨਮਸਕਾਰ ਕਹਿ ਭੇਜੀ ਸੂ। ਮੇਰੀ ਗੁਰੂ ਜੀ ਨੂੰ ਨਮਸਕਾਰ ਕਰਨੀ।

## ਕ੍ਰਿਸ਼ਨਾ ਪੱਖ

੨੩ ਅੱਸੂ ਸੰਤ ਆਸਾ ਸਿੰਘ ਜੀ ਕੱਕੜਾਂ ਦੇ, ਨਕੌੜੇ ਰਹਿੰਦੇ, ਆਏ। ਤਾਂ ਸਤਿਗੁਰੂ ਜੀ ਕਿਹਾ, ਆਈਏ ਅਕਾਲ ਮੂਰਤਿ ਜੀਉ। ਇਸ ਦੇਸ ਆ ਕੁਝ ਗਰਮੀ ਜਿਆਦਾ ਕਰ, ਕੁਝ ਖੁਰਾਕ ਕਮਤੀ ਕਰ, ਤੇ ਹਰੀਜਨਾਂ ਦਾ ਪੱਖ ਬਹੁਤਾ ਕਰਦੈ। ਤੇ ਆਪ ਦਾ ਪ੍ਰਭਾਵ ਵਧ ਗਿਆ ਹੈ, ਗੋਰਿਆਂ ਨਾਲੋ। ਰਾਜ ਨੇ ਹੁਕਮ ਦੇ ਦਿਤੈ ਜੋ ਏਨ੍ਹਾਂ ਤੋਂ ਪ੍ਰਹੇਜ਼ ਕਰੇਗਾ ਜੇਲ੍ਹ ਵਿੱਚ ਭੇਜ ਦਿੱਤਾ ਜਾਏਗਾ । ਜਦ ਭੀ ਕਦੇ ਸ੍ਰ: ਰਵੇਲ ਸਿੰਘ, ਅਵਤਾਰ ਸਿੰਘ ਝੱਬਰ, ਸੰਤ ਕਰਤਾਰ ਸਿੰਘ ਜੀ ਜਲ੍ਹਣ ਤੇ ਤਾਰਾ ਸਿੰਘ ਡਿਪਟੀ ਆਦਿ ਪੱਕੇ ਰੰਗ ਵਾਲੇ ਇੱਕਠੇ ਸੌਂਦੇ ਤਾਂ ਹਾਸ ਬਿਲਾਸ ਇਸ ਤਰ੍ਹਾਂ ਹੀ ਸਤਿਗੁਰੂ ਜੀ ਬਹੁਤ ਕਰਦੇ ਤੇ ਕਹਿੰਦੇ ਹੁਣ ਕ੍ਰਿਸ਼ਨਾ ਪੱਖ ਬਹੁਤ

ਚਲਦੈ ਹਰ ਥਾਂ ।

ਸਤਿਗੁਰੂ ਜੀ ਦੇ ਰੂਬਰੂ ਹਾਸ ਬਿਲਾਸ ਹੁੰਦਿਆਂ ਸੰਤ ਆਲਾ ਸਿੰਘ ਜੀ ਤੇ ਦਸੌਂਧਾ ਸਿੰਘ ਜੀ ਜੱਫੋ ਜੱਫੀ ਤੇ ਹੇਠ ਉੱਤੇ ਭੀ ਹੋ ਜਾਂਦੇ । ਸਤਿਗੁਰੂ ਜੀ ਭੀ ਜਿਵੇਂ ਆਪੇ ਆਪਣੇ ਬੱਚਿਆਂ ਨੂੰ ਉਚੇਚੇ ਖੇਡਦਾ ਵੇਖ ਖੁਸ਼ ਹੁੰਦੇ ਹਨ ਤਿਵੇਂ ਜਾਣ ਕੇ ਕੋਈ ਬਚਨ ਛੇੜਕੇ ਖੇਡਣ ਵਾਲਾ ਰੁਕ ਬਣਾ ਦੇਂਦੇ ਤੇ ਕਹਿੰਦੇ ਉਹ ਗੱਲ ਕਿਵੇਂ ਹੋਈ ਸੀ ?

ਸੌ ਸਿੱਖ ਹੋਇਆ ਕਥਾ ਤੇ ਹੁਕਮ ਨਾਮਿਆਂ ਦਾ ਪਾਠ ਤੇ ਮੇਲੇ ਦਾ ਠਾਠ ਭੀ ਵਧਿਆਂ। ਤਾਊਸ ਵਧੇ, ਵਜੰਤ੍ਰੀ ਵਧੇ, ਸਾਜ ਵਧੇ, ਰੌਣਕਾਂ ਵਧੀਆਂ, ਖੁਸ਼ੀਆਂ ਵਧੀਆਂ । ਪਾਣੀ ਖਿੱਚਣ ਤੇ ਤਿੰਨ ਜੁੱਟ ਕੀਤੇ ਵਾਰੀ ਵਾਰੀ । ਡੂੰਘਾ ਜਲ ਸੀ।

## ਬਾਬਾ ਜਵਾਹਰ ਸਿੰਘ ਜੀ ਹਜ਼ਰੋਂ

ਬਾਬਾ ਜਵਾਹਰ ਸਿੰਘ ਜੀ ਹਜ਼ਰੋਂ ਵਾਲੇ, ੯੦ ਸਾਲ਼ ਦੇ, ਬੜੇ ਪੁਰਾਣੇ ਸਾਧਾਂ ਦੇ ਬਚਨ ਸੁਣਾਂਦੇ ਤੇ ਪ੍ਰਮਾਣ ਭੀ ਸ਼ਬਦ ਸਮੇਂ ਲਾਂਦੇ ਤੇ ਵੇਹਲ ਵੇਲੇ ਜੂਹੋਂ ਬਾਲਣ ਭੀ ਚੁਗ ਲਿਔਂਦੇ। ਬਾਬਾ ਜੀ ਇਕ ਦਿਨ ਬਚਨ ਕੀਤਾ, ਜਿਊਣ ਸਿੰਘ ਪਟਵਾਰੀ ਹਜ਼ਰੋਂ ਦਾ ਗੁਰੂ ਬਾਲਕ ਸਿੰਘ ਜੀ ਦੇ ਥੜੇ ਕਥਾ ਕਰਨ ਵਾਲੇ ਤੇ ਰੋਜ਼ ਕੋਸਾਂ ਨਾਲ ਹੀ ਝਾੜੂ ਕਰਦਾ ਸੀ। ਤਸੀਲਦਾਰ ਹੋ ਭੀ ਇਹ ਸੇਵਾ ਨਹੀਂ ਸਾ ਸੂ ਛਡੀ ਤੇ ਜਿਉਣ ਸਿੰਘ ਨੂੰ ਭਜਨ ਭੀ ਰੱਬੀ ਅਵਾਜ਼ੇ ਨਾਲ ਹੀ ਗੁਰੂ ਬਾਲਕ ਸਿੰਘ ਜੀ ਦੇ ਹੁਕਮ ਨਾਲ ਮਿਲਿਆ ਸੀ। ਜਿਵੇਂ ਗੁਰੂ ਬਾਲਕ ਸਿੰਘ ਜੀ ਪਿਛਲੀ ਰਾਤ ਇਸ਼ਨਾਨ ਕਰ ਬਹਿਣ ਤੇ ਕਿਹਾ ਕਰਦੇ ਸੀ, ਤੈਨੂੰ ਰੱਬੀ ਅਵਾਜ਼ਾ ਜਿਸ ਜਪ ਦਾ ਹੋਵੇ ਸੋ ਤੂੰ ਭਾਈ ਸਿੱਖਾ ਭਜਨ ਕਰਨਾ। ਤੇ ਬਾਬਾ ਜੀ ਦੱਸਿਆਂ ਗੁਰੂ ਬਾਲਕ ਸਿੰਘ ਜੀ ਦੇ ਸਮੇਂ ਸੰਗਤ ਉਨ੍ਹਾਂ ਦੇ ਨਾਮ ਨਾਲ ਪਿਆਰ ਪਾਰੋਂ ਭਾਈ ਸ਼ਬਦ ਬਹੁਤਾ ਵਰਤਦੀ ਸੀ ਤਾਂ ਸਤਿਗੁਰੂ ਜੀ ਬਚਨ ਕੀਤਾ ਗੁਰਬਾਣੀ ਵਿਚ ਤੇ ਇਤਿਹਾਸ ਵਿੱਚ ਭਾਈ ਪਦ ਦਾ ਦਰਜਾ ਉੱਚਾ ਰਿਹਾ ਹੈ। ਧਰਮਸਾਲੀਆਂ ਭਾਈਆਂ ਨਰਮ ਕਾਰਾ ਕਰ ਇਹ ਨਾਮ ਹੁਣ ਬਦਨਾਮ ਕਰ ਦਿੱਤੈ।

## ਭੋਗ ਦਸਮ ਗ੍ਰੰਥ ਜੀ ਦਾ

ਸਤਿਗੁਰੂ ਜੀ ੨੬ ਅੱਸੂ ਆਪ ਤਾਊਸ ਲੈ ਸ਼ਬਦ ਪੜ੍ਹੇ ਤੇ ਛੋਟੇ ਬਾਬਾ ਜੀ ਜੋੜੀ ਵਜਾਈ ਪਹਿਲੋਂ ਤੇ ਫੇਰ ਦਸਮ ਗ੍ਰੰਥ ਦੇ ਪਾਠੀਆਂ ਫਰੀਦ ਜੀ ਸੰਤ ਆਲਾ ਸਿੰਘ ਜੀ ਦੇ ਢੋਲਕਈਏ ਤੇ ਬਲਵੰਤ ਸਿੰਘ ਜੀ ਰੋਡੇ ਜੋ ਹੁਣ ਦਮਦਮੇ ਹਨ ਤੇ ਸਾਧੂ ਸਿੰਘ, ਮੋਰੇ ਪੁੱਤਰ, ਤੋਂ ਹਕਾਇਤਾਂ ਦੇ ਅੰਤਲੇ ਪਤਰੇ ਤੋਂ "ਲਬਾ ਲਬ ਬਕੁਨ ਦਮ-ਬ-ਦਮ ਨੋਸ਼ ਕੁਨ।। ਗ਼ਮੇ ਹਰ

ਦੁ ਆਲਮ ਫਰਾਮੋਸ਼ ਕੁਨ।।੨੧।।੧੨।। ਭੋਗ ਪਾਇਆ। ਸੱਚੇ ਪਾਤਸ਼ਾਹ ਜੀ ਦਾ ਪਾਠ ਸੁਣਨ ਸਮੇਂ ਜਾਪਦਾ ਸੀ ਜਿਵੇਂ ਦਸਮ ਜੀ ਆਪ ਹੀ ਆਪਣੀ ਬਾਣੀ ਪੜ੍ਹ ਰਹੇ ਹਨ ਹੋਰ ਤਾਂ ਏ ਤਨਾ ਸ਼ੁੱਧ ਤੇ ਤਿੱਖਾ ਤੇ ਰਸੀਲਾ ਉਚਾਰ ਕਰ ਹੀ ਨਹੀਂ ਸਕਦਾ।

## *ਸਤਿਗੁਰੂ ਜੀ ਦੇ ਕੁਛ ਨੇਮ*

ਸਤਿਗੁਰੂ ਜੀ ਜਾਪ ਸਾਹਿਬ ਦੇ ਪੰਜ ਪਉੜੀਆਂ ਪੜ੍ਹਾ ਭੋਗ ਪਾਇਆ ਤੇ ਪ੍ਰਸ਼ਾਦਿ ਵਰਤਵਾਇਆ ਅਰਦਾਸਾ ਕਰਾ। ਸਭ ਨੇਮ ਵਿੱਚ ਲਗੀ ਸੰਗਤ ਨੂੰ ਹੁਕਮ ਸੀ ਕਿ ਕੋਈ ਪਊਇਆਂ ਤੇ ਚਰਨ ਧੋਤੇ ਬਿਨਾਂ ਨ ਕਦੇ ਧਰੇ । ਸਤਿਗੁਰੂ ਜੀ ਆਦਿ ਤੇ ਦਸਮ ਗ੍ਰੰਥ ਜੀ ਦਾ ਅਦਬ ਇਕੋ ਜਿੰਨਾਂ ਕਰਦੇ। ੨੫ ਅੱਸੂ ਮੋਨ ਬਰਤ ਸੀ। ਕਾਗਜ ਤੇ ਅੱਖਰ ਲਿਖ ਗੱਲ ਕਰਦੇ। ਜੇ ਧਰਤੀ ਤੇ ਅੱਖਰ ਪਾਂਦੇ ਤਾਂ ਤੁਰਤ ਮੇਟ ਦੇਂਦੇ। ਹਰ ਸਿਮਰਨ ਪਾਠ ਸਮੇਂ ਮੁੱਖ ਚੜ੍ਹਦੇ ਜਾਂ ਧਰੂ ਵਲ ਹੀ ਕਰਦੇ । ਹਰ ਨੇਮ ਦੇ ਅਰੰਭ ਸਮੇਂ ਅਰਦਾਸ ਕਰਦੇ ਸਭ। ਪਊਏ ਗੰਦੇ ਥਾਂ ਕਦੇ ਭੀ ਲਜਾਣ ਦਾ ਹੁਕਮ ਨਹੀਂ ਸੀ । ਗੜਵਾ ਭੀ ਸੁਥਰੀ ਥਾਂ ਰੱਖਣ ਦਾ ਹੁਕਮ ਦਿੱਤਾ ਹੋਇਆ ਸੀ।

ਸਤਿਗੁਰੂ ਜੀ ੨੪ ਅੱਸੂ ਸੰਤ ਮੰਗਲ ਸਿੰਘ ਜੀ ਤੋਂ ਕਹਾਇਆ, ਜੋ ਸੰਗਤ ਬਾਹਰੋਂ ਔਂਦੀ ਹੈ, ਉਸ ਨੂੰ ਚਾਹੀਦੈ ਚੁੱਪ ਕਰਕੇ ਜਾਂ ਭਜਨ ਬਾਣੀ ਕਰਦੀ ਆਵੇ ਜਾਵੇ। ਨਾ ਆਪ ਭਜਨ ਭੁਲੇ ਤੇ ਨਾ ਕਿਸੇ ਦਾ ਭੁਲਾਵੇ। ਰਾਹੇ ਭੀ ਵਿਥ ਤੇ ਟੁਰੇ ਤੇ ਭਜਨ ਕਰੇ। ਵਿਹਾਰ ਖਾਸ ਬਿਨਾ ਤੇ ਪ੍ਰੇਮ ਵਿਚਾਰ ਬਿਨਾਂ ਵਾਧੂ ਕੂਣ ਨਾਲੋਂ ਤੇ ਸੌਂ ਰਹਿਣਾ ਚੰਗਾ ਹੁੰਦੈ। ਉਸਤਤਿ ਨਿੰਦਾ ਤੋਂ ਤੇ ਦਿਲ ਦਾ ਹੇਤ ਭੇਤ ਦੇਣ ਤੋਂ ਬਚਾ ਹੀ ਰਹਿੰਦੈ ਤੇ ਸੰਤ ਜੀ ਕਿਹਾ, ਜਿਵੇਂ ਸਭ ਜੂਨਾਂ ਵਿਚ ਮਾਨਸ ਜਨਮ ਦੁਰਲੱਭ ਹੈ। ਤਿਵੇਂ ਇਹ ਵੇਲਾ ਦਿਨ ਭੀ ਦੁਰਲੱਭ ਹੈ। ਤੇ ਦਰਸ਼ਨ ਭੀ ਦੁਰਲੱਭ ਹੈ। ਕੂਕਿਓ ਸੋਚ ਕਰੋ। ਦੁਨੀਆਂ ਦੇ ਵਾਂਗੂੰ ਦੇ ਹੀ ਹੋ ਨ ਮਰੋ।

੨੯ ਅੱਸੂ ਸਤਿਗੁਰੂ ਜੀ ਸਭ ਸੰਗਤ ਨੂੰ ਜਲੇਬਾਂ ਤੇ ਦਹੀਂ ਪਕੌੜੀਆਂ, ਦਾਲਾਂ ਪ੍ਰਸ਼ਾਦਾ ਆਪ ਕਮਰ ਕੱਸਾ ਕਰ ਛਕਾਇਆ। ਮੈਂ ਅਰਜ਼ ਕੀਤੀ, ਸਚੇ ਪਾਤਿਸ਼ਾਹੋ, ਆਪ ਦਾ ਮੋਨ ਬਰਤ ਨਾਲ ਛਕਣ ਦਾ ਭੀ ਵਰਤ ਸੀ। ਇਸ ਵਾਧੂ ਬੋਲਣ ਵਾਂਗੂੰ ਨ ਪਰਸ਼ਾਦ ਛਕਣ ਦਾ ਕੀ ਫਾਇਦਾ ਹੈ ? ਤਾਂ ਬਚਨ ਕੀਤੋ ਨੇ, ਮੈਨੂੰ ਇਕ ਵੈਦ ਨੇ ਦੱਸਿਆ ਹੋਇਆ ਹੈ, ਕਦੇ ਪੇਟ ਵਿਚ ਜਰਾ ਵਿਗਾੜ ਹੋਵੇ। ਸਵੇਰੇ ਗਰਮ ਜਲ ਛਕ ਫੇਰ ਭੀ ਜਦ ਲੋੜ ਲਗੇ, ਜਲ ਹੀ ਛਕੀਏ ਤੇ ਅਗਲੇ ਰੋਜ ਰੁੱਤ ਦਾ ਫਲ ਤੇ ਥੋੜਾ ਆਹਾਰ ਕਰੀਏ। ਰੋਗ ਹਟ ਜਾਂਦੈ। ਮੈਂ ਏਸ ਲਈ ਵਰਤ ਕਦੀ ਕਦੀ ਰਖਦਾ ਹਾਂ। ਸਤਿਗੁਰੂ ਜੀ ਬਚਨ ਕੀਤਾ, ਮਾਤਾ ਜੀ ਕਈਆਂ ਦਾ ਤਾਪ ਵਰਤ ਰਖਾ ਹੀ ਹਟਾ ਦੇਂਦੇ ਸੀ। ਮਹਾਂਪੁਰਸ਼ ਏਸੇ ਲਈ ਸੰਗਰਾਦਿ, ਮੱਸਿਆਂ, ਪੁੰਨਿਆ ਆਦਿ ਵਰਤ ਰਖਦੇ ਸਨ। ਨੀਂਦ ਘੱਟ ਔਂਦੀ ਹੈ। ਤੇ ਭਜਨ ਬਾਣੀ ਵੱਧ ਹੁੰਦੀ ਹੈ। ਜ਼ਮੀਨਾਂ

ਜਿਵੇਂ ਦਮ ਕੀਤਾ ਲੋੜਦੀਆਂ ਹਨ । ਤਿਵੇਂ ਮੋਹਦਾ ਭੀ ਦਮ ਲੈ ਵਰਤ ਨਾਲ ਤਕੜਾ ਹੋ ਟੁਰਦਾ ਹੈ। ਮਹਾਤਮਾਂ ਗਾਂਧੀ ਜੀ ਭੀ ਏਸੇ ਕਰਕੇ ਮੋਨ ਵਰਤ ਤੇ ਪਾਣੀ ਦਾ ਵਰਤ ਰਖਦੇ ਸੀ, ਸਰੀਰ ਤੇ ਆਤਮਾ ਦੀ ਸ਼ਕਤੀ ਵਧ ਜਾਂਦੀ ਹੈ । ਮੁਸਲਮਾਨ ਭੀ ਰੋਜ਼ੇ ਏਸੇ ਲਈ ਰੱਖਦੇ ਹਨ। ਪਰ ਗਲਤੀ ਬਾਅਦ ਕਰਦੇ ਹਨ। ਇਕੋ ਦਮ ਮਾਸ ਖਾ ਬਿਮਾਰ ਪੈਂਦੇ ਹਨ ਤੇ ਜੀਆਂ ਦਾ ਘਾਤ ਕਰਦੇ ਹਨ। ਹਿੰਦੂ ਧਰਮ ਤੋਂ ਉਲਟ ਕਾਰ ਟੋਰੀ ਹੈ ਮੁਹੰਮਦ ਨੇ। ਤੇ ਬਾਦ-ਦਿਆਂ ਉਕਾਂ ਬੋਦੀ ਕਰ ਦਿੱਤੀ ਹੈ।

## *ਮਸਤਾਨੇ ਦੀ ਸੇਵਾ ਕਰਨ*

ਸਤਿਗੁਰੂ ਜੀ ਮਾਈਆਂ ਨੂੰ ਕਹਾਇਆ ਜਾਂ ਬੱਚੇ ਰੋਣ ਨਾ ਦਿਓ ਜਾਂ ਦੂਰ ਲੈ ਜਾ ਚੁਪ ਕਰਾਉ। ਮਸਤਾਨੇ ਗੱਲਾਂ ਕਰਦੇ ਸੁਣ ਕਹਾਇਓ ਨੇ, ਚੁਪ ਕਰਕੇ ਸੇਵਾ ਕਰੋ ਜਾਂ ਭਜਨ ਕਰੋ। ਜਿਸ ਤੋਂ ਚੁੱਪ ਨਹੀਂ ਹੁੰਦੀ, ਸੁੱਖਾ ਪੀ ਜੱਕੜ ਜੋ ਮਾਰਦੈ ਉਸ ਨੂੰ ਕਢੋ, ਜਾ ਕੇ ਖੇਤਾਂ ਵਿਚ ਘਾਹ ਖੋਤਰੇ। ਇਕ ਮਸਤਾਨਾ ਰੀਝ ਨਾਲ ਚੌਰੀ ਕਰਨ ਤੇ ਲਗਾ। ਝੱਟ ਬਾਦ ਸਤਿਗੁਰੂ ਜੀ ਹੁਕਮ ਕਰ ਹਟਾਇਆ ਕਿ ਇਹ ਸੇਵਾ ਹੋਸ਼ ਵਾਲੇ ਜੋਗ ਹੈ। ਮੈਂ ਇਸ ਤੋਂ ਝਕਦਾਂ ਤੇ ਇਹ ਮੇਰੇ ਤੋਂ ਝਕਦਾ ਹੈ। ਕਿਤੇ ਪੁੱਤ ਦਾ ਪਿਆਰ ਪਿਓ ਦੀ ਚਾਦਰ ਨ ਚੌੜ ਕਰਦਾ ਹੋਵੇ।

ਦਿਆਲ ਸਿੰਘ ਜੀ ਖਸੜੇ ਜਿਲਾ ਗੁਜਰਾਂ ਵਾਲੇ ਦਾ ਸੇਵਾਦਾਰ ਜਿਸਨੇ ਔਖ ਵੇਲੇ ਅਰਦਾਸਾ ਕੀਤਾ ਸੀ, ਸਚੇ ਪਾਤਿਸਾਹ ਤੇਰੀ ਸੰਗਤ ਦਾ ਚੌਕੀਦਾਰਾ ਕਰਾਂਗਾ ਪਾਕਿਸਤਾਨੋਂ ਬਚਾਕੇ ਕੱਢ ਲੈ। ਨਾਮ ਸਿਮਰਨ ਸਮੇਂ ਚੌਕੀਦਾਰਾ ਕੀਤਾ ਤੇ ਸੰਗਤ ਸੇਵਾਦਾਰ ਕਹਿੰਦੀ।

## *ਧਰਮ ਤੇ ਸੁਹਜ ਦੇ ਚਿੰਨ੍ਹ*

ਅਰਜ ਕੀਤੀ, ਕਈ ਸਿੱਖ ਥੋੜੇ ਕੇਸਾਂ ਦਾ ਪੱਜ ਲਾ ਕੰਘਾ ਨਹੀ ਰਖਦੇ ਤੇ ਮਾਲਾ ਤੋ ਬਿਨਾਂ ਹੀ ਆਖਦੇ ਹਨ ਭਜਨ ਪਿਆ ਹੁੰਦੈ, ਸਤਿਗੁਰੂ ਜੀ ਕਿਹਾ ਕੰਘਾ ਕਿਰਪਾਨ ਵਾਲਾ ਤੇ ਮਾਲਾ ਧਰਮ ਤੇ ਸੁਹਜ ਦੇ ਚਿੰਨ੍ਹ ਹਨ। ਕਦੇ ਨਹੀਂ ਤਿਆਗਣੇ ਯੋਗ ਕਿਸੇ ਸਿੱਖ ਨੂੰ। ਇਹ ਮਨ ਦੀ ਚਲਾਈ ਦੀਆਂ ਮੱਤਾਂ ਹਨ ਕਿ ਕੱਲ੍ਹ ਨੂੰ ਕੁਛ ਕਹਿਣਗੇ, ਕੱਛ ਦੀ ਕੀ ਲੋੜ ਹੈ, ਹੋਰ ਕੱਪੜੇ ਭੀ ਪੜਦਾ ਢੱਕ ਲੈਂਦੇ ਹਨ।

## *ਗੁਰ ਕੀ ਮਤ ਤੂੰ ਲੇਹ*

ਸਤਿਗੁਰੂ ਜੀ ੨੬ ਅੱਸੂ ਜਲ ਵਰਤਣ ਗਿਆਂ ਮੈਨੂੰ ਮੱਤ ਦਿੱਤੀ, ਹੱਥ ਨੀਵਾਂ ਕਰਕੇ

ਜਲ ਚੂਲੇ ਤੇ ਪਾ। ਤੇ ਕਿਹੋ ਨੇ, ਹੁਣ ਐਸਾ ਸਮਾਂ ਹੈ ਕਿ ਕਿਸੇ ਦੇ ਧਰਮ (ਸਹੁੰ) ਤੇ ਗੱਲ ਨਹੀਂ ਪਾਣੀ ਚਾਹੀਦੀ ਤੇ ਇਕੱਲੇ ਗੱਲ ਕਿਸੇ ਨਾਲ ਨਹੀਂ ਕਰਨੀ ਚਾਹੀਦੀ। ਸਿੱਖ ਮੇਰੇ ਨਾਲ ਭੀ ਗੱਲ ਕਰ ਮੁਕਰ ਜਾਂਦੇ ਹਨ। ਸਤਿਗੁਰੂ ਜੀ ਖਾਸ ਵਿਹਾਰ ਬਿਨਾਂ ਤੇ ਵਿਚਾਰ ਬਿਨਾਂ ਕਿਸੇ ਨਾਲ ਗੱਲ ਨਾਂ ਕਰਦੇ। ਸਦਾ ਜਲ ਦਾ ਗੜਵਾ ਸੇਲਾ, ਮਾਲਾ, ਘੜੀ ਪਾਸ ਰੱਖਦੇ ਤੇ ਰਾਤ ਲਤੜਾਂਦੇ ਭੀ।

## *ਆਪਣਾ ਭੱਠਾ*

੨੭ ਅੱਸੂ ਮਿਰਜ਼ਾਪੁਰ ਵਾਲੇ ਬੇੜ ਤੇ ਆਪਣਾ ਭੱਠਾ ਅਰੰਭਿਆ ਦੇਖਣ ਗਏ। ਬਲਰਾਜ ਸਿੰਘ ਮੁਨਸ਼ੀ ਤੇ ਮੰਗਲੀਆ ਰਾਜਪੂਤ ਮਜਦੂਰਾਂ ਦਾ ਮੁਖਤਾਰ ਆਏ, ਚਰਨੀਂ ਲੱਗੇ। ਸਭ ਹਾਲ ਪੁਛਿਆ ਤੇ ਕਿਹਾ ਸਿੱਖਾਂ ਦੇ ਖੂਹ ਲਵਾਉਣੇ ਹਨ। ਕੰਮ ਪ੍ਰੇਮ ਨਾਲ ਤੇ ਇਤਫਾਕ ਨਾਲ ਕਰਨਾ। ਭਾਵੇਂ ਰੋਜ਼ਗਾਰ ਭੀ ਹੋਵੇ ਪਰ ਚੰਗਾ ਕੰਮ ਸੇਵਾ ਭੀ ਜਨਤਾ ਦੀ ਹੁੰਦੈ।

## *ਗੱਲਾਂ ਮਜ਼ਹਬੀ ਸਿੰਘਾਂ ਦੀਆਂ*

ਸਤਿਗੁਰੂ ਰਾਮ ਸਿੰਘ ਜੀ ਸਮੇਂ ਮੂੰਮ ਪਿੰਡ ਰਿਆਸਤ ਪਟਿਆਲੇ ਦੇ ਮਜ੍ਹਬੀਆਂ 'ਲੰਗਰ ਕਰੋ' ਦੀ ਅਰਜ਼ ਕੀਤੀ ਸੀ । ਤਾਂ ਸਤਿਗੁਰਾਂ ਕਿਹਾ ਸੀ, ਤੁਸੀ ਸੰਗਤ ਨੂੰ ਲੋੜ ਵਾਲੇ ਭੂਰੇ ਜੋੜੇ ਵੇਲੇ ਸਿਰ ਬਣਾ ਦਿਆ ਕਰੋ। ਮੁੱਲ ਭਾਵੇਂ ਲਵੋ ਸੋ ਭੀ ਤੁਹਾਡਾ ਲੰਗਰ ਹੀ ਹੋਵੇਗਾ। ਸਰਹਾਲੀ ਦੇ ਨੱਥਾ ਸਿੰਘ ਤੇ ਸਮੁੰਦ ਸਿੰਘ ਮਜ੍ਹਬੀ ਪਿਉ-ਪੁੱਤਰ ਲੰਗਰ ਲਈ ਬਾਲਣ ਲਿਆਉਂਦੇ ਸੀ। ਸੋ ਭੀ ਸੇਵਾ ਹੀ ਗੁਰੂ ਹਰੀ ਸਿੰਘ ਜੀ ਦੀ ਜਾਣਦੇ ਸੀ। ਗੁਰੂ ਕੀ ਰੱਖ ਵਿਚਲੇ ਖੂਹ ਤੇ ਸੰਤ ਨਗਰੋਂ ਹੋ ਟਿੱਬੇ ਵਾਲੇ ਖੂਹ ਤੋਂ ਹੋ ਨੇਮ ਘੰਟਾ ਨਾਮ ਸਿਮਰਨ ਦੇ ਵਿੱਚ ਆ ਬੈਠੇ।

ਸੰਤ ਆਲਾ ਸਿੰਘ ਜੀ ਨਾਮ ਸਿਮਰਨ ਬਾਅਦ ਸਤਿਗੁਰ ਜੀ ਨੂੰ ਬਚਨ ਸੁਣਾਇਆ, ਗੁਰੂ ਗੋਬਿੰਦ ਸਿੰਘ ਜੀ ਤੋਂ ਲੈ ਮਜ੍ਹਬੀ ਭੀ ਤਕੜੇ ਹੀ ਸਿੱਖੀ ਤੇ ਸ਼ਕਤ ਵਿਚ ਨਿਕਲਦੇ ਹਨ। ਟਿੱਬੀ ਤੇ ਢਾਬਾਂ ਦੇ ਸਟੇਸ਼ਨ ਜ਼ਿਲ੍ਹੇ ਸ਼ੇਖੂਪੁਰ ਵਿੱਚ ਮਜ੍ਹਬੀਆਂ ਨੌਕਰਾਂ ਤੇ, ਫੌਜੀ ਪੈਨਸ਼ਨੀਆਂ ਦੇ ਪਿੰਡ ਤੇ ਮੁਰੱਬੇ ਸੀ। ਉਹਨਾਂ ਮਜ੍ਹਬੀਆਂ ਅਕਾਲੀਆਂ ਤੇ ਮਜ੍ਹਬੀਆਂ ਨੂੰ ਡੱਕਾ ਲਾਇਆ ਸੀ। ਕਈ ਸਿੱਖ ਧੀਆਂ ਮਜ੍ਹਬੀਆਂ ਦੀਆਂ ਵਿਆਹ ਲੈਣ ਤੇ ਪੁੱਤਰਾਂ ਨੂੰ ਕੋਈ ਨਾ ਪੁੱਛੇ। ਇੱਕ ਮਜ੍ਹਬੀ ਅਕਾਲੀਆਂ ਦੇ ਦੀਵਾਨ ਵਿੱਚ ਦੋ ਧੀਆਂ ਲਿਆ ਕਿਹਾ, ਕੋਈ ਸਿੱਖ ਵਿਆਹ ਲਵੇ, ਕੁੜੀਆਂ ਸੂਰਤ-ਮੰਦ ਸੀ। ਕਈ ਤਿਆਰ ਹੋ ਗਏ। ਤਾਂ ਉਸਨੇ ਆਪਣੇ ਪੁੱਤਰ ਭੀ ਖਲ੍ਹਾਰ ਕਿਹਾ, ਕੋਈ ਇਹਨਾਂ ਨੂੰ ਦੇਵੋ ਧੀਆਂ, ਕੋਈ ਨਾ ਉਠਿਆ। ਪਰ ਇੱਕ ਅਕਾਲੀ ਕਿਹਾ ਸਾਡੀਆਂ

ਧੀਆਂ ਨੂੰ ਗੋਹਾ ਕੂੜਾ ਤੁਹਾਡੇ ਘਰੀਂ ਜਾ ਸੁੱਟਣਾ ਪੈਣ ਦੇ ਡਰੋਂ ਨਹੀਂ ਜੱਟ ਸਿੱਖ ਦੇਂਦੇ ਤਾਂ ਚੰਗੇ ਮਾਲਕ ਤੇ ਫੌਜੀ ਨੌਕਰ ਪੈਨਸ਼ਨੀ ਮਜ਼੍ਹਬੀ ਖੜੋ ਕਿਹਾ ਤੁਹਾਥੋਂ ਮਾਲਕੀ ਤੇ ਤਨਖਾਹ ਇੱਜ਼ਤ ਭੀ ਜ਼ਿਆਦਾ ਹੈ, ਮੇਰੇ ਜਿਹੇ ਕਈਆਂ ਮੇਰੇ ਭਰਾਵਾਂ ਦੀ। ਉਹਨਾਂ ਨੂੰ ਦਿਓ। ਹੁਣ ਲਓ ਇਹਦੀਆਂ ਧੀਆਂ ਤੇ ਹੁਣੇ ਸਾਡੇ ਮੁੰਡਿਆਂ ਵੱਲ ਧੀਆਂ ਆਪਣੀਆਂ ਵਿਆਹੋ। ਸਭ ਚੁੱਪ ਕਰ ਗਏ ਅਕਾਲੀ ਤਾਂ ਉਨ੍ਹਾਂ ਮਜ਼੍ਹਬੀਆਂ ਹੋਕਾ ਫੇਰ ਜੱਟਾਂ ਨੂੰ ਧੀਆਂ ਦੇਣੋਂ ਮਜ਼੍ਹਬੀ ਰੋਕ ਦਿੱਤੇ। ਨਹੀਂ ਤੇ ਰੰਡੇ ਕਈ ਮਜ਼੍ਹਬੀਆਂ ਵੱਲ ਝੱਟ ਜਾ ਢੁਕਦੇ ਸੀ। ਤੇ ਬਟਵਾਰੇ ਸਮੇਂ ਭੀ ਫੌਜੀ ਮਜ਼੍ਹਬੀਆਂ ਉਨ੍ਹਾਂ ਨੂੰ ਸੁਰਖਿਅਤ ਲੈ ਆਂਦਾ ਸੀ । ਉਹਨਾਂ ਮਜ਼੍ਹਬੀਆਂ ਸਿੱਖਾਂ ਨੇ ਆਪਣੀ ਮਿਸਾਲ ਕਾਇਮ ਕਰ ਵਿਖਾਈ ਸੂਰਮੇ ਸਿੰਘਾਂ ਵਾਲੀ।

ਸਤਿਗੁਰੂ ਜੀ ਬਚਨ ਕੀਤਾ, ਕੀ ਕਰੀਏ ਇਸ ਅੰਗਰੇਜ਼ਾਂ ਦੀ ਮੱਤ ਵਰਤਣ ਵਾਲੀ ਸਰਕਾਰ ਨੇ ਉਨ੍ਹਾਂ ਸੂਰਮੇ ਮਜ਼੍ਹਬੀਆਂ ਨੂੰ ਖਿੰਡਾ ਕੇ ਕੁਝ ਪਟਿਆਲੇ ਤੇ ਕੁਝ ਅਲਵਰ ਰਿਆਸਤ ਵੱਲ ਸੁੱਟ ਦਿੱਤਾ । ਮਤੇ ਇੱਕਠੇ ਬਹਿ ਸਾਡੀ ਪਰਵਾਹ ਨਾ ਕਰਦੇ ਹੋਣ ਜਿਵੇਂ ਸਾਡੇ ਤੋਂ ਡਰੇ ਤੋੜਾਂ ਭਾਲਦੇ ਹਨ।

ਸਤਿਗੁਰੂ ਜੀ ਬਚਨ ਕੀਤਾ, ਇੱਕ ਅਗੰਮ ਸਿੰਘ ਰਾਗੀ ਰੱਤੇ ਟਿੱਬੇ ਦਾ ਪੱਕਾ ਕੂਕਾ ਸੀ ਜੋ ਸ਼ਬਦ ਪੜ੍ਹਦਾ ਮਸਤ ਹੋ, ਵਾਜਾ ਛੱਡ, ਨੱਚਣ ਭੀ ਲੱਗ ਪੈਂਦਾ ਸੀ ਤੇ ਕੱਪੜੇ ਪਾੜ ਦੇਂਦਾ ਸੀ ਆਪਣੇ। ਮੇਲੇ ਭੀ ਕਰਦਾ ਤੇ ਮੇਲੇ ਤੇ ਹੋਕਾ ਦੇਂਦਾ ਸੀ। ਜਿਸ ਕੋਲ ਹੋਲੇ, ਨਿਮਾਣੀ, ਵੈਸਾਖੀ, ਦੀਵਾਲੀ ਤੇ ਜਾਣ ਯੋਗ ਭਾੜਾ ਜਾਂ ਜੋੜਾ ਕੱਪੜਾ ਨਾ ਹੋਵੇ ਸੋ ਮੇਰੇ ਤੋਂ ਮਾਇਆ ਲਵੇ। ਮੇਰੇ ਪਾਸ ਗੁਰੂ ਕਾ ਖਜ਼ਾਨਾ ਬਹੁਤ ਹੈ, ਬੇਅੰਤ ਹੈ ਕਹਿ, ਪੁੱਛ, ਭਾਲ, ਮਾਇਆ ਸਿੱਖਾਂ ਨੂੰ ਦੇਂਦਾ ਸੀ । ਤੇ ਮਸਤ ਹੋਕੇ ਸ਼ਬਦ ਪੜ੍ਹਦਾ ਸੀ। "ਸਿਫਤਿ ਜਿਨ੍ਹਾ ਕਉ ਬਖਸੀਐ ਸੇਈ ਪੋਤੇ ਦਾਰ। ਕੁੰਜੀ ਜਿਨ ਕਉ ਦਿੱਤੀਆ ਤਿਨ੍ਹਾ ਮਿਲੇ ਭੰਡਾਰ" ਅਗੰਮ ਸਿੰਘ ਦਾ ਸੰਤ ਜਿਉਣ ਸਿੰਘ ਜੀ ਸਰਹਾਲੀ ਤੇ ਲਾਭ ਸਿੰਘ ਵਰਨ ਨਾਲ ਪਰੇਮ ਭੀ ਬੜਾ ਸੀ।

## *ਭਾਈ ਹਰਨਾਮ ਸਿੰਘ ਰਾਗੀ*

ਸਤਿਗੁਰ ਜੀ ਬਚਨ ਸੁਣਾਇਆ, ਏਕ ਸਮੇਂ ਹਰਨਾਮ ਸਿੰਘ ਜੀ ਸਾਖੀਆਂ ਹੀ ਕਰਦੇ ਰਹੇ। ਸੰਤ ਜਿਉਣ ਸਿੰਘ ਜੀ ਕਿਹਾ, ਗੁਰਬਾਣੀ ਸੁਣਾ ਤਾਂ ਕਿਹੋ ਸੂ ਜੇ ਨਹੀਂ ਚੰਗਾ ਲੱਗਦਾ ਤਾਂ ਤੂੰ ਉੱਠ ਕੇ ਚਲਾ ਜਾ । ਸੰਤ ਆਲਾ ਸਿੰਘ ਜੀ ਸੰਤਾਂ ਦੀ ਹੱਤਕ ਦਾ ਬੋਲਾ ਸੁਣ ਮਾਰਨ ਨੂੰ ਉਠੇ। ਸਿੱਖਾਂ ਮਸਾਂ ਬਚਾਇਆ। ਮੇਰੇ ਕੋਲ ਸ਼ਕਾਇਤ ਆਈ, ਮੈਂ ਦੋਹਾਂ ਦੀ ਗੱਲ ਸੁਣੀ ਤੇ ਜਾਪਿਆ ਹਰਨਾਮ ਸਿੰਘ ਦੀ ਕੂਣੀ ਭੈੜੀ ਏ ਤੇ ਆਲਾ ਸਿੰਘ ਜੀ ਕੁਥਾਰਾ ਕੂਣਾ ਸਹਾਰਦੇ ਨਹੀਂ। ਮੈਂ ਕਿਹਾ, ਤੁਸੀਂ ਹੁਣ ਦੋਵੇ ਆਪੇ ਅੰਦਰੋਂ ਆਈ ਸੋਝੀ ਨਾਲ ਹੀ ਸੁਧਰੋਗੇ ਜੇ ਤੁਸੀਂ ਆਪੋ ਵਿੱਚ ਇਸਤਰ੍ਹਾਂ ਰਹੋ ਤਾਂ ਮੈਂ ਦੀਵਾਨ ਵਿੱਚ ਨਹੀਂ ਜਾਣਾ। ਇਹ ਸੁਣ ਦੋਵੇਂ ਚੁੱਪ ਕਰ

ਗਏ। ਅਗਲੇ ਰੋਜ਼ ਹਰਨਾਮ ਸਿੰਘ ਆਪਣਾ ਮੂੰਹ ਕੱਪੜੇ ਨਾਲ ਬੰਨ ਕੇ ਆਇਆ ਤੇ ਮੈਨੂੰ ਸੁਨੇਹਾ ਭੇਜਿਆ, ਉਹ ਦੀਵਾਨ ਵਿੱਚ ਆਵੇ ਮੈਂ ਮੂੰਹ ਦੀ ਪੂਰੀ ਦਵਾ ਕਰਕੇ ਅੱਜ ਆਇਆ ਹਾਂ। ਸੰਤ ਆਲਾ ਸਿੰਘ ਜੀ ਇਹ ਸੁਣ ਕਿਹਾ ਜੇ ਉਹ ਸੁਧਰ ਜਾਵੇ ਤਾਂ ਮੈਂ ਉਸਦੇ ਚਰਨ ਚੁੰਮਣ ਨੂੰ ਤਿਆਰ ਹਾਂ।

ਦੀਵਾਨ ਵਿੱਚ ਆ। ਮੈਂ ਪੁੱਛਿਆ ਹਰਨਾਮ ਸਿੰਘ ਜੀ ਤੁਸਾਂ ਮੂੰਹ ਕਿਉਂ ਬੱਧੈ। ਉਸ ਦੱਸਿਆ ਇਹ ਕੁਥਾਰਾ ਕੂਣੋਂ ਨਹੀਂ ਰਹਿੰਦਾ ਤੇ ਸਾਧ ਸੰਗਤ ਨਾਲ ਵਿੱਕਾ ਪੈਂਦੈ। ਬੱਧਾ ਇਸ ਲਈਏ ਜੁ ਚੇਤਾ ਰਵ੍ਹੇ ਕਿਸ ਲਈ ਬੱਧੈ? ਇਹ ਸੁਣ ਸੰਤ ਆਲਾ ਸਿੰਘ ਜੀ ਹਰਨਾਮ ਸਿੰਘ ਜੀ ਦੀ ਚਰਨੀਂ ਲੱਗੇ ਤੇ ਕਿਹਾ ਤੂੰ ਧੰਨ ਹੈਂ ਜਿਸ ਨੇ ਭੁੱਲ ਮੰਨ ਆਪਣੇ ਮਨ ਤੇ ਮੂੰਹ ਦਾ ਦਾਰੂ ਸੋਚ ਕੀਤੈ। ਮੈਂ ਇਹ ਉਪਰ ਲਿਖੇ ਅਗੰਮ ਸਿੰਘ ਮਜ਼੍ਹਬੀ ਰਾਗੀ ਤੇ ਸੰਤ ਹਰਨਾਮ ਸਿੰਘ ਜੀ ਰਾਗੀ ਹੋਰਾਂ ਦੇ ਬਚਨ ਸੁਣ ਕਿਹਾ, ਧੰਨ ਗੁਰੂ ਕੇ ਸਿੱਖ ਹਨ ਐਸੇ ਉਚੇ ਸੁੱਚੇ ਜੀਵਨ ਨਿਭਾਉਂਦੇ ਹਨ। ਤਾਂ ਸਤਿਗੁਰੂ ਜੀ ਕਿਹਾ, ਇਨ੍ਹਾਂ ਅਗੰਮ ਸਿੰਘ ਜੇਹਾ ਤੇ ਹਰਨਾਮ ਸਿੰਘ ਜੇਹਾ ਹੋਣਾ ਔਖਾ ਹੈ। ਹਰਨਾਮ ਸਿੰਘ ਜੀ ਤਾਂ ਮੁਰੱਬਿਆਂ ਦੇ ਮਾਲਕ ਹੋ ਮੇਰੇ ਕਹੇ ਭੈਣੀ ਸਾਹਿਬ ਟਿਕ ਬੱਚਿਆਂ ਨੂੰ ਜੋ ਸੰਗੀਤ ਦਾ ਗੁਣ ਉੱਚਾ ਤੇ ਰਸੀਲਾ ਦਿੱਤੈ ਤੇ ਨਿਰਲੋਭ ਰਿਹੈ, ਹਰ ਇੱਕ ਨਹੀਂ ਹੋ ਸਕਦਾ।

## *ਭਾਈ ਕਾਨ੍ਹ ਸਿੰਘ ਨਾਭਾ ਬਾਰੇ*

ਸਤਿਗੁਰ ਜੀ ਦਸਮ ਗ੍ਰੰਥ ਦਾ ਤੇ ਆਦਿ ਗ੍ਰੰਥ ਜੀ ਦਾ ਪਾਠ ਕਰਨ ਵੇਲੇ ਭਾਈ ਕਾਨ੍ਹ ਸਿੰਘ ਜੀ ਨਾਭਾ ਦਾ ਲਿਖਿਆ ਮਹਾਨਕੋਸ਼ ਕੋਲ ਰੱਖਦੇ। ਮੈਂ ਕਿਹਾ, ਭਾਈ ਸਾਹਿਬ ਬੜੀ ਮਿਹਨਤ ਕੀਤੀ ਹੈ ਤਾਂ ਕਿਹੋ ਨੇ, ਨਾਭਾ ਜੀ ਨੇ ਕਈ ਹਜ਼ਾਰ ਤੋਂ ਉੱਤੇ ਸ਼ਬਦ ਦਾ ਟੀਕਾ ਕੀਤੈ। ੧੩ ਸਾਲ ਰੋਜ਼ ਸੱਤ ਘੰਟੇ ਮਿਹਨਤ ਕੀਤੀ ਹੈ। ਤਾਂ ਕਿਹੋ ਨੇ, ਜੋ ਕੰਮ ਨੇਮ ਨਾਲ ਕੀਤਾ ਜਾਵੇ ਬਿਰਤੀ ਜੁੜੀ ਰਹਿੰਦੀ ਏ। ਮੈਂ ਜ਼ਬਾਨ ਸਰਲ ਕਰਨ ਲਈ ਹਨੂੰਮਾਨ ਨਾਟਕ ਦੇ ੨੧ ਪਾਠ ਕੀਤੇ ਸੀ ਤੇ ੧੦੦ ਕੁ ਪਾਠ ਤੇ ਆਦਿ ਦਾ ਹੁਣ ਤੱਕ ਹੋ ਗਿਆ ਹੋਵੇਗਾ, ਜਦੋਂ ਦੇ ਕਰਨੇ ਸ਼ੁਰੂ ਕੀਤੇ ਹਨ। ਤੇ ਕਿਹੋ ਨੇ "ਮਿਹਨਤ ਬਿਨਾਂ ਮੁਰਾਤਬੇ ਮੰਗਣ ਭੁੱਲ ਉਨ੍ਹਾਂ ਦੀ ਭਾਰੀ" ਕਿਸੇ ਨੇ ਕੀਤੇ ਤਜ਼ਰਬੇ ਤੋਂ ਹਿਸਾਬ ਲਾ ਹੀ ਕਿਹਾ ਹੈ।

## *ਸ਼ਕਤੀ ਜਤ ਸਤ ਦੀ*

ਇੱਕ ਦਿਨ ਜਤ-ਸਤ ਦੇ ਬਚਨ ਕਰਦਿਆਂ ਸਤਿਗੁਰੂ ਜੀ ਕਿਹਾ, ਇਨ੍ਹਾਂ ਵਿੱਚ ਸੱਤਾ ਤੇ ਬੜੀ ਹੈ। ਪਰ ਰਹਿੰਦੇ ਬੜੇ ਕਠਿਨ ਹਨ। ਕਿਹੋ ਨੇ, ਏਕ ਸਮੇਂ ਔੜ ਲੱਗੀ ਤੇ ਰਾਜੇ ਫਰੀਦਕੋਟ

ਦੇ ਵਜ਼ੀਰ ਨੇ ਕਿਹਾ ਕੋਈ ਸਤੀ ਕਿਸੇ ਜਤੀ ਪੁਰਸ਼ ਤੇ ਜਲ ਪਾਵੇ ਤਾਂ ਵਰਖਾ ਹੋਵੇਗੀ। ਕੋਈ ਪੁਰਸ਼ ਨਾਰੀ ਨਾ ਹੌਸਲਾ ਕਰੇ। ਅੰਤ ਰਾਜਾ ਆਪ ਹੀ ਹੋ ਬੈਠਾ ਤਾਂ ਇੱਕ ਹਰੀਜਨ ਇਸਤਰੀ ਮੂੰਹ ਵਲ੍ਹੇਟ ਆ ਉਸਦੇ ਪੈਰਾਂ ਤੇ ਜਲ ਪਾਇਆ ਤਾਂ ਝੱਟ ਬਾਅਦ ਬੱਦਲ ਹੋ ਵਰਖਾ ਹੋਈ। ਇਸ ਰਾਜੇ ਨੇ ਬਦ ਚਲਣੀ ਤੋਂ ਆਪਣੇ ਪੁੱਤਰ ਨੂੰ ਕੈਦ ਕੀਤਾ ਸੀ ਤੇ ਕਿਹਾ ਸੀ ਜੇ ਅਸੀਂ ਆਪ ਨਾ ਰੁਕਾਂਗੇ ਤਾਂ ਰੋਕੇਗਾ ਕੌਣ ?

ਰਸ ਪੈਣ ਤੇ ਬਚਨ ਕਰਦਿਆਂ ਕਿਹੋ ਨੇ ਜੋ ਰਿਖੀ ਇੱਕ ਥਾਂ ਬੈਠੇ ਹੀ ਮੁੱਦਤ ਗੁਜਾਰ ਦੇਂਦੇ ਸੀ ਤੇ ਜਿਵੇਂ ਮਜਨੂੰ ਜੰਗਲ ਵਿੱਚ ਖੜੋ ਕਈ ਚਿਰ ਗੁਜ਼ਾਰਿਆ ਸੀ ਉਸ ਤਰ੍ਹਾਂ ਏਕ ਸਮੇਂ ਸ਼ੇਖੂਪੁਰੇ ਬਸੰਤ ਦੇ ਮੇਲੇ ਤੇ ਰਾਗੀ ਕਾਲੂ ਸੰਦਲ ਨਾਲ ਰਲ ਸ਼ਬਦ ਪੜ੍ਹਦਿਆਂ ਮੇਰੇ ਸਮੇਤ ਸੰਗਤ ਦੇ ਅੰਮ੍ਰਿਤ ਵੇਲੇ ਤੋਂ ਇੱਕ ਚੌਂਕੜੇ ਬੈਠਿਆਂ ਬਾਰਾਂ ਵੱਜ ਗਏ ਸੀ। ਕਿਸੇ ਨੇੜੇ ਬੈਠੇ ਉੱਠ ਨਾ ਜਲ ਛਕਿਆ, ਨਾ ਜਲ ਵਰਤਿਆ ਸੀ। ਰਸ-ਚੀਜ਼ ਹੀ ਐਸੀ ਹੈ।

## ਬੱਲੇ ਬੱਲੇ

੨੭ ਅੱਸੂ ਰਾਤ ਸੰਤ ਦੁਸੰਧਾ ਸਿੰਘ ਜੀ ਮੌਜ ਨਾਲ ਕਦੇ ਕਦੇ ਹਰੀਐ ਬੋਲਦੇ ਸੀ। ਜਿਵੇਂ ਉਨ੍ਹਾਂ ਦਾ ਸਦਾ ਸੁਭਾਅ ਸੀ ਤਿਵੇਂ ਭੀ ਰੀਸ ਨਾਲ ਸੰਤੋਖ ਸਿੰਘ ਝੱਬਰਾਂ ਦਾ ਮਸਤਾਨਾ ਬੱਲੇ-ਬੱਲੇ ਕਹਿੰਦਾ ਸੀ। ਸਵੇਰੇ ਸਤਿਗੁਰ ਜੀ ਬਚਨ ਬਿਲਾਸ ਹੁੰਦੇ ਸਮੇਂ ਪੁੱਛਿਆ, ਰਾਤ ਕੰਤ ਆਇਆ ਸੀ ਤੁਸਾਂ ਦੋਹਾਂ ਕੋਲ, ਕਿ ਰੀਸ ਹੀ ਉਂਜ ਹੁੰਦੀ ਸੀ ? ਉਨ੍ਹਾਂ ਦੱਸਿਆ ਉਂਜ ਹੀ ਮੌਜ-ਮੇਲਾ ਹੁੰਦਾ ਸੀ। ਮੈਂ ਅਰਜ਼ ਕੀਤੀ, ਵੱਡੇ ਸਤਿਗੁਰਾਂ (ਗੁਰੂ ਰਾਮ ਸਿੰਘ ਜੀ) ਵੇਲੇ ਭੀ ਐਸੇ ਮੌਜ ਮੇਲੇ ਮੇਲੀਆਂ ਨਾਲ ਹੁੰਦੇ ਸੀ ? ਤਾਂ ਸਤਿਗੁਰੂ ਜੀ ਦੱਸਿਆ, ਬਿਰਧ ਸਾਧ ਦੱਸਦੇ ਸੀ ਜਦ ਮੰਦਰ ਵਿੱਚ ਜੁੜ ਬੈਠਦੇ ਕਿਸੇ ਦਿਨ ਸਤਿਗੁਰਾਂ ਕਹਿਣਾ ਦੱਸੋ ਭਾਈ ਕਿਹੜੀ ਚੀਜ਼ ਲਾਣ ਤੇ ਕੇਸ ਸਿਰ ਤੇ ਉੱਗ ਪੈਂਦੇ ਹਨ ਤਾਂ ਸੂਬਾ ਪਹਾੜਾ ਸਿੰਘ ਕਹਿਣਾ ਕਿਉਂਕਿ ਉਨ੍ਹਾਂ ਦੇ ਸਿਰ ਤੇ ਕੇਸ ਨਾ ਸੀ "ਹਾਂ-ਹਾਂ ਤੁਸੀਂ ਤੇ ਅਕਾਲ ਬੁੰਗੇ ਜਾ ਕੇ ਇਹੋ ਜਿਹੀਆਂ ਘੁਪਿੱਤਾਂ ਸੋਚਦੇ ਰਹਿੰਦੈ ਹੋ ਕਿ ਅੱਜ ਕੀ ਜਾਕੇ ਫਲਾਣੇ ਨੂੰ ਕਹਿਣਾ ਏ"। ਸਤਿਗੁਰੂ ਜੀ ਸਿੱਖਾਂ ਨਾਲ ਖੇਡਦੇ ਹੱਸਦੇ ਤੇ ਖੁਸ਼ੀ ਵੰਡਦੇ ਸੀ।

ਮੈਂ ਦੇਖਿਆ ਹੈ ਸਤਿਗੁਰੂ ਜੀ ਉਸੇ ਤਰ੍ਹਾਂ ਸਿੱਖਾਂ ਨਾਲ ਕੋਈ ਬੀਤੀ ਜਾਂ ਨਵੀਂ ਗੱਲ ਛੇੜ ਹਾਸ-ਬਿਲਾਸ ਕਰਦੇ ਸੀ।

ਸਤਿਗੁਰੂ ਜੀ ਰਾਤ ਸੰਤਾਂ ਦੀ ਤੰਬੋਟੀ ਪਾਸ ਆ ਕੀਰਤਨ ਵਿੱਚ ਢੋਲਕ ਮੱਠੀ ਮੱਠੀ ਵੱਜਦੀ ਨਾਲ ਸ਼ਬਦ ਪੜ੍ਹਦੇ। ਤੇ ਸੰਤ ਸਾਧ ਸਤਿਗੁਰੂ ਜੀ ਨੂੰ ਖੂਹ ਕੋਲ ਕੋਠੇ ਤੱਕ ਛਡਣ ਆਉਂਦੇ। ਸਤਿਗੁਰ ਜੀ ਕਹਿੰਦੇ, ਹੁਣ ਤੁਸੀਂ ਪਰਤ ਜਾਓ ਡੇਰੀਂ। ਸਭ ਸਾਧ ਤੇ ਸਤਿਗੁਰੂ ਜੀ ਰਿਖੀਆਂ ਤਰ੍ਹਾਂ ਬਿਰਤੀ ਬਣਾ ਰਹਿੰਦੇ। ਪ੍ਰਮਾਰਥ ਬਿਨਾਂ ਵਿਹਾਰ ਦੀ ਕਿਸੇ

ਨੂੰ ਸੁਰਤ ਹੀ ਨ ਸੀ।

## *ਮੇਰੇ ਤੇ ਕਿਰਪਾ*

ਇਕ ਦਿਨ ਸਤਿਗੁਰੂ ਜੀ ਮੈਨੂੰ ਪੁਛਿਆ, ਤੂੰ ਏਥੇ ਹੀ ਜੀਵਨ ਨਗਰ ਰਹਿਣਾ ਹੈ ਕਿ ਪਿੰਡ? ਮੈਂ ਉੱਤਰ ਦਿੱਤਾ, ਕੁਝ ਦਿਨ ਤੇ ਮੇਰਾ ਮਨ ਪਿੰਡ ਹੀ ਜਾਂਦਾ ਰਿਹੈ, ਹੁਣ ਰਸ ਬਣ ਗਿਐ। ਮਨ ਕਹਿੰਦਾ ਇਹੋ ਹੀ ਸੁਖ ਬਣਿਆਂ ਰਹੇ। ਮੈਂ ਅਰਜ ਕਰਦਾ ਹਾਂ, ***"ਮਿਲੈ ਸੁਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ।"*** ਇਹ ਸੁਣ ਸਤਿਗੁਰੂ ਜੀ ਕਿਹਾ, ਤੇਰੀ ਇਹ ਮੰਗ ਬਾਬੇ ਆਦਮ ਦੀ ਇਸਤਰੀ ਭੇਖਾ ਵਾਗੂੰ ਦੀ ਏ ਜਿਵੇਂ ਉਸ ਮੰਗਿਆ ਸੀ। ਸੋਨੇ ਦੀ ਮਧਾਣੀ ਹੋਵੇ ਨੂੰਹ ਰਿੜਕਦੀ ਵੇਖਾਂ। ਉਹਦੀ ਗੋਦੀ ਲਾਲ ਜੁ ਖੇਡੇ ਇਹ ਵਰ ਮੰਗਦੀ ਭੇਖਾਂ। ਜੇ ਨਾਮ ਦਾ ਸੁਖ, ਹਰਿ ਜਸ ਦੀ ਸੋਭਾ ਮਿਲੇ ਤੇ ਚਿੰਤਾ ਕੋਈ ਨ ਰਹੇ ਤਾਂ ਦਰਸ਼ਨ ਸਤਿਗੁਰੂ ਜੀ ਦੇ ਦੀ ਮੰਗ ਵਿੱਚ ਆ ਜਾਂਦੀ ਹੈ। ਮੈਂ ਅਰਜ਼ ਕੀਤੀ, ਮੇਰੀ ਇਹੋ ਮੰਗ ਹੈ ਕਿ ਜਸ ਆਪਦਾ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਅਚਿੰਤ ਹੋਕੇ ਲਿਖਾਂ। ਤੇ ਅਕਾਲ ਪੁਰਖ ਸਤਿਗੁਰ ਜੀ ਖੁਸ਼ ਹੋ ਬਚਨ ਕੀਤਾ, ਮੈਂ ਤੇ ਕਹਿਨਾਂ ਹਾਂ, ਇਹ ਮੰਗਾਂ ਤੇਰੀਆਂ ਤਿੰਨੇ ਪੂਰੀਆਂ ਹੋਣ, ਅਚਿੰਤ ਹੋ ਗੁਰੂ ਜਸ ਲਿਖਣ ਦੀਆਂ ਤੇ ਸਤਿਗੁਰਾਂ ਦੇ ਦਰਸ਼ਨ ਦੀ। ਸੋ ਸਾਧ ਸੰਗਤ ਜੀ ਦੋ ਤੇ ਪੂਰੀਆਂ ਹੋ ਹੀ ਗਈਆਂ ਹਨ ਅਚਿੰਤ ਹੋ ਗੁਰੂ-ਜਸ ਲਿਖਦਾ ਹਾਂ। ਤੀਜੀ ਭੀ ਪੂਰੀ ਹੋਵੇਗੀ ਭਾਵੇਂ ਮੈਂ ਦੱਸ ਨਾ ਕਿਸੇ ਨੂੰ ਸਕਾਂ ਕਿਉਂਕਿ ***"ਬਚਨੁ ਗੁਰੂ ਜੋ ਪੂਰੈ ਕਹਿਓ ਮੈਂ ਛੀਕਿ ਗਾਂਠਰੀ ਬਾਧਾ"*** ਤੇ ਮੇਰੀ ਪ੍ਰਤੀਤ ਹੈ।

## *ਸੰਤ ਦਸੌਂਧਾ ਸਿੰਘ*

ਦਸੌਂਧਾ ਸਿੰਘ ਜੀ ਇੱਕ ਦਿਨ ਮਸਤੀ ਵਿਚ ਪਿਆ ਨਾ ਅੱਠ ਪਹਿਰ ਅੱਖ ਖੋਲ੍ਹੀ, ਨਾ ਕੁਝ ਖਾਧਾ ਪੀਤਾ ਤੇ ਨਾ ਪਾਸਾ ਪਰਤਿਆ, ਨਾ ਬੋਲੇ। ਰੰਗ ਲਾਲ, ਅਨੂਪ ਸਰੂਪ ਮਗਨ ਲੱਗਾ। ਸਤਿਗੁਰ ਜੀ ਦੇਖ ਬਚਨ ਕੀਤਾ, ਜਿਤਨਾ ਪਰਵਿਰਤ ਮਾਰਗ ਵਿੱਚ ਦੁੱਖ ਹੈ ਉਤਨਾ ਹੀ ਨਿਰਵਿਰਤ ਪੱਖ ਵਿੱਚ ਸੁੱਖ ਹੈ। ਵੇਖੋ ਮਹਾਂ ਗ੍ਰਿਹਸਤੀ ਹੋ ਕੇ ਇਹ ਕੈਸਾ ਰਾਮ-ਰੰਗ ਵਿੱਚ ਮੱਤੈ ਰੱਤੈ। ਮਾਤਾ ਜੀ ਕਿਹਾ ਕਰਦੇ ਸੀ, ਵਿਆਹੋਂ ਪਹਿਲਾਂ ਮਾਣਸ ਹੁੰਦੈ ਤੇ ਬਾਅਦ ਚੌਖੁਰ ਬਣ ਨਿਉਂ ਕੇ ਚਲਦੈ। ਪੁੱਤਰ ਹੋਣ ਤੇ ਚਿੱਚੜ ਵਾਗੂੰ ਚਿੱਤੋਂ ਹੋ, ਪਰਮਾਰਥੋਂ ਲਾਂਭ ਕਰਨ ਲੱਗ ਪੈਂਦੈ। ਜਦ ਕੁਟੰਬੀ ਹੋ ਜਾਂਦੈ ਤਾਂ ਕਨਕੋਲ ਤਰ੍ਹਾਂ ਹੋਇਐ ਰਹਿੰਦੈ। ਕਿਤੋਂ ਕਿਸੇ ਦੀ ਬੁੜ ਕਿਸੇ ਦਾ ਮਿਹਣਾ ਲੱਗਦੈ ਪਰ, "ਗੁਰਮੁਖ ਮਾਇਆ ਵਿੱਚ ਉਦਾਸੀ" ਵਾਲਾ ਵਿਰਲਾ ਫੇਰ ਭੀ ਸੁਖੀ ਰਹਿੰਦੈ।

## *ਮਾਤਾ ਚੰਦ ਕੌਰ ਜੀ*

ਮਾਤਾ ਚੰਦ ਕੌਰ ਜੀ ਅੰਮ੍ਰਿਤ ਵੇਲੇ ਭੀ, ਤੇ ਕਥਾ ਸਮੇਂ ਤੇ ਨਾਮ-ਸਿਮਰਨ ਵਿੱਚ ਭੀ ਜਾਂਦੇ। ਸਾਥ ਬਾਜੇ ਦੀ ਬੀਬੀ ਭਗਵਾਨ ਕੌਰ ਤੇ ਹੋਰ ਮਾਈਆਂ ਭੀ ਹੁੰਦੀਆਂ। ਮਾਤਾਂ ਜੀ ਦਾ ਚੌਂਕੜਾ ਅਤੇ ਸੁੰਦਰ ਦੈਵੀ ਸਰੂਪ ਦੱਸਦਾ ਕਿ ਇਹ ਕੁਦਰਤੀ ਚੀਜ਼ ਹੈ। ਇਸਤਰੀ ਜਾਮੇ ਦੀ ਦੁਰਲੱਭ ਹੈ। ਆਸਾ ਦੀ ਵਾਰ ਦਾ ਭੋਗ ਹਨੇਰੇ ਹੀ ਪੈਂਦਾ ਸੀ। ਚੰਡੀ ਦੀ ਵਾਰ ਸਭ ਅਪਣੀ ਡੇਰੀਂ ਪੁੱਜ ਪੜ੍ਹਦੇ ਸੀ ।

## *ਘਸੀਟਾ ਸਿੰਘ – ਭਗਤ ਸਿੰਘ*

ਇੱਕ ਦਿਨ ਸਤਿਗੁਰ ਜੀ ਭਗਤ ਸਿੰਘ ਤੇ ਘਸੀਟਾ ਸਿੰਘ ਦੀ ਦੁਬਿਧਾ ਨੂੰ ਨਾ ਮਿਟਦਾ ਸੁਣ, ਬਚਨ ਕੀਤਾ, "ਮਨ ਕੀ ਮਤ ਮੈ, ਸਗਲ ਤਿਆਗੀ" ਵਾਲਾ ਥਾਂ ਬੜਾ ਦੂਰ ਹੈ। ਘਸੀਟਾ ਸਿੰਘ ਤੇ ਭਲਾ ਚੌਧਰ ਦੇ ਦੁਖੋਂ ਉੱਕਾ ਮਨੋਂ ਮੈਥੋਂ ਹੋ ਹੀ ਵੱਖ ਫਿਰਦੈ। ਭਗਤ ਸਿੰਘ ਭੀ, "ਕਰੇ ਸੋ ਚੰਗੀ ਮਾਨ ਦੂਜੀ ਗਣਤ ਲਾਹਿ"। ਅਜਕਲ ਨਹੀ ਵਰਤਦਾ। ਅਤੇ ਕਿਹੋ ਨੇ ਗੁਰੂ ਉਸ ਤੇ ਕਿਰਪਾ ਕਰੇ, ਉਸ ਘੋੜਿਆਂ ਦੀ ਸਵਾਰੀ ਕਰ, ਗੁਰੂ ਕੇ ਲੰਗਰ ਦੀ ਸੇਵਾ ਬੜੇ ਸਾਫ਼ ਦਿਲੋਂ ਕੀਤੀ ਏ।

## *ਧਰਮ ਕਰਮ*

ਇੱਕ ਦਿਨ ਧਰਮ ਕਰਮ ਤੇ ਬਚਨ ਕਰਦਿਆਂ ਕਿਹੋ ਨੇ ਧਰਮ ਕਰਮ ਕਿਸੇ ਵੇਲੇ ਭੀ ਕੋਈ ਕਰੇ, ਚੰਗੇ ਹਨ ਪਰ ਪੁੱਗ ਕੇ ਰਾਮ ਆਸਰੇ ਤੇ ਇਹ ਛੱਡ ਦਿੱਤੇ ਜਾਣ ਤਾਂ ਦੋਸ਼ ਭੀ ਕੋਈ ਨਹੀਂ। ਨਕੌੜੇ ਦੀ ਸੰਗਤ ਤੋਂ ਨਲਕਾ ਤੇ ਚਾਹ ਛੁਡਾ, ਉਗਰਾਹੀ ਮੇਲੇ ਯੋਗ ਕਰ ਆਂਦੀ ਲੈ ਸਤਿਗੁਰੂ ਜੀ ਬਚਨ ਕੀਤਾ, ਸੰਤ ਸਾਹਿਬ ਸਿੰਘ ਜੀ ਲੋਹਗੜ੍ਹ ਵਾਲਿਆਂ ਜਿਨ੍ਹਾਂ ਨੂੰ ਸਾਧ ਜਨ ਮੇਜਰ ਭੀ ਆਖਦੇ ਸੀ ਇਹ ਭੱਮਾ-ਬੱਦੀ ਦੇ ਸੀ। ਮੈਨੂੰ ਏਕ ਸਮੇਂ ਕਿਹਾ ਸੀ ਤੂੰ ਕਹੁ ਤੇ ਵਿਹਾਰ ਮਾਤਰ ਸਭ ਨੂੰ ਬੇਝੱਕ ਪਰ ਇਹ ਆਸਣ ਸਤਿਗੁਰੂ ਰਾਮ ਸਿੰਘ ਜੀ ਦਾ ਸਮਝ ਅੰਦਰੋਂ ਸਭ ਤੇ ਬਖਸ਼ਸ਼ ਹੀ ਰੱਖਣੀ ਹੈ। ਇਹੋ ਮੱਤ ਵਿਚਾਰ ਅਰਦਾਸਾ ਕੀਤਾ ਹੋਇਆ ਹੈ, ਮੇਰੇ ਮਨ ਵਿੱਚ ਕਿਸੇ ਦੇ ਮੰਦੇ ਦਾ ਫੁਰਨਾ ਭੀ ਨਾ ਆਵੇ। ਦੋ ਕੱਤਕ ਮੋਨ-ਵਰਤ ਸੀ ਸਭ ਦਾ, ਸੁੰਨ-ਮ-ਸੁੰਨ ਹੀ ਸਭ ਹੋਏ ਦਿਸਦੇ ਸੀ, ਡੇਰੇ ਤੇ ਤੰਬੂ।

ਸਤਿਗੁਰ ਜੀ ਆਪੇ ਆ ਸੇਵਾ ਤੇ ਲੱਗੇ ਸਿੱਖਾਂ ਨੂੰ ਸਮੇਤ ਬੈਲਾਂ ਬੰਦਿਆਂ ਦੇ ਖੁਸ਼ੀਆਂ ਦੇਂਦੇ ਟਿੱਬੇ ਦੇ ਖੂਹ ਦੀ ਜ਼ਮੀਨ ਨੂੰ ਕਰਾਹਾ ਮਾਰ ਸਵਾਰਦੇ ਦੇਖ ਤੇ ਸੇਵਾ, ਤੇ ਲੱਗੇ ਸਾਧਾਂ

ਨੂੰ ਦੇਖ ਪ੍ਰਸੰਨ ਹੋਏ। ਅਤੇ ਇਕ ਸੇਵਕ ਚੇਤੇ ਆਇਆ। ਕਿਹੋ ਨੇ, ਜਿਹਾ ਭਾਈ ਵਜ਼ੀਰ ਸਿੰਘ ਜੀ ਮਨ ਮਾਰ ਪਿਆਰ ਧਾਰ ਮੇਰੇ ਨਾਲ ਰਚਿਆ ਹੋਰ ਕੋਈ ਸੇਵਕ ਨਹੀਂ ਰਚਿਆ। ੪੨-੪੩ ਸਾਲ ਆਏ ਨੂੰ ਹੋਏ ਹਨ।

## *ਸਿੱਖ ਕਿਵੇਂ ?*

ਸਤਿਗੁਰ ਜੀ ਇੱਕ ਦਿਨ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਸਮੇਂ ਲੋਕ ਸੰਤੋਖ, ਸਿਦਕ, ਤਿਆਗ ਦੇਖ ਸਿੱਖ ਸਜਦੇ ਸੀ। ਗੁਰੂ ਹਰੀ ਸਿੰਘ ਜੀ ਦੇ ਸਮੇਂ ਕਮਾਈ ਸਮਾਈ ਸਿੱਖੀ ਦੀ ਜੜ੍ਹ ਹਰੀ ਰੱਖੀ ਸੀ ਤੇ ਅਕਾਲੀਆਂ ਤੇ ਸਿੰਘ-ਸਭੀਆਂ ਦੇ ਸਮੇਂ ਨਾਮਧਾਰੀ ਢੋਲਕ ਨਾਲ ਸ਼ਬਦ ਪੜ੍ਹਣ ਵਾਲੇ ਤੇ ਪਰਚਾਰ ਕਰਨ ਵਾਲਿਆਂ ਜੱਥਿਆਂ ਸਿੱਖ ਸਜਾਏ। ਉਸ ਹੜ੍ਹ, ਵਿੱਚ ਰੁੜ੍ਹਨੋਂ ਬਹੁਤ ਲੋਕ ਬਚਾਏ ਤੇ ਲਿਖਤੀ ਦੌਰ ਸਮੇਂ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਮੁੱਢੋ ਬੱਧੇ ਤੇ ਆਲਿਮ ਜੀ ਚੱਕਰਵਰਤੀ ਜੀ ਆਸਾ ਸਿੰਘ ਜੀ ਬੁਆਇਲਰ ਇਨਸਪੈਕਟਰ ਤੇ ਸ੍ਰ. ਆਤਮਾ ਸਿੰਘ ਜੀ ਬਹੁਤ ਕੁਝ ਕਹਿ ਲਿਖ ਮੁਖਾਲਫਾਂ ਦੇ ਅਸਰ ਤੋਂ ਬਚਾਅ ਕੂਕਿਆਂ ਯੋਗ ਕੀਤਾ। ਪਰ ਹੁਣ ਸਾਡੇ ਪ੍ਰਚਾਰਕ ਆਪ ਹੀ ਲੋਕਾਂ ਵਾਂਗੂ ਖਾਂਦੇ, ਪਹਿਨਦੇ ਤੇ ਬੋਲਣ, ਬਣਨ ਵੱਲ ਟੁਰ ਪਏ ਹਨ। ਤੇ ਲੋਕ ਭੀ ਇਹਨਾਂ ਨੂੰ ਆਪਣੇ ਵਰਗਾ ਹੀ ਜਾਣਦੇ ਹਨ ਗੱਲਾਂ ਕਰਨ ਵਾਲੇ। ਹੁਣ ਖਾਸ ਸਿਫਤ ਕਮਾਈ ਵਾਲੀ ਦੀ ਲੋੜ ਏ ਕਿਉਂਕਿ ਗੱਲਾਂ ਤੇ ਆਮ ਹੁਣ ਜਾਣਦੇ ਹਨ।

## *ਸਿਆਮੀਆਂ ਵਲੋਂ*

੪ ਕੱਤਕ ਕੋਠੜੀ ਵਿੱਚ ਦਸਮ ਗ੍ਰੰਥ ਸਾਹਿਬ ਦਾ ਅਖੰਡ ਪਾਠ ਟੋਰਿਆ। ਪੰਜ ਨੂੰ ਪਾਰਸ ਨਾਥ ਦਾ ਪ੍ਰਸੰਗ ਪੜ੍ਹ ਸਮੇਤ ਸਾਧਾਂ ਸਤਿਗੁਰ ਜੀ ਇਸ਼ਨਾਨ ਕਰ ਪ੍ਰਸਾਦਾ ਛਕਿਆ ਤੇ ਕਿਹਾ, ਛੁਟੀਏ ਤਾਂ ਕੁਸੰਗੀ ਨਾਲ ਬੋਲਣ ਤੋਂ ਭੀ ਆਪ ਨੂੰ ਖੁਲ੍ਹਾ ਹੋ ਗਿਆ ਮੰਨ ਇਸ਼ਨਾਨ ਕਰ ਫੇਰ ਪਰਸ਼ਾਦਾ ਛਕਦੇ ਸੀ । ਇੱਕ ਪਾਠ ਜਗਤ ਸਿੰਘ ਜੀ ਲੰਪਾਂਗ (ਸਿਆਮ) ਵਾਲਿਆਂ ਵਲੋਂ ਦਿੱਤੀ ਮਾਇਆ ਦਾ ਰੱਖਿਆ ਸੀ । ਇੱਕ ਹੋਰ ਬੈਂਕੋਕ ਦੇ ਸੁਹੇਲ ਸਿੰਘ ਜੀ ਧੀਰ ਦੀ ਸੁਪਤਨੀ ਹਰਭਜਨ ਕੌਰ ਵਲੋਂ ਆਦਿ ਗ੍ਰੰਥ ਸਾਹਿਬ ਦਾ ਰੱਖਿਆ । ਦੋਨਾਂ ਬਾਬਿਆਂ ਨੇ ਮੇਲੇ ਤੇ ਹਰ ਤਰ੍ਹਾਂ ਦਾ ਪ੍ਰਬੰਧ ਕੀਤਾ ਹੋਇਆ ਸੀ ।

## ਪਸ਼ੂ ਪਰਦਰਸ਼ਨੀ

ਇੱਨ੍ਹੀ ਦਿਨੀ ਓਟੂ ਤੋਂ ਲੈ ਨਹਿਰਾਂ ਦੁਆਲੇ ਮਿਲਟਰੀ ਝਾੜਾਂ ਵਿੱਚ ਉਤੱਰੀ ਸੀ ਸਰਕਾਰ ਵੱਲੋਂ। ਸੱਤ ਕੱਤਕ ਸਤਿਗੁਰੂ ਜੀ ਇਸ਼ਤਿਹਾਰ ਫੇਰ ਸੰਤ ਨਗਰ ਬੰਗਲੇ ਪਸ਼ੂ ਪ੍ਰਦਰਸ਼ਨੀ ਦਾ ਮੇਲਾ ਕੀਤਾ। ਮਿਲਟਰੀ ਦੇ ਸਿਪਾਹੀ ਦੇਖਣ ਆਏ ਤੇ ਹੋਰ ਪਿੰਡਾਂ ਦੇ ਭੀ, ਸ਼ਹਿਰੋ ਭੀ। ਸਤਿਗੁਰੂ ਜੀ ਸਭ ਦੀ ਨਸਲ, ਅਸਲ, ਦੁੱਧ ਦੇਖ ਸੰਤ ਸੁੱਚਾ ਸਿੰਘ ਜੀ ਦੀ ਗਊ ਗੋਰੀ ਸਾਹੀਵਾਲ ਨਸਲ ਦੀ ਨੂੰ ਇੱਕ ਨੰਬਰ ਇਨਾਮੀਆਂ ਵਿਚੋਂ ਚੁਣਿਆ। ਇਹ ਗਊ ਦੁੱਧ ਥਣਾਂ, ਸੁਭਾਅ ਵਲੋਂ ਵੀ ਸੋਹਣੀ ਸੀ ਤੇ ਕਈ ਸਾਲ ਦੁਧ ਇਕ ਰਸ ਦੇਂਦੀ ਸੀ। ਏਧਰ ਦੇ ਮਾਲ ਲਏ ਵਿਚੋਂ ਸੀ । ਬਲਬੀਰ ਸਿੰਘ ਸਰਕਾਰੀ ਅਫਸਰ ਪਸ਼ੂਆਂ ਪਾਲਣ ਦੇ ਮਹਿਕਮੇ ਦਾ ਆਇਆ। ਵਹਿੜੇ ਸ਼ੇਰ ਸਿੰਘ ਮਜ਼੍ਹਬ ਗੜ (ਅਹਿਲੀ) ਵਾਲੇ ਦੇ ਇੱਕ ਨੰਬਰ ਹੋਏ। ਅੱਬਲ ਨੂੰ ੩੦ ਦੂਜੇ ਨੂੰ ੨੦ ਰੁਪਏ ਤੀਜੇ ਨੂੰ ੧੫ ਰੁਪਏ ਹਰ ਨਸਲ ਦੇ ਪਸੂਆਂ ਦੇ ਮਾਲਕਾਂ ਨੂੰ ਦਿੱਤੇ ਸਤਿਗੁਰੂ ਜੀ ।

## ਸਾਦਗੀ ਸਿਖਾਣੀ ਹੈ

੭ - ੮ ਕੱਤਕ ਹੋਲੇ ਵਰਗਾ ਮੇਲਾ ਭਰਿਆ ਤੇ ਸਭ ਸੰਗਤ ਨੇ ਜੀਵਨ ਨਗਰ ਹੀ ਜਾ ਪ੍ਰਸਾਦ ਛਕਿਆ ਬਾਬਾ ਬੀਰ ਸਿੰਘ ਜੀ ਦਾ ਅਨੰਦ ਹੋਣਾ ਸੁਣ ਸ੍ਰ: ਸਾਹਿਬ ਸਿੰਘ, ਅਵਤਾਰ ਸਿੰਘ, ਸਾਧੂ ਸਿੰਘ ਅਰਜ਼ ਕੀਤੀ, ਹਵਾਈ ਜਹਾਜ਼ ਤੋਂ ਫੁੱਲਾਂ ਦੀ ਵੱਰਖਾ ਕੀਤੀ ਜਾਏ ਤੇ ਵੱਡੇ ਲੋਕਾਂ ਨੂੰ ਬਹੁਤ ਵਧੀਆ ਸ਼ੋਅ ਕਰਕੇ ਅਨੰਦ ਸਮੇਂ ਵਿਖਾਇਆ ਜਾਏ ਤਾਂ ਸਤਿਗੁਰ ਜੀ ਉਤੱਰ ਦਿੱਤਾ, ਮੈਂ ਸਾਦਗੀ ਸਿਖਾਣੀ ਹੈ ਕਿ ਸਗੋਂ ਸ਼ੋਅ ਕਰ ਵਿਖਾਣਾ ਹੈ ? ਜੇ ਆਪ ਹੀ ਏਦਾਂ ਕਰੀਏ ਤਾਂ ਕਿਸਨੂੰ ਕਿਵੇਂ ਕਹੀਏ ਸਾਦਗੀ ਵਰਤੋਂ।

## ਮਸਤੀ ਦਾ ਆਲਮ

੮ ਕੱਤਕ ਜੀਵਨ ਨਗਰ ਛੱਪਰ ਪਾਸ ਕਥਾ ਤੇ ਘੰਟਾ ਨਾਮ - ਸਿਮਰਨ ਹੋਇਆ ਤੇ ਛੋਟੇ ਬਾਬਾ ਜੀ ਚੰਦਰਹਾਂਸ ਤੇ ਰਜਿੰਦਰ ਸਿੰਘ ਸ਼ਬਦ ਕੀਰਤਨ ਕੀਤਾ । ਚੱਕ ਕੂਕਿਆਂ ਦੇ ਬਾਬੇ ਕਾਨ੍ਹ ਸਿੰਘ ਦਾ ਪੋਤਰਾ ਮਸਤਾਨਾ ਸੁਰੈਣ ਸਿੰਘ (ਛੈਣਾਂ) ਆਉਦਾ ਹੀ ਸਤਿਗੁਰੂ ਜੀ ਦਾ ਤੇ ਸੰਗਤ ਦਾ ਨਜ਼ਾਰਾ ਦੇਖਦਾ ਹੀ ਪਟਕ ਡਿੱਗਾ। ਫੇਰ ਉਠ ਡਿੱਗਾ । ਚੀਕਾਂ ਭੀ ਉਸ ਦੀਆ ਨਿਕਲਣ। ਅੱਖਾਂ ਮੀਚੀਆਂ ਵਿਚੋਂ ਅੱਥਰੂ ਭੀ ਵਹਿੰਦੇ । ਸਭ ਸੰਗਤ ਤੇ ਸਤਿਗੁਰੂ ਜੀ ਭੀ ਵੈਰਾਗੀ ਹੋਏ। ਸਤਿਗੁਰ ਜੀ ਦੇ ਨੇਤਰਾਂ ਦਾ ਜਲ ਉਸ ਤੜਪਦੇ ਮਸਤ ਤੇ ਪਵੇ

ਤੇ ਸਤਿਗੁਰੂ ਜੀ ਉਸ ਦੀ ਕੰਡ ਤੇ ਹੱਥ ਭੀ ਫੇਰਿਆ। ਸਭ ਸੰਗਤ ਵਿਚੋਂ ਕੂਕਾਂ ਤੇ ਡਸਕੋਰੇ ਨਿਕਲਦੇ ਸੁਣੀਂਦੇ ਸੀ। ਝੱਟ ਬਾਅਦ ਉਸਨੂੰ ਹੋਸ਼ ਆਈ ਤਾਂ ਉਹ ਬਸਤਰ ਝਾੜ ਚਲਾ ਗਿਆ। ਸਭ ਨੂੰ ਜਾਪਿਆ ਜਿਵੇਂ ਗਸ਼ੀ ਜਾਂ ਮੂਰਛਾ ਤੋਂ ਕਿਸੇ ਨੂੰ ਹੋਸ਼ ਆਉਂਦੀ ਹੈ। ਤਾਂ ਸਤਿਗੁਰੂ ਜੀ ਬਚਨ ਕੀਤਾ, ਤਾਲ ਪੂਰੰਨੇ ਨੇ, ਹੋਸ਼ ਵਾਲੇ ਦਾ ਕੰਮ ਹੈ। ਇਹ ਖਾਮੋਸ਼ੀ ਦਾ ਦਮ ਹੈ। ਇਹੋ ਜਿਹਾ ਨਜ਼ਾਰਾ ਕਦੀ ਕਦੀ ਕੁਦਰਤੀ ਵੇਖਣ ਵਿੱਚ ਆਉਂਦੈ। ਜਾਂ ਜਿਸ ਨਾਲ ਵਰਤੇ ਸੋ ਜਾਣਦੈ। ਇਹ ਦਰਦ ਮੰਦਾਂ ਦੀਆ ਆਹੀਂ ਸਨ ਜੋ ਤੁਸਾਂ ਸੁਣੀਆਂ ਹਨ। ਤੇ ਜੋ ਤੁਸਾਂ ਵੇਖਿਆ ਹੈ ਇਹ ਅਸਲ ਮਸਤੀ ਦਾ ਨਮੂਨਾ ਸੀ ਰਾਤ ਸਭ ਟਿੱਬੇ ਵਾਲੇ ਖੂਹ ਤੇ ਹੀ ਨੇਮ ਵਿੱਚ ਲੱਗੇ ਬਿਰਾਜੇ ਸੀ।

## ਜਪ ਪ੍ਰੋਗਰਾਮ ਦਾ ਭੋਗ

ਸਭ ਸੰਗਤ ਨੂੰ ਸੁਣਾ ਦਿੱਤਾ ਕਿ ਰਾਤ ਜੀਵਨ ਨਗਰ ਦੀਵਾਨ ਲੱਗਣਗੇ। ਕੱਲ੍ਹ ਦਾ ਭੋਗ ਪਾ ਟਿੱਬੇ ਵਾਲੇ ਖੂਹ ਤੇ, ਪਰਸੋਂ ਛੋਟੇ ਬਾਬਾ ਜੀ ਦਾ ਤੇ ਹੋਰ ਅਨੰਦ ਹੋਣਗੇ। ਰਾਤ ਆਸਾ ਸਿੰਘ ਜੀ ਵੈਰਾਗੀ ਤੇ ਅਜਾਇਬ ਸਿੰਘ ਜੀ ਨੇ ਦੀਵਾਨ ਲਾਏ। ਮੈਂ ਸੁਣਿਆਂ ਸੀ ਕਿ ਸੰਤ ਅਜਾਇਬ ਸਿੰਘ ਜੀ ਦੀਆਂ ਰੀਤਾਂ ਧਾਰਨਾ ਸੁਣ ਸਤਿਗੁਰੂ ਜੀ ਕਿਹਾ ਕਰਦੇ ਹਨ, ਇਹ ਕੁਦਰਤੀ ਚੀਜ਼ ਹੈ। ਸੋ ਮੈਂ ਆਪ ਸੁਣਿਆ ਤੇ ਮੰਨਿਆ।

ਨੌਂ ਕੱਤਕ ਆਸਾ ਦੀ ਵਾਰ ਦੇ ਕੀਰਤਨ ਬਾਅਦ ਨੇਮ ਅਰੰਭੇ ਦਾ ਤੇ ਪਾਠਾਂ ਦਾ ਭੋਗ ਪਿਆ। ਬਹੁਤ ਮਸਤਾਨੇ ਸੂਤਰ ਖੇਡਦੇ ਰਹੇ ਤੇ ਸਤਿਗੁਰ ਜੀ ਗੋਦ ਵਿੱਚ ਲੈ ਪਿਆਰ ਕਰਦੇ ਰਹੇ। ਸਤਿਗੁਰੂ ਜੀ ਭੋਗ ਬਾਅਦ ਬਚਨ ਕੀਤੇ ਇਸ ਨੇਮ ਵਿੱਚ ਸਾਡੇ ਤੋਂ ਪਹਿਲੋਂ ਦੁਆਲੇ ਦੇ ਨਗਰਾਂ ਦੇ ਨਾਮਧਾਰੀ ਮਾਈ ਭਾਈ ਬਿਰਧ ਬੱਚੇ ਸੱਚੇ ਸ਼ਬਦ ਕੀਰਤਨ ਦੇ ਪ੍ਰੇਮ ਦੇ ਬੱਧੇ ਸਕੇਸ਼ ਨਹਾ ਆਉਂਦੇ ਰਹੇ ਹਨ ਤੇ ਸਾਨੂੰ ਸੁਣਾਉਂਦੇ ਰਹੇ ਹਨ ਕਿ ਦਲਿਦਰ ਚੁਕਿਆ ਗਿਆ ਹੈ ਮਹੀਨਾ ਭਰ। ਸ਼ਹੀਦ ਤੇ ਬੱਚੇ ਰਾਤ ਅਵਾਜ਼ੇ ਦੇ ਜਗਾਂਦੇ ਰਹੇ ਹਨ। ਤੇ ਦੱਸਿਆ ਮੈਂ ਪਹਿਲੇ ਦਿਨ ਜਦ ਜੋਤ ਜਗਾਣ ਲੱਗਾ ਸਾਂ ਤਿੰਨ ਵਾਰੀ ਜੋਤ ਬੁਝ ਗਈ ਸੀ ਤੇ ਅਰਦਾਸੇ ਅਰੰਭ ਦੇ ਵੇਲੇ ਭੀ ਨਿੱਛ ਹੀ ਵੱਜੀ ਸੀ ਪਰ ਮੈਂ ਭਜਨ ਹੀ ਕਰਦਾ ਰਿਹਾ ਸਾਂ ਮਨੋਂ ਅਪ ਸ਼ਗਨਾਂ ਦੇ ਸੁਧਾਰਨ ਲਈ । ਸੋ ਗੁਰੂ ਨੇ ਨਿਰਵਿਘਨ ਮਿਹਰ ਰੱਖ ਨੇਮ ਸਿਰੇ ਚਾੜ੍ਹ ਦਿੱਤੈ। ਤੇ ਕਿਹੋ ਨੇ, ਅਸਾਂ ਉਚੇਚੀ ਖੇਲ ਜੰਗਲੀ ਜਾਨਵਰਾਂ ਲਈ ਏਨਾਂ ਚਿਰ ਦੂਰ ਤੱਕ ਲੰਮੀ ਜਲ ਦੀ ਭਰ ਰੱਖੀ ਹੈ। ਤੇ ਹੋਰ ਲੋਕ ਬਾਗੜੀ ਆਦਿ ਭੀ ਜਲ - ਲੈ ਜਾਂਦੇ ਰਹੇ ਹਨ । ਸੇਵਕਾਂ ਨੂੰ ਕਿਹੋ ਨੇ ਇਹ ਜਲ ਦਾ ਜੱਗ ਅਰੰਭਿਆ ਭੀ ਤੁਸੀ ਬੰਦ ਨਾ ਕਰਨਾਂ ਕਿਉਂਕਿ ਜੋ ਜਾਨਵਰ ਦਿਨੇ ਨਹੀਂ ਨੇੜੇ ਆ ਸਕਦੇ, ਸੋ ਰਾਤ ਆ ਛਕਦੇ ਹਨ । ਇਸ ਅੱਧੇ ਮਹੀਨੇ ਵਿੱਚ ਇੱਕ ਵਸਤ ਭੀ ਕਿਸੇ ਦੀ ਨਾ ਗਵਾਚੀ । ਵਰਨੀ ਦਾ ਅਰਦਾਸਾ ਕਰ ਭੋਗ

ਪਾਇਆ ਸਤਿਗੁਰ ਜੀ ਹੱਥ ਜੋੜ ਵਿੱਚ ਖੜੋ । ਸਭ ਬਰਤਨ, ਤੰਬੂ, ਸਬਾਬ, ਸੇਵਕ ਰਾਤ ਤੱਕ ਜੀਵਨ ਨਗਰ ਚੁੱਕ ਲਿਆਏ।

## ਛੋਟੇ ਬਾਬਿਆਂ ਦਾ ਅਨੰਦ ਕਾਰਜ

੧੦ ਕੱਤਕ ੨੦੦੮ ਬਿਕਰਮੀ ਸ਼ੁਕਰ ਵਾਰ ਅੰਮ੍ਰਿਤ ਵੇਲੇ ਤੋ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਸਮੇਤ ਜਥੇ ਆਸਾ ਜੀ ਦੀ ਵਾਰ ਲਾਈ ਸੀ ਤੇ ਹਵਨ ਸੰਤ ਗਿਆਨਾ ਸਿੰਘ ਜੀ ਕਰਾ ਅੰਮ੍ਰਿਤ ਬਣਵਾਇਆ ਸੀ । ੧੧ ਜੋੜਿਆਂ ਜੋਗ ਸਫਾਂ ਵਿਛਾ ਕੇ ਸਿੱਖਾਂ ਅੰਮ੍ਰਿਤ ਛਕਾਇਆ ਸੀ ਤੇ ਸੰਤ ਗਿਆਨਾ ਸਿੰਘ ਜੀ ਭਜਨ ਦਸਿਆ ਸੀ । ਬਾਬਾ ਬੀਰ ਸਿੰਘ ਜੀ ਦੇ ਪਾਸ ਭੀ ਹੋਰ ਬੀਬੀਆਂ ਵਾਂਗੂੰ ਦਲੀਪ ਕੌਰ ਜੀ ਸਤਿਗੁਰੂ ਜੀ ਨੂੰ ਤੇ ਗ੍ਰੰਥ ਸਾਹਿਬ ਨੂੰ ਮਥਾ ਟੇਕ, ਬਾਬਾ ਜੀ ਦੇ ਗਲੇ ਮਾਲਾ ਦਾ ਹਾਰ ਪਾ ਸਭ ਦੀ ਜੁਗਤੇ ਹੀ ਬੈਠੇ ਸੀ । ਦਲੀਪ ਕੌਰ ਪਿੰਡ ਬੱਪੀਆਣਾ, ਜਿਲਾ ਪਟਿਆਲਾ, ਪਿਤਾ ਨਰੈਣ ਸਿੰਘ ਜੀ, ਗੋਤ੍ਰ ਜਗਦੇਓ, ਪਮਾਰ, ਮਾਤਾ ਹਰਨਾਮ ਕੌਰ ਜੀ ਦੇ ਜਾਏ ਉਮਰ ੧੯ ਸਾਲ । (ਵੱਡੇ ਬਾਬਾ ਜੀ ਦੇ ਮਹਿਲ ਚੰਦ ਕੌਰ ਜੀ ਦੀ ਭੂਆ ਦੀ ਧੀ) ਭੀ ਪੂਰਨ ਸਾਦਗੀ ਤੇ ਗੁਰਮਤ ਅਨੁਸਾਰ ਸੀ । ਭਗਤ ਸਿੰਘ ਘੋੜਿਆਂ ਵਾਲੇ ਅਰਜ ਕੀਤੀ, ਬਾਬਾ ਜੀ ਦੇ ਫੇਰੇ ਅਨੰਦ ਵਖਰੇ ਹੋਣੇ ਚਾਹੀਦੇ ਹਨ । ਸਤਿਗੁਰੂ ਜੀ ਉੱਤਰ ਦਿੱਤਾ ਨਹੀਂ, ਸਾਧ ਸੰਗਤ ਹੀ ਤਾਂ ਸਾਡਾ ਪਤ ਪੜਦੈ। ਬਾਬਾ ਜੀ ਦੇ ਮਾਮੇ ਨਾਹਰ ਸਿੰਘ ਜੀ ਕਿਸੇ ਸਿੱਖ ਤੋਂ ਕਹਾਇਆ ਬੀਰ ਸਿੰਘ ਜੀ ਦਾ ਅਨੰਦ ਦੂਜਿਆ ਤੋਂ ਵੱਖ ਹੋਣਾ ਚਾਹੀਦਾ ਹੈ। ਤਾਂ ਸਤਿਗੁਰੂ ਜੀ ਉੱਤਰ ਦਿੱਤਾ ਜੇ ਉਸਨੇ ਕੋਈ ਵਖਰੀ ਰੀਝ ਸੰਸਾਰੀ ਪੂਰੀ ਕਰਨੀ ਹੈ ਤਾਂ ਆਪਣੇ ਭਣੇਵੇ ਨੂੰ ਮਨਾ ਲਵੇ ਤੇ ਆਪਣੇ ਪਿੰਡ ਲੈ ਜਾਵੇ।

ਸੰਤ ਗੰਡਾ ਸਿੰਘ, (ਡਫਰਕਿਆਂ ਵਾਲੇ) ਮਸਤਾਨੇ ਨੇ ਧੂਪ ਧੁਖਾ ਅਤਰ ਅਰਗਜੇ ਦਾ ਸਭ ਸੰਗਤ ਤੇ ਛਿਣਕਾ ਕੀਤਾ । ਲਾਲ ਸਿੰਘ ਕੱਟਿਆਂ ਵਾਲੀਏ ਦੋ ਤਿੰਨ ਨੋਟਾਂ ੧-੧ ਦੀਆ ਮੁੱਠਾਂ ਬਾਬਾ ਜੀ ਦੇ ਉਪਰੋਂ ਸੋਟ ਤਰਾਂ ਸੁੱਟੀਆਂ। ਬਾਬਾ ਜੀ ਨੇ ਦੇਖ ਘੂਰਿਆ ਹੋਰ ਕਿਸੇ ਡਿੱਠਾ, ਕਿਸੇ ਨਾ ਡਿੱਠਾ। ਸ੍ਰ: ਆਤਮਾ ਸਿੰਘ ਜੀ, ਆਲਿਮ ਜੀ, ਚਕਰਵਰਤੀ ਜੀ, ਸੰਤ ਮੰਗਲ ਸਿੰਘ ਜੀ ਤੇ ਕੁਝ ਕਵੀ ਵੀ ਬੋਲੇ। ਸੰਤ ਮੰਗਲ ਸਿੰਘ ਜੀ ਕਿਹਾ, ਕੂਕਿਓ! ਜਿਵੇਂ ਮਹਾਰਾਜਾ ਰਣਜੀਤ ਸਿੰਘ ਕਿਹਾ ਸੀ, ਮੈਂ ਤੁਹਾਨੂੰ ਰਾਜੇ ਬਣਾ ਦਿੱਤਾ ਹੈ। ਜੇ ਸਲੂਕ ਰੱਖੋਗੇ ਤਾਂ ਸੁਖ ਭੋਗੋਗੇ ਨਹੀ ਤੇ ਫਿਰ ਲੋਕਾਂ ਵਾਗੂੰ ਹੀ ਮੁਥਾਜ ਮੁਜਾਰੇ ਗਰੀਬ ਹੀ ਬਣ ਜਾਉਗੇ, ਤਿਵੇਂ ਸਤਿਗੁਰੂ ਜੀ ਤੁਹਾਡਾ ਰਾਜ ਬਣਾ ਦਿੱਤੈ। ਸਤਿਗੁਰੂ ਜੀ ਕੁਝ ਉੱਕਾ ਅਨਪੜ੍ਹ ਜੋੜਿਆਂ ਦੇ ਮਾਪਿਆਂ ਤੋਂ ਪੰਜ ਪੰਜ ਸੌ ਦੀਆ ਜ਼ਮਾਨਤਾਂ ਭੀ ਲਈਆਂ ਕਿ ਅਸੀ ਛੇ ਮਹੀਨਿਆਂ ਅੰਦਰ ਹੀ ਅੱਖਰ ਪੜ੍ਹਾਵਾਂਗੇ। ਮਹਾਰਾਜ ਨਿਹਾਲ ਸਿੰਘ ਜੀ, ਸ੍ਰ: ਆਤਮਾ ਸਿੰਘ ਜੀ, ਆਲਿਮ ਜੀ, ਚਕਰਵਰਤੀ ਜੀ ਮਤਾ ਮੇਲ ਅਰਜ਼ ਕੀਤੀ, ਕੁਝ ਬੀਬੀਆਂ ਵਡੀ ਉਮਰ ਦੀਆਂ ਹਨ।

ਅੰਨਦਾਂ ਜੋਗ ਛੁਟੀ ਮਿਲੇ। ਤਾਂ ਸਤਿਗੁਰੂ ਜੀ ਉੱਤਰ ਦਿੱਤਾ ਆਪ ਦੇ ਕਹੇ ਬਸੰਤ ਦੇ ਮੇਲੇ ਤਕ ਮਾਫ ਕਰਦੇ ਹਾਂ । ਸਤਿਜੁਗ ਤੇ ਛਪਾ ਦੇਵਾਂਗੇ। ਬਾਦ ਬੀਬੀ ਜਪੁ ਜੀ ਸਾਹਿਬ, ਲੜਕਾ ਪੰਜ ਗ੍ਰੰਥੀ ਜਰੂਰ ਪੜ੍ਹਿਆ ਹੋਵੇ। ਬਾਦ ਵਿੱਚ ਸਭ ਨੇ ਹਥ ਜੋੜੇ ਤੇ ਅਨੰਦਾਂ ਵਾਲੇ ਜੋੜਿਆਂ ਵਲੋਂ ੧੪ ਭੋਗ ਆਦਿ ਦੇ ਪਾਏ ਦਾ ਅਰਦਾਸਾ ਕਰ ਕੜਾਹ ਪ੍ਰਸਾਦਿ ਵਰਤਿਆ ਤੇ ਸਭ ਆਇਆ ਘਰ ਨੂੰ ਪਰਤਿਆ।

## ਭਾਈ ਘਸੀਟਾ ਸਿੰਘ ਨੂੰ ਛੁਟੀ

ਏਸੇ ਦਿਨ ਹੀ ਸੰਤ ਨਗਰ ਖੂਹੀ ਤੇ ਪਾਣੀ ਭਰਨ ਤੋਂ ਝਗੜਾ ਹੋਇਆ । ਘਸੀਟਾ ਸਿੰਘ ਦੇ ਜਵਾਈ ਪੂਰਨ ਸਿੰਘ (ਜੋ ਹੁਣ ਥੋਬਰੀਂ ਏ) ਨੇ ਪਾੜਛੇ ਵਿਚ ਛਿਤਰ ਰਖ ਦਿੱਤਾ ਕਿ ਢੋਟੀਆਂ ਵਾਲੇ ਪਾਣੀ ਨ ਭਰਨ ਕਿਉਂਕਿ ਇਨ੍ਹਾਂ ਦਾ ਹਿੱਸਾ ਖਾਤਾ ਖੂਹੀ ਤੇ ਨਾ ਸੀ ਤੇ ਗੁਰੂ ਕੇ ਪੱਖ ਵਿਚ ਭੀ ਇਹ ਕਰਾਰੇ ਬੋਲਦੇ । ਸਤਿਗੁਰੂ ਜੀ ਸੁਣਿਆਂ ਤੇ ਮਹਾਰਾਜ ਨਿਹਾਲ ਸਿੰਘ ਜੀ ਤੇ ਸ. ਆਤਮਾ ਸਿੰਘ, ਅਰਬੇਲ ਸਿੰਘ ਨੂੰ ਦੋਹਾ ਧਿਰਾਂ ਦੀ ਗੱਲ ਸੁਣ ਫੈਸਲੇ ਤੇ ਕੀਤਾ । ਤਾਂ ਉਹਨਾਂ ਪੂਰਨ ਸਿੰਘ ਨੂੰ ਝੂਠਾ ਕੀਤਾ । ਤਾਂ ਸਤਿਗੁਰੂ ਜੀ ਕਿਹਾ,ਹੁਣ ਘਸੀਟਾ ਸਿੰਘ ਨੂੰ ਕਹੋਂ ਮੇਰੇ ਵਲੋਂ ਮੁਖਤਾਰੀ ਤੇ ਨੰਬਰਦਾਰੀ ਆਪ ਲਿਖ ਦੇਵੇ ਕਿ ਛੱਡੀ ਹੈ। ਨਹੀਂ ਤੇ ਮੈਨੂੰ ਛੁਡਾਣੀ ਪਵੇਗੀ । ਸਤਿਗੁਰੂ ਜੀ ਮੈਨੂੰ ਪੁਛਿਆ ਤੇਰੇ ਖਾਤੇ ਵਿੱਚੋਂ ਢੋਟੀਆਂ ਵਾਲਿਆਂ ਨੂੰ ਕੁਝ ਖਾਤਾ ਦੇ ਦੇਈਏ? ਤਾਂ ਮੈਂ ਕਿਹਾ, ਪੁੱਛਕੇ ਕਿਉਂ ਦੇਂਦੇਂ ਹੋ ਜਦ ਹੈ ਹੀ ਸਭ ਕੁਝ ਆਪ ਦਾ, ਤੇ ਲਿਖ ਕੇ ਭੀ ਦੇ ਚੁਕੇ ਹਾਂ। ਤਾਂ ਕਿਹੋ ਨੇ, ਮੈਂ ਜਾਚ ਦਸਦਾ ਹਾਂ, ਪੁੱਛ ਲੈਣਾ ਚੰਗਾ ਹੁੰਦਾ ਹੈ, ਸੁਖ ਨਿਕਲਦਾ ਹੈ ਜਦ ਅਪਨਤਾਂ ਬਣ ਗਈਆਂ ਹੋਣ।

## ਅਸਲ ਮਾਲਕੀ ਦੀ ਗੱਲ

ਸਤਿਗੁਰੂ ਜੀ ੧੨ ਕੱਤਕ ੨੦੦੯ ਸਭ ਖਰੀਦੇ ਪਿੰਡਾਂ ਦੇ ਮਾਲਕ ਸਿੱਖ ਸੱਦੇ ਜੀਵਨ ਨਗਰ ਤੇ ਕਿਹਾ ਮੈਂ ਸੁਣਿਐ ਕਈ ਆਪਣੀ ਅਸਲ ਪਈ ਮਾਲਕੀ ਲੈਣੀ ਚਾਹੁੰਦੇ ਹਨ। ਤੇ ਮੈਂ ਹੁਣ ਤੁਹਾਨੂੰ ਮੁਰੱਬਿਆਂ ਵਾਲੀ ਮਾਲਕੀ ਨਾਲ ਮਿਲਾ ਕੇ ਦਿੱਤੀ ਹੈ। ਜੋ, ਸੋ ਲੈਣੀ ਚਾਹੇ ਲੈ ਲਵੇ। ਪਰ ਸਾਰੀ ਦਾ ਹਿੱਸਾ ਦੇਣਾ ਪਵੇਗਾ ਸਰਕਾਰੀ ਕਾਨੂੰਨ ਅਨੁਸਾਰ ਤੇ ਉਨੇ ਹੀ ਟੋਟੇ ਤੇ ਖਰੀਦੀ ਨਾਲੋਂ ਵਖਰੇ ਲੈਣੇ ਪੈਣਗੇ। ਭਾਵੇਂ ਮੈਂ ਤੁਹਾਥੋਂ ਲਿਖਾ ਲਿਆ ਹੋਇਆ ਹੈ ਜੋ ਦਿਉਗੇ ਤੇ ਜਿੱਥੇ ਦਿਉਗੇ ਲਵਾਂਗੇ। ਪਰ ਪਿਛੇ ਤੇ ਬਾਦ ਦੀ ਬੁਸ ਬੁਸ ਨਾਲੋਂ ਚੰਗੈ ਹੁਣੇ ਹੀ ਆਪਣੀ ਮਾਲਕੀ ਲੈ ਲਵੋ। ਜੋ ਕਿਸੇ ਦੀ ਮਰਜੀ ਹੈ ਕਰੇ। ਲਿਖ ਦੇਵੇ ਤੇ ਪਟਵਾਰੀਆਂ ਤੋਂ ਕਬਜਾ ਲਵੇਂ।·ਮੈਂ ਦੀਪ ਮਾਲਾ ਤੋਂ ਹੋ ਕੁਝ ਸੰਗਤ ਦੇ ਦਰਸ਼ਨ ਮੇਲੇ ਨੂੰ ਜਾਣਾ ਹੈ।

ਨਾ ਕਿਸੇ ਕੁਝ ਲਿਖ ਦਿੱਤਾ ਨਾ ਅਗਲੀ ਲਈ ਦੇ ਕਬਜ਼ੇ ਬਦਲੇ। ਨਾ ਟੋਟੇ ਨਵੇਂ ਸਿਰੇ ਲਏ। ਸਗੋਂ ਤਿਨ੍ਹਾਂ ਭੀ ਜਾਤਾ ਜੋ ਘਸੀਟਾ ਸਿੰਘ ਤੇ ਲਾਭ ਸਿੰਘ ਦੀਆਂ ਗੱਲਾਂ ਸੁਣਦੇ ਸੀ ਕਿ ਉਹ ਕਿੰਨੇ ਗਲਤ ਹਨ ।

ਇੱਕ ਸਿੱਖ ਅਰਜ਼ ਕੀਤੀ ਮੈਂ ਆਪ ਤੇ ਗਿਲਾਨ ਕਰਦਾ ਰਿਹਾ ਹਾਂ ਕਿ ਜੋ ਖਰੀਦੇ ਪਿੰਡਾਂ ਵਿਚ ਪਿਛਲੀ ਮਾਲਕੀ ਵਾਲੇ ਬੈਠੇ ਹਨ ਤੇ ਕਈ ਵਿਚੋਂ ਕਹਿੰਦੇ ਹਨ ਕਸਰ ਲੱਗੀ ਹੈ ਹੁਣ ਪਤਾ ਲਗੈ। ਜਿਵੇਂ ਸੁਖੀ ਹੋ ਦਾਤ ਪਿਆਰੀ ਹੋ ਦਾਤਾਰ ਵਿਸਰ ਜਾਂਦੈ। ਸਿੱਖ ਤਿਵੇਂ ਦੇ ਹੋ ਆਪ ਨੂੰ ਦੁਖੀ ਕਰਦੇ ਹਨ ਤੇ ਆਪ ਕੀਤੀਆਂ ਜ਼ਬਾਨਾਂ ਤੋ ਕਿਰ, ਲੱਬ ਕਰਦੇ ਹਨ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਜਿਵੇਂ ਦਸਮ ਜੀ ਲਿਖਿਆ ਹੈ। "ਆਪੇ ਦਿਨ ਰਜਨੀ ਕੀਏ ਆਪੇ ਜੀਅਨ ਉਪਾਏ । ਕੌਤਕ ਹੇਰਨ ਕੇ ਨਮਿਤ ਤਿਨ ਸੌ ਬਾਦ ਬਢਾਏ।" ਤਿਵੇਂ ਰਾਮ ਦੀ ਰਜ਼ਾ ਵਿਚ ਖੇਲ ਹੋ ਰਿਹਾ ਹੈ। ਭਾਵੇਂ ਕੁਝ ਕਰੇ ਕੋਈ ਮੇਰੀ ਕੀਤੀ ਤੋਂ ਉਲਟ ਕਿਸੇ ਕੁਝ ਕੀ ਖਟਣੈ। ਤੇ ਜੋ ਅਗੋਂ ਲਈ ਭੁੱਲ ਮੰਨ ਮਾਫ ਹੋ ਰੁਕ ਜਾਵੇ। ਉਹ ਬਖਸ਼ਿਆ ਜਾਂਦੈ। ਤੂੰ ਮੇਰੇ ਵਲੋਂ ਬਖਸ਼ਿਆ ਗਿਆ ਅਗੋਂ ਸੋਝੀ ਰੱਖੀ।

## *ਸਰਬ ਰੋਗ ਦਾ ਅਉਖਧ*

ਇਕ ਸਿੱਖ ਅਰਜ਼ ਕੀਤੀ, ਰੋਗ ਨਹੀਂ ਹਟਦਾ। ਤਾਂ ਹੁਕਮ ਕੀਤੋ ਨੇ, ਅੰਮ੍ਰਿਤ ਵੇਲੇ ਇਸ਼ਨਾਨ ਕਰ, ਹਥ ਜੋੜ, ਅਰਦਾਸ ਕਰਕੇ, ਭਜਨ ਕਰਨਾਂ ਤੇ ਗੁਰੂ ਜੀ ਪਾਸੋਂ ਬਖ਼ਸ਼ਸ ਮੰਗਣੀ ਕਿ ***"ਸਰਬ ਰੋਗ ਕਾ ਅਉਖਧ ਨਾਮ"*** ਜਿਵੇਂ ਦਿੱਤਾ ਹੈ ਤਿਵੇਂ ਦੇਹ ਦੀ ਅਰੋਗਤਾ ਭੀ ਬਖਸ਼ੋ।

ਇਕ ਸੇਠ ਸਿਆਮੋਂ ਆਏ, ਇਕ ਬੀਬੀ ਦਾ ਰੋਗ ਦੱਸ, ਦਵਾਈ ਮੰਗੀ । ਰਤਨ ਸਿੰਘ ਜੀ ਤੋਂ ਸਤਿਗੁਰੂ ਜੀ ਆਪਣੀ ਕਾਪੀ ਤੋਂ ਦਵਾਈ ਲਿਖਾਈ ਤੇ ਕਿਹਾ, ਮਾਤਾ ਜੀ ਇਸ ਦਵਾਈ ਨਾਲ ਕਈਆਂ ਬੀਬੀਆਂ ਦਾ ਇਹ ਰੋਗ ਹਟਾਇਆ ਸੀ । ਤੇ ਇਹ ਰੱਖ ਸੰਜਮ ਦਸਦੇ ਸੀ। ਅੰਮ੍ਰਿਤ ਵੇਲੇ ਸੁਕੇਸ਼ ਇਸ਼ਨਾਨ ਕਰਨਾ, ਮਾਲਾ ਹੱਥ ਫੜਾ ਮੀਲ ਭਰ ਚੁੱਪ ਕੀਤੇ ਤੁਰਨਾ, ਦਿਨ ਹੁੰਦੇ ਪਰਸਾਦਾ ਛਕ ਰਾਤ ਭੀ ਮੀਲ ਮਾਲਾ ਫੜ ਭਜਨ ਕਰਦਿਆਂ ਜਾ ਆਉਣਾ। ਪਹਿਲੀ ਰਾਤ ਮੈਥਨ ਪਿਛਲੀ ਰਾਤ ਸੌਣਾ ਤੇ ਦੇਰ ਰਾਤ ਪਰਸ਼ਾਦ ਛਕਣਾ ਦੇਵ ਬਿਰਤੀ ਦੇ ਉਲਟ ਕੰਮ ਹਨ। ਇਹ ਤਿੰਨੇ ਛੁੱਟ ਜਾਣ ਤਾਂ ਕਈ ਰੋਗ ਆਪੇ ਹਟ ਜਾਂਦੇ ਹਨ।

ਸਤਿਗੁਰੂ ਜੀ ਨੇ ਇਸ ਤੁਕ ਦਾ ਅਰਥ ਦੇਖਦਿਆਂ ਭਾਈ ਕਾਨ੍ਹ ਸਿੰਘ ਜੀ ਦਾ ਕੋਸ਼ ਦੇਖ ਕਿਹਾ, ਦੇਖੋ 'ਖਟ ਰਿਤੁ' ਤਲੇ ਇਸਨੇ ਗੁਰਬਾਣੀ ਦੀ ਤੁਕ ਉਲਟੀ ਹੈ। ਵਿਦਵਾਨਾਂ ਦੀਆਂ ਰੁੱਤਾਂ ਮੰਨੀਆਂ ਹਨ ਤੇ ਆਪ ਹੀ ਮੰਨਿਆਂ ਹੈ ਸੂ ਲਿਖਾਰੀ ਨੂੰ ਭੁਲ ਲਗੀ ਹੈ ਤੇ ਰੁਤ ਸਿਸ਼ੀਅਰ ਤੇ ਹਿਮਕਰ ਬਦਲ ਭੀ ਆਪ ਹੀ ਲਿਖੀ ਸੂ। ਉਹ ਜਾਣਦਾ ਸੀ ਮੈਨੂੰ ਕਿਸ ਪੁਛਣਾ ਹੈ। ਵੇਖੋ, ਜੋ ਸਾਨੂੰ ਪਾਠ ਕਰਨ ਤੋਂ ਭੀ ਰੋਕਦੇ ਹਨ, ਉਸ ਨੂੰ ਤੁਕ ਉਲਟਣੇ ਤੇ ਵੀ ਕਿਸੇ ਕੁਝ

ਨਹੀਂ ਕਿਹਾ। ਨਾ ਉਹਦੇ ਹੁੰਦਿਆਂ ਨਾ ਬਾਦ ਵਿਚ।

## *ਖੌਰੇ ਇਸ ਜਗਹ*

ਸਤਿਗੁਰੂ ਜੀ ਇਸ਼ਨਾਨ ਕਰ ਪਰਸ਼ਾਦ ਛਕਣ ਬੈਠੇ ਸੀ । ੧੨ ਕੱਤਕ ਹੀ, ਤੇ ਸੰਤ ਰਤਨ ਸਿੰਘ ਜੀ ਬਾਹਰਲਾ ਬੂਹਾ ਭੀੜਿਆ ਸੀ । ਮੈਂ ਤੇ ਭਾਈ ਵਜ਼ੀਰ ਸਿੰਘ ਜੀ ਪਾਸ ਬੈਠੇ ਸਾਂ। ਸਤਿਗੁਰੂ ਜੀ ਦੇ ਇਸ਼ਨਾਨ ਤੇ ਪਰਸ਼ਾਦ ਸਮੇਂ ਬਹੁਤ ਪੜਦਾ ਰੱਖਣ ਦਾ ਸੰਤ ਜੀ ਨੂੰ ਭੇਦ ਸੀ। ਸਤਿਗੁਰੂ ਜੀ ਕਿਹਾ ਕਿਸੇ ਨੂੰ ਕੁਝ ਨਾ ਕਹੋ ਖੌਰੇ ਇਸ ਜਗ੍ਹਾ ਫੇਰ ਪਰਸ਼ਾਦਾ ਕੁਝ ਚਿਰ ਛਕਣਾ ਹੈ ਕਿ ਨਾ। ਇਹ ਸੁਣ ਭਾਈ ਜੀ ਦੀਆਂ ਭੁਬਕਾਂ ਨਿਕਲ ਗਈਆਂ ਤੇ ਕਿਹਾ, ਨਾ ਸੱਚੇ ਪਾਤਸ਼ਾਹ ਇਸ ਤਰ੍ਹਾਂ ਨਾ ਕਹੋ। ਕਿੰਨਾ ਚਿਰ ਭਾਈ ਜੀ ਵੈਰਾਗੀ ਹੋਏ ਰਹੇ। ਸਤਿਗੁਰੂ ਜੀ ਦੇ ਇਹ ਕਹਿਣ ਦੇ ਕਈ ਕਾਰਨ ਸੀ ਜਿਹਾ ਕਿ ਕੋਈ ਮੌਤ ਬਾਰੇ ਕਹੇ ਦੀ ਪਰਵਾਹ ਨਾ ਕਰਦੇ ਸੀ। ਤੇ ਘਸੀਟਾ ਸਿੰਘ ਵਿਗੜਦਾ ਵਧਦਾ ਜਾ ਰਿਹਾ ਸੀ ਤੇ ਲਾਭ ਸਿੰਘ ਵਾਧੂ ਨਿਆਂ ਲੈ ਕੇ ਭੀ ਦੁਬਿਧਾ ਦੇ ਬੋਲ ਬੋਲਣੋਂ ਨਾ ਰੁਕਿਆ ਸੀ । ਤੇ ਮਹਾਰਾਜ (ਨਿਹਾਲ ਸਿੰਘ) ਜੀ ਦੇ ਸਰਕਾਰੀ ਲੋਕ ਤੇ ਸਿੱਖ ਝੂਠੇ ਕੰਨ ਭਰ-ਭਰ ਗਲਤ ਰਾਹੇ ਲੈ ਜਾ ਰਹੇ ਸੀ। ਤੇ ਸਤਿਗੁਰੂ ਜੀ ਨੂੰ ਇਨ੍ਹਾਂ ਸਭ ਅਨੁਮਾਨਾਂ ਤੋਂ ਆਉਣ ਵਾਲਾ ਸਮਾਂ ਦਿੱਸ ਰਿਹਾ ਸੀ ਕਿ ਨਤੀਜੇ ਮਾੜੇ ਨਿਕਲਣਗੇ।

ਸਤਿਗੁਰੂ ਜੀ ੧੨ ਨੂੰ ਹੀ ਜੀਵਨ ਨਗਰੋਂ ਵਿਦਾ ਹੋਏ ਡੱਬਵਾਲੀ ਦੇ ਰਸਤੇ ਰਾਤ ਭੈਣੀ ਸਾਹਿਬ ਜਾ ਰਹੇ ੧੩ ਅੰਮ੍ਰਿਤਸਰ ਦੀਪ ਮਾਲਾ ਤੇ ਦਰਸ਼ਨ ਦਿੱਤੇ ੧੪ ਕੁਝ ਜੋੜਿਆਂ ਦੇ ਅਨੰਦ ਹੋਏ ਦੀਵਾਨ ਹੋਏ ੧੫ ਰਾਤ ਮੰਡੀ ਪੁੱਜੇ ੧੬-੧੭ ਕੱਤਕ ਸੁਕੇਤ ਤੇ ਮੰਡੀ ਦੀ ਸੰਗਤ ਨਾਲ ਹੋਲੇ ਸਬੰਧੀ ਸਲਾਹ ਵਿਚਾਰ ਕੀਤੀ। ੧੮ ਨਗਰੋਟੇ ਤੇ ਅੰਮ੍ਰਿਤਸਰ ਤੋਂ ਬੇਰਾਂ ਦੇ ਕਰਤਾਰ ਸਿੰਘ ਵੱਲ ਅਖੰਡ ਪਾਠ ਤੇ ਦਰਸ਼ਨ ਦਿੱਤੇ । ਭੈਣੀ ਸਾਹਿਬ ਤੇ ਹੈਬਤਪੁਰ ਅਖੰਡ ਪਾਠ ਤੇ ਦਰਸ਼ਨ ਦਿੱਤੇ । ੨੩ ਨੂੰ ਚੱਕ ਭਾਈ ਵਜ਼ੀਰ ਸਿੰਘ ਜੀ ਦੀ ਮਾਤਾ ਦੇ ਭੋਗ ਤੇ ਦਰਸ਼ਨ ਦਿੱਤੇ। ਪੰਡਿਤ ਜੀ ਤੇ ਦਰਸ਼ਨ ਸਿੰਘ, ਖਜ਼ਾਨ ਸਿੰਘ ਭੀ ਭੱਟੀ ਵਾਲ ਮੁਕੰਦ ਸਿੰਘ ਜੀ ਭੀ ਅਖੰਡ ਪਾਠ ਦੇ ਮੇਲੇ ਤੇ ਪੁੱਜੇ ਸੀ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ । ਫਰਵਾਹੀ ਭਗਤ ਸਿੰਘ ਵੱਲ ਦਰਸ਼ਨ ਦਿੱਤੇ। ਇਹ ਕਿਸ਼ਨ ਸਿੰਘ ਜੀ ਛੱਤੀਆਂ ਦਾ ਭਣੇਵਾਂ ਹੈ। ਤੇ ਬਰਨਾਲਿਓਂ ਸਬਜ਼ੀ ਲਿਆ ਵੇਚ ਗੁਜਾਰਾ ਕਰਦੈ । ਦੁਆਲੇ ਦੀ ਸੰਗਤ ਨਾਲ ਰਲ ਇੱਕ ਸੌ ਇੱਕ ਪਾਠ ਦਾ ਭੋਗ ਪਾਇਆ । ਤੇ ਇਸ ਮੇਲਾ ਕੀਤਾ । ੨੫ ਕੱਤਕ ਨੂੰ ਭੋਗ ਪਾਇਆ ਮੇਲੇ ਦਾ। ਮੁਕਤਸਰ ਗਊਆਂ , ਮੱਝਾਂ, ਘੋੜੇ, ਬੈਲਾਂ ਦਾ ਮੇਲਾ ਸੀ । ਸਤਿਗੁਰੂ ਜੀ ਸਰਕਾਰੀ ਅਫਸਰਾਂ ਨੇ ਜੱਜ ਮਿਥੇ ਸੀ, ਉਥੋਂ ਹੋ ੨੭-੨੮ ਦਿੱਲੀ ਗੁਰੂ ਨਾਨਕ ਪ੍ਰਕਾਸ਼ ਪੁਰਬ ਤੇ ਦਰਸ਼ਨ ਦਿੱਤੇ। ਕੁਝ ਅਨੰਦ ਭੀ ਹੋਏ। ੨੯ ਜੀਵਨ ਨਗਰ ਆ ਰਹੇ ਸੀ। ਸਰਸੇ ਹੀ ਕਈ ਵੋਟਾਂ ਵਾਲੇ

ਸਿੱਖ ਆਪ ਨੂੰ ਮਿਲੇ ਤਾਂ ਆਪ ਨੇ ਕਿਹਾ, ਮੇਰੇ ਵਲੋਂ ਇਸ ਕੰਮ ਦੇ ਮੁਖਤਿਆਰ ਮਹਾਰਾਜ ਨਿਹਾਲ ਸਿੰਘ ਜੀ ਹਨ, ਸਭ ਉਨ੍ਹਾਂ ਨੂੰ ਮਿਲੋ ਤੇ ਪੁੱਛੋ।

## *ਵੋਟਾਂ ਦੀ ਗੱਲ*

ਸਤਿਗੁਰੂ ਜੀ ਦਿੱਲੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਕਹਿ ਆਏ ਸੀ ਅਸਾਂ ਚੌਟਾਲੇ ਦੇ ਦੇਵੀ ਲਾਲ, ਸਾਹਿਬ ਰਾਮ ਨੂੰ ਵੋਟ ਨਹੀਂ ਦੇਣੇ ਹੋਰ ਜਿਸਨੂੰ ਕਵੋ ਆਪਦਾ ਅਖਤਿਆਰ ਹੈ। ਤੇ ਕਹਿ ਆਏ ਸੀ ਦੇਵੀ ਲਾਲ ਨੇ ਹਿੰਦੂ ਹੋ ਤੁਰਕਾਂ ਦੀ ਮੱਦਦ ਇੱਕ ਬੁੱਚੜ - ਖਾਨਾ ਦਵਾਣ ਵਿੱਚ ਕੀਤੀ ਤੇ ਚੂਰੂਵਾਲਿਆਂ ਨੂੰ ਹੱਕਸ਼ੁਬਾ ਕਰਨ ਲਈ ਭੀ ਚੁੱਕਣਾ ਦੇਂਦਾ ਰਿਹਾ ਅਤੇ ਅਜੇ ਦੇਂਦਾ ਹੈ । ਜ਼ਮੀਨ ਜਲੰਧਰੋਂ ਸਿੱਖਾਂ ਦੀ ਕਢਾ ਹੋਰ ਪਾਸੀਂ ਪੁਵਾਉਂਦਾ ਰਿਹਾ ਹੈ। ਸਾਡੇ ਖਿਲਾਫ ਚੋਰੀ ਚੋਰੀ ਜਾਕੇ ਹਾਰੇ ਹੋਏ ਸਿੱਖਾਂ ਨਾਲ ਹੋ, ਮੇਰੇ ਖਿਲਾਫ ਉਪਰਲੇ ਵਜ਼ੀਰਾ ਹਾਕਮਾਂ ਨੂੰ ਸ਼ਕਾਇਤਾਂ ਝੂਠੀਆਂ ਪੁਚਾਉਂਦਾ ਏ। ਉਹ ਚੌਧਰ ਦੇ ਲਾਲਚ ਨੂੰ ਕਈ ਕੂੜੇ ਜਤਨ ਕਰਦਾ ਏ। ਤੇ ਚੌਟਾਲੇ ਦੇ ਹੀ ਸ਼ਿਵਕਰਨ ਨੂੰ ਸਤਿਗੁਰੂ ਜੀ ਜੀਵਨ ਨਗਰ ਇਸ ਸਮੇਂ ਤੋ ਪਹਿਲਾਂ ਆਏ ਨੂੰ ਕਿਹਾ ਸੀ ਤੈਨੂੰ ਵੋਟਾਂ ਦੀ ਮੱਦਦ ਦੇਵਾਂਗੇ।

ਜਦ ਮਹਾਰਾਜ ਨਿਹਾਲ ਸਿੰਘ ਜੀ ਪਾਸ ਦੇਵੀ ਲਾਲ ਤੇ ਹੋਰ ਕਾਂਗਰਸੀ ਵੱਡੇ ਇੱਕ ਦੋ ਵਾਰੀ ਪੁੱਜੇ ਤੇ ਕਿਹਾ ਸਾਡੀ ਮੱਦਦ ਕਰੋ ਤਾਂ ਉਨ੍ਹਾਂ ਤੋਂ ਉੱਕ ਹੋਈ। ਉਨ੍ਹਾਂ ਨੂੰ ਚੇਤਾ ਹੀ ਨਾ ਰਿਹਾ ਕਿ ਸਤਿਗੁਰੂ ਜੀ ਕਿਹਾ ਹੋਇਆ ਹੈ ਕਿ ਚੌਟਾਲੇ ਦੇ ਦੇਵੀ ਲਾਲ-ਸਾਹਿਬ ਰਾਮ ਨੂੰ ਅਸਾਂ ਵੋਟ ਨਹੀ ਦੇਣੀ । ਉਨ੍ਹਾਂ ਨੇ ਦੇਵੀ ਲਾਲ ਨੂੰ ਵੋਟ ਦੇਣ ਯੋਗ ਹਾਂ ਕਰਕੇ ਕਾਂਗਰਸ ਦੀ ਟਿਕਟ ਦੇਵੀ ਲਾਲ ਨੂੰ ਦਿਵਾ ਦਿੱਤੀ ਤੇ ਸ੍ਰ. ਆਤਮਾ ਸਿੰਘ ਜੀ ਨੂੰ ਭੀ ਕਾਂਗਰਸ ਵਲੋਂ ਪਾਰਲੀਮੈਂਟ ਦੀ ਟਿਕਟ ਦਿਵਾ ਦਿੱਤੀ।

ਸ੍ਰ. ਆਤਮਾ ਸਿੰਘ ਜੀ ਦਿੱਲੀ ਪਾਰਲੀਮੈਂਟ ਦੀ ਉਪਰਲੀ ਸੀਟ ਯੋਗ ਖੜੇ ਸੀ ਤੇ ਦੇਵੀ ਲਾਲ ਪੰਜਾਬ ਦੀ ਵਿਧਾਨ ਸਭਾ ਦੀ ਮੈਂਬਰੀ ਤੇ ਖੜਾ ਸੀ। ਦੋਨਾਂ ਨੂੰ ਕਾਂਗਰਸ ਵਲੋਂ ਹੀ ਟਿਕਟਾਂ ਮਹਾਰਾਜ ਨਿਹਾਲ ਸਿੰਘ ਜੀ ਦੀ ਸਲਾਹ ਨਾਲ ਮਿਲੀਆਂ ਸੀ। ਮਹਾਰਾਜ ਜੀ ਆਪ ਭੀ ਦਿੱਲੀ ਪਾਰਲੀਮੈਂਟ ਦੇ ਮੈਂਬਰ ਸੀ। ਰਾਜ ਸਭਾ ਦਾ ਮੈਂਬਰ ਸਤਿਗੁਰੂ ਜੀ ਨੇ ਹੀ ਨਹਿਰੂ ਨੂੰ ਆਖਕੇ ਬਣਵਾਇਆ ਸੀ। ਸਤਿਗੁਰੂ ਜੀ ਵੋਟਾਂ ਦਾ ਕੰਮ ਮਹਾਰਾਜ ਜੀ ਤੇ ਪਾ ਖੂਹ ਵਿੱਚ ਨਾਲ ਲਵਾਉਂਦੇ। ਟਿਊਬਵੈਲ ਟੁਰਾਂਦੇ ਤੇ ਭਜਨ ਬਾਣੀ ਕਰਦੇ ਪਰ ਉਸ ਥਾਂ ਕੋਠੀ ਵਿੱਚ ਨਾ ਬੈਠਦੇ, ਜਿੱਥੇ ਬਹਿ ਕਿਹਾ ਸੀ "ਖੌਰੇ ਇਸ ਜਗ੍ਹਾ ਕੁਝ ਚਿਰ ਪਰਸ਼ਾਦ ਛਕਣਾ ਹੈ ਕਿ ਨਾ" ਤੇ ਕਹਿੰਦੇ ਭੀ ਕੈਸਾ ਦੁਬਿਧਾ ਦਾ ਸਮਾਂ ਸਿਰ ਆਇਆ ਹੈ, ਸੁਖ ਵਸਦਿਆਂ ਦੇ।

## ਹੋਰ ਪ੍ਰਸੰਗ

ਇੱਕ ਸਿੱਖ ਟਿੱਬੇ ਵਾਲੇ ਖੂਹ ਤੋਂ ਮਤੀਰਾ ਲਿਆਇ ਮੱਥਾ ਟੇਕਿਆ। ਸਤਿਗੁਰ ਜੀ ਚੀਰ ਪਹਿਲੋਂ ਇੱਕ-ਦੋ ਬੀਜ ਛਕੇ ਤੇ ਕਿਹਾ ਮਾਤਾ ਜੀ ਕਿਹਾ ਕਰਦੇ ਸੀ ਜੇ ਹਦਵਾਣੇ ਦੇ ਬੀਜ ਪਹਿਲੋਂ ਛਕ ਲਈਏ ਤਾਂ ਕਦੇ ਕਲੇਜੇ ਨਹੀਂ ਲੱਗਦਾ ਜਿਵੇ ਮੂਲੀ ਦੇ ਪੱਤਰ ਪਹਿਲੋਂ ਛਕ ਲਈਏ ਤਾਂ ਕਿਸੇ ਵੇਲੇ ਭੀ ਮੂਲੀ ਛਕੀ ਨੁਕਸਾਨ ਨਹੀਂ ਕਰਦੀ।

ਸਤਿਗੁਰੂ ਜੀ, ਇੱਕ ਦਿਨ ਰੱਖ ਵਿੱਚ ਖੂਹ ਪਾਸ ਬੈਠਿਆਂ ਬਚਨ ਕੀਤਾ, ਜਿਵੇਂ ਭੈਣੀ ਸਾਹਿਬ ਨਾਲੋਂ ਨਹਿਰ ਤੇ ਉਸਤੋਂ ਬੀੜ ਚੰਗੀ ਸੀ ਤਿਵੇਂ ਇਹ ਧਰਤੀ ਬੀੜ ਤੋਂ ਵੀ ਚੰਗੀ ਮਿਲੀ ਹੈ। ਤਾਕਤ ਤੇ ਦੁੱਧ ਦੇਣ ਵਾਲਾ ਪੱਠਾ ਤੇ ਝਾੜ ਏ ਤੇ ਕਿਹੋ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਾਖਿਆਤ ਦਰਸ਼ਨ ਤੋਂ ਬਗੈਰ ਮੈਂ ਜੋ ਚਾਹਿਆ ਸੋ ਪਾਇਆ ਹੈ। ਹੁਣ ਜੀਅ ਕਰਦੈ ਨਹਿਰ ਦੇ ਮਹਿਕਮੇ ਦੀ ਮੁਥਾਜੀਉਂ ਟਿਯੂਬਵੈਲ ਲਾ ਛੁੱਟੀਏ। ਹਰ ਵੇਲੇ ਹਾਕਮ ਆਹ ਦਿਓ, ਆਹ ਦਿਓ, ਕਹਿੰਦੇ ਰਹਿੰਦੇ ਹਨ। ਤੇ ਜੀਅ ਕਰਦਾ ਹੈ ਬੈਲਾਂ ਦੀਆਂ ਟੱਲੀਆਂ ਛਣਕਣ ਤੇ ਲਵੇਰੀਆਂ ਦੇ ਹਵਾਨੇ ਲਮਕਣ ਤੇ ਸਿੱਖਾਂ ਦੇ ਅੰਦਰ ਬਾਹਰ ਫਸਲਾਂ ਤੇ ਪਦਾਰਥਾਂ ਨਾਲ ਭਰੇ ਹੋਣ। ਕਿਹੋ ਨੇ, ਜਿਵੇਂ ਪੁਰਾਣੇ ਸਾਧ ਦੱਸਦੇ ਹਨ। ਇੱਕ ਵੇਰ ਮੈਨੂੰ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਹਨ। ਗੋਡੇ ਤੇ ਨਿੰਮ ਦੇ ਪੱਤੇ ਸਮਾਨ ਲੱਸਣ ਸੀ ਅੱਖੀਂ ਵੇਖਿਆ ਹੈ। ਸਭ ਜਗਤ ਨਾਲੋਂ ਅੱਵਲ ਦਰਜ਼ੇ ਦੀਆਂ ਵਸਤਾਂ ਪ੍ਰਾਪਤ ਹੋਈਆਂ ਹਨ ਜਿਵੇਂ ਕਿ ਸਿੱਖ ਜਾਨ ਪ੍ਰਾਣ ਵਾਰਨ ਵਾਲੇ, ਇਸਤਰੀ ਸੰਸਾਰ ਤੋਂ ਵੱਧ ਸੁਚੱਜੀ ਤੇ ਸੁਨੱਖੀ, ਸਿਮਰਤੀ ਅਭੁੱਲ, ਸਰੀਰ ਤਿੱਖਾ ਤੇ ਬਲਵਾਨ, ਆਗਿਆਕਾਰ ਸੰਤਾਨ ਤੇ ਬੇਅੰਤ ਆਦਰ ਮਾਣ ਪਾਇਆ।

## ਆਤਮਾ ਸਿੰਘ ਖਿਆਲੀਏ ਦਾ ਲਾਡ

ਆਤਮਾ ਸਿੰਘ ਖਿਆਲੇ ਵਾਲਾ ਆਇਆ। ਮੱਥਾ ਟੇਕ ਬੈਠਾ ਅਤੇ ਟੁਰਨ ਸਮੇਂ ਸਤਿਗੁਰੂ ਜੀ ਨੂੰ ਕਿਹੋ ਸੂ, ਜੋ ਆਪ ਟਿਊਬਵੈਲ ਲਾਂਦੇ ਹੋ ਤਾਂ ਮੈਨੂੰ ਕੋਲ ਕੱਖਾਂ ਦੀ ਛੱਪਰੀ ਭੀ ਪਵਾ ਦਿਓ। ਸਤਿਗੁਰਾਂ ਕਿਹਾ, ਮੈਂ ਤੇ ਤੇਰੇ ਨਾਲ ਕੂਣਾ ਨਾ ਸੀ । ਉਸ ਕਿਹਾ, ਨਾ ਮੇਰਾ ਬੀਬਾ ਸਤਿਗੁਰ, ਮੈਨੂੰ ਛੱਪਰੀ ਪਵਾ ਦੇ ਜਰੂਰ। ਤਾਂ ਕਿਹੋ ਨੇ, ਪਰ੍ਹੇ ਜਾਹ ਸਿਰ ਨਾ ਖਾਹ। ਫੇਰ ਮਸਤਾਨੇ ਕਿਹਾ, ਮੇਰਾ ਬੀਬਾ ਸਤਿਗੁਰੂ ਏਦਾਂ ਨਾ ਕਹੁ। ਇਹ ਸੁਣ ਸਤਿਗੁਰੂ ਜੀ ਹੱਸ ਕੇ ਕਿਹਾ, ਭਲਾ ਜਾਂਦਾ ਭੀ ਹੈਂ ? ਇਹ ਸੁਣ ਮਸਤਾਨਾ ਖੁਸ਼ੀ ਚ ਭਰਿਆ ਦਿਲ ਲੈ ਚਲਾ ਗਿਆ। ਪਰ੍ਹੇ ਜਾ, ਇੱਕ ਸਿੱਖ ਕਿਹਾ, ਤੂੰ ਇਹ ਅਰਜ਼ ਕਰਕੇ ਕੀ ਲਿਆ ? ਤੇਰੀ ਮੰਨੀ ਤੇ ਉਕਾ ਹੀ ਨਹੀ ਗਈ। ਤਾਂ ਮਸਤਾਨੇ ਕਿਹਾ, ਜੋ ਮੈਨੂੰ ਚਾਹੀਦਾ ਸੀ ਸੋ ਮਿਲ ਗਿਆ ਹੈ। ਸੋਹਣੇ ਮਾਹੀ ਨਾਲ ਹੱਸ ਕੇ ਗੱਲ ਹੋਣੀ ਲੋੜੀਦੀ ਸੀ, ਸੋ ਹੋ ਗਈ। ਤੈਨੂੰ ਸਾਡੀਆਂ ਰਮਜਾਂ ਦੀ ਕੀ ਸਮਝ। ਪਰ੍ਹਾਂ ਜਾ-

ਸ਼ਰੱਈਆ ਜਿਹਾ ਕੋਰਿਆ।

## ਰੰਗ ਬਰੰਗੀ ਦੀ ਅਰਜ਼

ਕਰਤਾਰ ਸਿੰਘ ਰੰਗ-ਬਰੰਗੀ ਅਤੇ ਇਕ ਸਾਧੂ ਨੇ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਇੱਕ ਸਾਧ ਦੀ, ਉਸਦਾ ਰੋਗ ਹਟੇ। ਸਤਿਗੁਰੂ ਜੀ ਉੱਤਰ ਦਿੱਤਾ, ਉਸਨੂੰ ਕਹੋ ਦਵਾਈ ਭੀ ਛੱਡ ਦੇ ਤੇ ਵਿਕਾਰ ਭੀ ਛੱਡ ਦੇਵੇ। ਦੇਹ ਆਪੇ ਅੱਛੀ ਹੋ ਜਾਵੇਗੀ, ਨਹੀਂ ਤੇ ਨਹੀਂ ਹੋਣੀ। ਜੀਵਨ ਨਗਰ (ਜੰਗਲ) ਵਿੱਚ ਹੀ ਤੰਬੂ ਲੱਗੇ ਤਲੇ ਆਸਾ ਦੀ ਵਾਰ ਲੱਗਦੀ। ਸੰਤ ਨਗਰੋਂ, ਅਮਰਾਸਰੋਂ, ਨਕੌੜਿਓਂ ਭੀ ਸੰਗਤ ਆਉਂਦੀ । ਸੱਤ ਮੱਘਰ ੨੦੦੮ ਦਰਸ਼ਨ ਸਿੰਘ ਗਿੱਲ, ਜੋ ਹੁਣ ਪ੍ਰਤਾਪ ਨਗਰ ਏ, ਉਸਦੀ ਅਰਜ਼ ਤੇ ਬਹਾਉਦੀ ਦਰਸ਼ਨ ਦਿੱਤੇ।

## ਗੋਬਿੰਦ ਜੀ ਗੁਜ਼ਰ ਗਏ

੧੨ ਮੱਘਰ ਪਰਤਾਪ ਸਿੰਘ ਮਸਤੇ ਦੇ ਕੋਟ ਦਾ ਜਿਸਨੂੰ ਸੰਗਤ ਸਤਿਗੁਰੂ ਜੀ ਦੇ ਨਾਮ ਕਰਕੇ ਗੋਵਿੰਦ ਕਹਿੰਦੇ ਸੀ ਪਰਤਾਪ ਨਗਰ ਚੜ੍ਹ ਗਏ। ਸੁਣ ਸਤਿਗੁਰ ਜੀ ਉਸਦੇ ਸਸਕਾਰ ਸਮੇਂ ਦਰਸ਼ਨ ਦਿੱਤੇ। ਇਹ ਸੰਤ ਜੀ ਪਹਿਲੋਂ ਫੌਜ ਵਿੱਚ ਭੀ ਨੌਕਰ ਰਹੇ। ਫੇਰ ਭੈਣੀ ਸਾਹਿਬ ਜਲ ਛਕਾਣ ਤੇ ਆਗਤ-ਭਾਗਤ ਦੀ ਸੇਵਾ ਕਰਦੇ ਰਹੇ। ਬੜੇ ਸੇਵਕ ਸੁਭਾਅ ਤੇ ਸਫਾ ਦਿਲ ਸੀ ਗੋਵਿੰਦ ਲੋਕ।

## ਦੇਵੀ ਲਾਲ ਆਇਆ

ਸਤਿਗੁਰ ਜੀ ਪਾਸ ਜੀਵਨ ਨਗਰ ਇੱਕ ਦਿਨ ਦੇਵੀ ਲਾਲ ਨਾਲ ਸ੍ਰ: ਰਾਮ ਸਿੰਘ ਜੋ ਖੈਰ ਪੁਰ ਰਹਿੰਦਾ ਸੀ, ਲਾਇਲਪੁਰ ਦੇ ੨੭ ਚੱਕ ਦਾ, ਭਾਈ ਕਹਾਉਂਦਾ, ਆਏ। ਬਾਹਰੋਂ ਸਿੱਖ ਜਾ ਦੱਸਿਆ ਤਾਂ ਸਤਿਗੁਰੂ ਜੀ ਕਿਹਾ, ਜਲ-ਪਰਸ਼ਾਦ ਛਕਾਓ ਤੇ ਕਵੋ, ਹਾਲੇ ਨਹੀਂ, ਸਹਿਜ ਨਾਲ ਬਾਹਰ ਆਵਾਂਗੇ ਕੋਠੀਓਂ। ਦੇਵੀ ਲਾਲ ਤੇ ਰਾਮ ਸਿੰਘ ਨੇ ਛਕਿਆ ਭੀ ਕੁਝ ਨਾ ਤੇ ਕਾਰ ਤੇ ਚੜ੍ਹੇ-ਚੜ੍ਹੇ ਹੀ ਸਰਸੇ ਨੂੰ ਮੁੜ ਗਏ।

ਸਤਿਗੁਰੂ ਜੀ ਨੂੰ ਦੇਵੀ ਲਾਲ ਇਕ ਦਿਨ ਫੇਰ ਭੀ ਸਰਸੇ ਮਿਲਿਆ। ਸਤਿਗੁਰਾਂ ਨੂੰ ਕਿਹੋ ਸੂ ਤੁਸਾਂ ਮੇਰੀ ਮੱਦਦ ਕਰਨੀ । ਮੈਂ ਇਕ ਦਿਨ ਕੋਠੀ ਭੀ ਆਪ ਪਾਸ ਗਿਆ ਸਾਂ ਪਰ ਕਾਹਲੀ ਬਾਹਲੀ ਕਾਰਨ ਆਪਦੇ ਬਿਨ ਮਿਲਿਆਂ ਮੁੜ ਆਇਆ ਸਾਂ। ਸਤਿਗੁਰੂ ਜੀ ਉਸ ਨੂੰ ਤੇ ਕੋਈ ਉੱਤਰ ਨ ਦਿੱਤਾ। ਪਰ ਹੋਰ ਉਸਦੇ ਸਾਥੀਆਂ ਨੂੰ ਸਹਿਜੇ ਜਿਹੇ ਕਿਹੋ ਨੇ ਦੇਵੀ

ਲਾਲ ਨੂੰ ਮੈਂ ਤੁਰਕਾਂ ਦੇ ਬੁਚੜਖਾਨਾ ਸਾਥੋਂ ਮੰਗਣ ਦੇ ਵੇਲੇ ਤੋਂ ਜਾਣਦਾ ਹਾਂ।

ਏਨ੍ਹੀਂ ਦਿਨੀ ਬਾਬਾ ਜੀ ਛੋਟੇ ਨਾਭੇ ਵਾਲੀ ਬੀੜ ਦੇ ਕੰਮ ਵਲ ਰੁਝੇ ਰਹਿੰਦੇ ਸੀ। ਕਿਉਂਕਿ ਸਰਕਾਰੀ ਲੋਕ ਦੁਆਲੇ ਦੇ ਪਿੰਡਾਂ ਨੂੰ ਛਹਿ ਦੇ ਥੈਹ ਵਧਾ ਨਾਮਧਾਰੀਆਂ ਨੂੰ ਤੰਗ ਕਰਦੇ ਸੀ। ਕਿਵੇਂ ਬੀੜ ਛੱਡ ਜਾਣ ਤੇ ਸਤਿਗੁਰੂ ਜੀ ਚਾਹੁੰਦੇ ਸੀ ਜਦੋਂ ਤਕ ਕਾਗਤਾਂ ਤੋਂ ਕਾਨੂੰਨੀ ਫੈਸਲਾ ਨਹੀਂ ਹੁੰਦਾ ਡਟਿਆ ਜਾਵੇ।

ਸਤਿਗੁਰੂ ਜੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਦਿਲੀ ਮਿਲ ਕਿਹਾ, ਜੋ ਕੁਝ ਆਪ ਅਗੇ ਕਰ ਚੁਕੇ ਹੋ ਸੋ ਹੋਇਆ, ਪਰ ਸਾਡੇ ਨਗਰਾਂ ਵਿਚ ਤੁਸਾਂ ਆਪ ਨਾ ਆਉਣਾ । ਕਿਉਂਕਿ ਜੇ ਸਨੇਹੀ ਮਨਾਂ ਵਿਚ ਗਿਲਾਨ ਆਈ ਬਾਅਦ ਸਾਹਵੇਂ ਹੋਣ ਝਗੜਨ ਤਾਂ ਕਦੇ ਮਿਲਨ ਜੋਗੇ ਨਹੀਂ ਰਹਿ ਜਾਂਦੇ। ਮਹਾਰਾਜ ਜੀ ਕੁਝ ਉੱਤਰ ਨਾ ਦਿੱਤਾ।

## ਵਡੇ ਬਾਬਾ ਜੀ ਨੂੰ

ਸਤਿਗੁਰੂ ਜੀ ਜੀਵਨ ਨਗਰੋਂ ੧੪ ਮੱਘਰ ਨੂੰ ਸਭ ਸਰਸੇ ਦਿੱਲੀ ਆਦਿ ਦਾ ਹਾਲ ਵਡੇ ਬਾਬਾ ਜੀ ਨੂੰ ਦਸ ਕੇ ਕਿਹਾ ਕਿ ਪਾਣੀ ਨਹਿਰੀ ਸਿੱਖਾਂ ਦੇ ਖੇਤਾਂ ਨੂੰ ਜਰੂਰ ਲਗੇ ਭਾਵੇਂ ਆਪਣੇ ਰਹਿ ਜਾਣ। ਕਿਉਂਕਿ ਸਿੱਖਾਂ ਦੀ ਸੌਣੀ ਨਹੀ ਹੱਛੀ ਹੋਈ ਹਾੜੀ ਤੇ ਹੋ ਜਾਵੇ। ਕੁਝ ਦਿਨ ਨਹਿਰ ਦੇ ਵਿਚ ਪਾਣੀ ਆਇਆ ਤੇ ਬਾਬਾ ਜੀ ਸਭ ਆਪਣੇ ਵਸਾਏ ਪਿੰਡਾਂ ਵਿਚ ਆਪ ਸਿਰ ਤੇ ਹੋ ਕੇ ਸਿੱਖਾਂ ਦੀ ਖੇਤੀ ਪਾਣੀ ਲਵਾਇਆ।

## ਪੰਡਤ ਨਹਿਰੂ ਦੀ ਸਰਸੇ ਆਮਦ

ਸਤਿਗੁਰੂ ਜੀ ਦੌਰੇ ਵਿਚੋਂ ਜੀਵਨ ਨਗਰ ਸੁਨੇਹਾ ਭੇਜਿਆ ਤੇ ਰੇਡੀਓ ਤੋਂ ਭੀ ਪਤਾ ਲਗਾ ਜਵਾਹਰ ਲਾਲ ਨਹਿਰੂ ੮ ਪੋਹ ਜੀਵਨ ਨਗਰ ਸਰਸੇ ਵਲੋਂ ਆ, ਹਵਾਈ ਜਹਾਜ ਦੇ ਅਡੇ ਤੇ ਆਵੇਗਾ। ਸਭ ਸਿੱਖ ਸਫੈਦ ਬਾਣੇ ਵਿਚ ਸੁਆਗਤ ਲਈ ਉਮਾਹ ਰੱਖਣ। ਪਰ ਸਤਿਗੁਰੂ ਜੀ ੬-੭ ਪੋਹ ਦੀ ਵਿਚਾਲੀ ਰਾਤੇ ਸਮੇਤ ਸ੍ਰ: ਤੇਜਾ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਦੇ ਜੀਵਨ ਨਗਰ ਆਏ ਤੇ ਦੱਸਿਆ, ਹਵਾਈ ਅਡੇ ਤੇ ਨਹਿਰੂ ਉੱਤਰ ਸਰਸੇ ਹੀ ਪੁਜੇਗਾ। ਸਿੱਖ ਉਥੇ ਹੀ ਨਾਮਧਾਰੀ ਬਾਣੇ ਵਿਚ ਪੁਜਣ। ਜੀਵਨ ਨਗਰ ਸਤਿਗੁਰੂ ਜੀ ਮਹਾਰਾਜ ਜੀ ਨੂੰ ਇਕ ਸਿੱਖ ਦੇ ਕੰਮ ਦੀ ਸਫਾਰਸ਼ ਕੀਤੀ ਤੇ ਕਿਹਾ ਜੋ ਇਸ ਦੇ ਸਨਬੰਧੀ ਹਨ ਉਹਨਾਂ ਨੂੰ ਕਹਿਣਾ ਕੱਛਾਂ ਪਵਾ ਲਵੇ। ਮਹਾਰਾਜ ਜੀ ਉੱਤਰ ਦਿੱਤਾ ਉਹ ਧਰਮ ਦਾ ਕੰਮ ਹੈ ਕੱਛਾਂ ਪਵਾਣ ਦਾ। ਸੋ ਆਪ ਜਾਣੋਂ ਤੇ ਜੋ ਕਰਮ ਜਗਤ ਕਾਰ ਦਾ ਏ ਉਹ ਮੈਂ ਕਰਾਂਗਾ।

੮ ਪੋਹ ਡਬਵਾਲੀ ਨੂੰ ਜਾਂਦੀ ਸੜਕ ਤੇ ਜਵਾਹਰ ਲਾਲ ੭ ਵਜ ਕੇ ੯ ਮਿੰਟਾਂ ਤੇ

ਹਵਾਈ ਜਹਾਜ ਤੋਂ ਉਤਰਿਆ। ਸਾਥ ਪ੍ਰਤਾਪ ਸਿੰਘ ਕੈਰੋਂ ਤੇ ਇਕ ਕੋਸ ਕਟੀ ਇਸਤ੍ਰੀ ਸੀ। ਸੁਆਗਤ ਵਜੋਂ ਸਤਿਗੁਰੂ ਜੀ ਅਗੇ ਹੋ ਉਸਦੇ ਗਲੇ ਮਾਲਾ ਉਨ ਦੀ ਪਹਿਨਾਈ । ਜਵਾਹਰ ਲਾਲ ਸਿਰ ਨੀਵਾਂ ਕਰ ਮਾਲਾ ਪਵਾ ਹਥ ਜੋੜੇ ਤੇ ਸਭ ਨੂੰ ਸੀਸ ਨਿਵਾਇਆ ਤੇ ਆਪਣੀ ਕਾਰ ਤੇ ਸੱਜੇ ਪਾਸੇ ਸਤਿਗੁਰੂ ਜੀ ਨੂੰ ਬੈਠਾ ਸਰਸੇ ਕਿਲੇ ਤੋਂ ਲਹਿੰਦੇ ਡਾਕ ਖਾਨੇ ਕੋਲ ਬਣੇ ਥਾਂ ਤੇ ਆ ਉੱਤਰੇ। ਲਾਊਡ ਸਪੀਕਰ ਸੌਹੇਂ ਖੜੋ ਨਹਿਰੂ ਕੁਝ ਮਿੰਟ ਬੋਲਿਆ। ਕਮਿਊਨਿਸਟ, ਸ਼ੋਸ਼ਲਿਸਟ ਤੇ ਅਕਾਲੀ ਰੌਲਾ ਪਾਣਾ ਚਾਹੁੰਦੇ ਸੀ ਪਰ ਪੁਲਸ ਨੇ ਪਰੇ ਹੀ ਤੇ ਪਹਿਲੋਂ ਹੀ ਸਾਮਾ ਕਰ ਰੋਕੀ ਰਖੇ ਸੀ। ਜਿਵੇਂ ਸਰਸੇ ਦੇ ਹਾਕਮਾਂ ਗੁਰੂ ਕੇ ਹਵਾਈ ਜਹਾਜ ਦੇ ਅਡੇ ਤੇ ਜੀਵਨ ਨਗਰ ਆਉਣੋਂ ਈਰਖਾ ਕਾਰਨ ਰੋਕਿਆ ਸੀ ਕਿ ਵਡਿਆਈ ਗੁਰੂ ਕੀ ਵਧੇਗੀ ਉਥੇ ਗਿਆਂ ਤੇ ਬਦਨਾਮੀ ਸਾਡੀ ਹੋਵੇਗੀ, ਰਾਹ ਭੈੜਾ ਹੈ, ਧੂੜ ਧੜੱਕਿਆਂ ਵਾਲਾ।

ਸਰਸੇ ਦੇ ਹਿੰਦੂਆਂ ਸਿੱਖਾਂ ਦੇ ਭੀ ਅੰਗੂਠੇ ਲਵਾ ਨਹਿਰੂ ਜੀ ਨੂੰ ਅਰਜੀ ਪੇਸ਼ ਕੀਤੀ ਕਿ ਗਊ ਬੱਧ ਬੰਦ ਹੋਵੇ। ਉਸ ਉੱਤਰ ਦਿੱਤਾ, ਇਹ ਰਾਜ ਵਿਧਾਨ ਸਭਾ ਦਾ ਕੰਮ ਹੈ, ਮੇਰਾ ਨਹੀਂ ਕਲੇ ਦਾ।

## *ਸਿਆਸੀ ਲੋਕਾਂ ਦਾ ਮਿਲਣਾ*

ਸਤਿਗੁਰੂ ਜੀ ਭੈਣੀ ਸਾਹਿਬ ਤੇ ਦੌਰੇ ਵਲੋਂ ਹੋ, ਜੋ ਵਿਚੇ ਛੱਡ ਆਏ ਸੀ, ਸ੍ਰੀ ਜੀਵਨ ਨਗਰ ਆਏ। ਤੇ ੧੩ ਪੋਹ ਸਤਿਗੁਰੂ ਜੀ ਪਾਸ ਜੀਵਨ ਨਗਰ, ਢੁਡੀਆਂ ਦੇ ਠਾਕੁਰ ਮਾਧੋ ਸਿੰਘ ਜੀ, ਸ੍ਰ: ਤੇਜਾ ਸਿੰਘ ਸਰਸੇ ਵਾਲੇ, ਸ਼ਿਵਕਰਨ ਚੁਟਾਲੇ ਵਾਲਾ, ਰਾਮ ਸਿੰਘ ਬਾਲਾਸਰ ਵਾਲਾ, ਤੇ ਗੰਗਾ ਬਿਸ਼ਨ ਵਕੀਲ ਸਰਸੇ ਦਾ ਆਏ। ਕਿਉਂਕਿ ਸ਼ਿਵਕਰਨ ਇਹ ਭੀ ਕਿਹਾ ਸੀ ਤੁਸੀਂ ਸਤਿਗੁਰੋ ਆਪਣਾ ਬੰਦਾ ਖਲਿਹਾਰੋ ਮੈਂ ੫੦,੦੦੦ ਰੁਪਏ ਤੇ ਵੋਟਾਂ ਵੀ ਆਪਣੇ ਪੱਖ ਦੀਆਂ ਉਸਨੂੰ ਦਿਆਂਗਾ। ਸ਼ਿਵਕਰਨ ਅਜ਼ਾਦ ਤੌਰ ਤੇ ਪੰਜਾਬ ਵਿਧਾਨ ਸਭਾ ਦੀ ਸੀਟ ਤੇ ਨਾਮ ਦਿੱਤਾ ਸੀ । ਸਤਿਗੁਰੂ ਜੀ ਠਾਕੁਰ ਮਾਧੋ ਸਿੰਘ ਤੇ ਸ਼ਿਵਕਰਨ ਜੀ ਨੂੰ ਕਿਹਾ, ਮੈਂ ਅਗੇ ਭੀ ਤੈਨੂੰ ਹਾਂ ਕੀਤੀ ਹੋਈ ਹੈ ਤੇ ਹੁਣ ਭੀ ਹਾਂ ਹੀ ਹੈ। ਪਰ ਉਧਰ ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰ. ਆਤਮਾ ਸਿੰਘ ਜੀ ਹਨ ਜੇ ਉਹ ਚਾਹੁਣ ਤਾਂ ਤੁਸਾਂ ਉਪਰਲੀ ਸੀਟ ਦੇ ਵੋਟ ਸ੍ਰ. ਆਤਮਾ ਸਿੰਘ ਨੂੰ ਪਾਣੇ ਹੋਣਗੇ। ਸਤਿਗੁਰੂ ਜੀ ਨੂੰ ਠਾਕੁਰ ਮਾਧੋ ਸਿੰਘ ਜੀ ਨੇ ਇਕ ਸਤੀ ਦੀ ਸੱਜਰੀ ਵਾਰਤਾ ਹੋਈ ਨਿਭੀ ਸੁਨਾਈ, ਇਸੇ ਦਿਨ।

## *ਸਤੀ ਦੀ ਵਾਰਤਾ*

ਠਾਕੁਰ ਮਾਧੋ ਸਿੰਘ ਦੱਸਿਆ, ਇਸੇ ਸਾਲ ੨੦੦੮ ਬਿ: ਅੱਸੂ ਵਦੀ ੧੩ ਨੂੰ ਜੈਪੁਰ

ਰਿਆਸਤ 'ਚ ਖੰਦੇਲ ਪਿੰਡ, ਠਾਕੁਰ ਜੈ ਸਿੰਘ ਦੀ ਸੁਪਤਨੀ ਜੈਤ ਕਵਰ ਨੇ, ਬਿਮਾਰ ਪਏ ਪਤੀ ਦੇ ਚਾਰ ਦਿਨ ਚੜ੍ਹਨ ਤੋਂ ਪਹਿਲੋਂ ਦੱਸ ਦਿਤਾ ਕਿ ਇਹ ਚੜ੍ਹ ਜਾਣਗੇ। ਮੈਂ ਸਾਥ ਏਹਨਾਂ ਦੇ ਸਤੀ ਹੋਵਾਂਗੀ। ਜਦ ਉਹ ਪ੍ਰਾਣ ਤਿਆਗ ਗਏ ਤਾਂ ਜੈਤ ਕਵਰ ਨੇ ਸੰਦੂਕ ਵਿਚੋਂ ਕੱਢ ਵਿਆਹ ਦੀ ਵਰੀ ਵਾਲੇ ਬਸਤ੍ਰ ਤੇ ਗਹਿਣੇ ਪਹਿਨ ਲਏ। ਉਸ ਦੇ ਸੁਤੇਲੇ ਪੁਤਰ ਨੇ ਪਾਸ ਜਾ ਹੱਥ ਜੋੜ ਕਿਹਾ, ਮਾਤਾ, ਮੈਂ ਤੇਰੇ ਪੁਤਰ ਦੇ ਨਾਮ ਸਭ ਜਾਇਦਾਦ ਦੇ ਹੱਕ ਲਿਖ ਦੇਂਦਾ ਹਾਂ। ਤੂੰ ਮੇਰੇ ਪਿਤਾ, ਆਪਣੇ ਪਤੀ ਜੀ ਦੇ ਸਾਥ ਸਤੀ ਹੋਣਾ ਤਿਆਗ ਦੇ। ਸਤੀ ਕਿਹਾ, ਮੈਨੂੰ ਤੁਸੀਂ ਇਕੋ ਜਿਹੇ ਹੋ । ਮੈਂ ਦੁਨੀਆਂ ਦੇ ਕਿਸੇ ਦੁਖੋਂ ਨਹੀਂ ਆਪਣੇ ਧਰਮ ਲਈ ਸਤੀ ਹੋਣਾ ਹੈ। ਸਭ ਜ਼ਿਲ੍ਹੇ ਰਿਆਸਤ 'ਚ ਖਬਰ ਫਿਰ ਗਈ। ਥਾਣੇਦਾਰ ਤੇ ਹੋਰ ਹਾਕਮਾਂ ਭੀ ਆ ਰੋਕਣਾ ਚਾਹਿਆ । ਪਰ ਜੈਤ ਕਵਰ ਨ ਰੁਕੀ ਤੇ ਬਬਾਨ ਤਿਆਰ ਹੋ ਚੁਣੀ ਚਿਖਾ ਵਲ ਟੁਰੀ। ਤੇ ਰਾਹੇ ਆਈ ਮੰਦਰ ਦੀ ਮੂਰਤੀ ਨੂੰ ਉਹ ਮੱਥਾ ਟੇਕਣ ਲਗੀ ਤਾਂ ਮੂਰਤੀ ਦਾ ਮੁਕਟ ਝੜ ਉਸ ਦੇ ਪੈਰਾਂ ਵਿਚ ਆ ਪਿਆ ਤੇ ਸਤੀ ਧਰਮ ਦੇ ਰਿਵਾਜ ਅਨੁਸਾਰ ਜੋ ਸਾਥ ਘੋੜਾ ਸ਼ਿੰਗਾਰਿਆ ਹੋਇਆ ਜਾ ਰਿਹਾ ਸੀ ਉਸ ਦੇ ਮਥੇ 'ਚ ਉਪਰੋਂ ਤਲੇ ਨੂੰ ਉਂਗਲਾਂ ਦੇ ਨਾਲ ਲੀਕ ਮਾਰੀ । ਘੋੜੇ ਦੇ ਮੱਥੇ ਦੇ ਵਾਲ ਉਂਗਲੀ ਦੇ ਸੇਕ ਨਾਲ ਹੀ ਸੜਦੇ ਗਏ ਤੇ ਤਲਿਉਂ ਮਾਸ ਨਿਕਲਦਾ ਗਿਆ । ਜੋ ਜੋ ਉਸ ਨੂੰ ਰੋਕਣਾ ਚਾਹੁੰਦਾ ਸੀ । ਸੋ ਵੇਲੇ ਸਿਰ ਕੋਈ ਸ਼ਮਸ਼ਾਨ ਵਿਚ ਪੁੱਜ ਹੀ ਨਾ ਸਕਿਆ । ਕਿਸੇ ਦੇ ਪੇਟ ਦਰਦ ਹੋ ਰੁਕਿਆ, ਕਿਸੇ ਦੀ ਕਾਰ ਰਾਹੇ ਵਿਗੜ ਗਈ ਤੇ ਕਿਸੇ ਨੂੰ ਕੋਲ ਗਿਆ ਸਤੀ ਤੋਂ ਭੈ ਵਿਆਪਿਆ ਰਿਹਾ। ਅੰਤ ਸਤੀ ਚਿਖਾ ਤੇ ਪਤੀ ਦਾ ਸੀਸ ਆਪਣੇ ਚੌਕੜੇ ਵਿਚ ਰਖ ਬੈਠੀ ਤੇ ਧਰਮ ਦੇ ਬਚਨ ਕਰਨ ਲਗੀ। ਰਾਮ ਰਾਮ ਜਪਦੀ ਚਿਖਾ ਬਲਦੀ 'ਚ ਬੈਠੀ ਦਾ ਜਦ ਸਰੀਰ ਜਲਨ ਲਗਾ ਤਾਂ ਆਪਣੇ ਸਰੀਰ ਤੋਂ ਮਾਸ ਲਾਹ ਲਾਹ ਆਪਣੇ ਹਥਾਂ ਨਾਲ ਜਿਵੇਂ ਮੋਮ ਢਲੀ ਹੋਈ ਹੁੰਦੀ ਏ ਪਤੀ ਦੇ ਸਰੀਰ ਤੇ ਹੋਮ ਦੇਂਦੀ ਰਹੀ । ਤੇ ਕੋਈ ਔਖ ਸੇਕ ਕਾਂਬਾ ਨ ਜਣਾਇਆ । ਠਾਕੁਰ ਮਾਧੋ ਸਿੰਘ ਜੀ ਦਸਿਆ, ਉਸ ਸਤੀ ਦੇ ਸੁਤੇਲੇ ਪੁੱਤਰ ਮੈਨੂੰ ਦਸਿਆ ਸੀ, ਮੈਂ ਜਿਸ ਤੋਂ ਉਚੇਚਾ ਸਤੀ ਦੀ ਵਾਰਤਾ ਪੁੱਛਣ ਗਿਆ ਸਾਂ । ਉਸ ਇਹ ਭੀ ਦੱਸਿਆ ਕਿ ਮੈਂ ਮੁਢ ਤੋਂ ਆਰੀਆ ਸਮਾਜੀ ਖਿਆਲ ਰਖਦਾ ਐਸੇ ਸਤੀ ਧਰਮ ਤੇ ਕਰਾਮਾਤੀ ਕੁਦਰਤੀ ਕ੍ਰਿਸ਼ਮਿਆਂ ਨੂੰ ਨਹੀਂ ਮੰਨਦਾ ਸਾਂ । ਪਰ ਉਸ ਸਤੀ ਦੇ ਦੇਖੇ ਕਾਰਨਾਮਿਆਂ ਤੋਂ ਮੈਂ ਪਰਭਾਵਤ ਹੋ ਹੁਣ ਸਨਾਤਨ ਧਰਮੀ ਹੋ ਗਿਆ ਹਾਂ। ਤੇ ਉਸ ਸਤੀ ਸਿਆਣਿਆਂ ਦੇ ਪੁਛਣ ਤੇ ਕਿ ਇਹ ਰਾਜ ਕਿੰਨਾਂ ਚਿਰ ਤੇ ਕੈਸਾ ਰਹੇਗਾ ਕਿਹਾ ਸੀ, ਇਸ ਦੇ ਜਾਣ ਰਹਿਣ ਦੀ ਗਤੀ ਤਾਂ ਪਰਮੇਸ਼ਰ ਜਾਣੇ। ਪਰ ਇਹ ਸਨਾਤਨ ਧਰਮ ਦਾ ਤੇ ਗਊ ਗਰੀਬ ਦਾ ਵਿਰੋਧੀ ਤੇ ਮਾਇਆ ਧਾਰੀਆਂ ਤੇ ਬਦੇਸੀਆਂ ਦਾ ਪੱਖੀ ਤੇ ਬਦਨਾਮ ਹੀ ਰਹੇਗਾ। ਇਹ ਠਾਕੁਰ ਮਾਧੋ ਸਿੰਘ ਜੀ ਅਗੇ ਭੀ ਸਤਿਗੁਰੂ ਜੀ ਪਾਸ ਕਦੇ ਕਦੇ ਆਉਂਦਾ ਸੀ ਸੰਤ ਮਤ ਵਾਲਾ ਤੇ ਸਤਵਾਦੀ ਪੁਰਸ਼ ਹੈ।

## *ਜ਼ਿੰਦਾ ਸਤੀ*

ਸਤਿਗੁਰੂ ਜੀ ਠਾਕੁਰ ਮਾਧੋ ਸਿੰਘ ਜੀ ਨੂੰ ਕਿਹਾ ਕਿ ਜ਼ਿੰਦਾ ਸਤੀ ਦੀ ਵਾਰਤਾ ਮੈਂ ਆਪ ਨੂੰ ਸੁਣਾਦਾਂ ਹਾਂ । ਲਖਨਊ ਵਿਚ ਹੈ । ਉਸ ਬੀਬੀ ਦਾ ਨਾਮ ਪੇਸੋ ਹੈ। ਉਸ ਦੇ ਪਤੀ ਦੀ ਬਾਂਹ ਕਿਸੇ ਵਜਾ ਕੱਟੀ ਗਈ ਹੈ ਤੇ ਬੀਬੀ ਮਸ਼ੀਨ ਚਲਾ ਟੱਬਰ ਦਾ ਗੁਜ਼ਾਰਾ ਕਰਦੀ ਹੈ। ਪਤੀ ਦਾ ਸੁਭਾ ਭੈੜਾ ਹੈ। ਪਰ ਬੀਬੀ ਸਭ ਔਖ ਜਰੀ ਜਾਂਦੀ ਹੈ। ਅਸੀ ਉਸ ਤੋਂ ਭੇਟਾ ਕਦੇ ਨਹੀਂ ਲੈਂਦੇ। ਪਰ ਉਹ ਬੀਬੀ ਚੋਰੀ ਲੰਗਰ ਵਿਚ ਆਟਾ ਪਾ ਜਾਂਦੀ ਹੈ । ਤੇ ਜੋ ਤੁਲਸੀ ਜੀ ਲਿਖਿਆ ਹੈ। 'ਬਿਰਧ, ਰੋਗਵਸ, ਜੜ, ਧਨ ਹੀਨਾਂ ਅੰਧ, ਬਦਰ, ਕ੍ਰੋਧੀ, ਅਤਿ ਦੀਨਾ । ਐਸੇ ਪਤ ਕਰਦੀ ਏ ਅਪਮਾਨਾ । ਨਾਰ ਪਾਵ ਜਮ ਪੁਰ ਦੁਖ ਨਾਨਾਂ।" ਦੇ ਦੋਸ਼ ਤੋਂ ਬਚੀ ਰਹਿੰਦੀ ਹੈ। ਕਦੀ ਪਤੀ ਦੀ ਬੇਅਦਬੀ ਨਹੀ ਕਰਦੀ।

ਇਹ ਦੋਵੇਂ ਸਾਖੀਆਂ ਸੁਣ ਇਕ ਸਿੱਖ ਕਿਹਾ ਗੁਰਮਤ ਵਿਚ ਤੇ ਮੜ੍ਹੇ ਨਾਲ ਸੜਨਾਂ ਉੱਤਮ ਨਹੀਂ ਮੰਨਿਆ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਗੁਰੂ ਸਾਹਿਬ "ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ" ਕਹਿ ਪ੍ਰਵਾਨ ਭੀ ਕੀਤੀ ਹੈ। "ਕੰਤਾਂ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ। ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ।" ਤਾਂ ਉਸ ਸਿੱਖ ਕਿਹਾ, ਸਤੀ ਵਿਚ ਐਸੀ ਜਰਨ ਸ਼ਕਤ ਕਿਵੇਂ ਆ ਜਾਂਦੀ ਏ ? ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਜਦ ਪ੍ਰੀਤ ਤੇ ਪ੍ਰਤੀਤ ਪੂਰੀ ਪਰਬਲ ਹੋ, ਬੁਧੀ ਤੇ ਛਾ ਜਾਏ ਤਾਂ ਉਸ ਰਸ ਵਿਚ ਮਗਨ ਹੋਇਆਂ ਸਰੀਰਕ ਪੀੜ ਸੇਕ ਪੋਂਹਦੇ ਹੀ ਨਹੀਂ। ਵੇਖ ਸਜਾਂਦੇ ਦੀ ਬੀਬੀ ਹਵਨ ਕਰਦਿਆਂ ਬਾਂਹ ਹੀ ਜਾਲ ਲਈ, ਦੁਖ ਭੀ ਨ ਮੰਨਿਆਂ ਤੇ ਹੁਣ ਤਕ ਇਕ ਬਾਂਹੇ ਸੋਧ ਨਿਭਾ ਰਹੀ ਹੈ। ਇਸੇ ਧਰਮ ਦ੍ਰਿੜਤਾ ਨਾਲ ਗੁਰੂ ਤੇਗ ਬਹਾਦਰ ਜੀ ਔਰੰਗੇ ਨੂੰ ***"ਉਤਰ ਭਨਿਓ ਹਮ ਧਰਮ ਹੈ ਹਿੰਦੂ। ਅਤਿ ਪ੍ਰਿਅ ਕੋ ਕਿਮ ਕਰਹਿ ਨਿਕੰਦੂ"*** ਤੇ ਭਾਈ ਮਨੀ ਸਿੰਘ ਜੀ ਅੰਗ ਅੰਗ ਕਟਾ, ਤਾਰੂ ਸਿੰਘ ਜੀ ਨੇ ਖੋਪਰੀ ਲੁਹਾ ਲਈ ਸੀ ਤੇ ਸ਼ਹੀਦਾਂ ਫਾਹੇ ਗਲੀਂ ਆਪ ਜਾ ਪਾਏ ਸੀ ਅੰਮ੍ਰਿਤਸਰ। ਨਹੀਂ ਤੇ, ਜਗਤ ਮਤ ਤਾਂ ਇਸ ਤਰ੍ਹਾਂ ਹੈ "ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ।" ਵਾਲੀ ਵਿਚਾਰ ਹੀ ਰਖਦਾ ਹੈ।

ਸਤਿਗੁਰੂ ਜੀ ਦੇ ਦਿੱਲੀ ਗਿਆਂ ਹੋਰ ਤੇ ਕਈ ਗੱਲਾਂ ਹੋਈਆਂ ਪਰ ਵੋਟਾਂ ਵਾਲੀ ਗੱਲ ਨਾ ਮਹਾਰਾਜ ਜੀ ਛੋੜੀ ਨਾ ਸਤਿਗੁਰੂ ਜੀ। ਸਭ ਨਗਰਾਂ ਨਾਮਧਾਰੀਆਂ ਦਿਆਂ ਵਿੱਚ ਸੁਣੀ ਗਈ ਕਿ ਵੋਟ ਤਾਂ ਸ਼ਿਵਕਰਨ ਨੂੰ ਹੀ ਦੇਣੇ ਹਨ । ਪਰ ਜੇ ਮਹਾਰਾਜ ਨਿਹਾਲ ਸਿੰਘ ਜੀ ਆ ਗਏ ਤਾਂ ਪਤਾ ਨਹੀ ਕੀ ਬਣੇ।

## *ਵਡੇ ਬਾਬਾ ਜੀ ਕਿਹਾ*

ਜੀਵਨ ਨਗਰ ੨੨ ਪੋਹ ਸ਼ਿਵਕਰਨ ਦੀ ਕਾਰ ਤੇ ਸੰਤ ਨਗਰੋਂ ਮੋਹਤਬਰ ਪੁੱਜੇ। ਜਿੰਨ੍ਹਾਂ ਦੇ ਵਿੱਚ ਹੀ ਮੈਂ ਭੀ ਸਾਂ। ਤਾਂ ਪਲ ਬਾਅਦ ਹੀ ਮਹਾਰਾਜ ਨਿਹਾਲ ਸਿੰਘ ਜੀ ਭੀ ਜੀਵਨ ਨਗਰ ਪੁੱਜੇ । ਸਿੱਖ ਹੈਰਾਨ ਹੋਏ ਤੇ ਵੱਡੇ ਬਾਬਾ ਜੀ ਨੂੰ ਪੁਛਿਆ ਹੁਣ ਆਪਦਾ ਕੀ ਹੁਕਮ ਹੈ ? ਪਹਿਲਾ ਹੁਕਮ ਸ਼ਿਵਰਕਨ ਨੂੰ ਵੋਟ ਦੇਣੇ ਹਨ ਕਿ ਦੇਵੀ ਲਾਲ ਨੂੰ? ਬਾਬਾ ਜੀ ਕਿਹਾ ਕਿ ਉਹ ਹੁਕਮ ਹੁਣ ਪੁਰਾਣਾ ਹੋ ਗਿਐ। ਹੁਣ ਜਿਵੇਂ ਮਹਾਰਾਜ ਜੀ ਕਹਿਣ। ਮਹਾਰਾਜ ਜੀ ਸਭ ਸਿੱਖਾਂ ਦੇ ਚਿਹਰੇ ਹੈਰਾਨ ਹੋਏ ਤੇ ਅਸਮੰਜਸ ਵਿੱਚ ਪੈ ਗਏ ਵੇਖ ਕਿਹਾ, ਮੈਂ ਤੁਹਾਡੇ ਥਾਂ ਸਤਿਗੁਰਾਂ ਤੋਂ ਮੂੰਹ ਕਾਲਾ ਕਰ ਬਖਸ਼ਾ ਲਵਾਂਗਾ। ਪਰ ਜਿਸ ਉਪਰਲੀ ਸੀਟ ਤੇ ਸ. ਆਤਮਾ ਸਿੰਘ ਖੜ੍ਹਾ ਹੈ ਉਹ ਤਾਂ ਕਾਮਯਾਬ ਹੁੰਦੈ ਜੇ ਦੇਵੀ ਲਾਲ ਨੂੰ ਵੋਟ ਦਈਏ। ਤੇ ਅਸਾਂ ਸਰਦਾਰ ਜੀ ਨੂੰ ਕਾਮਯਾਬ ਕਰਨਾ ਹੈ ਤੇ ਕੱਲ੍ਹ ਵੋਟ ਕਿਰਪਾਲ ਪੱਟੀ, ਮੌਜੂਖੇੜੇ ਬੰਗਲੇ ਪੈਣੇ ਹਨ।

ਮਾਘ ੨੦੦੮ ਚੋਣ ਦੇ ਨਤੀਜੇ ਨਿਕਲੇ। ਸ੍ਰ: ਆਤਮਾ ਸਿੰਘ ਤੇ ਦੇਵੀ ਲਾਲ ਦੂਜਿਆਂ ਤੋਂ ਵੱਧ ਵੋਟ ਲੈ ਪੱਕੇ ਹੋਏ। ਸਤਿਗੁਰ ਜੀ ਦਿੱਲੀ ਗਏ ਤਾਂ ਸ. ਆਤਮਾ ਸਿੰਘ ਹਾਰ ਲੈ ਚਰਨੀ ਲੱਗਣ ਆਇਆ ਤਾਂ ਗੁੱਸੇ ਹੋਏ। ਤੇ ਕਿਹਾ, ਤੂੰ ਮੇਰਾ ਬਚਨ ਭੰਗ ਕਰ ਐਮ.ਪੀ. ਬਣਿਆ ਹੈਂ, ਪਰ੍ਹੇ ਹੀ ਰਹੋ। ਸੰਤ ਆਲਾ ਸਿੰਘ ਜੀ ਨੂੰ ਦਿੱਲੀ ਹੀ ਸਤਿਗੁਰ ਜੀ ਸਿੱਖ ਭੇਜ ਸੱਦ ਲਿਆ।

## *ਮੋਹਣ ਲਾਲ ਸੋਹਣ ਲਾਲ ਦੀ ਮਾਂ*

ਵੱਡੇ ਬਾਬਾ ਜੀ ਤੇ ਸੰਤਾਂ ਸਮੇਤ ਸਤਿਗੁਰੂ ਜੀ ੧੮ ਮਾਘ ਬਸੰਤ, ਸਿਆਮ ਜਾ ਮਨਾਈ। ਜੀਵਨ ਨਗਰ ਤੇ ਪਾਸੇ ਤੇ ਸਿੱਖਾਂ ਦੀ ਚਿੰਤਾ ਵਧੀ ਕਿ ਸਾਨੂੰ ਹੁਣ ਖੌਰੇ ਕਦੋਂ ਸਤਿਗੁਰ ਜੀ ਦੇ ਦਰਸ਼ਨ ਹੋਣਗੇ। ਸਤਿਜੁਗ ਤੇ ਭੀ ਛਪਿਆ ਸੀ ਤੇ ਸੰਤ ਰਤਨ ਸਿੰਘ ਜੀ ਭੀ ਦੱਸਿਆ ਜੀ ਵਕਤ ਮਿਥੇ ਤੋਂ ਦੋ ਵਾਰੀ ਜਹਾਜ਼ ਨਾ ਸਿਆਮ ਚੱਲ ਸਕਿਆ ਇੱਕ ਮਾਈ ਬਿਰਧ "ਦਰਸ਼ਨ ਦੇ ਕੇ ਜਾਣਾ ਮੈਨੂੰ" ਅਰਦਾਸੇ ਕਰਦੀ ਸੀ ਉਸਨੂੰ ਸਤਿਗੁਰ ਜੀ ਦਰਸ਼ਨ ਦੇ ਕੇ ਹੀ ਟੁਰੇ ਵਾਪਸ ਅੱਡੇ ਤੋਂ ਸਿਆਮੋ।

## *ਵਿਛੋੜੇ ਦੀ ਮਾਰ*

ਸਿੱਖਾਂ ਦੇ ਦਿਲ ਉਦਾਸ ਹੋਏ। ਇੱਕ ਸਾਉਣੀ ਨਾ ਸੀ ਹੋਈ । ਵਰਖਾ ਘੱਟ ਹੋਣ ਕਾਰਨ ਪਸ਼ੂ ਪੱਠੇ ਪਾਣੀ ਖੁਣੋ ਜੰਗਲ ਤੇ ਗਲੀਆਂ ਵਿੱਚ ਰੁਲਦੇ ਮਰਦੇ ਸੀ। ਸਤਿਗੁਰ ਜੀ

ਭੱਠਾ ਤੇ ਸਿੱਖਾਂ ਨੂੰ ਖੂਹਾਂ ਯੋਗ ਇੱਟਾਂ ਦੇਣ ਲਈ ਅਰੰਭਿਆ ਸੀ । ਪਰ ਸਤਿਗੁਰ ਜੀ ਜਦ ਦਰਸ਼ਨ ਦੇਣੋਂ ਭੀ ਘਟ ਗਏ ਤਾਂ ਸਗੋਂ ਸਿੱਖ ਹੋਰ ਉਦਾਸ ਹੋਏ। ਪਿਛਲੀਂ ਜ਼ਿਲ੍ਹੀਂ ਕਈ ਸਿੱਖ ਸਾਂਝੀ ਵਾਲੀ ਨਗਰੀਂ ਨਿਕਲ ਗਏ। ਉਹਨੀਂ ਦਿਨੀਂ ੮੭੫ ਰੁਪਈਏ ਤਕਾਵੀ ਖੂਹ ਲਾਉਣ ਯੋਗ ਸਰਕਾਰੋਂ ਮਿਲਦੀ ਸੀ। ਪਰ ਇਹ ਇਲਾਕਾ ਪਛੜਿਆ ਕਰ  ਕਈ ਕਈ ਦਿਨ ਸਰਸੇ ਜਾ ਦਰਖਾਸਤਾਂ ਦੇ ਸਿੱਖਾਂ ਵੇਖਿਆ ਕੋਈ ਸੁਣਦਾ ਹੀ ਨਾਂ। ਇਸੇ ਦੁੱਖ ਹੁੰਦਿਆ ੧੦ ਫੱਗਣ ਮੀਂਹ, ਹਨੇਰੀ, ਗੜਾ ਪਿਆ ਜੋ ਕਿਸੇ ਦੀ ਥੋੜੀ ਮਾੜੀ ਫਸਲ ਸੀ ਸੋ ਭੀ ਫਨਾਹ ਹੋ ਗਈ। "ਦੁਖੁ ਵਿਛੋੜਾ, ਇਕੁ ਦੁੱਖੁ ਭੂਖ, ਇਕ ਦੁਖੁ ਸ਼ਕਤਵਾਰ ਜਮਦੂਤ।" ਤੋਂ ਭੀ ਵਧੇਰੇ ਠੋਕਰਾਂ ਸੱਟਾਂ, ਮਾਰਾਂ ਖਾ ਸਿੱਖ ਜੋ ਟਿਕੇ ਰਹੇ ਤੇ ਇੱਟਾਂ ਦੀ ਹਿਰਸੋਂ ਆਪ ਖੂਹਾਂ ਦੇ ਪਾੜ ਪੁੱਟੇ ਪਾਣੀ ੩੦-੩੨ ਹੱਥੀਂ ਆਉਂਦਾ ਸੀ ਤੇ ਅਰਜਾਂ ਅਰਦਾਸੇ ਭਜਨ ਬਾਣੀ ਭੇਟਾ ਕਰਦੇ, ਹੇ ਸੱਚੇ ਪਾਤਸ਼ਾਹੋ! ਸਹਾਈ ਹੋਵੋ ।। ਕੋਈ ਬਿਧ ਸਾਡੇ ਬਚਾਅ ਦੀ ਆਪ ਹੀ ਬਣਾਓ। ਸਾਨੂੰ  ਕੁਝ ਨਹੀਂ ਸੁਝਦਾ। ਜੋ ਗ੍ਰੰਥ ਸਾਹਿਬ ਵਿੱਚ ਵਾਕ ਹੈ ***"ਵਾਕੇ ਅੰਤਰ ਨਹੀ ਸੰਤੋਖੁ । ਬਿਨੁ ਸੁਹਾਗਨਿ ਲਾਗੈ ਦੋਖੁ।"*** ਸੋ ਵਰਤ ਰਿਹਾ ਸੀ। ਜਿੰਨਾਂ ਦੀ ਰੋਜੀ ਖਿਲਰੀ ਹੋਵੇ ਦਿਲ ਭੀ ਉਨ੍ਹਾਂ ਦਾ ਖਿਲਰਿਆ ਰਹਿੰਦੈ । ਤੇ "ਵਿਛੋੜਾ ਸੁਣੇ ਡੁੱਖ" ਭੀ ਭਾਰਾ ਦੁੱਖ ਲੱਗਾ ਹੋਇਆ ਸੀ।

ਸਤਿਗੁਰੂ ਜੀ ਭੈਣੀ ਸਾਹਿਬ ਟਿਕ ਚਾਰ ਗ੍ਰੰਥ ਸਾਹਿਬ ਖੋਲ੍ਹ ਅਖੰਡ ਪਾਠ ਟੋਰ ਰੱਖੇ ਸੀ ਤੇ ਕਦੇ ਕਦੇ ਕਹਿੰਦੇ, ਕਸੂਰ ਤੇ ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰ. ਸਾਹਿਬ ਦਾ ਏ ਤੇ ਪੇਸ਼ ਮੇਰੇ ਤੇ ਉਧਰ ਦੀ ਸਾਧ ਸੰਗਤ ਦੇ ਪਿਆ ਹੈ। ਅੱਛਾ ਰਾਮ ਦੀ ਰਜ਼ਾ।

## *ਸਾਨੂੰ ਸੱਦਿਆ*

ਸਤਿਗੁਰੂ ਜੀ ਸੱਚੇ ਪਾਤਸ਼ਾਹ, ਅੰਤਰਯਾਮੀ ਜੀ ਨੇ ਭੈਣੀ ਸਾਹਿਬ ਸਾਨੂੰ -ਕੰਧਾਰਾ ਸਿੰਘ, ਘਸੀਟਾ ਸਿੰਘ, ਲਾਭ ਸਿੰਘ - ਸ੍ਰ: ਸਾਹਿਬ ਸਿੰਘ ਤੇ ਮੈਨੂੰ - ੧੯ ਫੱਗਣ ਸੱਦਿਆ। ਅਸੀਂ ਸਭ ਜਾ ਰੋ - ਰੋ ਚਰਨੀਂ ਲੱਗੇ ਤਾਂ ਕਿਹੋ ਨੇ, ਤੁਸੀਂ ਇਸ ਤਰ੍ਹਾਂ ਨਾ ਕਰੋ ਕਿ ਮੈਂ ਤੁਹਾਡੇ ਤੇ ਨਰਾਜ਼ ਹੋਵਾਂ । ਕਸੂਰ ਤੇ ਮਹਾਰਾਜ ਜੀ ਤੇ ਸਰਦਾਰ ਜੀ ਦੈ ਜਿੰਨਾਂ ਮੇਰੀ ਜ਼ਬਾਨ ਕੀਤੀ ਆਪਣੀ ਲੀਡਰੀ ਵਜ਼ੀਰੀ ਲਈ ਵਰਤੀ ਹੈ। ਗਲਤ ਫਹਿਮੀ ਫੈਲਾਈ ਹੈ। ਮੇਰੇ ਰੋਕਦਿਆਂ ਸਾਡੇ ਕਹੇ ਤੇ ਨਾ ਰਹੇ ਹਨ ਤੇ, ਭਰੇ ਗਲੇ ਨਾਲ ਸਾਨੂੰ ਪਿਆਰ ਦੇ, ਕਿਹੋ ਨੇ, ਸਬਰ ਸਿਦਕ ਰੱਖੋ। ਰਾਮ ਤੇ ਸਭ ਕੁਝ ਜਾਣਦੈ ਸੋ ਭਲੀ ਕਰੇਗਾ।

ਸਤਿਗੁਰੂ ਜੀ ਪਾਸ ਅਰਜ਼ ਕੀਤੀ, ਉਨ੍ਹਾਂ ਨਗਰਾਂ ਦੇ ਸਾਧੂ ਸੰਤ, ਮਾਈ, ਭਾਈ ਜਿਵੇਂ ਦੇ ਕੀਰਨੇ ਕਰ ਮੰਨਤਾਂ ਮੰਨ, ਸੁੱਖਣਾ ਸੁੱਖ, ਤਰਲੇ ਪਾ ਆਪਦੇ ਦਰਸ਼ਨ ਨੂੰ ਤਰਸਦੇ ਹਨ। ਸੋ ਤੇ ਅਸੀਂ ਕਹਿ ਦੱਸ ਹੀ ਨਹੀਂ ਸਕਦੇ। ਪਰ ਆਪ ਉਧਰ ਦੀ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕਰੋ । ਤਾਂ ਸਤਿਗੁਰੂ ਜੀ ਕਿਹਾ, ਮੈਂ ਕੋਈ ਉਨ੍ਹਾਂ ਨਾਲੋਂ ਘੱਟ ਦੁਖੀ ਨਹੀਂ,

ਪਰ ਮੇਰਾ ਇਸਤਰ੍ਹਾਂ ਉਧਰ ਜਾਣਾ ਨਹੀਂ ਬਣਦਾ । ਮੈਂ ਤਦ ਉੱਧਰ ਆਵਾਂਗਾ ਜਦ ਠਾਕੁਰ ਮਾਧੋ ਸਿੰਘ ਜੀ ਤੇ ਸ਼ਿਵਕਰਨ ਨੂੰ ਨਿਸਚਾ ਹੋ ਜਾਵੇਗਾ ਕਿ ਇਸ ਵਿਚ ਮੇਰਾ ਦੋਸ਼ ਨਹੀਂ। ਸਾਨੂੰ ਕਿਹੋ ਨੇ, ਮੈਂ ਤੁਹਾਨੂੰ ਇਸ ਲਈ ਸੱਦਿਐ (੧) ਤੇ ਸਭ ਉਨ੍ਹਾਂ ਨਗਰਾਂ ਦੇ ਤਬਾਦਲੇ ਕੀਤੇ ਹਨ ਜ਼ਮੀਨ ਨੇੜੇ ਇੱਕਠੀ ਸਿੱਖਾਂ ਦੀ ਜ਼ਮੀਨ ਕਰਨ ਲਈ, (੨) ਛੇ ਹਜ਼ਾਰ ਰਪਇਆ ਸਿੱਖਾਂ ਨੂੰ ਖੂਹ ਲਾਉਣ ਲਈ ਵੰਡ ਕੇ ਦੇਣਾ ਹੈ । (੩) ਹਰ ਪਿੰਡ ਪੰਚਾਇਤ ਬਣੇ, ਸਹੀ ਸੋਚ ਖਿਆਲ ਕਰਨ ਲਈ (੪) ਸੂਬਾ ਬਣੇ ਤੇ ਉਤੇ ਤਿੰਨ ਸਰੀਰ ਬਣਨ ਜਿਵੇਂ ਅੰਗਰੇਜ਼ ਘੋੜੀਪਾਲਾਂ ਨੂੰ ਮੁਰੱਬੇ ਦੇਂਦੇ ਸੀ । ਮੇਰੀ ਮਰਜ਼ੀ ਹੈ ਗਊਪਾਲਾਂ ਨੂੰ ਜ਼ਮੀਨ ਦੇਵਾਂ। ਤੇ ਕਿਹੋ ਨੇ ਮੈਂ ਪਿੱਛੇ ਬਿਮਾਰ ਹੋਇਆ ਸਾਂ ਤੇ ਸੋਚਦਾ ਸਾਂ ਸਿੱਖਾਂ ਦਾ ਇਤਨਾ ਧਨ ਮੇਰੇ ਨਾਮ ਹੀ ਹੈ। ਅਜੇ ਜੇ ਥਾਉਂ ਥਾਂਈ ਨਾਮ ਲੱਗ ਜਾਵੇ, ਜੇ ਮੇਰੀ ਲੋੜ ਹੋਈ ਤਾਂ ਮੈਂ ਸਰਸੇ ਆਵਾਂਗਾ ਜ਼ਮੀਨ ਦੇ ਕੰਮ। ਮੇਰਾ ਪ੍ਰੇਮੀ ਸਿੱਖਾਂ ਤੇ ਕੋਈ ਰੋਸ ਨਹੀਂ। ਜੀਹਦਾ ਜੀਅ ਕਰੇ, ਜਿਹਨੂੰ ਪਤਾ ਲੱਗੇ, ਉਹ ਸਰਸੇ ਆ ਮਿਲੇ । ਮੈਨੂੰ ਸਤਿਗੁਰੂ ਜੀ ਕਿਹਾ, ਤੂੰ ਉਪਰ ਦੱਸੀਆਂ ਗੱਲਾਂ ਲਿਖ ਲੈ। ਮੈਂ ਕੋਠੀ 'ਚ ਉਂਨੀ ਫੱਗਣ ਲਿਖ ਲੈ ਬਚਨ ਭੈਣੀ ਸਾਹਿਬ ਆ।

ਸਤਿਗੁਰੂ ਜੀ ਸ੍ਰ. ਤੇਜਾ ਸਿੰਘ ਜੀ ਵੱਲ ਆਖ ਭੇਜਿਆ, ਮੈਨੂੰ ਜਿਹਾ ਮੁਖਤਾਰਨਾਮਾ ਲੋੜੀਂਦਾ ਹੋਵੇ, ਲਿਖ ਭੇਜੇ। ਮੈਂ ਉਸਦੇ ਨਾਮ ਸਰਕਾਰੀ ਕਾਨੂੰਨ ਅਨੁਸਾਰ ਸਿੱਖਾਂ ਦੀ ਮਾਲਕੀ ਦੇ ਪੱਕੇ ਕਰਨ ਦਾ ਆਪਣੇ ਵੱਲੋਂ ਮੁਖਤਾਰਨਾਮਾ ਬਣਵਾ ਭੇਜਾਂ ਤੇ ਹੋਰ ਕੰਮਾਂ ਯੋਗ ਭੀ। ਤੇ ਉਹ ਘਸੀਟਾ ਸਿੰਘ ਨੂੰ ਮੇਰੇ ਵਲੋਂ ਨੰਬਰਦਾਰੀ ਤੇ ਮੁਖਤਿਆਰੀ ਤੋਂ ਭੀ ਉਹ ਮੇਰਾ ਲਿਖਿਆ ਮੁਖਤਾਰਨਾਮਾ ਦਿਖਾ ਹਟਾ ਦੇਵੇ। ਸਤਿਗੁਰੂ ਜੀ ਨੂੰ ਜਿਵੇਂ ਦਾ ਯੋਗ ਸੀ ਸ੍ਰ: ਤੇਜਾ ਸਿੰਘ ਜੀ ਲਿਖ ਭੇਜਿਆ। ਸਰਦਾਰ ਜੀ ਨੇ ਘਸੀਟਾ ਸਿੰਘ ਨੂੰ ਹਟਾ ਦਿੱਤਾ ਮੁਖਤਿਆਰੀ ਤੇ ਨੰਬਰਦਾਰੀ ਤੋਂ।

## *ਸਰਸੇ ਤੇ ਕੰਗਣਪੁਰ*

ਸਤਿਗੁਰੂ ਜੀ ਨੇ ਭੈਣੀ ਸਾਹਿਬ ਸੱਤ ਗ੍ਰੰਥ ਸਾਹਿਬ ਖੋਲ੍ਹੇ ਤੇ ਪੰਥ ਵਿਚੋਂ ਪਾਠੀ ਸੱਦੇ। ਲੋੜ ਨੂੰ ਦਿੱਲੀ ਲੁਧਿਆਣੇ ਭੀ ਹੋ ਆਉਂਦੇ। ਦਿੱਲੀ ਜਾ ਸਤਿਗੁਰੂ ਜੀ ਨੂੰ ਵਰਿਆਮ ਸਿੰਘ ਜਮਸ਼ੇਰ ਦੇ, (ਮਾਲ ਦਾ ਮੁਖਤਿਆਰ) ਕਿਹਾ, ਜੇ ਆਪ ਉਥੇ ਨਹੀ ਦਰਸ਼ਨ ਦੇਣੇ ਤਾਂ ਅਸਾਂ ਉਥੇ ਕਾਹਦੇ ਲਈ ਰਹਿਣੈ ? ਤਾਂ ਕਿਹੋ ਨੇ ਤੂੰ ਮਾਲ ਚੰਗੇਰਾ ਕੰਗਣ ਪੁਰ, ਸਰਸਿਓਂ ਚੜਦੇ ਮੀਲ ਤੇ, ਲੈ ਆ। ਉਥੇ ਕਦੀ ਕਦੀ ਜਾ ਵੇਖਾਂਗਾ। ਸੋ ਕੁਝ ਮਾਲ ਉਹ ਉਥੇ ਲੈ ਗਿਆ। ਸਤਿਗੁਰ ਜੀ ਸਰਸੇ ਭੀ ਤੇ ਕੰਗਣ ਪੁਰ ਭੀ ਆਏ ਗਊਆਂ ਬੈਲਾਂ, ਮੱਝਾਂ ਦੇ ਪਿਆਰ ਨੂੰ। ਸ. ਤੇਜਾ ਸਿੰਘ ਜੀ ਨੂੰ ਪੱਕੀ ਮੁਖਤਿਆਰੀ ਯੋਗ ਕੰਮ ਸਮਝਾਣ ਲਈ । ਆਸਾ ਦੀ ਵਾਰ ਸਰਦਾਰ ਜੀ ਦੇ ਘਰ ਲੱਗੀ । ਕੰਗਣ ਪੁਰ ਤੇ ਸਰਸੇ ਭੀ ਜੀਵਨ ਨਗਰ ਦੇ ਨੇੜੇ ਦੀ

ਸੰਗਤ ਸਤਿਗੁਰੂ ਜੀ ਦੇ ਚਰਨੀ ਲੱਗ ਦਰਸ਼ਨ ਕਰ, ਬਹੁਤ ਵੈਰਾਗ ਕਰਦੀ । ਸਤਿਗੁਰੂ ਜੀ ਕੁਝ ਕਹਿੰਦੇ ਕਿਸੇ ਨੂੰ ਹੀ ਨਾ । ਸ੍ਰ: ਤੇਜਾ ਸਿੰਘ ਜੀ ਸਤਿਗੁਰੂ ਜੀ ਨੂੰ ਦੱਸਿਆ ਸੰਗਤ ਮਾਧੋ ਸਿੰਘ ਠਾਕੁਰ ਤੇ ਸ਼ਿਵਕਰਨ ਨੂੰ ਸਭ ਕੁਝ ਵੋਟਾਂ ਵਿਚ ਹੋਇਆ ਦੱਸ ਆਪ ਪਾਸ ਲਿਆਉਣਾ ਚਾਹੁੰਦੀ ਹੈ। ਤਾਂ ਕਿਹੋ ਨੇ ਪਾਠਾਂ ਦੇ ਹੁੰਦਿਆ ਭੈਣੀ ਸਾਹਿਬ ਹੀ ਪੁੱਜਣ।

ਸਤਿਗੁਰੂ ਜੀ ਸ. ਤੇਜਾ ਸਿੰਘ ਨੂੰ ਕਿਹਾ, ਤੁਸੀਂ ਤੋੜੋਂ ਲੈ ਨਾਮਧਾਰੀਆਂ ਦਾ ਕਾਂਗਰਸ ਨਾਲ ਸਾਥ ਦਿੱਤੇ ਦਾ ਸਮਾਂ ਤੇ ਸ਼ਿਮਲੇ , ਵੇਵਲ ਕਾਨਫਰੰਸ ਸਮੇਂ ਮੇਰੇ ਵਲੋਂ ਕੀਤੀਆਂ ਗਲਾਂ ਕਿ ਅਸੀਂ ਅੰਗਰੇਜ਼ ਤੋਂ ਕੁਛ ਨਹੀਂ ਲੈਣਾ ਚਾਹੁੰਦੇ ਤੇ ਅਸੀਂ ਕਾਂਗਰਸ ਦੇ ਸਾਥੀ ਹਾਂ ਆਦਿ ਲਿਖ ਜਵਾਹਰ ਲਾਲ ਵਲ ਅੰਗਰੇਜ਼ੀ ਵਿਚ ਲਿਖੋ ਕਿ ਤੁਹਾਡਾ ਵਾਇਦਾ ਕਿ ਅਸੀਂ ਤੁਹਾਨੂੰ ਚੇਤੇ ਰੱਖਾਂਗੇ, ਆਪਣੇ ਕੀਤੇ ਬਚਨ ਵਲ ਤੁਸੀਂ ਧਿਆਨ ਜ਼ਰੂਰ ਦਿਓ।

ਸਤਿਗੁਰੂ ਜੀ ਦਿੱਲੀ ਕੈਟਲ ਸ਼ੋ ਤੇ ਦਰਸ਼ਨ ਦਿੱਤੇ । ਸ. ਤੇਜਾ ਸਿੰਘ ਨੂੰ ਸੱਦ ਕਾਂਗਰਸ ਤੇ ਨਾਮਧਾਰੀਆਂ ਰਲ ਕੰਮ ਕੀਤੇ ਤੇ ਸਤਿਗੁਰੂ ਜੀ ਜੋ ਕੀਤੇ ਸ਼ਬਦ ਵੇਵਲ ਕਾਨਫਰੰਸ ਤੇ ਸ਼ਿਮਲੇ ਅਤੇ ਹੋਰ ਸਮੇਂ ਭੀ ਸਤਿਗੁਰੂ ਜੀ ਵਲੋਂ ਅਤੇ ਜਵਾਹਰ ਲਾਲ ਵਲੋਂ ਕੀਤੇ ਬਚਨ ਅੰਗਰੇਜ਼ੀ ਵਿਚ ਟਾਈਪ ਕਰ ਜਵਾਹਰ ਲਾਲ ਨੂੰ ਭੇਜੇ । ਸੰਗਤ ਜਾਣਿਆਂ ਜਿਵੇਂ ਦਸਮ ਜੀ ਬਹਾਦਰ ਸ਼ਾਹ ਨੂੰ ਕੀਤੇ ਵਾਇਦੇ ਯਾਦ ਕਰਾ ਝੂਠਾ ਕੀਤਾ ਸੀ । ਤਿਵੇਂ ਸਤਿਗੁਰੂ ਜੀ ਜਵਾਹਰ ਲਾਲ ਨੂੰ ਝੂਠਾ ਕਰਨ ਲਗੇ ਹਨ।

ਕੈਟਲ ਸ਼ੋ ਵਿਚ ਇੱਕ ਸਰਕਾਰੀ ਅਫਸਰ ਸਤਿਗੁਰੂ ਜੀ ਤੋਂ ਪੁਛਿਆ, ਹੁਣ ਆਪ ਦੇ ਖਿਆਲ ਅਨੁਸਾਰ ਰਾਜ ਪ੍ਰਬੰਧ ਕੈਸਾ ਹੈ ? ਸਤਿਗੁਰੂ ਜੀ ਉੱਤਰ ਦਿੱਤਾ, ਜੋ ਰਖਿਆ ਮੰਤਰੀ ਕ੍ਰਿਸ਼ਨਾ ਮੈਨਨ ਹੈ ਉਹ ਫੌਜੀ ਪਾਸਿਉਂ ਕੁਝ ਨਹੀਂ ਜਾਣਦਾ । ਵੇਖਿਓ ਜੇ, ਵਕਤ ਬਣੇ ਤੇ ਕਾਂਗਰਸ ਧੋਖਾ ਖਾਏਗੀ । ਜਿਵੇਂ ਸਭ ਅਹੁਦਿਆਂ ਤੇ ਸਿਫਾਰਸ਼ੀ, ਰਿਸ਼ਤੇਦਾਰ, ਲਿਹਾਜੂ ਨਾ ਤਜਰਬੇਕਾਰ, ਲਾਲਚੀ ਲਾਏ ਹਨ, ਸਰਕਾਰ ਦਾ ਖਰਚ ਭੀ ਹੋਈ ਜਾਂਦਾ ਹੈ ਤੇ ਬਦਨਾਮ ਵੀ ਹੋਈ ਜਾਂਦੀ ਹੈ। ਤਿਵੇਂ ਹੀ ਵਾਪਰਿਆ ਜਦੋਂ ਭਾਰਤ-ਚੀਨ ਦੀ ਲੜਾਈ ਹੋਈ, ਜਿਵੇਂ ਸਤਿਗੁਰੂ ਬਚਨ ਕੀਤਾ ਸੀ। ਬੇਸਮਝੀ ਵਿਚ ਫੌਜ ਮਰਵਾ ਲਈ ਗਈ।

## *ਲੋਕ ਸਭਾ ਤੇ ਵਿਧਾਨ ਪਰਿਸ਼ਦ ਦੀ ਮੈਂਬਰੀ*

ਸ. ਤੇਜਾ ਸਿੰਘ ਜੀ ਸਤਿਗੁਰੂ ਜੀ ਨੂੰ ਸਰਸੇ ਆਏ ਦਸਿਆ ਮਹਾਰਾਜ ਨਿਹਾਲ ਸਿੰਘ ਜੀ ਰਾਜ ਸਭਾ ਦੇ ਤੇ ਮੈਂਬਰ ਬਣ ਗਏ ਹਨ ਤੇ ਸ. ਸਾਹਿਬ ਸਿੰਘ ਪੰਜਾਬ ਵਿਧਾਨ ਪਰਿਸ਼ਦ ਦੇ ਮੈਂਬਰ ਲਏ ਗਏ ਹਨ। ਤਾਂ ਸਤਿਗੁਰੂ ਜੀ ਕਿਹਾ ਕਿਸੇ ਦੀ ਉਮੀਦ ਨਹੀਂ ਕਿ ਗਊ-ਬੱਧ ਦੇ ਰੋਕਣ ਦੀ ਕੋਈ ਗਲ ਕਰੇ ਤੇ ਕਿਹੋ ਨੇ, ਸੀ. ਪੀ. ਵਿੱਚ ਗੋਵਿੰਦ ਰਾਮ ਉਪਰਲੇ ਵਜ਼ੀਰ ਹੁਕਮਣ ਗਊ-ਬੱਧ ਬੰਦ ਕੀਤੈ ਆਪਣੇ ਅਸਰ ਨਾਲ ਹੋਰਨਾ ਨੂੰ ਸਾਥ ਲੈ। ਸ਼ੁਕਰ

ਹੈ ਕਿ ਕਿਸੇ ਵਿਚ ਤੇ ਹਿੰਦੂ ਧਰਮ ਤੇ ਗਊ-ਬੱਧ ਦੀ ਭਾਵਨਾ ਹੈ। ਕਿਹੋ ਨੇ, ਅਸੀਂ ਹੁਣ ਕਾਂਗਰਸ ਦੇ ਵਤੀਰੇ ਵਲੋਂ ਨਿਰਾਸ਼ ਹਾਂ ।

## *ਵਡੇ ਬਾਬਾ ਜੀ ਨੂੰ ਹੁਕਮ*

ਸਤਿਗੁਰੂ ਜੀ ਵੱਡੇ ਬਾਬਾ ਜੀ ਵੱਲ ਭੈਣੀ ਸਾਹਿਬੋ ਚਿੱਠੀ ਭੇਜੀ ਕਿ ੧੩੦੦ ਸੌ ਰੁਪਇਆ ਖੂਹ ਦੀ ਲੋੜ ਲਈ ਕੰਧਾਰਾ ਸਿੰਘ ਨੂੰ ਦੇਣਾ ਤੇ ਇੱਟ ੩੦ ਰੁਪਏ ਪੈਂਦੀ ਸਿੱਖਾਂ ਨੂੰ ੨੫ ਰੁਪਏ ਦੇਣੀ ਖੂਹਾਂ ਲਈ । ਅੱਗੋਂ ਭੱਠਾ ਬੰਦ ਕਰ ਦਿਓ। ਸੋ ਬਾਬਾ ਜੀ ਦੋਹੇਂ ਬਚਨ ਸਤਬਚਨ ਕਰ ਨਿਭਾਏ। ਸਤਿਗੁਰੂ ਜੀ ਸਿੱਖਾਂ ਨੂੰ ਕਹਿੰਦੇ ਸੀ, ਪਸ਼ੂ ਥੋੜ੍ਹੇ ਤੇ ਕੰਮ ਦੇ ਰੱਖੋ। ਸਿੱਖ ਨਾ ਮੰਨਦੇ ਕਿਤੋਂ ਜੂਹੋ ਚੁਗਾ ਪਲਦੇ ਹਨ। ਹੁਣ ਸਾਂਭਣੇ ਔਖੇ ਹੋਏ ਪੱਠਾ ਤੇ ਅੰਨ ਅਤਿ ਮਹਿੰਗਾ ਹੋਇਆ ਸੀ। ਹੋਰ ਸੌਦੇ ਸਭ ਸਸਤੇ ਹੋਏ।

## *ਸਤਿਗੁਰੂ ਜੀ ਅਤੇ ਕੈਰੋਂ*

ਇਹਨੀਂ ਦਿਨੀਂ ਹੀ ਸਤਿਗੁਰੂ ਜੀ ਨੂੰ ਦਿੱਲੀ ਪ੍ਰਤਾਪ ਸਿੰਘ ਕੈਰੋਂ ਮਿਲਿਆ ਜੋ ਜਵਾਹਰ ਲਾਲ ਦੀ ਸੱਜੀ ਮੁੱਛ ਸੀ। ਸਤਿਗੁਰ ਜੀ ਦੀ ਚਰਨੀ ਲੱਗ ਹੱਥ ਜੋੜ ਸਤਿ ਸ੍ਰੀ ਅਕਾਲ ਕਹੀ ਪਰ ਸਤਿਗੁਰੂ ਜੀ ਖੁਸ਼ ਹੋ ਨਾ ਬੋਲੇ। ਸਤਿਗੁਰੂ ਜੀ ਦੇ ਚਰਨੀ ਲੱਗ ਅਰਜ਼ ਕੀਤੀ, ਕੁਝ ਨਰਾਜ਼ ਹੋ ? ਤਾਂ ਸਤਿਗੁਰੂ ਜੀ ਕਿਹਾ ਬੜੇ। ਤਾਂ ਉਸ ਕਿਹਾ ਕਿਵੇਂ ਰਾਜ਼ੀ ਹੁੰਦੇ ਓ? ਤਾਂ ਕਿਹੋ ਨੇ ਤੁਸੀਂ ਦੇਵੀ ਲਾਲ ਨੂੰ ਮੈਂਬਰੀ ਤੋਂ ਹਟਾ ਦਿਓ। ਤਾਂ ਉਸ ਉੱਤਰ ਦਿੱਤਾ, ਮੈਂ ਮਜਬੂਰ ਹਾਂ ਤੇ ਆਪ ਸੱਚੇ ਹੋ।

## *ਭੈਣੀ ਸਾਹਿਬ ਬਚਨ*

ਸਤਿਗੁਰੂ ਜੀ ੮੫ ਭੋਗ ਹੀ ਗ੍ਰੰਥ ਸਾਹਿਬ ਦੇ ਪਾਏ ਤੇ ਕਿਹਾ ਪਾਠਾਂ ਦੇ ਹਿੱਸੇ ਦੀ ਮਾਇਆ ਸਿੱਖਾਂ ਦੇ ਖੂਹਾਂ ਦੀ ਲੋੜ ਲਈ ਕੀਤੀ ਏ। ਪਾਠ ਤੇ ਫੇਰ ਭੀ ਹੋ ਜਾਣਗੇ ਤੇ ਸਿੱਖਾਂ ਦੀ ਮੱਦਦ ਦਾ ਮੱਤ ਫੇਰ ਨਾ ਐਸਾ ਸਮਾਂ ਮਿਲੇ।

## *ਮੰਡੀ ਵਿਚ ਹੋਲਾ*

ਸਤਿਗੁਰੂ ਜੀ ੨੮-੨੯-੩੦ ਫੱਗਣ ਹੋਲੇ ਤੇ ਮੰਡੀ ਦਰਸ਼ਨ ਦਿੱਤੇ। ਸੁਕੇਤ,

ਰਵਾਲਸਰ, ਕਾਂਗੜੇ, ਬਿਲਾਸਪਰ, ਅਨੰਦਪੁਰ, ਰੋਪੜ, ਨਗਰੋਟੇ ਦੀ ਸੰਗਤ ਜੁੜੀ । ਭੈਣੀ ਸਾਹਿਬ ਜੀਵਨ ਨਗਰ ਵਲੋਂ ਸੰਗਤ ਘੱਟ ਹੀ ਪੁੱਜੀ । ਕੁਝ ਅਨੰਦ ਭੀ ਹੋਏ। ਰਾਗੀ ਦਰਸ਼ਨ ਸਿੰਘ - ਖਜਾਨ ਸਿੰਘ ਜੀ ਤੇ ਸੰਤ ਪ੍ਰੀਤਮ ਸਿੰਘ ਵਾਰ ਵਾਲਿਆਂ ਸਮੇਤ ਜੱਥੇ, ਤੇ ਸੰਤ ਆਲਾ ਸਿੰਘ ਜੀ, ਗਿਆਨਾ ਸਿੰਘ ਜੀ ਤੇ ਸਤਿਗੁਰੂ ਜੀ ਦਾ ਹਜੂਰੀ ਜੱਥਾ ਹੀ ਏਧਰੋਂ ਪੁੱਜਾ। ਤੇ ਕਈ ਹੋਰ ਖਾਸ ਸ਼ਰਧਾਲੂ ਹੀ ਪੁੱਜੇ। ਮੰਡੀ ਦੇ ਸੇਠਾਂ ਸੇਵਕਾਂ ਅਤਿ ਠੰਡ ਤੋਂ ਸੰਗਤ ਨੂੰ ਚੰਗੀ ਹਰ ਸੰਭਾਲ ਨਾਲ ਖੁਸ਼ਹਾਲ ਰੱਖਿਆ। ਹਵਨ ਹੋਇਆ, ਅੰਮ੍ਰਿਤ ਬਣਿਆ ੯੨ ਸਧਾਰਨ ਪਾਠਾਂ ਦੇ ਭੋਗ ਪਾਏ ਤੇ ੨੦੦੮ ਦੇ ਹੋਲੇ ਦਾ ਭੋਗ ਪੈਣ ਸਮੇਂ ਸਤਿਗੁਰੂ ਜੀ ਸੁਣਾਇਆ। ਜੇ ਹੋਰ ਕਿਸੇ ਤਰਫੋਂ ਜੋਰ ਨਾ ਪਿਆ ਤਾਂ ਅੱਗੋਂ ਦਾ ਹੋਲਾ ਸੰਤ ਤੇਜਾ ਸਿੰਘ ਜੀ ਵਲੋਂ ਟਾਹਲੇ ਸਾਹਿਬ (ਬਠਿੰਡਾ) ਹੋਵੇਗਾ। ਉਧਰ ਦੀ ਸੰਗਤ ਵਲੋਂ ਹੋਲੇ ਦਾ ਭੋਗ ਪਿਆ ਏਧਰ ਦੀ ਸੰਗਤ ਨੂੰ ਵਿਯੋਗ ਹੀ ਰਿਹਾ। ਕੁਦਰਤ ਦੀ ਐਸੀ ਹੀ ਲੀਲ੍ਹਾ ਹੈ। ਰੁਕ ਉਸੇ ਰਹਿੰਦਾ ਹਰ - ਹੀਲਾ ਹੈ। ੧੨ ਮੱਘਰ ੨੦੨੩ ਤਰਨ ਸਿੰਘ ਸ੍ਰੀ ਰਾਮਪੁਰ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
੨੦੦੯ ਬਿਕਰਮੀ

*"ਮਲਾਰ ਮਹਲਾ ੫" ਗੁਰ ਕੇ ਚਰਣ ਵਿਟਹੁ ਬਲਿਜਾਉ। ਗੁਰਕੇ ਗੁਣ ਅਨਿ ਦਿਨੁ ਨਿਤ ਗਾਉ । ਕਲਿਆਣ ਮਹਲਾ ੪ ।। ਪਰ ਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤਿ ਹਰਿ ਦੀਜੈ। ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ।*

*ਪ੍ਰਭਾਤੀ ਮਹਲਾ । ੧। ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ। ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ। ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ । ਪ੍ਰਭਾਤੀ ਮਹਲਾ ੧ । ਅਕਥੋ ਕਥਉ ਕਿਆ ਮੈਂ ਜੋਰੁ। ਭਗਤਿ ਕਰੀ ਕਰਾ ਇਹਿ ਮੋਰ। ਅੰਤਰਿ ਵਸੈ ਚੂਕੈ ਮੈ ਮੋਰ । ਪ੍ਰਭਾਤੀ ਮਹਲਾ ੫ । ਗੁਨ ਗਾਵਹਿ ਪ੍ਰਭ ਦਰਸ ਪਿਆਰਿ। ਗੁਰ ਮਿਲਿ ਆਏ ਤੁਮਰੈ ਦੁਆਰ । ਜਨ ਨਾਨਕ ਦਰਸਨੁ ਦੇਹੁ ਮੁਰਾਰਿ। ਪਾਰਬ੍ਰਹਮ ਨਾਨਕ ਗੁਰ ਦੇਵ ।। ਵਡੈ ਭਾਗਿ ਪਾਈਐ ਹਰਿ ਸੇਵ ।। ਪ੍ਰਭ ਕੀ ਸੇਵਾ ਜਨ ਕੀ ਸੋਭਾ ।। ਗੁਣ ਗਾਵਹਿ ਪ੍ਰਭੁ ਦਰਸ ਪਿਆਰ।*
*"ਸੁਮਤਿ ਦੇਵਹੁ ਸੰਤ ਪਿਆਰੇ"*

## *ਲੇਖਕ ਦੀ ਇੱਛਾ*

ਉਪਰ ਲਿਖੇ ਇਹ ਗੁਰਵਾਕ ਮੈਂ ੨੦੦੯ ਵੇਂ ਸਾਲ ਦੇ ਅਰੰਭ ਦਾ ਮੰਗਲ ਜਾਣ ਲਿਖੇ ਹਨ ਤੇ ਇਹਨ੍ਹਾਂ ਗੁਰਵਾਕਾਂ ਦੇ ਭਾਵ ਨੂੰ ਆਪਣੇ ਅੰਦਰ ਵਸਾ, ਗੁਰੂ ਕੇ ਜੱਸ ਜੀਵਨ ਤੇ ਗੁਰੂ ਕੇ ਸਿੱਖਾਂ ਦੀ ਕੀਰਤੀ ਕਰਨ ਦੀ ਮੰਗ ਮੰਗੀ ਹੈ।

ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਦੇ ਉਸੇ ਸੋਹਣੀ ਦੇਹ ਦੇ ਦਰਸ਼ਨ ਦੀ ਇਕ ਮੰਗ ਤੇ ਦੂਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੱਸ ਜੀਵਨ ਲਿਖਣ ਦੀ ਮੰਗ ਹੀ ਹੁਣ ਮੇਰੇ ਮਨ ਵਿਚ ਵਸਦੀਆਂ ਹਨ। ਹੋਰ ਤੇ ਸਭ ਸੰਸਾਰਕ ਮੰਗਾਂ ਸਤਿਗੁਰੂ ਜੀ ਨੇ ਪੂਰੀਆਂ ਕਰ ਕੇ, ਮੈਨੂੰ ਆਪਣੇ ਪਿਆਰ ਗੋਚਰਾ ਹੀ ਕਰ ਰੱਖਿਆ ਹੈ, ਜੋ ਮੇਹਰ ਰਖ ਸਿਰੇ ਚਾਹੜੇ।

## *ਨਾਰਾਜ਼ ਸਤਿਗੁਰਾਂ ਦੀ ਸ਼ਰਤ*

ਸਤਿਗੁਰੂ ਜੀ ਭੈਣੀ ਸਾਹਿਬ ਗਏ ਤੇ ਸਰਸੇ ਕੰਗਣਪੁਰ ਆਦਿ ਹੋ ਸਾਧ ਸੰਗਤ

ਨੂੰ ਮਿਲੇ। ਸਿਖਾਂ ਨੂੰ ਜੋ ਕਿਹਾ ਸੀ ਜਿਚਰ ਠਾਕੁਰਾਂ ਮਾਧੋ ਸਿੰਘ ਢੁਡੀਆਂਵਾਲਿਆਂ ਤੇ ਸ਼ਿਵ ਕਰਨ ਨੂੰ ਜੋ ਸ਼ਕ ਗੁਜਰਿਆ ਹੈ ਦੂਰ ਨ ਹੋਵੇ, ਮੈਂ ਜੀਵਨ ਨਗਰ ਨਹੀਂ ਆਉਣਾ। ਤਿਸ ਲਈ ਸੰਗਤ ਸੰਤ ਨਗਰ, ਕਰੀਵਾਲੇ, ਜੀਵਨ ਨਗਰ ਆਦਿ ਦੇ ਪਿੰਡਾਂ ਦੀ ਜਿਥੇ ਠਾਕੁਰਾਂ ਦੇ ਮਨ ਪ੍ਰੇਰ ਸਤਿਗੁਰਾਂ ਪਾਸ ਲਿਜਾਣ ਨੂੰ ਠਾਕੁਰ ਹਮੀਰ ਸਿੰਘ ਢੁਡੀਆਂਵਾਲੀਏ ਤੋਂ ਤੇ ਠਾਕੁਰ ਬਲਵੰਤ ਸਿੰਘ ਤੋਂ ਪਤਾ ਲਗਾ, ਮਾਧੋ ਸਿੰਘ ਜੀ ਜੈਪੁਰ ਵੱਲ ਰਹਿੰਦੇ ਹਨ। ਤੇ ਉਹਨ੍ਹਾਂ ਨੂੰ ਤਾਰ ਪਾਂਦੇ ਹਾਂ ਤੇ ਆਪ ਸਭ ਸਰਸੇ ਇਕੱਠੇ ਹੁੰਦੇ ਹਾਂ।

੬ ਚੇਤਰ ਸਰਸੇ ਠਾਕੁਰ ਹਮੀਰ ਸਿੰਘ ਜੀ, ਬਲਵੰਤ ਸਿੰਘ ਜੀ, (ਮਾਧੋ ਸਿੰਘ ਜੀ ਦੇ ਪੁੱਤਰ) ਸ਼ਿਵਕਰਨ ਤੇ ਵਕੀਲ ਗੰਗਾ ਬਿਸ਼ਨ ਨੂੰ ਮਿਲੇ। ਸਿੱਖਾਂ ਕਿਹਾ, ਭਾਵੇਂ ਵਧੀਕੀ ਤੇ ਹੇਰ ਫੇਰ ਮਹਾਰਾਜ ਨਿਹਾਲ ਸਿੰਘ ਜੀ ਕੀਤਾ ਹੈ। ਅਸੀਂ ਉਸਦਾ ਭੀ ਪਸ਼ਚਾਤਾਪ ਕਰਦੇ ਹਾਂ ਜੋ ਡੰਨ ਲਾਉ ਭਰਦੇ ਹਾਂ। ਤੇ ਜੋ ਕੁਝ ਤੁਸਾਂ ਦੇਖਿਐ ਕਿ ਅਸਾਂ ਹੋਕੇ ਭੀ ਦਿੱਤੇ। ਤੇ ਵੋਟਾਂ ਵੀ ਤੁਹਾਡੇ ਹੱਕ ਵਿੱਚ ਦਿਤੀਆਂ। ਤੁਸੀਂ ਸਾਡੇ ਤੇ ਮਹਾਰਾਜ ਜੀ ਦੇ ਸਾਡੇ ਨਾਲ ਖਰ੍ਹਵਾ ਹੋਣ ਤੇ ਵੀ ਤੁਹਾਡੇ ਵਲ ਵੋਟ ਦੇਣ ਦੇ ਹੀ ਕੁਝ ਪੱਖ ਵਲੋਂ ਭਾਵੇਂ ਵੇਖੋ। ਪਰ ਸਾਡੀ ਮੱਦਦ ਕਰੋ। ਸਤਿਗੁਰੂ ਜੀ ਪਾਸ ਚਲੋ।

੧੪ ਚੇਤਰ ਪਾਠਾਂ ਦੇ ਭੋਗ ਸਮੇਂ ਚਲੋ ਤੇ ਸਾਡਾ ਇਹ ਵਿਛੋੜੇ ਦਾ ਸਲ ਮੇਟੋ। ਤੁਹਾਨੂੰ ਇਸ ਪੁੰਨ ਦਾ ਭਾਗ ਗੋਪੀਆਂ ਤੇ ਕ੍ਰਿਸ਼ਨ ਦੇ ਮਿਲਾਪ ਜਿਨ੍ਹਾਂ ਕਰਤੇ ਪੁਰਖ ਵਲੋਂ ਮਿਲੇਗਾ। ਇਹ ਅਗੇ ਹੋ ਤਰਲਾ ਉਨ੍ਹਾਂ ਕੀਤਾ ਜਿਨ੍ਹਾਂ ਠਾਕੁਰਾਂ ਵਲ ਵੋਟ ਦਿਤੇ ਸੀ ਤੇ ਹੋਕੇ ਭੀ ਦਿਤੇ ਸੀ ਅਤੇ ਦੂਜਿਆਂ ਨਾਲ ਝਗੜੇ ਭੀ। ਸਰਧਾ ਸਿੰਘ ਜੀ ਸੀਹੋਵਾਲੀਏ ਨਕੌੜੇ ਰਹਿੰਦੇ, ਡਾਕਟਰ ਤਰਲੋਕ ਸਿੰਘ ਸੰਤ ਨਗਰ ਰਹਿੰਦਾ। ਸੈਣੀ ਸਿੰਘਾਂ ਤੇ ਕਰੀਵਾਲੇ ਰਹਿੰਦਾ ਧਾਰਾ ਸਿੰਘ ਗੁਰੂ ਕੇ ਲਾਂਗਰੀ ਜੀਉਬਗੇ ਦੇ ਤੇ ਹਰੀ ਸਿੰਘ ਜੀ ਵਡਾਣੀਆ ਆਦਿ ਸਭਨਾਂ। ਠਾਕਰਾਂ ਉੱਤਰ ਦਿਤਾ ਅਸਾਂ ਸਭ ਕੁਝ ਜੋ ਤੁਸੀਂ ਦਸਦੇ ਹੋ ਵੋਟਾਂ ਦੇ ਦਿਨਾਂ ਵਿਚ ਦੇਖਿਆ ਸੀ। ਤੁਸੀ ਸੱਚੇ ਹੋ। ਅਸੀਂ ਠਾਕੁਰ ਮਾਧੋ ਸਿੰਘ ਜੀ ਨੂੰ ਤਾਰ ਭੇਜ ਸਦਦੇ ਹਾਂ ਤੇ ਪਾਠਾਂ ਦੇ ਭੋਗ ਤੇ ਜ਼ਾਣ ਲਈ ਤਿਆਰ ਹਾਂ।

ਤੁਸੀ ੧੩-੧੪ ਚੇਤਰ ਸਰਸੇ ਆਉਣਾ । ਹਮੀਰ ਸਿੰਘ – ਬਲਵੰਤ ਸਿੰਘ ਜੀ ਦੀ ਤਾਰ ਤੇ ਮਾਧੋ ਸਿੰਘ ਜੀ ਸਰਸੇ ਆਏ ਅਤੇ ਗੰਗਾ ਬਿਸ਼ਨ ਵਕੀਲ ਤੇ ਸ੍ਰ: ਸਾਹਬ ਸਿੰਘ ਹੋਰੀ ਝੂਠੀਆਂ ਸਚੀਆਂ ਸੁਣਾ ਵਾਪਸ ਕਰ ਦਿਤੇ, ੧੩ ਚੇਤਰ ਤੋਂ ਪਹਿਲੇ ਹੀ।

ਹਰੀ ਸਿੰਘ ਵਡਾਣੀਏ ਚੁਟਾਲੇ ਤੋਂ ਹੋ ਸਰਸੇ ਆ ਦਸਿਆ ਕਿ ਸ਼ਿਵਕਰਨ, ਤਸੀਲਦਾਰ ਦੇ ਚੁਟਾਲੇ ਅਉਣ ਕਰ, ਨਹੀਂ ਆਉਣਾ, ਤੇ ਹੋਰ ਸੰਗਤ ਸਰਸੇ ਪੁੱਜੀ ਨੂੰ ਪਤਾ ਲਗਾ ਕਿ ਠਾਕੁਰ ਮਾਧੋ ਸਿੰਘ ਨੂੰ ਗੰਗਾ ਬਿਸ਼ਨ ਤੇ ਸ. ਸਾਹਬ ਸਿੰਘ ਝੂਠੀਆਂ ਸੁਣਾ ਵਾਪਸ ਜੈਪੁਰ ਟੋਰ ਦਿਤਾ ਹੈ। ਤਾਂ ਬਹੁਤ ਦੁਖੀ ਹੋਈ ਸੰਗਤ ਨੂੰ ਠਾਕੁਰ ਹਮੀਰ ਸਿੰਘ ਤੇ ਕੰਵਰ ਬਲਵੰਤ ਸਿੰਘ ਕਿਹਾ ਕਿ ਤੁਸੀ ਬੇ ਫਿਕਰ ਰਹੋ ਜਿਚੁਰ ਸਤਿਗੁਰ ਜੀ ਜੀਵਨ ਨਗਰ ਤੁਹਾਨੂੰ ਆ

ਦਰਸ਼ਨ ਨਹੀਂ ਦੇਂਦੇ, ਅਸੀਂ ਭੀ ਜੀਵਨ ਨਗਰੋਂ ਅੱਗੇ ਪਿੰਡ ਢੁੱਡੀਆਂ ਨਹੀਂ ਜਾਂਦੇ।

ਸੰਗਤ ਸਰਸਿਓਂ ਨਿਰਾਸ ਹੋ ਜੀਵਨ ਨਗਰ ਆ ਬਾਬਾ ਜਗਜੀਤ ਸਿੰਘ ਜੀ ਨੂੰ ਸਭ ਵਾਰਤਾ ਹੋਈ ਬੀਤੀ ਸੁਣਾਈ ਤਾਂ ਬਾਬਾ ਜੀ ਕਿਹਾ ਹੁਣ ਸੋ ਸਿੱਖ ਹੀ ਹਮੀਰ ਸਿੰਘ ਜੀ ਤੇ ਬਲਵੰਤ ਸਿੰਘ ਤੇ ਸ਼ਿਵਕਰਨ ਕੋਲ ਜਾਣ ਜਿੰਨ੍ਹਾਂ ਉਹਨਾਂ ਨੂੰ ਵੋਟ ਦਿੱਤੇ ਹਨ। ਸਭ ਸੰਗਤ ਨਾ ਰੁਲੇ ਉਹ ਹੀ ਜਾ ਕਹਿਣ ਤੁਸੀਂ ਭਾਵੇਂ ਕਾਮਯਾਬ ਨਹੀਂ ਹੋਏ ਅਸੀਂ ਤੁਹਾਨੂੰ ਵੋਟ ਦਿੱਤੇ ਹਨ। ਹੁਣ ਤੁਸੀਂ ਸਾਡੀ ਮੱਦਦ ਕਰੋ। ਬਾਬਾ ਜੀ ਤੇ ਸੰਗਤ ੧੫ ਚੇਤਰ ਪਾਠਾਂ ਦੇ ਭੋਗ ਦੇ ਮੇਲੇ ਤੇ ਭੈਣੀ ਸਾਹਿਬ ਗਏ।

## ਭੈਣੀ ਸਾਹਿਬ ਵਿਖੇ

ਭੈਣੀ ਸਾਹਿਬ ੨੦੧ ਪਾਠਾਂ ਦੇ ਭੋਗ ਪਾਏ ਤੇ ਅਨੰਦ ਭੀ ਹੋਏ । ਨਾਮਧਾਰੀ ਦਰਬਾਰ ਦੀ ਇੱਕਤਰਤਾ ਹੋਈ ਤੇ ਗਊ-ਬੱਧ ਬੰਦ ਹੋਵੇ ਦਾ ਮਤਾ ਪਾਸ ਹੋਇਆ। ਚਕਰਵਰਤੀ ਜੀ ਬੋਲੇ ਜੇ ਕੰਮ ਕੋਈ ਨਹੀਂ ਹੋਣੇ ਤੇ ਮਤੇ ਪਾਸ ਨਿਰੇ ਕਰਨ ਦਾ ਕੀ ਮਤਲਬ ? ਸਤਿਗੁਰ ਜੀ ਭੀ ਏਹੋ ਕਿਹਾ, ਨਾ ਸਾਡੇ ਵਿੱਚ ਅਣਖ ਰਹੀ ਹੈ, ਨਾ ਭਜਨ ਬੰਦਗੀ। ਨਿਰੇ ਮਤੇ ਪਾਸ ਕਰਨ ਦਾ ਕੀ ਕਿਸੇ ਤੇ, ਅਸਰ ਪੈਂਦੈ ? ਸਤਿਗੁਰੂ ਜੀ ਕਿਹਾ, ਹੁਣ ਕੋਈ ਮੇਰਾ ਕਹਿਣਾ ਨਹੀਂ ਮੰਨਦਾ ਸਗੋ ਗਿਲਾਨਤਾ ਕਰਦੇ ਹਨ ਸਿੱਖ। ਮੇਰਾ ਜੀਅ ਕਰਦੈ ਕਿਧਰੇ ਟੁਰ ਜਾਵਾਂ। ਇਹ ਸੁਣ ਕਈ ਸਿੱਖਾਂ ਦੀਆਂ ਭੁੱਬਾਂ ਨਿਕਲ ਗਈਆਂ, ਪਤਾ ਨਹੀਂ ਕਿਧਰ ਚਲੇ ਜਾਣ? ਜਿਵੇਂ ਅੱਗੇ ਜੀਵਨ ਨਗਰ ਜਾਣ ਵਲੋਂ ਰੁਕੇ ਹਨ। ਕਈ ਸਿੱਖਾਂ ਰੋ ਕੇ ਅਰਜ਼ ਕੀਤੀ, ਜੀਵਨ ਨਗਰ ਵੱਲ ਕਦੋਂ ਦਰਸ਼ਨ ਦੇਵੋਗੇ। ਤਾਂ ਕਿਹੋ ਨੇ, ਮੈਂ ਕੰਮ ਦਾ ਮਨੁੱਖ ਤੇ ਰਹਿ ਜਾਵਾਂ! ਜਿਚੁਰ ਮੇਰੀ ਬਾਬਤ ਪਿਆ ਭੁਲੇਖਾ ਨਾ ਨਿਕਲੇ ਮੇਰਾ ਜੀਵਨ ਨਗਰ ਜਾਣਾ ਠੀਕ ਨਹੀਂ।

## ਪਾਠਾਂ ਦੇ ਮੇਲੇ ਤੇ ਇਨਾਮ

ਇਸ ਪਾਠਾਂ ਦੇ ਮੇਲੇ ਤੇ ਸਰਦਾਰ ਆਤਮਾ ਸਿੰਘ ਗਿਆ ਤੇ ਸਹੀ ਪਰ ਦੂਰ ਦੂਰ ਹੀ ਰਿਹਾ। ਸ. ਤੇਜਾ ਸਿੰਘ ਜੀ ਦੀ ਤਾਰ ਵਿਖਾਏ ਮੇਲੀਆਂ ਨੂੰ ਕਿਹਾ, ਮੈਨੂੰ ਸਰਦਾਰ ਜੀ ਨੇ ਸਲਾਹ ਦਿੱਤੀ ਹੈ ਆਉਣ ਦੀ। ਸਿੱਖਾਂ ਜਾਣਿਆ ਉਸ ਸਰਦਾਰ ਤੇ ਨੇਕ ਸਲਾਹ ਦਿੱਤੀ ਹੈ ਪਰ ਇਸਦਾ ਹੌਸਲਾ ਨਹੀਂ ਹੁਣ ਪੈਂਦਾ, ਕਿ ਮੈਂ ਸਨਮੁੱਖ ਹੋ ਜੋ ਸਤਿਗੁਰੂ ਜੀ ਕਹਿਣ ਮੰਨਾਂ। ਸਰਦਾਰਨੀ ਲੀਲ੍ਹਾਵੰਤੀ ਦੋਹਾਂ ਥਾਂਵਾਂ ਤੋਂ ਦੁਖੀ ਹੋਈ ਰੋਈ ਤੇ ਸਹੀ ਪਰ ਕੋਈ ਪਾਸਾ ਸਰ ਨਾ ਕਰ ਸਕੀ। ਇਸ ਮੇਲੇ ਤੇ ਪਾਠੀਆਂ, ਸ਼ੁੱਧ ਤੇ ਸਰਲ ਗੁਰਬਾਣੀ ਸੁਨਾਣ ਵਾਲਿਆਂ ਨੂੰ ਇਨਾਮ ਭੀ ਸਤਿਗੁਰੂ ਜੀ ਦਿੱਤੇ । ੫੧ ਰੁਪਏ ਸੁਦਾਗਰ ਸਿੰਘ ਭੂਰੇ ਗਿੱਲ ਨੂੰ ਜੋ ਹੁਣ ਪ੍ਰਤਾਪ

ਨਗਰ ਹਨ। ੩੦ ਰੁਪਏ ਸੰਤਾ ਸਿੰਘ ਜੀ ਧਾਬਲਾਂ ਵਾਲਿਆਂ ਨੂੰ ਜੋ ਕਰੀਵਾਲੇ ਰਹਿੰਦੇ ਸੀ ਹੁਣ ਉਨ੍ਹਾਂ ਦੀ ਸੁਪਤਨੀ ਜੁਗਿੰਦਰ ਕੌਰ ਉਨ੍ਹਾਂ ਦੇ ਬੱਚੇ ਤੇ ਜ਼ਮੀਨ ਦੇ ਆਸਰੇ ਗੁਜ਼ਾਰਾ ਕਰਦੀ ਹੈ। ੨੧ ਰੁਪਏ ਬਲਕਾਰ ਸਿੰਘ ਛਾਂਗੀ ਦੇ ਨੂੰ ਜੋ ਮਿਰਜ਼ਾ ਪੁਰ ਥੇਹ ਤੇ ਰਹਿੰਦੈ ਤੇ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਜੀ ਸੇਵਕ ਹੈ।

ਦਰੀਬਾਕਲਾਂ ਦੇ ਸੰਤ ਪ੍ਰੀਤਮ ਸਿੰਘ ਜੀ ਨੂੰ ਦਿੱਲੀ ਦਾ ਸੂਬਾ ਥਾਪਿਆ ਤੇ ਜਿੰਨ੍ਹਾਂ ਜਿੰਨ੍ਹਾਂ ਸਾਧਾਂ ਇਹਨਾਂ ਪਾਠਾਂ ਵਿੱਚ ਚੋਖਾ ਹਿੱਸਾ ਲਿਆ ਸੀ ਉਨ੍ਹਾਂ ਨੂੰ ਸਿਰੋਪਾ ਬਖਸ਼ੇ । ਸੁਦਾਗਰ ਸਿੰਘ ਜੀ ਭੂਰੇਗਿੱਲ, ਹਰਨਾਮ ਸਿੰਘ ਜੀ ਦੁਰੈਚ, ਦਰਸ਼ਨ ਸਿੰਘ, ਅਮਰ ਸਿੰਘ ਭੋਇਵਾਲੀ, ਪੰਡਿਤ ਗੁਰਚਰਨ ਸਿੰਘ ਰਮਤਾ, ਟਹਿਲ ਸਿੰਘ ਮਾਗਟਾਂ ਵਾਲਾ ਕਾਲੀਆ ਜੋ ਹੁਣ ਕਰਨਾਲ ਹੈ ਆਦਿ ਨੂੰ।

## *ਮਨਾਉਣ ਲਈ ਕੋਸ਼ਸ਼ਾਂ*

ਸਤਿਗੁਰ ਜੀ ਅਨਪੜ੍ਹ, ਬੱਚਿਆਂ ਦੇ ਮਾਪਿਆਂ ਤੋਂ ਜਮਾਨਤਾਂ ਲੈ ਅਨੰਦ ਪੜ੍ਹਾਏ ਕਿ ਤਿੰਨ ਮਹੀਨਿਆਂ ਵਿੱਚ ਗੁਰਮੁੱਖੀ ਅੱਖਰ ਪੜ੍ਹਾ ਲਵਾਂਗੇ। ਫਤਹਿ ਸਿੰਘ ਜੀ ਮਾਂਗੇਵਾਲੇ ਜੋ ਕਈ ਸਾਲਾਂ ਤੋਂ ਕਾਲੀ ਪੱਗ ਬੰਨੀ ਪਰ੍ਹੇ ਹੋਏ ਸੀ ਬਖਸ਼ੇ ਤੇ ਦੇਹਧਾਰੀ ਗੁਰੂ ਦੇ ਪ੍ਰਚਾਰ ਵਿੱਚ ਬਹੁਤ ਬੋਲਦੇ ਰਹੇ, ਹਰੀ ਸਿੰਘ ਜੀ ਵਡਾਣੇਵਾਲੇ ਭੈਣੀ ਸਾਹਿਬ ਸਿੱਖ ਨੂੰ ਦੱਸਿਆ, ਮੈਂ ਸਰਸੇ ਹਮੀਰ ਸਿੰਘ ਤੇ ਬਲਵੰਤ ਸਿੰਘ ਨੂੰ ਮਿਲ ਗੰਗਾ ਬਿਸ਼ਨ ਵਕੀਲ ਤੇ ਸ. ਸਾਹਿਬ ਸਿੰਘ ਦੀ ਕੀਤੀ ਗੱਲ ਦਾ ਪਤਾ ਲੈ ਆਇਆ ਹਾਂ। ਇਨ੍ਹਾਂ ਠਾਕਰਾਂ ਦਾ ਦਿਲ ਠੀਕ ਹੈ ਸੰਗਤ ਨਾਲ ਉਹ ਆਪਦੇ ਉਧਰ ਜਾਣ ਤੇ ਸੰਗਤ ਦਾ ਦੁੱਖ ਹਟਾਣ ਦਾ ਜਤਨ ਕਰਨਗੇ। ਆਖਦੇ ਸੀ, ਸਤਿਗੁਰੂ ਜੀ ਉੱਤਰ ਦਿੱਤਾ ਸੀ ਗੁਰੂ ਭਲੀ ਕਰੇਗਾ । ਜੋ ਸੰਗਤ ਮਿਹਨਤ ਕਰਦੀ ਹੈ ਮਾਲੂਮ ਹੈ।

ਬਾਬਾ ਜਗਜੀਤ ਸਿੰਘ ਜੀ ਜੀਵਨ ਨਗਰ ਉਨ੍ਹਾਂ ਸਿੱਖਾਂ ਨੂੰ ਸੱਦ ਕਿਹਾ ਜਿੰਨਾ ਠਾਕੁਰਾਂ ਦੀ ਤਰਫ ਸ਼ਿਵਕਰਨ ਨੂੰ ਵੋਟ ਦਿੱਤੇ ਸੀ ਤੇ ਹੋਕੇ ਦਿੱਤੇ ਸੀ । ਤੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਵੀ ਖਰ੍ਹਵੇ ਬੋਲ ਕੀਤੇ ਸੀ ਕਿ ਤੁਸੀ ਠਾਕਰਾਂ ਨੂੰ ਕਹੋ ਅਸੀ ਤੁਹਾਡੇ ਬੂਹੇ ਧਰਨਾ ਮਾਰ ਬੈਠਦੇ ਹਾਂ। ਅਸਾਂ ਦਾ ਕੀ ਕਸੂਰ ਹੈ? ਤੁਸੀ ਹੁਣ ਸਾਡੀ ਮੱਦਦ ਕਰੋ, ਜਿਵੇਂ ਅਸਾਂ ਤੁਹਾਥੋਂ ਪਰਚੀ ਲੈ ਤੁਸਾਂ ਵੱਲ ਵੋਟ ਪਾਏ ਹਨ ।

## *ਹੋਕਾ ਡਾਕਟਰ ਤ੍ਰਿਲੋਕ ਸਿੰਘ ਦਾ*

ਇਸ ਭੈਣੀ ਸਾਹਿਬ ਦੇ ਮੇਲੇ ਤੇ ਡਾਕਟਰ ਤ੍ਰਿਲੋਕ ਸਿੰਘ ਸੰਤ ਨਗਰ ਦੇ ਪੁੱਤਰ

ਜਗਦੀਸ਼ ਸਿੰਘ ਦਾ ਅਨੰਦ ਹੋਇਆ ਸੀ। ਬੀਬੀ ਆਈ ਤੇ ਡਾਕਟਰ ਜੀ ਦੇ ਘਰੋਂ ਵਿਖਾਲਾ ਪਾਇਆ ਕਿ ਇਹ ਪਦਾਰਥ ਰੋਪੜ ਦੇ ਕੁੜਮਾਂ ਵਲੋਂ ਸਾਨੂੰ ਆਇਆ ਹੈ। ਡਾਕਟਰ ਜੀ ਨੇ ਦੁਕਾਨ ਤੋਂ ਆ ਉਹ ਕੱਪੜੇ ਅੰਦਰ ਧਰ ਆਪਣੇ ਘਰ ਦੇ ਪਏ ਮੈਲੇ ਕੱਪੜੇ ਵਿਹੜੇ ਵਿੱਚ ਸੁੱਟ ਕੋਠੇ ਤੇ ਚੜ੍ਹ ਹੋਕਾ ਦਿੱਤਾ, ਲੋਕੋ! ਆਓ, ਸਾਡੀ ਪੂੰਜੀ ਪਦਾਰਥ ਵੇਖ ਲਓ। ਮੈਂ ਸੱਚਾ ਵਖਾਲਾ ਪਾਇਆ ਜੇ। ਸਿੱਖ ਵਾਲੀ ਗੱਲ ਕੀਤੀ ਕਿ ਗੁਰਮਤੋਂ ਉਲਟ ਵਖਾਲਾ ਕਿਉਂ ਪਾਇਆ ਹੈ।

## ਵੈਸਾਖੀ ਅੰਮ੍ਰਿਤਸਰ

ਸਤਿਗੁਰੂ ਜੀ ਅੰਮ੍ਰਿਤਸਰ ਵੈਸਾਖੀ ਤੇ ਦਰਸ਼ਨ ਦਿੱਤੇ। ਤੇ ਕਰੜੀਆਂ ਜਮਾਨਤਾਂ ਲੈ ਅਨਪੜ੍ਹਾਂ ਦੇ ਅਨੰਦ ਪੜ੍ਹਾਏ। ਅਤੇ ਬਚਨ ਕੀਤੇ ਜੋ ਸਿੱਖ ਹੋ ਘੰਟਾ ਭੀ ਨਾਮ ਸਿਮਰਨ ਅੱਠਾਂ ਪਹਿਰਾਂ ਵਿੱਚ ਨਹੀਂ ਕਰਦਾ, ਉਹ ਭਾਵੇਂ ਕੂਕਾ ਹੈ, ਲੋਕਾਂ ਵਾਂਗੂੰ ਹੀ ਮੰਦੇ ਸਮੇਂ ਦੀ ਮਾਰ ਵਿੱਚ ਮਾਰਿਆ ਜਾਵੇਗਾ। ਮੈਂ ਚੌਕੀਦਾਰ ਵਾਂਗੂੰ ਹੋਕਾ ਦੇਂਦਾ ਹਾਂ। ਮੇਰਾ ਫਰਜ਼ ਹੈ ਜੋ ਨਾ ਮੰਨੇਗਾ ਦੁਖ ਪਾਵੇਗਾ। ਗੁਰੂ ਦਰਬਾਰ ਢੋਈ ਨਾ ਮਿਲੇਗੀ।

## ਠਾਕਰਾਂ ਦੀ ਬੇਨਤੀ

ਠਾਕੁਰ ਹਮੀਰ ਸਿੰਘ, ਬਲਵੰਤ ਸਿੰਘ ਤੇ ਸ਼ਿਵਕਰਨ, ਸ. ਤੇਜਾ ਸਿੰਘ ਜੀ ਤੋਂ ਤਾਰ ਭਿਜਵਾ ਸਤਿਗੁਰ ਜੀ ਨੂੰ ਸਰਸੇ ਸੱਦਿਆ। ਸ. ਤੇਜਾ ਸਿੰਘ ਜੀ ਦੇ ਘਰ ਸਭ ਦਰਸ਼ਨ ਕਰ ਚਰਨੀਂ ਲੱਗੇ ਤੇ ਅਰਜ਼ ਕੀਤੀ, "ਆਪ ਕਿਰਪਾ ਕਰੋ, ਏਧਰ ਦੀ ਸੰਗਤ ਨੂੰ ਜੀਵਨ ਨਗਰ ਵੱਲ ਦਰਸ਼ਨ ਦੇਵੋ। ਸਾਡੇ ਕੋਲ ਤੇ ਕੁਝ ਭੀ ਨਾ ਰਿਹਾ ਆਪ ਭੀ ਗਏ ਤੇ ਮੈਂਬਰੀ ਭੀ ਨਾ ਮਿਲੀ।" ਸਤਿਗੁਰੂ ਜੀ ਕਿਹਾ, "ਜੇ ਆਪ ਨੂੰ ਮੇਰੀ ਨੀਯਤ ਤੇ ਸ਼ੱਕ ਨਹੀਂ ਤਾਂ ਮੈਂ ਆ ਸਕਦਾ ਹਾਂ।" ਠਾਕਰਾਂ ਕਿਹਾ ਉਨ੍ਹਾਂ ਸਿੱਖਾਂ ਨੂੰ ਅਸੀਂ ਅੱਖੀਂ ਵੇਖਿਆਂ ਹੈ, ਦੁਖੀ ਹੋ ਰੋਂਦੇ ਭੀ ਸੀ ਤੇ ਹੋਕੇ ਭੀ ਦਿੰਦੇ ਸੀ, ਸਿੱਖੋ, ਛਲ ਹੋ ਰਿਹਾ ਜੇ। ਵਿਰੋਧੀਆਂ ਨਾਲ ਭੀ ਖਰ੍ਹਵੇ ਹੁੰਦੇ ਸੀ। ਗੰਗਾਬਿਸ਼ਨ ਭੀ ਦੱਸਿਆ ਹੈ, "ਮੈਂ ਤੇ ਸ. ਸਾਹਿਬ ਸਿੰਘ, ਠਾਕੁਰ ਮਾਧੋ ਸਿੰਘ ਜੀ ਨੂੰ ਝੂਠੀਆਂ ਸੁਣਾ, ਜੈਪੁਰ ਨੂੰ ਪਰਤਾ ਦਿਤੈ ਤੇ ਉਹਨਾਂ ਸਿੱਖਾਂ ਜਿਨ੍ਹਾਂ ਸਾਥੋਂ ਪਰਚੀਆਂ ਲੈ ਸਾਨੂੰ ਵੋਟ ਦਿੱਤੇ ਸੀ। ਸਾਡੇ ਕੋਲ ਆ ਦੁਖੀ ਹੋ ਨਿਹੋਰੇ ਦਿੱਤੇ ਹਨ। ਆਪ ਸਾਡੀ ਅਰਜ਼ ਮੰਨੋ। ਨਹੀਂ ਤੇ ਅਸੀਂ ਭੀ ਉਧਰ ਆਪਣੇ ਪਿੰਡਾਂ ਵਲ ਨਹੀਂ ਜਾਂਦੇ ।

## ਸਤਿਗੁਰੂ ਜੀ ਜੀਵਨ ਨਗਰ ਆਏ

ਸਤਿਗੁਰ ਜੀ ਸਤਿਬਚਨ ਕੀਤਾ ਤੇ ਕਿਹਾ, "ਹੁਣ ਤੇ ਮੇਰਾ ਜੀਵਨ ਨਗਰ ਜਾਣਾ ਸੋਭਦੈ। ਨਹੀਂ ਤੇ ਜਿਨ੍ਹਾਂ ਵਿੱਚ ਸਿਰ ਉੱਚਾ ਕਰ ਬਹਿਣਾ ਹੋਵੇ ਜੇ ਉਨ੍ਹਾਂ ਦੇ ਦਿਲਾਂ ਵਿੱਚ ਆਦਰ ਮਾਣ ਨਾ ਹੋਵੇ ਤਾਂ ਕੀ ਸੋਭਾ ਹੁੰਦੀ ਹੈ। " ਇਹ ਸਤਿਗੁਰ ਜੀ ਤੇ ਠਾਕਰਾਂ ਦੇ ਦਿਲ ਸਫਾਅ ਹੋਣ, ਕਰਨ, ਦਾ ਜਤਨ ਸਿੱਖਾਂ ਕੀਤਾ ਸੀ । ਉਵੇਂ ਜਾਪਦਾ ਸੀ ਜਿਵੇਂ ਕ੍ਰਿਸ਼ਨ ਜੀ ਨੇ ਜਾਮਾਵੰਤ ਤੋਂ ਮਣੀ ਲਿਆ, ਝੂਠਾ ਕਲੰਕ ਦੋਸ਼ ਲੱਗਾ, ਸਾਫ ਕੀਤਾ ਸੀ, ਤਿਵੇਂ ਦਾ ਕੌਤਕ ਕੰਮ ਹੋਇਆ। ਸਤਿਗੁਰ ਜੀ ੧੦ ਵੈਸਾਖ ਸਾਢੇ ਤਿੰਨੀ ਮਹੀਨੀਂ ਜੀਵਨ ਨਗਰ ਦਰਸ਼ਨ ਦਿੱਤੇ।

ਸਭ ਨਗਰਾਂ ਦੀ ਸੰਗਤ ਸੂਹਾਂ ਲੈਂਦੀ ਸੀ। ਸਭ ਜੀਵਨ ਨਗਰ ਆਏ। ਰੋ-ਰੋ ਚਰਨੀ ਲਗੇ। ਸਤਿਗੁਰ ਜੀ ਨੇ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਨਮਿੱਤ ਰੱਖੀ ਸਬਜ਼ੀ ਘੋੜੀ ਨੂੰ, ਹਰਾ ਘਾਹ ਆਪਣੇ ਹੱਥਾਂ ਵਿੱਚ ਲੈ, ਸਨੇਹ ਨਾਲ ਮੱਥੇ ਤੇ ਪਿਆਰ ਦੇ ਉਸਦੇ ਮੂੰਹ ਵਿੱਚ ਦਿੱਤਾ। ਸਭ ਘੋੜਿਆਂ ਗਊਆਂ ਵਛੜਿਆਂ ਨੂੰ ਇਤਨੇ ਚਿਰ ਦੇ ਵਿਛੋੜੇ ਬਾਅਦ ਮਿਲੇ। ਗਊਆਂ ਵਛੜੇ ਭੀ ਵਾਂਅ ਵਾਂਅ ਕਰਦੇ ਮੂੰਹ ਚੁੱਕ ਭੱਜ ਭੱਜ ਮਿਲੇ। ਸਤਿਗੁਰੂ ਜੀ ਵਰਨੀ ਤੇ ਲੰਗਰ ਨੂੰ ਜਾ ਮੱਥਾ ਟੇਕਿਆ। ਸਭ ਬਿਰਧ ਤੇ ਅੰਧੇ-ਅਨਾਥ ਸਾਧਾਂ ਨੂੰ, ਡੇਰੀਂ ਜਾ ਬੁਲਾ ਬੁਲਾ ਸੁੱਖ ਪੁੱਛੀ ਤੇ ਸੰਗਤ ਦੇ ਵਿਚਾਲੇ ਕੁਰਸੀ ਤੇ ਬੈਠ ਬਚਨ ਕੀਤੇ, "ਠਾਕੁਰਾਂ ਸਭ ਸਿੱਖਾਂ ਦੀ ਹਾਲਤ ਤੇ ਹਿੰਮਤ ਦੱਸੀ ਹੈ ਤੇ ਵਿਰੋਧੀਆਂ ਦੀਆਂ ਕੋਸ਼ਿਸ਼ਾਂ ਤੇ ਕੋਝੀਆਂ ਹਰਕਤਾਂ ਭੀ ਦੱਸੀਆਂ ਹਨ। ਹੁਣ ਮੇਰਾ ਮਨ ਭੀ ਟਿਕਾਣੇ ਹੋ ਕੁਝ ਠੀਕ ਹੋਇਆ ਹੈ।"

੧੧ ਵੈਸਾਖ ਸੰਤ ਨਗਰ, ਆਸਾ ਦੀ ਵਾਰ, ਲੱਗੀ ਵਿੱਚ ਦਰਸ਼ਨ ਦਿੱਤੇ ਤੇ ਸਭ ਸਿੱਖਾਂ ਦੀ ਖੁਸ਼ੀ ਲਈ ਜਿਸ - ਜਿਸ ਘਰੀਂ ਚਰਨ ਪੁਆਣ ਦੀ ਅਰਜ਼ ਕੀਤੀ। ਕਈਆਂ ਜਿੰਨ੍ਹਾਂ ਤੇ ਅੱਗੇ ਕੁਝ ਨਰਾਜ਼ ਸੀ ਉਨ੍ਹਾਂ ਦੇ ਘਰੀਂ ਭੀ ਹਾਸ ਬਿਲਾਸ ਕਰਦਿਆਂ ਚਰਨ ਪਾਏ ਤੇ ਸੰਤ ਆਲਾ ਸਿੰਘ ਜੀ ਦੇ ਡੇਰੇ ਬੈਠ ਬਚਨ ਕੀਤਾ ।"ਹੁਣ ਮਹਾਰਾਜ ਨਿਹਾਲ ਸਿੰਘ ਜੀ ਤੇ ਸਰਦਾਰ ਆਤਮਾ ਸਿੰਘ ਜੀ ਨਾਲ ਭੀ ਅੜ ਮੁੱਕੇ ਤਾਂ ਪੂਰਾ ਸੁਖ ਸੁਆਦ ਬਣਦੈ" ਇਹ ਮਨ ਖੁਸ਼ੀ ਸੁਖੀ ਤੇ ਸਾਫ ਹੋਣ ਦਾ ਸਬੂਤ ਏ ਜੱਦ ਗੁੱਸੇ ਕੀਤੇ ਤੇ ਭੀ ਤੁੱਠੇ ।

੧੨ ਵੈਸਾਖ ਅਮਰਾਸਰ ਦੀ ਸੰਗਤ ਦੀ ਅਰਜ਼ ਤੇ ਆਸਾ ਦੀ ਵਾਰ ਵਿੱਚ ਸਤਿਗੁਰੂ ਜੀ ਦਰਸ਼ਨ ਦਿੱਤੇ। ਵਿਰਸਾ ਸਿੰਘ ਨੌਸ਼ਿਹਰੇ ਵਾਲੇ ਦੀ ਸਿੱਖਣੀ ਆਪਣੇ ਘਰ ਚਰਨ ਪੁਆਉਣ ਦੀ ਅਰਜ਼ ਕੀਤੀ। ਪਰ ਘਰ ਜਾ ਮੰਜਾ ਨਾ ਵਿਛਾਇਆ। ਮਗਰ ਮਗਰ ਹੀ ਮਸਤਾਨੀ ਹੋ ਫਿਰਦੀ ਰਹੀ। ਸਤਿਗੁਰੂ ਜੀ ਉਸਦੇ ਘਰ ਆਏ ਉਸ ਆਪਣੇ ਸਿਰ ਦਾ ਬਸਤਰ ਲਾਹ ਮੰਜੇ ਤੇ ਵਿਛਾ ਦਿੱਤਾ। ਸਤਿਗੁਰੂ ਜੀ, ਇਸ ਮਸਤਾਨੀ ਨੂੰ, ਅੱਗੇ ਦੇ ਜਾਣਦੇ ਸੀ। ਇਸਨੇ, ਪਾਰ ਖੜ੍ਹਿਆਂ ਨੂੰ ਤਾਰੂ ਨਾਲੀ ਵਿੱਚ ਸਿੱਧੀ, ਸਣੇ ਬਸਤਰਾਂ, ਲੰਘ ਜਾ ਏਕ ਸਮੇਂ ਨਮਸਕਾਰ ਕੀਤੀ ਸੀ। ਤਾਹੀਓਂ ਹੀ ਹੁਣ ਉਜਰ ਨਾ ਕੀਤਾ ਸੀ। ਮਤ ਇਹ ਦੁਖੀ ਹੋਵੇ।

੧੩ ਵੈਸਾਖ ਸੰਤ ਨਗਰ ਆਸਾ ਦੀ ਵਾਰ ਦੇ ਬਾਅਦ ਜੋ ਸਿੱਖ ਗਰੀਬ ਭੇਟਾ ਧਰਨ, "ਸਤਿਗੁਰ ਜੀ ਕਹਿੰਦੇ ਘਰ ਹੀ ਰੱਖੋ ਕਿਉਂ ਖੇਚਲ ਕਰਦੇ ਹੋ।" ਸਿੱਖ ਕਹਿੰਦੇ, "ਪਦਾਰਥ ਵਿੱਚ ਵਾਧਾ ਕਰਨ ਲਈ ਧਰਦੇ ਹਾਂ। "ਸਤਿਗੁਰੂ ਜੀ ਸਭ ਨਗਰਾਂ ਦੇ ਸਿੱਖਾਂ ਦੀ ਪੁੱਛ ਕਰ ਦਾਣੇ ਤੇ ਲਵੇਰਾ, ਮਾਇਆ ਥੁੜਿਆਂ ਨੂੰ ਜੀਵਨ ਨਗਰ ਸੱਦ ਦਿੱਤਾ।

## *ਕੱਕੇ ਦੀ ਅਸਲੀਅਤ*

੧੪ ਵੈਸਾਖ ਧਰਮਪੁਰੇ, ਵਾਰ ਵਿੱਚ ਦਰਸ਼ਨ ਦਿੱਤੇ ਸਤਿਗੁਰੂ ਜੀ, ਬੜੀ ਸੰਗਤ ਜੁੜੀ ਤੇ ਬੜਾ ਸ਼ਬਦ ਵਿੱਚ ਰਸ ਪਿਆ ਸੀ। ਇਸ ਦਿਨ ਲਾਭ ਸਿੰਘ ਕੱਕਾ ਮਸਤ ਹੋਇਆ ਤੇ ਦੱਸਿਓ ਸੂ ਮੈਂ ਕੰਧਾਰਾ ਸਿੰਘ ਦੀ ਮੱਝ ਤੇ ਝੋਟੀ ਦੁੱਖ ਨਾਲ ਚੁਰਾਈ ਖਪਾਈ ਹੋਈਏ। ਸੋ ਸੰਗਤ ਦੇ ਪ੍ਰਤਾਪ ਨਾਲ ਮਨ ਸਾਫ ਹੋਇ ਕਾਰਨ ਵਾਪਸ ਲਿਆ ਦੇਵਾਂਗਾ।

ਸੰਤ ਜਿਊਣ ਸਿੰਘ ਜੀ ਜੋ ਬਚਨ ਕਿਹਾ ਕਰਦੇ ਸੀ ਕਿ ਲਾਭ ਸਿੰਘ ਵਿੱਚ ਰੱਬ ਦਾ ਆਉਣ ਜਾਣ ਦਾ ਫੇਰਾ ਤੇ ਪੈਂਦੈ ਸੋ ਸਭ ਨੇ ਵੇਖਿਆ ਪਰ ਕਈ ਸਿੱਖ ਕਹਿਣ ਸੰਤ ਇਹ ਭੀ ਕਹਿੰਦੇ ਸੀ, ਪਰ "ਡੇਰਾ ਰੱਬ ਦਾ ਰਹਿੰਦਾ ਨਹੀਂ ਇਸ ਵਿੱਚ ।" ਲਾਭ ਸਿੰਘ ਨੂੰ, ਸੰਗਤ ਦਾ ਰੰਗ ਭੀ ਜ਼ਰੂਰ ਚੜ੍ਹਦਾ ਸੀ । ਪਰ ਕੁਸੰਗ ਕਰਨੋਂ ਨਾ ਮੁੜਦਾ, ਹਿਰਦੇ ਦਾ ਖੋਟਾ ਨਾ ਸੀ ਜਿਵੇਂ ਦਾ ਘਸੀਟਾ ਸਿੰਘ ਚਿੱਤ ਦਾ ਕਠਿਨ ਸੀ। ਉਹ ਕਦੀ ਕਿਸੇ ਨੂੰ ਆਪਣੇ ਮਨ ਦੀ ਦੱਸਦਾ ਨਾ ਸੀ ਤੇ ਨਾ ਛੱਡਦਾ ਸੀ।

੧੪ ਵੈਸਾਖ ਹੀ ਜੀਵਨ ਨਗਰ, ਦੇਵੀ ਲਾਲ ਵਲੋਂ ਭਾਈ ਰਾਮ ਸਿੰਘ ਨੇ ਕਿਹਾ ਵਡੇ ਪੁਰਸ਼ ਹੋ। ਮੇਰੇ ਨਾਲ ਹੀ ਸੰਮਤੀ ਮੇਲ ਟੁਰੋ। ਸ਼ਿਵਕਰਨ ਨਾਲ ਨਾ ਰਲ ਟੁਰੋ। ਸਾਡਾ ਸ਼ਰੀਕ ਹੈ ਉਹ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਅੰਗਰੇਜ਼ ਦੇ ਸਮੇਂ ਉਸ ਨਾਲ ਮਿਲਕੇ ਟੁਰਦੇ ਬੰਦੇ ਨਾਲ ਨਹੀਂ ਮਿਲ ਟੁਰ ਸਕਦਾ। ਸ਼ਿਵਕਰਨ ਤੇ ਦੇਵੀ ਲਾਲ ਆਪੋ ਵਿਚ ਜਾਨਣ। ਮੈਂ ਕਿਸੇ ਮਾੜੇ ਨਾਲ ਮਿਲ ਕੇ ਚਲ ਸਕਦਾ ਹਾਂ, ਸਰਦਾਰ, ਧੜੇਬਾਜ਼ ਤੇ ਚੌਧਰੀ ਨਹੀਂ ਮੈਨੂੰ ਚੰਗੇ ਲਗਦੇ। ਇਹ ਸੁਣ ਉਹ ਚੁਪ ਕਰ ਚਲੇ ਗਏ। ਸਤਿਗੁਰੂ ਜੀ ਬਚਨ ਕੀਤਾ, ਭਾਈ ਰਾਮ ਸਿੰਘ ਹੈ ਤਾਂ ਨਾਮਧਾਰੀਆ ਪਰ ਕਮਲਪੁਣੇ ਮੁਢੋਂ ਕਰਦਾ ਰਿਹਾ ਏ, ਦੂਰ ਅੰਦੇਸ਼ ਨਹੀਂ। ਦੇਵੀ ਲਾਲ ਸੋਚਿਆ ਸੀ ਕਿ ਸ਼ਾਇਦ, ਮੇਰੇ, ਮਹਾਰਾਜ ਨਿਹਾਲ ਸਿੰਘ ਜੀ ਤੇ ਸ. ਆਤਮਾ ਸਿੰਘ ਦੇ ਜੁਟ ਵਿਚ ਸਤਿਗੁਰੂ ਜੀ ਮਿਲ ਜਾਣਗੇ, ਪਰ ਇਹ ਜਾਣ ਨ ਸਕਿਆ ਕਿ ਇਹ ਬੇਮੁਹਤਾਜ ਬਾਪਾ ਹੈ। ਤੇ 'ਵਡਿਆਂ ਸਿਉ ਕਿਆ ਰੀਸ' ਰਖਣ ਵਾਲਾ ਸੱਚਾ ਪਾਤਸ਼ਾਹ ਹੈ।

ਸਿੱਖਾਂ ਦੀਆਂ ਥੁੜਾਂ ਦੇ ਬਚਨ ਕਰਦੇ ਸਤਿਗੁਰੂ ਜੀ ਦੇ ਸਾਥ ਸ. ਅਰਬੇਲ ਸਿੰਘ ਜੀ, ਸਰਸੇ ਨੂੰ ਜਾ ਰਹੇ ਸੀ ਸਰਦਾਰ ਨੇ ਗਲੇਡੂ ਭਰਕੇ ਕਿਹਾ, "ਕਦੀ ਸਿੱਖਾਂ ਦੀਆਂ ਥੁੜਾਂ ਭੀ ਕੱਟੀਆਂ ਜਾਣਗੀਆਂ।" ਸਤਿਗੁਰੂ ਜੀ ਬਚਨ ਕੀਤਾ, "ਅਸੀਂ ਭੀ ਤਦੋਂ ਹੀ ਖੁਸ਼ ਹੋਵਾਂਗੇ,

ਜਦ-ਸਿੱਖਾਂ-ਏਹਨਾਂ ਪਾਸੋਂ ਨੋਟਾਂ ਦੀਆਂ ਥਈਆਂ ਤੇ ਥੱਬੇ ਹੋਣਗੇ।" ਸਰਦਾਰ ਜੀ ਦੇ ਨੇਤਰਾਂ ਚੋਂ ਅਥਰੂ ਕਿਰ ਪਏ ਤੇ ਕਿਹਾ, " ਕਿਥੋਂ ਇਨ੍ਹਾਂ ਸਿਖਾਂ ਦੇ ਘਰ ਨੋਟਾਂ ਦੀਆਂ ਥਈਆਂ ਹੋਣਗੀਆਂ। ਮੁਢੋ, ਤੁਰਕਾਂ ਤੋਂ, ਸਿਰ ਕਟੀਦੇਂ ਰਹੇ ਤੇ ਸਾਡੇ ਸਿਰਾਂ ਦੇ ਮੁਲ ਪੈਂਦੇ ਰਹੇ। ਤੇ ਭੁਖੇ ਮਰਦੇ, ਰੁਖਾਂ ਦੇ ਫਲ ਪੱਤਰ ਖਾ, ਉਜਾੜਾਂ ਵਿਚ ਦਿਨ ਕਟੇ। ਰਜ ਖਾਣ ਲੱਗੇ ਤਾਂ ਧੱਕਾ ਮਿਲ ਗਿਆ ਮਸਾਂ ਪਤ ਤੇ ਜੀਅ ਲੈ ਨਿਕਲੇ ਹਾਂ। ਹੁਣ ਝਾੜੀਆਂ-ਮਲ੍ਹੇ ਤੇ ਟੋਏ-ਟਿੱਬੇ ਹੀ ਦਿਸਦੇ ਹਨ। ਪਿਛਲੇ ਘਰ ਭਰੇ ਤੇ ਤੁਰਕਾਂ ਜੋਗ ਛਡ ਆਏ ਹਾਂ । ਏਥੇ ਕਿਥੋਂ ਘਰ ਭਰੇ ਜਾਣਗੇ । ਹੇ ਸਚੇ ਪਾਤਿਸਾਹੋ! ਆਪ ਦੇ ਅਖਵਾਂਦੇ, ਮੁਢੋਂ ਦੁਖ ਭੁਖ ਉਠਾਂਦੇ ਆਏ ਹਾਂ, ਖੌਰੇ ਕਦੋਂ ਆਪ ਖੁਸ਼ ਹੋਵੋਗੇ, ਸਿਖਾਂ ਦੀ ਘਰੀ ਨੋਟਾਂ ਦੀਆਂ ਥਈਆਂ ਥੱਬੀਆਂ ਦੇਖ।"

ਸਤਿਗੁਰੂ ਜੀ ਬਿਗਸਕੇ ਬਚਨ ਕੀਤਾ, " ਸਰਦਾਰਾ! ਇਹ ਕੀ ਕਿਹਾ ਈ! ਵੇਖ ਲਈਂ, ਏਨ੍ਹਾਂ ਸਿੱਖਾਂ ਕੋਲ ਨੋਟਾਂ ਦੀਆਂ ਥਈਆਂ ਤੇ ਸਾਡੇ ਵਰਗੀਆਂ ਲਵੇਰੀਆਂ ਤੇ ਬੈਲ ਹੋਣਗੇ। ਮੇਰੀ ਰੀਝ, ਸਿੱਖ ਨੂੰ ਰੱਜ ਖਾਂਦਾ ਵੇਖਣ ਦਾ ਮੁਢ ਬੱਝ ਗਿਆ ਹੈ। ਏਧਰ ਨਹਿਰਾਂ, ਲਹਿਰਾਂ-ਬਹਿਰਾਂ ਲਾਣਗੀਆਂ, ਧਨ ਤੇ ਮਾਲ ਸਿਖਾਂ ਕੋਲ ਬੜਾ ਹੋਵੇਗਾ । ਮੈਨੂੰ ਚੇਤੇ ਕਰਨ ਨ ਕਰਨ, ਪਰ ਏਹਨਾਂ ਦੀਆਂ ਉਲਾਦਾਂ ਭੀ ਕਹਿਣਗੀਆਂ ਕਿ ਇਹ, ਉਸ ਸਾਡੇ ਤੇ ਉਪਕਾਰ ਕੀਤਾ ਏ। ਸਿਖਾਂ ਨੂੰ ਕੋਈ ਘਾਟਾ ਨਹੀ, ਖੇਚਲ ਨਹੀਂ ਮੈਂ ਰਹਿਣ ਦਿਤੀ । ਮੈਨੂੰ ਔਣ ਵਾਲਾ ਸਮਾਂ ਦਿਸਦੈ। ਇਹ ਨਾਲੀ ਕਰਮਾਂ ਵਾਲੀ ਅਖਵਾਏਗੀ। ਔੜਾਂ ਤੇ ਹੜਾਂ ਦਾ ਡਰ ਨਹੀਂ ਰਹੇਗਾ। ਲੋੜ ਨੂੰ ਹਰ ਸਹੂਲਤ ਸਿਖਾਂ ਨੂੰ ਹਾਸਲ ਹੋਵੇਗੀ। ਜੋ ਜੋ ਸੋਝੀ ਮੈਂ ਸਿਖਾਂ ਨੂੰ ਦੇ ਰਿਹਾ ਹਾਂ, ਸਿਖ ਇਸ ਦੀ ਆਪੇ ਕਦਰ ਕਰਨਗੇ।"

## *ਸੇਵਾ ਸਿੰਘ ਕੱਕੜ ਦੇ ਭੋਗ ਤੇ*

੧੫ ਵੈਸਾਖ, ਮੌਜੂ ਖੇੜੇ, ਗੁੱਜਰ ਸਿੰਘ ਵਲ ਅਖੰਡ ਪਾਠ ਤੇ ਦਰਸ਼ਨ ਦਿਤੇ ਸਤਿਗੁਰੂ ਜੀ, ਆਪ ਨੇ ਕਿਰਪਾਲ ਪਟੀ ਬਸੰਤ ਸਿੰਘ ਬਾਜਵੇ ਵਲ ਭੀ ਦਰਸ਼ਨ ਦਿਤੇ ਜੋ ਹੁਣ ਤਬਾਦਲਾ ਕਰ ਸੰਤ ਨਗਰ ਰਹਿੰਦਾ ਹੈ। ੧੬, ਰਾਣੀਆਂ ਆਸਾ ਦੀ ਵਾਰ ਵਿਚ ਦਰਸ਼ਨ ਦਿਤੇ। ੧੭, ਨਕੌੜੇ ਹਰਬੰਸ ਸਿੰਘ ਕੱਕੜਾਂ ਵਾਲੇ, ਵਲ ਉਸਦੇ ਪਿਤਾ ਸੇਵਾ ਸਿੰਘ ਜੀ ਦੇ ਨਮਿਤ ਅਖੰਡ ਪਾਠ ਤੇ ਮਾਤਾ ਨਮਿਤ ਸਧਾਰਨ ਪਾਠ ਕਰਾਏ ਤੇ ਦਰਸ਼ਨ ਦਿਤੇ। ਇਕ ਅਨੰਦ ਭੀ ਹੋਇਆ। ਸੰਤ ਸੇਵਾ ਸਿੰਘ ਜੀ ਬੜੇ ਬੰਦਗੀ ਵਾਲੇ ਤੇ ਮਸਤ ਸੀ। ਸਤਿਗੁਰੂ ਜੀ ਏਨਾਂ ਨਾਲ ਬਹੁਤ ਅਭੇਦ ਤੇ ਹੇਤ ਨਾਲ ਵਰਤਦੇ ਸੀ ਤੇ ਏਨ੍ਹਾਂ ਦੀ ਸਿਫਤ ਭੀ ਕਰਦੇ ਸੀ।

ਏਨ੍ਹੀਂ ਦਿਨੀ ਸਤਿਗੁਰੂ ਜੀ ਅੰਗਰੇਜ਼ੀ ਦੀ ਇਕ ਕਿਤਾਬ ਜੋ ਕੂਕਿਆਂ ਬਾਰੇ ਹੀ ਹਰ, ਸਿਖ ਦੇ ਸੁਭਾ, ਪਿੰਡ ਦਾ ਵੇਰਵਾ, ਸੀ। ਛੋਟੇ ਬਾਬਾ ਜੀ ਤੋਂ ਸੁਣਦੇ ਤੇ ਮਾਸਟਰ ਨਿਹਾਲ ਸਿੰਘ ਜੀ ਤੋਂ ਗੁਰਮੁਖੀ ਵਿਚ ਉਲਥਾ ਕਰਾਂਉਦੇ। ਇਹ ਬਾਬੂ ਕਰਤਾਰ ਸਿੰਘ ਦਿੱਲੀ ਦੇ, ਸਿਖ ਨੇ,

ਸਰਕਾਰੀ ਰੀਕਾਰਡ ਅੰਗਰੇਜ਼ ਵੇਲੇ ਦੇ ਵਿਚੋਂ ਹਾਸਲ ਜਿਵੇਂ ਕਿਵੇਂ ਕੀਤੀ ਹੈ, ਦੋ ਹੁਕਮ ਨਾਮੇ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਉਸਨੇ ਅਕਸ ਲਾਹ ਦਿੱਤੇ ਹਨ।

## *ਜੀਵਨ ਨਗਰ ਮੇਲਾ*

ਸਤਿਗੁਰੂ ਜੀ, ੧੯ ਵੈਸਾਖ, ਸਭ ਨਗਰਾਂ ਦੇ ਸਿਖਾਂ ਦਾ ਇਕੱਠਾ ਦਰਸ਼ਨ ਕਰਨ ਲਈ ਜੀਵਨ ਨਗਰ ਮੇਲਾ ਕੀਤਾ। ਤੇ ਚੋਣਵੇ ਸਿਖਾਂ ਨੂੰ ਅਡ ਬਹਾ, ਬਚਨ ਕੀਤੇ, "ਮੈਂ ਤੁਹਾਡੀ ਰਿਆਸਤ ਬਣਾ ਦਿਤੀ ਹੈ ਜੇ ਸਲੂਕ ਰੱਖੋਗੇ ਸੁਖ ਮਾਣੋਗੇ। ਤੇ ਕਰੀਵਾਲਿਆਂ ਨੂੰ ਭੀ ਹੁਣ ਮੇਲੋ। ਮੇਰਾ ਅਰਾਮ ਕਰਨ ਨੂੰ ਚਿਤ ਕਰਦਾ ਹੈ ਤੇ ਪੰਚਾਇਤਾਂ ਬਣਾ ਫੈਸਲੇ ਤੁਸੀਂ ਹੀ ਕਰੋ ਤੇ ਸਭ ਨੂੰ ਸਮਝਾ ਸੰਗਤ ਦੇ ਨੇੜੇ ਲਿਆਉ।" ਰਤਨ ਸਿੰਘ ਕੂਕੇ ਤੇ ਲਾਭ ਸਿੰਘ ਜੀ ਕੱਕਾ ਤੇ ਤਰਨ ਸਿੰਘ ਨੂੰ ਸਭ ਨਗਰੀਂ ਜਾ ਸਿਖਾਂ ਨੂੰ ਪੰਚਾਇਤਾਂ ਬਣਾ ਫੈਸਲੇ ਕਰਨ ਤੇ ਸ਼ੁਰੂ ਤੇ ਸੰਗਤ ਦੀ ਸ਼ਰਨ ਆਉਣ ਜੋਗ ਦੀ ਸੇਵਾ ਤੇ ਲਾਇਆ। ਇਕ ਸਿਖ ਦੀ ਬੀਬੀ ਦਾ ਅਨੰਦ, ਅਰਦਾਸਾ ਕਰ ਹੀ ਕੀਤਾ। ਉਹਨਾਂ ਕਿਹਾ ਕੁਆਰੀ ਸੀ, ਹਵਨ ਕਰ ਲਾਵਾਂ ਪੜ੍ਹਨੀਆਂ ਸੀ, ਸਤਿਗੁਰੂ ਜੀ ਕਿਹਾ, "ਜੇ ਮੇਰੇ ਤੇ ਪ੍ਰਤੀਤ ਹੈ ਤਾਂ ਜੋ ਹੋਇਆ ਹੈ ਠੀਕ ਹੈ।" ਸਿਖ ਸੁਖੀ ਹੋ ਘਰੀ ਗਏ।

## *ਜਗਜੀਤ ਨਗਰ*

ਸਤਿਗੁਰੂ ਜੀ, ੨੦ ਵੈਸਾਖ ੨੦੦੯ ਬਿ: ਦਮਦਮੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ। ਕਈ ਘਰੀਂ ਚਰਨ ਪਾਏ। ਇਸੇ ਦਿਨ ਸੁਹੇਲ ਸਿੰਘ ਧੀਰ ਨੇ ਬਾਬਾ ਜਗਜੀਤ ਸਿੰਘ ਜੀ ਤੋਂ ਆਪਣੇ ਮੁਰੱਬਿਆਂ ਵਿਚ ਟਿਊਬਵੈਲ ਦਾ ਟੱਪਾ ਲਵਾਇਆ ਜਿਸ ਕਾਰਨ ਉਸ ਦਾ ਨਾਮ ਜਗਜੀਤ ਨਗਰ ਹੈ।

ਇਕ ਓਡਾਂ ਦਾ ਪੜ੍ਹਿਆ ਹੋਇਆ ਸੰਤ ਨਗਰ ਨੰਗੀਂ ਪੈਰੀਂ ਟੁਰ ਕਈ ਗੱਲਾਂ ਕਹੇ। ਏਥੇ ਪਾਣੀ ਐਸਾ ਹੈ, ਏਥੇ ਐਸਾ ਹੈ। ਪਰ ਸਿਖ ਅਰਦਾਸਾ ਕਰ ਹੀ ਖੂਹਾਂ ਦਾ ਟੱਪ ਲਾਂਦੇ।

## *ਘਸੀਟਾ ਸਿੰਘ ਦਾ ਕਾਗਜ਼ ਅਪਰਵਾਨ*

ਪੰਜ ਜੇਠ, ਮਿਥੇ ਦਿਨ ਤੇ ਸਭ ਨਗਰਾਂ ਦੇ ਆਗੂ ਆਏ। ਤੇ ਆਪਣੇ ਵਲ ਦੇ ਅੰਗੂਠੇ ਭੀ ਲਵਾ ਲਿਆਏ ਕਿ ਸਾਨੂੰ ਇਹ ਮੈਂਬਰ ਚਾਹੀਦੇ ਹਨ। ਸਤਿਗੁਰੂ ਜੀ ਕਿਹਾ, "ਵੋਟਾਂ ਤੇ ਮੈਂਬਰ ਬਣਾਣੇ, ਠੀਕ ਨਹੀਂ, ਪਰ ਮੈਂ ਆਪਣੇ ਤੇ ਉਜਰ ਨਾ ਲੈਣ ਲਈ ਇਹ ਮੌਕਾ ਤੁਹਾਨੂੰ

ਦਿੱਤਾ ਹੈ।" ਘਸੀਟਾ ਸਿੰਘ ਕਾਗਤ ਹੀ ਅੰਗੂਠੇ ਲਵਾ ਕੁਝ ਸਿਖਾਂ ਦੇ ਭੇਜ ਦਿੱਤਾ, ਸਤਿਗੁਰੂ ਜੀ ਦੇਖ ਕਿਹਾ, "ਜੋ ਸੰਗਤ ਵਿਚ ਆਪ ਨਹੀਂ ਆਉਂਦਾ ਉਸ ਦਾ ਕਾਗਤ ਪ੍ਰਵਾਨ ਨਹੀਂ ਕੀਤਾ ਜਾ ਸਕਦਾ। "ਸਤਿਗੁਰੂ ਜੀ ਪੰਚੈਤੀ ਮੈਂਬਰਾਂ ਲਈ ਨੇਮ ਦਸੇ। ਅੰਮ੍ਰਿਤ ਵੇਲੇ ਇਸ਼ਨਾਨ ਕਰੇ, ਜਲ ਡੋਲ ਦਾ ਹੀ ਛਕੇ । ਘੰਟਾ ਨਾਮ ਸਿਮਰਨ ਤੇ ਭਗਉਤੀ ਦੀ ਮਾਲਾ ਕਰੇ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰੇ ਤੇ ਰੌ ਰਿਆਇਤ ਬਿਨਾਂ ਦੋਹਾਂ ਤਰਫਾਂ ਦੀ ਗਲ ਸੁਣ ਫੈਸਲਾ ਦੇਵੇ। ਗਊ ਗਰੀਬ ਦੀ ਰਖਿਆ ਕਰੇ।" ਤੇ ਕਿਹਾ, "ਤੁਹਾਡੀ ਤੇਰ੍ਹਾਂ ਪਿੰਡਾਂ ਵਿਚ ਬਾਦਸ਼ਾਹੀ ਬਣ ਗਈ ਹੈ। ਜੇ ਇਤਫਾਕ ਨਾਲ ਵੱਸੋ। ਕੂਕੇ ਕਹਾਉਂਦੇ ਹੋ, ਵੱਡਿਆਂ ਦੀ ਕਰਨੀ ਵੇਖ ਕੇ ਕਰਮ ਕਰੋ।

ਇਕ ਗਊ ਬਿਮਾਰ ਦਾ ਪਿੱਛਾ ਨਿਕਲਣ ਤੋਂ ਸਾਈਂ ਦਾ ਬੱਧਾ ਛਿੱਕਾ ਤੇ ਰੱਸਾ ਕਿਸੇ ਲਾਹ ਲਿਆ। ਸਾਡੇ ਵਡੇ ਇਹਨਾਂ ਗਊਆਂ ਹਿਤ ਬਦੇਸ਼ ਗਏ ਅਜੇ ਨਹੀਂ ਆਏ। ਉਹ ਸਿੱਖ ਗਊ ਸਾਡੇ ਕੋਲ ਛੱਡ ਗਿਆ। ਇਹੋ ਜਿਹੀਆਂ ਹਰਕਤਾਂ ਤੋਂ ਅੱਜ, ਮੈਂ ਚਾਹੁੰਦਾ ਹਾਂ ਕਿਤੇ ਇਕਾਂਤ ਜਾ ਬਹਾਂ। ਸਤਿਗੁਰੂ ਜੀ ਦੇ ਏਨ੍ਹਾਂ ਚਿਰ ਏਧਰ ਨਾ ਆਉਣ ਕਾਰਨ ਕੁਝ ਕੁਸੰਗਤੀ ਏਧਰ ਆ ਵੱਸੇ ਸੀ। ਚੌਧਰੀ ਆਪਣੀ ਚੌਧਰ ਚਮਕਾਣ ਲਈ ਮਨ ਆਈਆਂ ਕਰਨ ਲਗ ਪਏ ਸੀ।

੭ ਜੇਠ, ਕਰੀਵਾਲੇ ਮੇਲੇ ਕੀਤੇ ਤੇ ਦਰਸ਼ਨ ਦਿਤੇ । ੯ ਜੇਠ, ਜੀਵਨ ਨਗਰ ਇਕੱਠੇ ਹੋਏ ਸਤਿਗੁਰੂ ਜੀ ਕਿਹਾ, "ਜਿਨਾਂ ਝੂਠੇ ਅੰਗੂਠੇ ਲਾਏ ਹਨ ਸੋ ਦਸੋ, ਕਹਿੰਦੇ ਕੁਝ ਨਹੀਂ। " ਲਵਾਣ ਵਾਲਿਆਂ ਵਿਚੋਂ ਤੇ ਕੋਈ ਨ ਬੋਲਿਆ ਪਰ ਜਿਨ੍ਹਾਂ ਦੇ ਅੰਗੂਠੇ ਝੂਠੇ ਲਾਏ ਸੀ ਸੋ ਕਈ ਸਿਖਾਂ ਦਸੇ ਤੇ ਘਸੀਟਾ ਸਿੰਘ ਦੇ ਦਿਤੇ ਕਾਗਤ ਤੋਂ ਸੋ ਸਾਬਤ ਹੋਏ। ਸਤਿਗੁਰੂ ਜੀ ਕਿਹਾ, "ਘਸੀਟਾ ਸਿੰਘ ਤੂੰ ਉਂਜ ਹੀ ਮੁਕਣਾਂ ਹੈ ਕਿ ਗੱਲਾਂ ਕਰਨੀਆਂ ਹਨ।" ਉਸ ਕਿਹਾ, "ਗੱਲਾਂ ਕਰਨੀਆਂ ਹਨ।" ਸਤਿਗੁਰੂ ਜੀ ਕਿਹਾ, "ਮੇਰੀ ਭੀ ਇਹੋ ਮਰਜੀ ਹੈ।"

ਸਤਿਗੁਰੂ ਜੀ ਘਸੀਟਾ ਸਿੰਘ ਨੂੰ ਝੂਠਿਆਂ ਕੀਤਾ, ਝੂਠੇ ਅੰਗੂਠੇ ਲਵਾਏ ਵਖਾ। ਸਤਿਗੁਰੂ ਜੀ ਕਿਹਾ, ਮੈਂ ਤੈਨੂੰ ਮਾਫ਼ ਕਰਦਾ ਹਾਂ ਤੂੰ ਭਗਤ ਸਿੰਘ ਨੂੰ ਮਾਫ਼ ਕਰਦੇ। ਭਗਤ ਸਿੰਘ ਅਜੇ ਕੋਈ ਹੁਜਕਾ ਨਹੀਂ ਵੇਖਿਆ। ਮੈਂ ਬੜੇ ਉਤਾਰ ਚੜ੍ਹਾਅ ਵੇਖੇ ਹਨ। ਮੈਂ ਤੇਰੇ ਨਾਲ ਜਿੰਨਾ ਨਰਮ ਹੋ ਬੋਲਦਾ ਹਾਂ, ਤੂੰ ਭੀ ਦਿਲੋਂ ਨਰਮ ਹੋ। ਜੇ ਨਾ ਹੋਵੇਂਗਾ ਤਾਂ ਸੰਤ ਨਗਰ ਭੀ ਨਹੀਂ ਰਹੇਂਗਾ। ਸਿੱਖੀ ਵਲੋਂ ਵੀ ਜਾਏਂਗਾ ਤੇ ਅੰਸ ਵਲੋਂ ਅੱਗਾ ਭੀ ਗਵਾਏਂਗਾ।

ਮਹਾਰਾਜ ਨਿਹਾਲ ਸਿੰਘ ਜੀ ਹੁਣ ਹੋਰ ਹੋ ਗਏ ਹਨ। ਪਰ ਜੋ ਉਨ੍ਹਾਂ ਪਾਟੇ ਸਿਖਾਂ ਨੂੰ ਸਿਊਣ ਵਾਲਾ ਕੰਮ ਕੀਤਾ ਹੈ। ਸੋ ਸਦਾ ਸੋਭਾ ਤੇ ਯਾਦ ਰਹਿਣ ਵਾਲਾ ਹੈ। ਤੂੰ ਭੀ ਦਿਲੋਂ ਸਾਫ ਹੋ ਟੁਰਨਾ ਸਿੱਖ।" ਘਸੀਟਾ ਸਿੰਘ ਚੁੱਪ ਹੀ ਕੀਤਾ ਰਿਹਾ। ਸੰਗਤ ਵਿਚ ਸਾਫ ਨਾ ਬੋਲਿਆ।

## ਉਗਰਾਹੀ ਤੂੜੀ ਦੀ

ਸਤਿਗੁਰੂ ਜੀ ਔੜ ਦੀ ਸੌੜ ਕਰ ਤੂੜੀ ਦੀ ਅਪੀਲ ਕੀਤੀ, ਉਗਰਾਹੀ ਦਿਓ, ਮਾੜਿਆਂ ਦੀ ਪਾਲਣਾ ਕਰੋ ਤੂੜੀ ਦੇ । ਸੌ ਮਣ ਤੂੜੀ, ਨਿਧਾਨ ਸਿੰਘ ਬਾਜੇ ਦੇ, ਦਮਦਮੇ ਵਸਦੇ ਦਿਤੀ ਤੇ ੧੦੦੦ ਰੁਪਏ ਭੋਲਾ ਸਿੰਘ ਘਸੰਭਾ ਵਾਲੀ ਦੇ, ਦਿਤਾ। ਹੋਰ ਬਹੁਤ ਸਿਖਾਂ ਵਿਤ ਅਨੁਸਾਰ ਤੂੜੀ ਤੇ ਰੁਪੈ ਦਿਤੇ। ਤਾਂ ਸਤਿਗੁਰੂ ਜੀ ਕਿਹਾ ਹਰ ਨਗਰ ਦੇ ਮੈਂਬਰਾਂ ਨੂੰ ਬਿਨਾਂ ਵਿਤਕਰੇ, ਮਾੜੇ ਸਿਖਾਂ ਨੂੰ ਇਸ ਉਗਰਾਹੀ ਵਿਚੋਂ ਤੂੜੀ ਤੇ ਮਾਇਆ ਦੇਣੀ ਚਾਹੀਦੀ ਏ। ਇਹ ਧਰਮ ਦਾ ਕੰਮ, ਪਰਮ ਵਿਚਾਰ ਨਾਲ ਕਰਨਾਂ ਲੋੜੀਦਾ ਹੈ। ਸਤਿਗੁਰੂ ਜੀ ਇਸ ਸਮੇਂ ਦੂਰ ਦੂਰ ਸਿਖ ਭੇਜੇ ਤੂੜੀ ਦਾਣੇ ਲਿਆਉਣ ਲਈ ਤੇ ਆਪ ਭੀ ਨਗਰਾਂ ਵਿਚ ਫਿਰ ਦੇਖ ਮਾੜੇ, ਅੰਨ੍ਹੇ ਤੇ ਬਿਰਧ ਪਸ਼ੂਆਂ ਤੇ ਸਾਧਾਂ ਦੀ ਮਿਲ, ਕਹਿ ਮੱਦਦ ਕੀਤੀ । ਮੈਂਬਰਾਂ ਬਣਿਆਂ ਨੂੰ ਸਤਿਗੁਰੂ ਜੀ ਸਿੱਖਿਆ ਦਿਤੀ। ਹਰ ਗੁਰੂਵਾਰ ਤੁਸਾਂ ਇਕੱਠੇ ਹੋਣਾਂ ਤੇ ਗਰੀਬਾਂ ਥੁੜਿਆਂ ਦੀ ਮਦਦ ਦੀ ਵਿਚਾਰ ਕਰਨੀ। ਕਿਸੇ ਗੁਰੂਵਾਰ ਮੇਰੇ ਕੋਲ ਵੀ ਹੋ ਜਾਣਾ। ਸੇਵਕ ਬਣੇ ਹੋ, ਸੇਵਾ ਕਰਨੀ। ਮਤ ਅਫਸਰ ਬਣ ਘਰੀਂ ਬਹਿ ਰਵੋ, ਬੀਰ ਯਾਤਰਾ ਭੀ ਕਰਨੀ, ਕਮਾਈ-ਸਫਾਈ ਵਾਲੇ ਬਣਨਾ। ਸਤਿਗੁਰੂ ਜੀ ਆਪਣੇ ਵਲੋਂ ਭੀ ੧੦-੧੧ ਜੇਠ ਤੋਂ ਗਰੀਬਾਂ ਨੂੰ ਦਾਣੇ ਤੇ ਉਹਨਾਂ ਦੇ ਬਚਿਆਂ ਨੂੰ ਦੁਧ ਹਰ ਪਿੰਡ ਵਿਚ ਦੇਣਾ ਸ਼ੁਰੂ ਕੀਤਾ। ਤੂੜੀ ਦਾਣੇ ਭੀ ਸਭ ਨਗਰਾਂ ਵਿਚ ਵਰਤਾਣੇ ਸ਼ੁਰੂ ਹੋਏ; ਸਤਿਗੁਰੂ ਜੀ ਦੀ ਜੈ ਜੈ ਕਾਰ ਹੋਈ।

ਸੰਤ ਨਗਰ ਦੇ ਸਿੱਖਾਂ, ਘਸੀਟਾ ਸਿੰਘ ਦੇ ਥਾਂ ਦਇਆਂ ਸਿੰਘ ਮਦਾਰ ਦੇ ਨੂੰ ਮੈਂਬਰ ਚੁਣਿਆ ਤੇ ਘਸੀਟਾ ਸਿੰਘ ਦੀ ਮੁਹਤਬਰੀ ਥਾਣੇ ਤੇ ਪੰਚਾਇਤ ਵਿਚੋਂ ਬੰਦ ਹੋਈ। ਤੇ ਸ੍ਰ: ਸਾਹਿਬ ਸਿੰਘ ਦੀ ਬਾਬਤ ਭੀ ਸਤਿਗੁਰੂ ਜੀ ਰਾਣੀਆਂ ਦੇ ਥਾਣੇਦਾਰ ਨੂੰ ਕਿਹਾ, "ਸਾਡੇ ਵਲੋਂ ਹੁਣ ਉਸ ਨੂੰ ਨਾ ਮੰਨਣਾ। ਪੰਚਾਇਤੀ, ਪਤਾ ਲੋੜ ਦਾ ਤੁਹਾਨੂੰ ਦਿਆ ਕਰਨਗੇ।"

੨੩ ਜੇਠ, ਸਤਿਗੁਰੂ ਜੀ ਨਿਮਾਣੀ ਵਾਗੂੰ ਦਾ ਮੇਲਾ ਸਤਿਜੁੱਗ ਰਾਹੀ ਸੰਗਤ ਨੂੰ ਸਦ ਕੇ ਕੀਤਾ। ਬੜਾ ਰਸ ਬਣਿਆ। ਬੜੇ ਦੀਵਾਨ ਲਗੇ। ਬੜੇ ਸਾਧ ਮਸਤ ਹੋਏ।

## ਪੰਚੈਤਾਂ ਦਾ ਇਕੱਠ

੨੫ ਜੇਠ ਤੇ ਕਈ ਫੈਸਲੇ ਪਾਏ ਸੀ। ਜੀਵਨ ਨਗਰ ਪੰਚਾਇਤਾਂ ਦਾ ਇਕੱਠ ਸਤਿਗੁਰੂ ਜੀ ਦੇ ਹਜ਼ੂਰ ਹੋਇਆ। ਇਸ ਦਿਨ ਸੰਤਾਂ ਵਾਲੀ ਦੇ ਦੋ ਧੜੇ ਅੜੇ ਰਹੇ ਸੀ। ਕਿਸੇ ਦੇ, ਤੇ ਸਤਿਗੁਰੂ ਜੀ ਦੇ ਸਮਝਾਇਆਂ ਭੀ ਨ ਢਲੇ ਸੀ ਕਿ ਜਦ ਤੁਸੀਂ ਕੰਬੋਅ ਸੌ ਕਬੀਲਾ ਪਾਲਦੇ ਸੌਂ, ਹੁਣ ਜ਼ਿਮੀਦਾਰ ਹੋ ਗਾਲਦੇ ਹੋ। ਜੇ ਜ਼ਮੀਨ ਚੰਗੀ ਦਿੱਤੀ ਹੀ ਪਚਦੀ ਨਹੀਂ, ਤਾਂ ਵੰਡ ਨਾਲ ਲੈ ਲਵੋ। ਪਰ ਕੋਈ ਪਾਸਾ ਭੀ ਨ ਢਲਿਆ ਜਦ ਜਾਣਿਆਂ ਤਾਂ ਸਤਿਗੁਰੂ ਜੀ ਦੋਹਾਂ

ਧੜਿਆਂ ਨੂੰ ਹੀ ਉਠਾ ਦਿਤਾ ।

ਇਕ ਸਿੱਖ ਕਿਹਾ, ਲੋਕ ਆਖਦੇ ਹਨ ਧਰਮ ਨਾਲੋਂ ਧੜਾ ਪਿਆਰਾ ਹੁੰਦਾ ਹੈ। ਸਤਿਗੁਰੂ ਜੀ ਕਿਹਾ, "ਜਿਨ੍ਹਾਂ ਦਾ ਧਰਮ ਧੜਾ ਹੁੰਦੈ। ਇਹ ਉਨ੍ਹਾਂ ਦੀ ਗੱਲ ਨਹੀਂ।" ਇਕ ਸਿੱਖ ਕਿਹਾ, "ਕਈ ਕਹਿੰਦੇ ਹਨ ਅਸੀਂ ਸਰਕਾਰੀ ਚੋਣ ਕਰਾ ਮੈਂਬਰ ਬਣਾਵਾਂਗੇ ।" ਤਾਂ ਸਤਿਗੁਰੂ ਜੀ ਕਿਹਾ, "ਮੈਂ ਉਹਨਾਂ ਨਾਲ ਕਿਸੇ ਨੂੰ ਬੋਲ ਚਾਲ ਕਰਨ ਨਹੀ ਦੇਵਾਗਾਂ।" ਨਕੌੜੇ ਤੇ ਕਿਰਪਾਲ ਪਟੀ ਦੀ ਨੰਬਰਦਾਰੀ ਦਾ ਝੇੜਾ ਪੇਸ਼ ਹੋਇਆ ਤਾਂ ਸ੍ਰ: ਸਾਹਿਬ ਸਿੰਘ ਢਾਲ ਵਾਸ਼ ਸੁਟ ਕਿਹਾ, "ਜਿਸ ਨੂੰ ਚਾਹੋ ਦਿਉ।" ਹੋਰ ਅੜੇ ਰਹੇ, ਇਕ ਸਿਖ ਬਾਅਦ ਵਿਚ ਕਿਹਾ, "ਇਹ ਕਦੀ ਕਿਸੇ ਤਰ੍ਹਾਂ ਕਦੀ ਕਿਸੇ ਤਰ੍ਹਾਂ ਹੋ ਵਰਤਦੈ।" ਤਾਂ ਸਤਿਗੁਰੂ ਜੀ ਕਿਹਾ," ਜੀਆਂ ਦਾ ਪ੍ਰੇਰਕ ਗੁਰੂ ਹੈ। ਤੁਸੀਂ ਕਿਸੇ ਤੇ ਗਿਲਾਨ ਨ ਕੀਤਾ ਕਰੋ। ਬਖਸ਼ਿਸ਼ ਹੀ ਮੰਗਣੀ ਜੋਗ ਹੈ। ਜਸ-ਅਪ-ਜਸ ਹੀ ਰਹਿੰਦਾ ਹੈ। ਹੋਰ ਕੋਈ ਕੀ ਲੈਂਦਾ ਹੈ।"

੨੫ ਜੇਠ, ਹੀ ਦਇਆ ਸਿੰਘ ਮਦਾਰੇ ਨੇ, ਸੰਗਤ ਵਿਚ ਸਤਿਗੁਰੂ ਜੀ ਦੇ ਰੂਬਰੂ ਮੰਨਿਆਂ, ਮੈਂ ਚੋਰੀਆਂ ਕੀਤੀਆਂ ਦਾ ਮਾਲ ਜੇ ਨ ਮੁੜੇ ਤਾਂ ਆਪਣੇ ਪੱਲਿਉਂ ਤਾਰਾਂਗਾਂ ਜੋ ਮੇਰੇ ਮੇਲੀਆਂ ਕੀਤੀਆਂ ਹਨ। ਸਤਿਗੁਰੂ ਜੀ ਸੁਣ ਬਹੁਤ ਪ੍ਰਸੰਨ ਹੋਏ ਤੇ ਕਿਹਾ, "ਛੇਤੀ ਕਰੀਂ, ਇਸ ਮਨ ਦਾ ਕੀ ਇਤਬਾਰ ਭਲੇ ਦਾ ਚੋਰ ਏ। ਇਕ ਪਲ ਵਿਚ ਹੋਵੇ ਹੋਰ, ਦੂਏ ਨੂੰ ਹੋਰ ਏ। ਤੇ ਕਿਹਾ ਧੰਨ ਸਤਿਗੁਰੂ ਰਾਮ ਸਿੰਘ ਜੀ ਤੇ ਧੰਨ ਉਨ੍ਹਾਂ ਦੇ ਸਿੱਖ ਹਨ । ਜੋ ਕਲਜੁਗਿ ਵਿਚ ਭੀ ਸਾਧ ਸੰਗਤ ਦੇ ਪ੍ਰਤਾਪ ਨਾਲ ਐਸਾ ਉਚਾ ਪੰਥ ਨੂੰ ਚੁੱਕਣ ਵਾਲਾ ਕਰਤਬ ਕਰਦੇ ਹਨ। ਇਕ ਸਿਖ ਕਿਹਾ, "ਇਹ ਮਨ ਕਿਵੇ ਏਨੇ ਰੰਗ ਬਦਲਦੈ।" ਤਾਂ ਕਿਹੋ ਨੇ ਹੋਇਆ ਜੂ ਆਪ ਹੀ ਬਹੁ ਰੰਗੀ "ਮਨ ਲੋਭੀ ਮਨ ਲਾਲਚੀ ਮਨ ਮੂਰਖ ਗਾਵਾਰ । ਮਨ ਦਾਤਾ ਮਨ ਮੰਗਤਾ ਮਨ ਸਿਰਿ ਗੁਰ ਕਰਤਾਰ।" ਤੇ, ਜਬ ਅਸਥਿਰ ਤਬ ਆਤਮਾਂ ਚੰਚਲ ਤਬ ਮਨ ਰੂਪ।। ਏ ਦੁਇ ਲਖਨ ਏਕ ਕੇ ਸੁਣੀਏ ਬਾਤ ਅਨੂਪ।" ਸਿਖ ਕਿਹਾ ਇਹ ਪਿਛਲਾ ਵਾਕ ਕਿਸ ਗ੍ਰੰਥ ਦਾ ਹੈ। ਤਾਂ ਆਪਨੇ ਕਿਹਾ ਸੇਵਾ ਪੰਥੀਆਂ ਦੇ ਅਸਾਵਰੀ ਗ੍ਰੰਥ ਦਾ ਹੈ। ਪਰ ਜੋ ਗੁਰਬਾਣੀ ਨਾਲ ਮਿਲਦੇ ਮਤ ਦੇ ਵਾਕ ਹਨ ਸੋ ਪ੍ਰਵਾਨ ਹੀ ਹਨ।

ਇਸੇ ਦਿਨ ਸਤਿਗੁਰੂ ਜੀ ਛਪਿਆ ਹੋਇਆ ਅਰਦਾਸਾ ਪੰਚਾਇਤੀ ਮੈਂਬਰਾਂ ਨੂੰ ਦੇ ਕਿਹਾ, "ਇਹ ਅਰਦਾਸਾ ਕਰ ਨਿਆਂ ਸਭਾ ਤੇ ਬੈਠਣਾਂ।"

ਏਸੇ ਦਿਨ ਧਰਮ ਪੁਰੇ ਦੇ ਸੈਣੀਆਂ ਅਰਜ ਕੀਤੀ, ਕਿ ਨਵੇਂ ਸਿਖ, ਧੀਆਂ ਦੇ ਕੇ ਸਜਾ ਲਈਏ? ਪੁਰਾਣੇ ਮਿਲਦੇ ਨਹੀ। ਤਾਂ ਕਿਹੋ ਨੇ, ਸੋਚ ਕੇ ਦਸਾਂਗੇ। ਫੇਰ ਕਿਹੋ ਨੇ, ਪ੍ਰਤੀਤ ਪਕੀ ਲੈ ਲੈਣੀ ਕੁਲ ਤੇ ਨਾਨਕੇ ਤੇ ਸੰਗਤ ਚੰਗੀ ਵਾਲੇ ਲੋਕ ਕੀਤੇ ਬਚਨ ਤੇ ਪਕੇ ਰਹਿੰਦੇ ਹਨ।

## ਢੁਡੀਆਂ ਦੇ ਠਾਕਰ ਨਾਲ ਬਚਨ

ਇਸੇ ਦਿਨ ਹੀ ਪਿਛਲੇ ਪਹਿਰ ਸਤਿਗੁਰੂ ਜੀ ਪਾਸ ਮਾਧੋ ਸਿੰਘ ਠਾਕੁਰ, ਢੁਡੀਆਂ ਤੇ ਗੰਗਾ ਬਿਸ਼ਨ- ਸਰਸੇ ਵਕੀਲ- ਤੇ ਇਕ ਹੋਰ ਸਾਥ ਭਲਾ ਪੁਰਸ਼ ਆਏ ਤਾਂ ਸਤਿਗੁਰੂ ਜੀ ਕਿਹਾ, "ਧੰਨ ਭਾਗ! ਆਪਨੇ ਦਰਸ਼ਨ ਦਿਤੇ ਹਨ।" ਜਲ ਪਰਸ਼ਾਦਿ ਪੁਛ ਕਿਹੋ ਨੇ, ਕਿਵੇਂ ਔਣੇ ਦੀ ਕਿਰਪਾ ਕੀਤੀ ਹੈ। ਤਾਂ ਮਾਧੋ ਸਿੰਘ ਕਿਹਾ, "ਅਸਾਂ ਸਨਾਤਨ ਧਰਮੀਆਂ ਮਿਲ ਇਕ ਕਮੇਟੀ ਬਣਾਈ ਹੈ ਤੇ ਨੇਮ ਕੀਤਾ ਹੈ ਭਾਵੇਂ ਕਾਂਗਰਸ ਸਾਨੂੰ ਮੈਦਾ ਬਣਾ ਫੂਕ ਮਾਰ ਉਡਾ ਦੇਵੇ। ਹਿੰਦੂ ਸਨਾਤਨ ਧਰਮ ਦੀ ਸੇਵਾ ਜਰੂਰ ਕਰਨੀ ਹੈ । ਤੇ ਫੰਡ ਜਮਾਂ ਕਰਨਾ ਹੈ। ਆਪਣਾ ਆਸ਼ਾ ਦੱਸ ਸਵਾ ਰੁਪਇਆ ਲੈਂਦੇ ਹਾਂ ਹਿੰਦੂਆਂ ਵਾਗੂੰ ਤਰਲਾ ਕਰ ਨਹੀਂ ਮੰਗਦੇ, ਅਪਣੀ ਲੋੜ ਦਸਕੇ ਮੰਗਦੇ ਹਾਂ।" ਠਾਕੁਰ ਮਾਧੋ ਸਿੰਘ ਜੀ ਗੱਲ ਕਰਦੇ ਜੋਸ਼ ਵਿਚ ਭੀ ਆਉਂਦੇ ਤੇ ਵੈਰਾਗ ਭੀ ਕਰਦੇ। ਸਤਿਗੁਰੂ ਜੀ ੫ ਰੁਪੈ ਮੰਗਾ ਦਿਤੇ। ਮਾਧੋ ਸਿੰਘ ਜੀ ਕਿਹਾ ਸਵਾ ਰੁਪਇਆ ਹੀ ਲੈਣ ਦਾ ਨੇਮ ਹੈ। ਤੇ ਨੇਮ ਹੈ ਜਦ ਤਕ ਫੰਡ ਪੂਰਾ ਨਾ ਹੋ ਜਾਵੇ ਭੁੰਜੇ ਸੌਣਾ ਹੈ ਤੇ ਇੱਕੋ ਭਾਜੀ ਨਾਲ ਪਰਸ਼ਾਦਾ ਛਕਣਾ ਹੈ। ਸਤਿਗੁਰੂ ਜੀ ਕਿਹਾ, "ਤੁਸੀਂ ਠਾਕੁਰ ਜੀ ਮੇਰੇ ਇਹ ਪੰਜ ਆਪਣੇ ਉਤਮ ਕੰਮ ਵਿਚ ਹਿਸਾ ਪਾ ਹੀ ਲਵੋ" ਤਾਂ ਠਾਕੁਰ ਜੀ ਨੇ ਉਹ ਮਾਇਆ ਲੈ ਲਈ । ਸਤਿਗੁਰੂ ਜੀ ਪੁਛਿਆ ਕਿ ਆਪਦੇ ਵਡਾਰੂ ਕੌਣ ਸੀ? ਮਾਧੋ ਸਿੰਘ ਜੀ ਆਪਣੇ ਵੱਡਿਆਂ ਦੇ ਨਾਮ ਦਸੇ ਤਾਂ ਸਤਿਗੁਰੂ ਜੀ ਉਸੇ ਵਕਤ ਦਸਮ ਗ੍ਰੰਥ ਵਿਚੋਂ ਸੋ ਨਾਮ ਪੜ੍ਹ ਸੁਣਾਏ ਤੇ ਕਿਹਾ ਇਹ ਤਾਂ ਤੁਰਕਾਂ ਨਾਲ ਲੜਕੇ ਕਾਬਲ ਤਕ ਗਏ ਸੀ। ਮਾਧੋ ਸਿੰਘ ਜੀ ਕਿਹਾ ਇਹ ਗੱਲ ਮੈਨੂੰ ਮੇਰੇ ਪਿਤਾ ਜੀ ਸੁਣਾਈ ਸੀ ਜਾਂ ਆਪ ਨੇ ਸੁਣਾਈ ਹੈ। ਸਤਿਗੁਰੂ ਜੀ ਮਾਧੋ ਸਿੰਘ ਜੀ ਦੀ ਦਸਤਾਰ ਦਾ ਸਮਲਾ ਦੇਖ ਕਿਹਾ, ਤੁਸੀ ਇਹ ਕਿਵੇਂ ਉਪਰ ਨੂੰ ਕੱਢਦੇ ਹੋ ਤਾਂ ਠਾਕੁਰ ਜੀ ਲੜ ਖਿਚ ਕੇ ਵਿਖਾ ਕਿਹਾ, ਉਪਰੋਂ ਹੀ ਤਲੇ ਨੂੰ ਕੀਤਾ ਹੈ, ਤਲੇ ਦਾ ਰਖਣਾਂ ਤੁਰਕੀ ਰਿਵਾਜ ਹੈ। ਜੋ ਸਾਡੇ ਵਡਾਰੂਆਂ ਸਾਨੂੰ ਸਮਝਾ ਮਨ੍ਹਾਂ ਕੀਤਾ ਹੋਇਆ ਹੈ। ਸਤਿਗੁਰੂ ਜੀ ਕਿਹਾ, ਮੈਂ ਭੀ ਇਸੇ ਵਾਸਤੇ ਆਪ ਤੋਂ ਪੁਛਿਆ ਸੀ।

ਸਤਿਗੁਰੂ ਜੀ ੨੫ ਜੇਠ, ਹੀ ਦੌਰੇ ਗਏ, ਪਿਛੇ ਵਿਗੜੇ ਕੰਮ ਥੰਮ। ਤੇ ਆਏ ੨੦ ਹਾੜ, ਜੀਵਨ ਨਗਰ। ਪਰ ਏਨ੍ਹਾਂ ਦਿਨਾਂ ਵਿਚ ਕਰੀਵਾਲੇ, ਸੰਤ ਨਗਰ ਤੇ ਨਕੌੜੇ ਅਜੇਹੇ ਤਿੰਨ ਕੰਮ ਅੜੇ ਹੋਏ ਜੋ ਕਸੂਰ ਕਿਸੇ ਦਾ ਤੇ ਕਲੰਕ ਕਿਸੇ ਨੂੰ ਲਗਾ ਮੈਂ ਉਹ ਵਾਕੇ ਇਸ ਵਾਸਤੇ ਨਹੀਂ ਲਿਖਦਾ ਕਿ ਸਦਾ ਦਿਸਦੇ ਰਹਿਣਗੇ।

## ਮਾਸਟਰ ਬਲਵੰਤ ਸਿੰਘ ਸੁਰਗਵਾਸ

ਮਾਸਟਰ ਬਲਵੰਤ ਸਿੰਘ ੩੦ ਜੇਠ ਭੈਣੀ ਸਾਹਿਬ ਚੜ੍ਹਿਆ। ਇਹ ਗੁਰੂ ਕਾ ਇਤਬਾਰੀ

ਸਤਿਜੁਗ ਦਾ ਐਡੀਟਰ ਬੁੰਡਾਲੇ ਦਾ ਨੇਕ ਪੁਰਸ਼ ਸੀ। ੭ ਹਾੜ ਤੋਂ ਸਤਿਜੁਗ ਬੰਦ ਹੋਇਆ। ਸ਼ਿਮਲੇ ਜਾ ਛੋਟੇ ਬਾਬਾ ਜੀ ਮਨਜ਼ੂਰੀ ਆਂਦੀ। ੨੭ ਭਾਦਰੋਂ ਗੁਰਦਿਆਲ ਸਿੰਘ ਸਰਸੇ ਰਹਿੰਦਾ, ਐਡੀਟਰ ਲਿਖਾ ਚਾਲੂ ਹੋਇਆ, ਸੰਤ ਨਗਰੋਂ ਜੀਵਨ ਨਗਰ ਆ ਛੱਪਰ 'ਚ।

੨੩-੨੪ ਹਾੜ ਜੀਵਨ ਨਗਰ ਵੱਡਾ ਇਕੱਠ ਹੋਇਆ। ਸਭ ਨਗਰਾਂ ਦੇ ਸਿੱਖ ਸੱਦੇ।

## ਸੁਪਨੇ ਦੁਆਰਾ ਸਹਾਇਤਾ

ਬੀਤੇ ਮਾਘ ਤੋਂ ਲੈ ਭਾਦਰੋਂ ਤਕ ਗੁਰੂ ਜੀ ਦੀ ਮੱਦਦ ਨਾਲ ਖਰੀਦੇ ਪਿੰਡਾਂ ਵਿੱਚ ਕਈ ਖੂਹ ਲਗ ਗਏ ਤੇ ਟਿਊਬਵੈਲ ਭੀ ਕੁਝ ਲੱਗੇ। ਮੱਘਰ ਸਿੰਘ ਨੁਸ਼ਹਿਰੇ ਵਾਲੇ ਦੇ ਦਾਣੇ ਮੁਕੇ ਸੀ। ਕੋਈ ਹੁਦਾਰਾ ਭੀ ਨ ਦੇਂਦਾ ਸੀ । ਵਿਰਸਾ ਸਿੰਘ ਜੀ ਭੀ ਏਹਨਾਂ ਦੇ ਆਂਦੇ ਹੀ ਦਾਣੇ ਛਕਦੇ ਸੀ। ਰਾਤ ਦੋਇ ਘਰ ਝੂਰਦੇ ਹੀ ਸੁਤੇ। ਮੱਘਰ ਸਿੰਘ ਦੇ ਪੁਤਰ ਗੁਰਦੀਪ ਸਿੰਘ ਸਵੇਰੇ ਜਾਗਦੇ ਹੀ ਦਸਿਆ, "ਮੈਨੂੰ ਸਤਿਗੁਰੂ ਜੀ ਕਿਹਾ, " ਆਉ! ਮੈਨੂੰ ਰਾਤ ਦਾ ਹੁਕਮ ਹੋਇਆ ਹੈ, ਤੁਹਾਨੂੰ ੩੦੦ ਰੁਪੈ ਦੇਣ ਦਾ ਲੌ, ਤੇ ਜਾ ਕੇ ਦੋਵੇਂ ਘਰ ਕਣਕ ਲੈ ਕੇ ਛਕੋ।" ਮੈਂ ਮੱਘਰ ਸਿੰਘ ਦੇ ਨਾਲ ਸੰਤ ਨਗਰੋਂ ਆਇਆ ਸਾਂ । ਜੋ ਰਾਹੇ ਸਾਧ ਕਹਿੰਦਾ ਸੀ, ਅਜ ਸਾਨੂੰ ਕੁਝ ਮਿਲੇਗਾ ਸੋ ਸਚੀ ਦੁਵਲੀ ਵਰਤ ਹੋਈ ।

## ਪਸ਼ੂਆਂ ਨਾਲ ਪ੍ਰੇਮ

ਸਤਿਗੁਰੂ ਜੀ ਦੀ ਗਊਸ਼ਾਲਾ, ਪਸ਼ੂਪਾਲਨ ਨਸਲਾਂ ਸਵਾਰਨ ਦਾ ਢੰਗ, ਕਈ ਸਰਕਾਰੀ ਫਾਰਮਾਂ ਵਾਲੇ ਤੇ ਸ਼ੌਕੀ ਲੋਕ ਆ ਦੇਖਦੇ। ਅਖਬਾਰਾਂ ਤੇ ਭੀ ਕਈ ਵੇਖ ਜਾ ਛਾਪਦੇ ਗਊਆਂ, ਮੱਝਾਂ, ਘੋੜੇ ਪਾਲਨ ਵਾਲੇ ਸਬਕ ਸਿਖਦੇ। ਮੈਂ ਭੀ ਹਿੰਦੂ ਚੱਕ ਤੋਂ ਲੈ, ਕੁਝ ਪਸ਼ੂਆਂ ਦੇ ਇਲਾਜ ਜਾਣਦਾ ਸਾਂ। ਇਕ ਦਿਨ ਸਤਿਗੁਰੂ ਜੀ ਮੈਨੂੰ ਨੇੜੇ ਸੱਦ ਕਿਹਾ, ਅੱਕਾਂ ਦੇ ਪੱਤੇ ਤੇਲ ਮਿਠੇ ਵਿਚ ਭਿਓਂ ਸੋ ਤਲ ਲੂਣ ਲਾ ਭਾਂਡੇ 'ਚ ਬੰਦ ਰੱਖਿਆ ਵਧੀਆ ਬਾਦੀ ਗਵਾਣ ਵਾਲਾ ਮਸਾਲਾ ਬਣਦਾ ਹੈ। ਤੁੰਮੇਚੀਰ ਜਵੈਣ ਪਾ ਭਾਂਡੇ 'ਚ ਬੰਦ ਰੱਖਿਆ ਭੀ ਵਧੀਆ ਬਾਦੀ ਗਵਾਣ ਵਾਲਾ ਮਸਾਲਾ ਬਣਦਾ ਹੈ। ਪਸ਼ੂ ਖੁਰਾਕ ਆਮ ਖਾਣ ਵਾਲੇ ਨੂੰ ਜਰੂਰ ਇਹ ਦੇਂਦੇ ਰਹਿਣਾ ਚਾਹੀਦਾ ਹੈ।

੩੧ ਸੌਣ ੨੦੦੯, ੧੫ ਅਗਸਤ ੧੯੫੨ ਨੂੰ ਕਾਂਗਰਸ ਨੇ ਆਜ਼ਾਦੀ ਦਾ ਦਿਨ ਮਨਾਇਆ। ਮੁਸਲਮਾਨਾਂ ਦਿੱਲੀ, ਯੂ. ਪੀ., ਹੈਦਰਾਬਾਦ ਆਦਿ ਸ਼ਹਿਰਾਂ ਵਿਚ ਸ਼ੋਕ ਦਿਨ ਮਨਾਇਆ ਤੇ ਕਿਹਾ ਸਾਨੂੰ ਗਊ ਦੀ ਕੁਰਬਾਨੀ ਦੇਣ ਦੀ ਸਰੇ ਮਦਾਨ ਛੁੱਟੀ ਹੋਵੇ, ਜੁ ਸਾਡੀ

ਸ਼ਰਹ ਵਿਚ ਜਾਇਜ਼ ਹੈ ਤੇ ਮਸੀਤਾਂ ਦੇ ਮੂਹਰਿਓਂ ਵਾਜੇ ਵਜਦੇ ਜਲੂਸ ਨਾ ਲੰਘਣ। ਨਹੀਂ ਤਾਂ ਅਸੀਂ ਕਟ ਮਰਾਂਗੇ। ਹਿੰਦੂ ਅਖਬਾਰਾਂ ਜਵਾਹਰ ਲਾਲ ਨੂੰ ਕਿਹਾ, ਤੁਸਾਂ ਇਹ ਬੁੱਕਲ ਵਿਚ ਸੱਪ ਕਿਉਂ ਰਖੇ ਹਨ।

ਭਾਦਰੋਂ ਦੇ ਮਹੀਨੇ ਵਿਚ ਹੀ ਸਤਿਗੁਰੂ ਜੀ ਨੇ ਬੇ-ਮਾਲਕ ਸਿੰਘਾਂ ਨੂੰ ਜ਼ਮੀਨ ਚੌਦਾਂ ਮੁਰੱਬੇ ਤੋਂ ਵੱਧ ਦਿੱਤੀ। ਮੈਂ ਪਟਵਾਰੀਆਂ ਤੇ ਮੁਖਤਿਆਰਾਂ ਨੂੰ ਪੁੱਛ ਕੇ ਲਿਖੀ ਹੈ। ਇਕ ਇਕ ਦਾ ਨਾਮ, ਪਿਛਲਾ ਤੇ ਏਥੇ ਦਾ ਪਿੰਡ, ਵਿਸਥਾਰੋਂ ਡਰਦਿਆਂ ਨਹੀਂ ਲਿਖਿਆ।

ਭਾਦਰੋਂ ਵਿਚ ਹੀ ਜਲੰਧਰ ਅਮਨ ਬਾਬਤ ਕਾਨਫਰੰਸ ਹੋਈ। ਸਭ ਇਹ ਬੋਲੇ ਕਿ ਰਫੂਜੀਆਂ ਤੇ ਸਖਤੀ ਨ ਹੋਵੇ ਤੇ ਕਰਾਏ ਰੇਲ ਦੇ ਨਾ ਵਧਣ।

## *ਅੱਸੂ ਦਾ ਮੇਲਾ ਟਿੱਬੇ ਤੇ*

੩੦ ਭਾਦਰੋਂ, ਮਹਾਰਾਜ ਨਿਹਾਲ ਸਿੰਘ ਜੀ ਸ. ਆਤਮਾ ਸਿੰਘ ਦਿਲੀਓਂ ਤੇ ਨਾਲ ਸੰਤ ਮੋਹਨ ਸਿੰਘ ਜੀ ਭਾਗੋਵਾਲੀਏ, ਆਏ ਸ੍ਰੀ ਜੀਵਨ ਨਗਰ । ਸੰਤ ਜੀ ਹਥ ਜੋੜ ਚਰਨੀਂ ਲੱਗ ਅਰਜ ਕੀਤੀ," ਅਸੀਂ ਤੇ ਅਨੇਕ ਦੋਸ਼ਾਂ ਦੇ ਭਰੇ ਹਾਂ ਤੁਸੀਂ ਕਿਹੜਾ ਕਿਹੜਾ ਫੜੋਗੇ ਬਖਸ਼ਿਸ਼ ਹੋਵੇ ਤਾਂ ਬਚਦੇ ਹਾਂ।" ਸਤਿਗੁਰੂ ਜੀ ਕਿਹਾ, " ਸਾਡੇ ਵਲੋਂ ਤੇ ਉਸੇ ਦਿਨ ਦੇ ਸਭ ਬਖਸ਼ੇ ਹਨ ਜਿਸ ਦਿਨ ਦਾ ਕਿਹਾ ਹੈ ਹੁਣ ਉਹ ਭੀ ਮਿਲਨ ਤਾਂ ਸੁਖ ਹੁੰਦੈ।"

ਸਤਿਗੁਰੂ ਜੀ ਪਹਿਲੀ ਅੱਸੂ ਟਿਬੇ ਵਾਲੇ ਖੂਹ ਤੇ ਵਰਨੀ ਅਰੰਭੀ ਤੇ ਕੋਲ ਭਗਉਤੀਆਂ ਦੀ ਮਾਲਾ ਦਾ ਨੇਮ, ਰੱਖਿਆ ਲਈ ਟੋਰਿਆ । ਧੂਪ ਦੀਪ ਕੁੰਭ ਆਦਿ ਧਰ ਟੋਰੇ ਨੇਮ ਆਰੰਭ ਤੇ ਉਥੇ ਹੀ ਲੰਗਰ ਤੇ ਬਸੇਰਾ ਸ਼ੁਰੂ ਕੀਤਾ। ਪਿਛਲੀ ਰਾਤ ਸਭ ਸਤਿਗੁਰੂ ਜੀ ਦੇ ਸਾਥ ਉਠਦੇ, ਜੰਗਲ, ਦਾਤਨ, ਇਸ਼ਨਾਲ ਕਰਦੇ, ੩ ਵਜੇ ਵਾਰ ਆਸਾ ਦੀ ਲਗਦੀ, ਸੰਤ ਗਿਆਨਾ ਸਿੰਘ ਜੀ ਤੇ ਦਰਸ਼ਨ ਸਿੰਘ ਖਜ਼ਾਨ ਸਿੰਘ ਲਾਂਦੇ। ਚੰਦਰਹਾਂਸ ਤੇ ਛੋਟੇ ਬਾਬਾ ਜੀ ਤੇ ਤਾਰਾ ਸਿੰਘ ਜੀ ਰਾਗੀ ਭੀ ਰਲਦੇ। ਚੰਡੀ ਦੀ ਵਾਰੋਂ ਪਹਿਲਾਂ ਵਾਰ ਦਾ ਭੋਗ ਪੈਂਦਾ। ਸਰਦਾਈ ਸਭ ਨੂੰ ਵਰਤਦੀ। ੧ ਵਜੇ ਤਕ ਲੰਗਰ ਵਰਤਦਾ । ੨ ਤੋਂ ੩ ਤਕ ਘੰਟਾ ਨਾਮ ਸਿਮਰਨ ਹੁੰਦਾ। ਫੇਰ ਹੁਕਮ ਨਾਮਿਆਂ ਦਾ ਪਾਠ ਹੁੰਦਾ । ਸੰਤ ਸੰਤੋਖ ਸਿੰਘ ਜੀ ਦੇ ਪੁਸਤਕ ਦੀ ਕਥਾ ਹੁੰਦੀ। ਰਾਤ ਸਭ ਸੰਗਤ ਮਿਲ, ਮੱਠੀ ਢੋਲਕ ਨਾਲ ਸ਼ਬਦ ਪੜ੍ਹਦੇ। ਖੁਲ੍ਹਿਆਂ ਦੀ ਪੰਗਤ ਵੱਖ ਲਗਦੀ। ਪਿਛਲੇ ਜਿੰਨੀ ਪਾਬੰਦੀ ਨ ਸੀ ਇਸ ਸਾਲ ਨੇਮ ਵਿਚ। ੭ ਅੱਸੂ ਨੂੰ ਗੁਰੂਵਾਰ ਮੋਨ ਵਰਤ ਸੀ। ਕੈਰੋਂ ਆਇਆ ਤੇ ਬਾਬਿਆਂ ਦਸਿਆ ਸਤਿਗੁਰੂ ਜੀ ਅਜ ਬੋਲਨਾ ਨਹੀਂ। ਜੀਵਨ ਨਗਰ ਹੀ ਨਮਸਕਾਰ ਕਰ ਚਲਾ ਗਿਆ। ਵੱਡੇ ਬਾਬਾ ਜੀ ਸਰੀਰ ਕਰ ਢਿੱਲੇ ਹੀ ਰਹਿੰਦੇ ਸੀ।

## ਅਸੂ ਦੇ ਮੇਲੇ ਦਾ ਭੋਗ

ਸਤਿਗੁਰੂ ਜੀ ਖਰੀਦੇ ਪਿੰਡਾਂ ਵਿਚ ਮਗਰੋਂ ਆਈ ਮਾਲਕੀ ਵਿਚੋਂ, ਗਹਿਣੇ ਪਈ ਜ਼ਮੀਨ, ਦੁਆਲੇ ਵਸਾਏ ਪਿੰਡਾਂ ਵਿਚ ਪਾਂਦੇ ਸੀ ਕਿ ਕੀ ਪਤਾ ਗਹਿਣੇ ਦਾ ਕਬਜ਼ਾ ਲੈਣ ਵਾਲਾ ਕੂਕਾ ਬਣ ਨਾ ਰਵ੍ਹੇ। ਤੇ ਕਬਜ਼ਾ ਸਰਕਾਰੋਂ ਜ਼ੋਰ ਨਾਲ ਲਵੇ। ਗਹਿਣੇ, ਕੁਝ ਜ਼ਮੀਨ, ਘਸੀਟਾ ਸਿੰਘ ਦੀ ਭੀ ਪਿੱਛੇ ਮਦਾਰ ਵੇਲੇ ਪਈ ਸੀ, ਸੋ ਸਤਿਗੁਰੂ ਜੀ ਕਰੀਵਾਲੇ ਪਾਈ ਸੀ। ਘਸੀਟਾ ਸਿੰਘ ਚਾਹੁੰਦਾ ਸੀ ਸੰਤ ਨਗਰ ਪਵੇ। ਚੰਗੇ ਇਤਬਾਰੀ ਸਿੱਖਾਂ ਦੀ ਖਰੀਦੀ ਕੋਲ ਪਾ ਭੀ ਦਿੰਦੇ ਜੋ ਤਸੱਲੀ ਦੇਂਦੇ। ਅਸੀਂ ਤੁਰੰਤ ਛੁਡਾ ਦਿੰਦੇ ਹਾਂ। ਘਸੀਟਾ ਸਿੰਘ ਛੁਡਾਈ ਤੇ ਤੁਰੰਤ ਪਰ ਉਚੇਰਾਂ ਨੂੰ ਮੌਕਾ ਸੰਤ ਨਗਰ ਪੈਣ ਦਾ ਲੰਘ ਗਿਆ ਸੀ। ਘਸੀਟਾ ਸਿੰਘ ਸਰਦੂਲ ਸਿੰਘ ਪਟਵਾਰੀ ਗਿੱਲ ਦੇ ਕਹੇ ਆਪਣੀ ਮਾਲਕੀ ਸੰਤ ਨਗਰ ਪਈ ਦੇ ਵਿਚੋਂ ਕਾਬਜ਼ਾਂ ਨੂੰ ਬਦਲਾਣ ਲਈ ਸਰਸੇ ਅਰਜ਼ੀ ਦਿੱਤੀ। ਕਿ ਮੈਨੂੰ ਅਸਲੀ ਮਾਲਕੀ ਦਾ ਕਬਜ਼ਾ ਦਿਵਾਇਆ ਜਾਵੇ।

ਸਤਿਗੁਰੂ ਜੀ ੨੭ ਅਸੂ ਸੰਤ ਨਗਰ ਬੰਗਲੇ ਪਾਸ ਗਊਆਂ, ਮੱਝਾਂ, ਵਛੜਿਆਂ, ਝੋਟੀਆਂ ਦਾ ਪ੍ਰਦਰਸ਼ਨੀ ਕਰ ਵੰਡ, ਵੇਖ, ਵਾਰ ੨੫ ਰੁਪਏ ਤੋਂ ੨ ਰੁਪਏ ਤੱਕ ਇਨਾਮ ਦਿੱਤੇ। ਕਈ ਸਰਕਾਰੀ ਅਫਸਰ ਭੀ ਆਏ। ਪਸ਼ੂ ਆਏ ਕਿਸੇ ਨੂੰ ਖਾਲੀ ਨਾ ਵਾਪਸ ਕੀਤਾ। ਇੱਕ ਕਤੱਕ ੨੦੦੯ ਨਿੱਤਨੇਮ ਦਾ ਭੋਗ ਪਿਆ। ਸਭ ਗੁਰੂ ਵਸਾਏ ਨਗਰਾਂ ਦੀ ਸੰਗਤ ਆਈ। ਆਲਿਮ ਜੀ, ਪੰਡਿਤ ਜੀ, ਮਹਾਰਾਜ ਨਿਹਾਲ ਸਿੰਘ ਜੀ ਸ. ਆਤ੍ਮਾ ਸਿੰਘ ਆਦਿ ਆਏ ਤੇ ਇਕੱਠ ਭੀ ਸੰਗਤ ਦਾ ਹੋਇਆ। ਮਤੇ ਪਾਸ ਹੋਏ। ਗਊ-ਬੱਧ ਬੰਦ ਕਰਨ ਦੇ। ਤੇ ਨਾਮਧਾਰੀਆਂ ਨੂੰ ਟੀਕਾ ਨਾ ਲਾਇਆ ਜਾਵੇ ਮਾਤਾ ਦਾ। ਇਸਤਰ੍ਹਾਂ ਦੀ ਸੇਵਾ ਤੇ ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰ: ਆਤਮਾ ਸਿੰਘ ਜੀ ਨੂੰ ਕਿਹਾ ਗਿਆ, ਕੰਮ ਕਰਨ। ਅਨਪੜ੍ਹਾਂ ਦੇ ਮਾਪਿਆਂ ਤੋਂ ਨਗਦ ਜਮਾਨਤਾਂ ਪੰਜ ਪੰਜ ਸੌ ਰੁਪਏ ਰਖਾ ਅਨੰਦ ਭੀ ਪੜ੍ਹਾਏ। ੪੨ ਆਦਿ ਗ੍ਰੰਥ ਤੇ ਦੋ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ। ਹਵਨ ਹੋਇਆ। ਅੰਮ੍ਰਿਤ ਭੀ ਬਹੁਤਿਆਂ ਨੂੰ ਛਕਾਇਆ ਗਿਆ।

## ਅਨਪੜ੍ਹਾਂ ਲਈ ਸਿਫਾਰਿਸ਼

ਦੀਪਮਾਲਾ ਤੇ ਸਤਿਗੁਰ ਜੀ ਅੰਮ੍ਰਿਤਸਰ ਦਰਸ਼ਨ ਦਿੱਤੇ। ਹਵਨ ਹੋਇਆ, ਅੰਮ੍ਰਿਤ ਬਣਿਆ, ਪੰਜ ਪੰਜ ਸੌ ਦੀਆਂ ਜਮਾਨਤਾਂ ਲੈ ਅਨਪੜ੍ਹਾਂ ਦੇ ਅਨੰਦ ਪੜ੍ਹਾਏ ਤੇ ਸਤਿਗੁਰ ਜੀ ਜੀਵਨ ਨਗਰ ਆ ਸੰਤ ਆਲਾ ਸਿੰਘ ਜੀ ਨਾਲ ਬਚਨ ਕੀਤਾ। ਹੁਣ ਮੈਂ ਵਿਆਹ ਵੇਲੇ ਇਸ ਲਈ ਨਕਦ ਧਰਾਂਦਾ ਹਾਂ ਪਤਾ ਲਗੇ ਸਿੱਖ ਬਾਅਦ ਵਿਚ ਬੱਚੇ ਪੜ੍ਹਾਂਦੇ ਨਹੀਂ, ਮੇਰੇ ਵਲੋਂ ਤੇ ਸੰਗਤ ਵਿਚ ਕੀਤੇ ਬਚਨ ਵਲੋਂ ਭੀ ਝੂਠੇ ਪੈਂਦੇ ਹਨ। ਸੰਤ ਜੀ ਤੇ ਭਾਈ ਵਜ਼ੀਰ ਸਿੰਘ

ਜੀ ਹੱਥ ਜੋੜ ਅਰਜ਼ ਕੀਤੀ ਕਿਉਂ ਆਪ ਭੀ ਔਖੇ ਹੁੰਦੇ ਹੋ ਤੇਂ ਸਿੱਖਾਂ ਨੂੰ ਭੀ ਕਰਦੇ ਹੋ। ਸਿੱਖ ਗਿਲਾਨਤਾ ਕਰ ਭੀ ਮਰਦੇ ਹਨ। ਤੇ ਪੈਸਾ ਭੀ ਭਰਦੇ ਹਨ। ਤਾਂ ਸਤਿਗੁਰੂ ਜੀ ਬਚਨ ਕੀਤਾ ਭਾਵੇਂ ਪ੍ਰਬੰਧ ਭੀ ਘੱਟ ਹੈ ਪੜ੍ਹਾਨ ਦਾ ਪਰ ਸਿੱਖਾਂ ਵਿਚ ਭੀ ਉਤਸ਼ਾਹ ਨਹੀਂ ਰਿਹਾ। ਅੱਛਾ ਮੈਂ ਤੇ ਪਾਬੰਦੀ ਘੱਟ ਕਰ ਦਿੰਦਾ ਹਾਂ। ਪਰ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਨਾ ਮੰਨਣ ਦੇ ਸੋ ਆਪ ਹੀ ਦੋਸ਼ੀ ਹੋਣਗੇ। ਜੋ ਨਾਂ ਉਲਾਦ ਨੂੰ ਗੁਰਮੁਖੀ ਅੱਖਰ ਭੀ ਪੜ੍ਹਾਉਣਗੇ।

## ਸਰਬ ਰੋਗ ਕਾ ਅਉਖਧ

ਇਕ ਮਾਈ ਪੁੱਤ ਨੂੰ ਸਤਿਗੁਰੂ ਜੀ ਦੇ ਚਰਨੀਂ ਲਿਆ ਪਾ ਕਿਹਾ, ਭੂਤ ਚੰਬੜਿਆ ਹੈ ਆਖਦੇ ਹਨ। ਸਤਿਗੁਰੂ ਜੀ ਨੇ ਭਜਨ ਦਿਵਾ ਸਕੇਸ਼ ਇਸ਼ਨਾਨ ਕਰਨ ਨੂੰ ਕਿਹਾ, ਮਾਈ ਨੇ ਅਰਦਾਸ ਕਰਨੀ ਪੁੱਤ ਤੇ ਬਖਸ਼ਸ਼ ਦੀ ਦੋ ਵੇਲੇ। ਥੋੜ੍ਹੇ ਦਿਨਾਂ ਬਾਅਦ ਬੱਚਾ ਹੀ ਆਇਆ। ਰਸਨਾ ਭਜਨ ਕਰਦੀ ਸੀ। ਤੇ ਸਰੀਰ ਰਾਜੀ ਸੀ। ਕੁਝ ਦਿਨ ਰਹਿ, ਸੇਵਾ ਕਰ ਕੋਠੀਓਂ ਚਲਾ ਗਿਆ।

ਅਮਰਾਸਰ ਦੇ ਤੇਜਾ ਸਿੰਘ ਲਾਲੇ-ਪੁਰੀਏ ਦੀ ਧੀ ਅਮਰੋ ਨੂੰ ਸੂਤਕ 'ਚ ਮਰੀ ਸੌਂਕਣ ਚਿੰਬੜੀ ਹੈ। ਕਈ ਥਾਂ ਗਏ, ਇਲਾਜ ਕੀਤੇ, ਨਾ ਬਚੇ, ਨਾ ਬੱਚਾ ਹੀ ਉਸਦੇ ਘਰ ਹੋਵੇ। ਇੱਕ ਦਿਨ ਬੋਲੀ ਸਤਿਗੁਰ ਜੀ ਦਾ ਜੋੜਾ ਮੇਰੇ ਸਿਰ ਤੇ ਲਾਓ। ਮੇਰੀ ਮੁਕਤੀ ਹੋਵੇਗੀ। ਸ੍ਰੀ ਜੀਵਨ ਨਗਰ ਜਾ ਅਰਜ਼ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਜੋੜਾ ਦੇ ਕਿਹਾ ਜੇ ਮੇਰੇ ਜੋੜੇ ਨਾਲ ਉਸਦੀ ਮੁਕਤੀ ਹੋਵੇ ਤੇ ਬੀਬੀ ਬਚੇ ਤਾਂ ਲੈ ਲਵੋ। ਮੈਂ ਆਪ ਦੇਖਿਆ ਹੈ ਸਿੱਖਾਂ ਜੋੜਾ ਸਤਿਗੁਰੂ ਜੀ ਦਾ ਸਿਰ ਅਮਰੋ ਦੇ ਤੇ ਲਾਇਆ ਤੁਰੰਤ ਹੀ ਉਸਨੂੰ ਸੋਝੀ ਆਈ। ਹੁਣ ਅਮਰਾਸਰ ਕੱਕਾ ਸਿੰਘ ਦੇ ਘਰ ਪੁੱਤਰ ਹਨ ਉਸਦੇ ਸੋਹਣੇ ਅਰੋਗ।

## ਘਸੀਟਾ ਸਿੰਘ ਨਾਲ ਇਕ ਹੋਰ ਕੋਸ਼ਿਸ਼

ਸਤਿਗੁਰ ਜੀ ਸੋਲਾਂ ਕੱਤਕ ਖਾਰੇ ਵਾਲੇ ਸਿੱਖਾਂ, ਉਜਾਗਰ ਸਿੰਘ, ਮਿਹਰ ਸਿੰਘ, ਮੱਘਰ ਸਿੰਘ, ਵਰਿਆਮ ਸਿੰਘ, ਹਰੀ ਸਿੰਘ ਦੀ ਮਾਤਾ ਹਰਕੌਰ ਦੀ ਚੜ੍ਹਾਈ ਤੇ ਪਾਠ ਦੇ ਭੋਗ ਸਮੇਂ ਸੰਤ ਨਗਰ ਦਰਸ਼ਨ ਦਿੱਤੇ। ਭੋਗ ਪਏ ਬਾਅਦ ਸਤਿਗੁਰ ਜੀ ਘਸੀਟਾ ਸਿੰਘ ਨੂੰ ਸੰਗਤ ਵਿਚ ਦੂਰ ਬੈਠੇ ਦੇਖ, ਨੇੜੇ ਸੱਦ, ਬੜੇ ਠੰਡੇ, ਪਿਆਰੇ ਸੁਭਾਅ ਨਾਲ ਕਿਹਾ, "ਕਿਵੇਂ ਤੇਰਾ ਆਉਣਾ ਹੋਇਐ? ਤੂੰ ਤੇ ਕਿਸੇ ਸੰਗਤ ਦੇ ਮੇਲੇ ਤੇ ਆਉਂਦਾ ਹੀ ਨਹੀਂ। ਜੋ ਤੇਰੇ ਜੀਅ ਵਿਚ ਏ ਦੱਸ, ਤੇ ਲੈ ਲੈ। ਪਰ ਇਸਤਰ੍ਹਾਂ ਨਾ ਕਰ ਕਿਵੇਂ ਮਾਈ ਭਗਤਣੀ (ਇਹ ਮਾਈ ਹਰ ਕੌਰ ਖਾਰੇ

ਵਾਲੀ ਹਰ ਆਏ ਨੂੰ ਜੀਓ ਆਇਆਂ ਕਹਿ ਜਲ ਪ੍ਰਸ਼ਾਦਾ ਛਕਾਂਦੀ ਸੀ। ਘਰ-ਗੁਰਦੁਆਰੇ ਨੇੜੇ ਸੀ। ਇਸਦੇ ਭਾਂਡੇ ਕਈ ਵਾਰ ਸੰਗਤ ਦੇ ਆਇਆਂ ਭਰੇ ਜਾਂਦੇ ਸੀ ਜੋ ਖਾਲੀ ਹੁੰਦੇ ਸੀ। ਇੱਕ ਵੇਰ ਸੇਵਾ ਕਰਦੀ ਨੂੰ ਰਾਤ ਸੱਪ ਕੱਟ ਦਿੱਤਾ। ਮਾਈ ਸੱਪ ਤੇ ਬੱਠਲ ਮੂਧਾ ਮਾਰ ਦਿੱਤਾ ਸਵੇਰੇ ਨੂੰ ਸੱਪ ਹੀ ਮਰਿਆ ਸੀ। ਮਾਈ ਅਰੋਗ ਹੀ ਰਹੀ ਸੀ। ਇਹ ਮਾਈ ਸ਼ਬਦ ਬੜੇ ਪ੍ਰੇਮ ਤੇ ਰਸੀਲੇ ਅਵਾਜ਼ੇ ਨਾਲ ਪੜ੍ਹਿਆ ਕਰਦੀ ਸੀ। ਇਸਦੇ ਪੁੱਤਰ ਅਜੇ ਭੀ ਸ਼ਬਦ ਕੀਰਤਨ ਦੇ ਪ੍ਰੇਮੀ ਹਨ ਸਾਰੇ ਸੰਤ ਨੰਗਰ।) ਦੇ ਭੋਗ ਵਜੋਂ ਮੇਲਾ ਹੋਇਆ, ਤੂੰ ਦੱਸ, ਮੈਂ ਨਹੀਂ ਉਹ ਰਿਹਾ ਕਿ ਤੂੰ ਨਹੀਂ ਉਹ ਰਿਹਾ?" ਤਾਂ ਘਸੀਟਾ ਸਿੰਘ ਉੱਤਰ ਦਿੱਤਾ, "ਆਪ ਤਾਂ ਉਹੋ ਹੋ, ਸਾਡਾ ਸਿੱਖਾਂ ਦਾ ਅੰਦਰ ਹੀ ਮਾਇਆ ਚੱਟ ਲਿਐ। ਕੀ ਦੱਸੀਏ ਜੀਅ ਦੀ ਬੋਲ ਕੇ। ਤਾਂ ਸਤਿਗੁਰੂ ਜੀ ਕਿਹਾ "ਸਚ ਬੋਲੇ ਬੋਲਾਏ ਪਿਆਰ" ਗੁਰਵਾਕ ਅਨੁਸਾਰ ਮੈਂ ਪਿਆਰ ਨਾਲ ਬੁਲਾਇਆ ਹੈ, ਤੇ ਤੂੰ ਸੱਚ ਬੋਲਿਆ ਹੈ। ਹੁਣ ਤੂੰ ਮੰਗ ਲੈ ਜਿਸ ਚੀਜ਼ ਦੀ ਤੈਨੂੰ ਥੁੜ ਏ। ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਅਤੁਟ ਖਜਾਨੇ ਦੀ ਕੁੰਜੀ ਮਿਲੀ ਹੈ। "ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ" ਅਨੁਸਾਰ ਮੱਝਾਂ, ਗਊਆਂ, ਜ਼ਮੀਨ, ਧਨ ਮਾਲ, ਜੋ ਲੋੜੀਂਦਾ ਈ ਮੰਗ ਲੈ ਪਰ ਜਿਸ ਤਰ੍ਹਾਂ ਤੂੰ ਵੰਡ ਭੰਨਣੀ ਚਾਂਹਦੈਂ, ਨਾ ਕਰ। ਕੋਠਾ ਤੇ ਕੋਈ ਆਖੇ ਲੱਗ ਬਦਲਦਾ ਨਹੀਂ, ਇਤਨੀ ਜ਼ਮੀਨ ਕਿਵੇਂ ਇੰਨੇ ਸਿੱਖ ਬਦਲਣਗੇ। ਬੜੀ ਬਿਖਾਂਧ, ਖੂਨ ਖਰਾਬਾ ਮਤ ਹੋਵੇ। ਤੂੰ ਮੋੜ ਪਾ ਤੇ ਠੰਢਾ ਹੋ ਮੇਰੀ ਆਖੀ ਮੰਨ ਕੇ। ਸ਼ੈਦ ਇਸ ਤਰ੍ਹਾਂ ਵਿੰਗੇ ਟੁਰਿਆਂ ਦੁਵਲੀ ਔਖ ਹੀ ਵਰਤੇ ਤੇ ਤੇਰੀ ਮਰਜ਼ੀ ਪੂਰੀ ਭੀ ਨ ਹੋਵੇ।" ਘਸੀਟਾ ਸਿੰਘ ਉਤਰ ਦਿਤਾ, "ਮੈਂ ਅਡਰੀਆਂ ਆਪ ਨਾਲ ਗੱਲਾਂ ਕਰਨੀਆਂ ਹਨ।" ਸਤਿਗੁਰੂ ਜੀ ਕਿਹਾ, "ਸੰਤ ਤੇ ਕੋਲ ਹੋਣ ! ਹੁਣ ਸਿੱਖ ਇਕੱਲੇ ਮੇਰੇ ਨਾਲ ਗੱਲ ਕਰਕੇ ਮੁਕਰ ਜਾਂਦੇ ਹਨ।" ਤਾਂ ਉਸ ਕਿਹਾ, "ਮੈਂ ਸਵੇਰੇ ਕੋਠੀ ਆਵਾਂਗਾ।" ਅਗਲੇ ਰੋਜ਼ ਸੰਤ ਆਲਾ ਸਿੰਘ ਜੀ ਸਾਰੀ ਦਿਹਾੜੀ ਜੀਵਨ ਨਗਰ ਉਡੀਕ, ਮੁੜ ਆਏ ਤੇ ਸਤਿਗੁਰੂ ਜੀ ਦੋ ਦਿਨ ਉਡੀਕ ਸੰਗਤਾਂ ਦੀਆਂ ਅਰਜ਼ਾਂ ਤੇ ਦਿਨਾਂ ਮਿਥਿਆਂ ਤੇ ਦੌਰੇ ਦਰਸ਼ਨ ਦੇਣ ਚਲੇ ਗਏ।

ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ ਤੇ ਵੱਡੇ ਬਾਬਾ ਜੀ ਤੇ ਬੇਬੇ ਚੰਦ ਕੌਰ ਜੀ ਨੂੰ ਕਹਿ ਦਿੱਲੀ ਮੰਗਾ ਲਿਆ। ਸੰਗਤ ਤੇ ਦਰਸ਼ਨ ਮੇਲੇ ਤੋਂ ਵਿਦਾ ਹੋ ਸੱਦਿਆਂ ਸਮੇਤ ਸਿਆਮ ਨੂੰ, ੨੦ ਕੱਤਕ ਪੁੱਜੇ। ਮਾਈਆਂ ਦੀ ਅਰਜ਼ ਤੇ ਪਾਠਾਂ ਦੇ ਭੋਗ ਦਾ ਮੇਲਾ ਸੀ। ਚੰਦ ਮਾਈਆਂ ਨੂੰ ਭੀ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦਿੱਤੇ ਸਨ। ਸੰਗਤ ਅਗੋਂ ਸਵਾਗਤ ਲਈ ਔਡਿਆਂ ਤੇ ਦੂਰੋਂ ਆਈ ਹੁੰਦੀ ਸੀ। ਸਿਨਮੇ ਤੇ ਚਾਹ ਤੇ ਤਾਸ਼ ਤੇ ਦੁਬਿਧਾ ਦਾ ਸਿਆਮ ਦੀ ਸੰਗਤ ਵਿਚ ਜ਼ੋਰ ਸੀ। ਸਤਿਗੁਰੂ ਜੀ ਹੁਕਮ ਨਾਮਿਆਂ ਤੇ ਸਤਿਗੁਰ ਬਿਲਾਸ ਦੀ ਕਥਾ ਤੋਂ ਸੰਗਤ ਨੂੰ ਉਪਦੇਸ਼ ਦੇ ਇਹ ਛੁਡਾਏ। ਸੰਗਤ ਨੇ ਸੋ ਉਪਦੇਸ਼ ਸਤਿਗੁਰ ਜੀ ਦੇ ਟੇਪ ਰਿਕਾਰਡ ਰੋਜ਼ ਰੋਜ਼ ਕੀਤੇ ਤੇ ਅੱਗੋਂ ਇਨ੍ਹਾਂ ਸਭ ਦੋਸ਼ਾਂ ਦੀ ਪੂਰੀ ਤਰ੍ਹਾਂ ਨਿਵਿਰਤਾ ਕੀਤੀ। ਸਫੈਦ ਸਿੱਧੇ ਸਾਦੇ ਬਾਣੇ, ਖਾਣੇ ਮੰਨੇ।

ਮਾਤਾ ਚੰਦ ਕੌਰ ਜੀ ਨੂੰ ਕੁਝ ਸੀਤਲਾ ਦੀ ਸ਼ਿਕਾਇਤ ਜਾਪੀ ਸੀ ਜਿਸ ਕਾਰਨ ਬਾਬਾ ਜੀ ਸਮੇਤ ਰਹੇ ਬੈਂਕਾਕ। ਸਤਿਗੁਰੂ ਜੀ ੨੫੦ ਪਾਠਾਂ ਦੇ ਭੋਗ ਪਾ, ਅੱਗੋਂ ਬਸੰਤ ਦੇ ਮੇਲੇ ਤੇ ਦਰਸ਼ਨ ਦੇਣਾ ਮੰਨ, ੨੯ ਕੱਤਕ ਨੂੰ ਦਿੱਲੀਓਂ, ਭੈਣੀ ਸਾਹਿਬੋਂ ਹੋ ਜੀਵਨ ਨਗਰ ਆ ਦਰਸ਼ਨ ਦਿੱਤੇ। ਚੰਦ ਕੌਰ ਜੀ ਤੇ ਵੱਡੇ ਬਾਬਾ ਜੀ ਸਭ ਤੋਂ ਬਾਅਦ ਆਏ, ਸਿਆਮੋ।

## *ਇਕ ਕੋਸ਼ਸ਼ ਹੋਰ*

ਸਤਿਗੁਰ ਜੀ ਚੜ੍ਹੇ ਮੱਘਰ ਸਰਦਾਰ ਸਾਹਿਬ ਸਿੰਘ ਨੂੰ ਕਿਰਪਾਲ ਪਟੀਓਂ ਸੱਦ ਕਿਹਾ, "ਸਾਡਾ ਤੇਰਾ ਤੇ ਉਜਰ ਹੈ ਤੂੰ ਗਿੱਲਾਂ ਵੱਲ ਵਿਆਹਿਆ ਕਰਕੇ ਘਸੀਟਾ ਸਿੰਘ ਦਾ ਪੱਖੀ ਹੈਂ।" ਸਰਦਾਰ ਨੇ ਤੇ ਲਾਭ ਸਿੰਘ ਨੇ ਰਲ ਮਸਾਂ ਘਸੀਟਾ ਸਿੰਘ ਨੂੰ ਜੀਵਨ ਨਗਰ ਆਂਦਾ ਤੇ ਦੋ ਦਿਨ ਗੱਲਾਂ ਹੋਈਆਂ। ਘਸੀਟਾ ਸਿੰਘ ਕਹੇ ਕਰੀਵਾਲੇ ਜਿਹੜੀ ਮੇਰੀ ਪਈ ਹੋਈ ਜ਼ਮੀਨ ਅਵਤਾਰ ਸਿੰਘ ਪਵਾ ਲਈ ਏ, ਤੁਸੀਂ ਉਸਦਾ ਪੱਖ ਕਰਦੇ ਹੋ। ਸਤਿਗੁਰੂ ਜੀ ਕਿਹਾ, ਤੂੰ ਹੋਰਨਾਂ ਨੂੰ ਦਾਅ ਲਾਇਐ। ਤੈਨੂੰ ਉਸ ਲਾਇਆ ਹੈ। ਅੰਤ ਘਸੀਟਾ ਸਿੰਘ ਚੋਰੀ ਸਰਦਾਰ ਤੋਂ ਨਿਕਲ ਗਿਆ। ਫੇਰ ਸਤਿਗੁਰੂ ਜੀ ਸਰਸੇ ਸਭ ਇਕੱਠੇ ਕੀਤੇ ਸਰਦਾਰ ਨੇ ਘਸੀਟਾ ਸਿੰਘ ਨਾਲ ਕਰਾਰੀਆਂ ਗੱਲਾਂ ਭੀ ਕੀਤੀਆਂ। ਅਵਤਾਰ ਸਿੰਘ ਵਲੋਂ ਸਤਿਗੁਰ ਜੀ, ਘਸੀਟਾ ਸਿੰਘ ਵਲੋਂ ਸਰਦਾਰ, ਜ਼ਾਮਨ ਹੋਇਆ ਤੇ ਸਤਿਗੁਰ ਜੀ ਕਿਹਾ ਅੱਗੋਂ ਲਈ ਕੋਈ ਵਾਧਾ ਨਾ ਹੋਵੇ। ਮਹੀਨਾ ਭਰ ਮਾਲਵੇ ਦੇ ਦੌਰੇ ਤੇ ਚਲੇ ਗਏ। ਛੋਟੇ ਬਾਬਾ ਜੀ ਏਧਰ ਵਿਹਾਰ ਸੰਭਾਲਦੇ ਸੀ।

## *ਸਰਕਾਰ ਆਈ*

ਪ੍ਰਤਾਪ ਸਿੰਘ ਕੈਰੋਂ ਤੇ ਮੁਖ ਮੰਤਰੀ ਭੀਮ ਸੈਨ ਸੱਚਰ, ਕਰੀਵਾਲੇ ਵੱਲੋਂ ਆਉਣਾ ਸੀ। ਛੋਟੇ ਬਾਬਾ ਜੀ ਅੱਗੋਂ ਜਾ ਮਿਲੇ, ਤਿੰਨ ਵਜੇ ਦੇ ਕਹੇ ਤੋਂ ਪੰਜ ਵਜੇ ਢਲੇ ਦਿਨ ਆਏ ਸੀ। ਆਪ ਨੇ ਟਿਊਬਵੈਲ ਤੇ ਖੂਹ ਲੱਗੇ ਵਿਖਾਏ ਤੇ ਜਲ-ਦੁੱਧ ਛਕਾਏ। ਸ੍ਰ. ਤੇਜਾ ਸਿੰਘ ਜੀ ਤੇ ਅਵਤਾਰ ਸਿੰਘ ਜੀ, ਇਸ ਇਲਾਕੇ ਯੋਗ ਮੰਗਾਂ ਲਿਖ ਅੱਗੇ ਧਰੀਆਂ। ਟਿਊਬਵੈਲ ਲਵਾਣ ਲਈ ਸਰਕਾਰ ਮੱਦਦ ਦੇਵੇ। ਖੂਹਾਂ ਲਈ ਤਕਾਵੀ ਦੇਵੇ ਤੇ ਪਾਣੀ ਨਹਿਰ ਦਾ ਪੂਰਾ ਆਵੇ। ਫਸਲ ਬਿਜਾਵੇ, ਪਕਾਵੇ ਆਦਿ। ਉਨ੍ਹਾਂ ਕਿਹਾ ਡਿਪਟੀ ਕੋਲ ਦਰਖਾਸਤਾਂ ਦਿਉ। ਸਾਡੇ ਕੋਲ ਪੁੱਜ ਜਾਣਗੀਆਂ ਪਰ ਪਤਾ ਲੱਗਾ ਆਪਣੇ ਭੱਤੇ ਬਣਾਉਂਦੇ ਹਨ ਦੇਂਦੇ ਕਿਸੇ ਨੂੰ ਕੁਝ ਨਹੀਂ।

## *ਘਸੀਟਾ ਸਿੰਘ ਫਿਰ ਗਿਆ*

ਸਤਿਗੁਰ ਜੀ ਜੀਵਨ ਨਗਰ ਦੌਰੇ ਤੋਂ ਆਏ। ਸ. ਸਾਹਿਬ ਸਿੰਘ ਲਾਭ ਸਿੰਘ ਕੱਕੇ ਤੇ ਤਾਰਾ ਸਿੰਘ ਮੁਲਤਾਨੀ ਨੂੰ ਸੱਦ ਕਿਹਾ, "ਅਵਤਾਰ ਸਿੰਘ ਮੰਨਦੈ, ਕਿ ਮੈਂ ਘਸੀਟਾ ਸਿੰਘ ਨੂੰ ਆਪਣੇ ਵਾਲੀ ਜ਼ਮੀਨ ਕਰੀਵਾਲਿਓਂ ਦੇਂਦਾ ਹਾਂ। ਇਹ ਟਿਕ ਜਾਵੇ। ਮੇਰਾ ਪਾਸਾ ਤਾਂ ਕਾਇਮ ਹੈ ਤੁਸੀਂ ਘਸੀਟਾ ਸਿੰਘ ਨੂੰ ਸਮਝਾਉ। ਉਨ੍ਹਾਂ ਮਸਾਂ ਘਸੀਟਾ ਸਿੰਘ ਨੂੰ ਕੋਠੀ ਆਂਦਾ ਤਾਂ ਉਸ ਕਿਹਾ, "ਮੈਨੂੰ ਤੰਗ ਨਾ ਕਰੋ, ਮੈਂ ਐਵੇਂ ਹੀ ਅਵਤਾਰ ਸਿੰਘ ਦਾ ਨਾਮ ਲੈਂਦਾ ਸਾਂ, ਮੇਰਾ ਤੇ ਮੱਥਾ ਹੀ ਸਿੱਧਾ ਉਨਾਂ ਨਾਲ ਏ। ਮੈਂ ਮਾਲਕੀ ਆਪਣੀ ਲੈਣੀ ਹੈ, ਸੰਤ ਨਗਰ ਦੀ। ਤੁਸੀਂ ਮੈਨੂੰ ਕੁਝ ਨਾ ਕਵ੍ਹੋ।" ਕਹਿ ਨਿਕਲ ਟੁਰਿਆ ਤੇ ਸਭ ਨੇ ਸਤਿਗੁਰੂ ਜੀ ਨੂੰ ਕਿਹਾ, "ਅਵਤਾਰ ਸਿੰਘ ਤੇ ਸਿੱਖਾਂ ਵਾਲੀ ਕਰ ਵਿਖਾਈ ਹੈ। ਤੁਸੀਂ ਸੱਚੇ ਹੋ। ਇਹ ਦਿਲ ਦੀ ਕਿਸੇ ਨੂੰ ਦੱਸਦਾ ਨਹੀਂ ਤੁਹਾਡੀ ਕੀਤੀ ਵੰਡ ਭੰਨਣੀ ਚਾਹੁੰਦੈ। ਤੇ ਜ਼ਮੀਨ ਜੋ ਚੰਗੀ ਚੰਗੀ ਸਰਦੂਲ ਸਿੰਘ ਪਟਵਾਰੀ ਸਣੇ ਸੋਚ ਪਵਾਈ ਸੂ ਲੈਣੀ ਚਾਂਹੁਦੈ ਲਾਲਚੋਂ ਟਲਦਾ ਨਹੀਂ। ਸਰਕਾਰੀ ਲੋਕਾਂ ਇਸਨੂੰ ਕਿਹਾ ਹੈ, ਸਾਡੀ ਦਿਤੀ ਨੂੰ ਕੌਣ ਰੋਕ ਸਕਦੈ? ਸਤਿਗੁਰੂ ਜੀ ਕਿਹਾ, ਹੱਛਾ! ਜੋ ਮਰਜੀ ਸੂ ਕਰ ਲਵੇ ਜੋ ਸਿਰੇ ਚੜ੍ਹਦੀ ਸੂ ਸਾਡਾ ਪੱਖ ਰਾਮ ਹੀ ਕਰੇਗਾ।" ਲਾਭ ਸਿੰਘ ਨੇ ਘਸੀਟਾ ਸਿੰਘ ਨੂੰ ਆਖਿਆ, "ਮੈਂ ਤੇਰੇ ਕਰਕੇ ਰੁਕ ਗਿਆ ਸਾਂ ਤੂੰ ਹੁਣ ਮੇਰੇ ਕਹੇ ਕਿਉਂ ਨਹੀਂ ਰੁਕਦਾ?" ਸਤਿਗੁਰੂ ਜੀ ਸਭ ਦੀਆਂ ਸੁਣ ਕਿਹਾ, "ਤੁਸੀਂ ਜੇ ਇਸ ਨਾਲੋਂ ਟੁੱਟ ਜਾਉ ਤਾਂ ਸਾਊ ਹੋ। ਜੇ ਅਜੇ ਭੀ ਮਿਲੋ ਵਰਤੋ ਤਾਂ ਮੂੰਹ ਰਖਣੇ ਹੋਇਉ।" ਸਭ ਚੁਪ ਕਰ ਰਹੇ।

ਘਸੀਟਾ ਸਿੰਘ ਰਾਤੋ ਰਾਤ ਹਰਦੀਪ ਸਿੰਘ ਤੇ ਹਰਬਖਸ਼ ਸਿੰਘ ਕੱਕੜ ਜੀ ਦੀ ਪੈਲੀ ਵਿੱਚ ਕਿੱਕਰ ਪੁਟਿਆ ਪਿਆ, ਚੁੱਕ ਲੈ ਗਿਆ। ਜੇ ਉਨ੍ਹਾਂ ਕਿਹਾ, ਤੂੰ ਇਹ ਕੀ ਕੀਤੈ ? ਤਾਂ ਕਿਹੋ ਸੂ, ਮੈਂ ਆਪਣੀ ਪੈਲੀ ਵਿਚੋਂ ਆਂਦੈ ! ਭਾਵੇਂ ਤੁਹਾਨੂੰ ਪਈ ਹੈ ਪਰ ਉਹ ਹੈ ਪੈਲੀ ਮੇਰੀ। ਹਰਦੀਪ ਸਿੰਘ ਹੋਰਾਂ ਸਤਿਗੁਰ ਜੀ ਪਾਸ ਜੀਵਨ ਨਗਰ ਆ ਕਿਹਾ। ਤਾਂ ਸਤਿਗੁਰ ਜੀ ਕਿਹਾ, "ਭਾਈ ਜਿਵੇਂ ਜ਼ਿਮੀਂਦਾਰ ਹੋਰ ਗੁਜਾਰੇ ਜੱਟਾਂ ਨਾਲ ਕਰਦੇ ਹਨ, ਕਰੋ। ਮੈਂ ਮੰਨੇ ਬਿਨਾਂ ਕੀ ਕਿਸੇ ਨੂੰ ਕਹਿ ਸਕਦਾ ਹਾਂ। ਤੇ ਨਾਲੇ ਮੈਂ ਬਸੰਤ ਦੇ ਮੇਲੇ ਤੇ ਸਿਆਮ ਜਾਣਾ ਹੈ।" ਗੱਲਾਂ ਵਾਲੇ ਦੁਵੱਲੀ ਪਲਾਂ ਵਿੱਚ ਪਤੇ ਪੁਚਾਂਦੇ ਸੀ ਜਿਵੇਂ ਜ਼ਮਾਨੇ ਦਾ ਕੰਮ ਹੈ। ਸਤਿਗੁਰੂ ਜੀ ਸਿਆਮ ਨੂੰ ਚੱਲੇ ਤੇ ਘਸੀਟਾ ਸਿੰਘ ਨੇ ਆਪਣੀ ਮਰਜ਼ੀ ਦੀ ਟੋਰ ਸਰਕਾਰੀ ਲੋਕਾਂ ਨਾਲ ਮਿਲ ਜੋਰਾਂ ਤੇ ਕੀਤੀ। ਮਾਸਟਰ ਨਿਹਾਲ ਸਿੰਘ ਜੀ ਸਰਸੇ ਚਲੇ ਗਏ ਸੀ। ਛੋਟੇ ਬਾਬਾ ਜੀ ਨੇ ਚੰਦਰਹਾਂਸ ਨਾਲ ਮਿਲ ਮਸਾਂ ਲੇਖ ਮੰਗਵਾ ਵੇਖ ਬਸੰਤ ਨੰਬਰ ਸਤਿਜੁਗ ਦਾ ਛਪਵਾਇਆ। ਅੱਠ ਮਾਘ ਬਸੰਤ ਸਿਆਮ ਹੀ ਬਣੀ।

੨੭ ਮੱਘਰ ੨੦੦੯, ਸੰਤ ਨਗਰ ਸਰਕਾਰੀ ਕਾਨੂੰਨ ਅਨੁਸਾਰ, ਕਾਨੂੰਗੋ, ਪਟਵਾਰੀ, ਲਿਆ ਘਸੀਟਾ ਸਿੰਘ, ਕਬਜ਼ਾ ਲੈਣ ਲਈ ਹਰਦੀਪ ਸਿੰਘ, ਗੁਰਬਖਸ਼ ਸਿੰਘ ਦੇ ਖੇਤਾਂ ਵੱਲ,

ਆਪਣੇ ਕੁਝ ਬੰਦੇ ਜੋੜ, ਬੁਤੀਆਂ ਲਗਾਉਣ ਲੱਗਾ। ਹਰਨਾਮ ਸਿੰਘ, ਲਾਭ ਸਿੰਘ ਦੇ ਭਰਾ ਦੇ ਖੇਤ ਵਿਚੋਂ ਲੰਘ, ਹਰਦੀਪ ਸਿੰਘ ਦੇ ਖੇਤ ਵਿੱਚ ਆਏ ਪੂਰਨ ਸਿੰਘ, ਦਇਆ ਸਿੰਘ, ਮਾਨ ਸਿੰਘ ਛਿੰਦਾ ਆਹਲੂਵਾਲੀਆ, ਹਰਨਾਮ ਸਿੰਘ ਤੇ ਹੋਰ ਆਪਣੇ ਆਦਮੀਆਂ ਨੂੰ ਕਹਿ ਰੱਖਿਆ ਸੀ ਲੜਨਾ ਨਹੀਂ ਵੇਖਾਲਾ ਹੀ ਕਰਨਾ ਹੈ। ਹਰਦੀਪ ਸਿੰਘ ਗੁਰਬਖਸ਼ ਸਿੰਘ ਦੇ ਪੱਖੋਂ ਬਲਕਾਰ ਸਿੰਘ ਸਰਹਾਲੀ ਭੀ ਨਾਲ ਸੀ। ਤਦ ਨੂੰ ਕੰਧਾਰਾ ਸਿੰਘ ਭੀ ਤੇ ਗੁਰਬਖਸ਼ ਸਿੰਘ ਦਾ ਪੁੱਤਰ ਸੰਤੋਖ ਸਿੰਘ ਆਏ ਬੰਨੇ ਤੇ ਖੜੇ ਅਰਦਾਸਾ ਕੀਤਾ ਹੇ ਸੱਚੇ ਪਾਤਸ਼ਾਹੋ ਸਹਾਇਤਾ ਕਰਨੀ। ਘਸੀਟਾ ਸਿੰਘ ਜੋ ਆਪਦੀ ਵੰਡ ਕੀਤੀ ਭੰਨਣੀ ਚਾਹੁੰਦੈ ਕਾਮਯਾਬ ਨਾ ਹੋਵੇ। ਮੈਂ ਮਰਾਂ ਜਾ ਉਸਨੂੰ ਰੋਕਾਂ ਤੇ ਚਿੱਤ ਵਿਚ ਧਾਰੀ "ਧ੍ਰਿਗ ਜੀਵਨ ਮੇਰੋ ਜੁਗਮਾਹੀ," ਕਹੇ, "ਜਗਤ ਜੋਧਾ ਇਹ ਨਾਹੀਂ। ਬਿਗਰਤ ਗੁਰੂ ਕੋ ਕਾਜ ਨਿਹਾਰਾ। ਲਰ ਕਰ ਰਿਪੁਗਨ ਕੋ ਨਹੀਂ ਮਾਰਾ" ਜਿਵੇਂ ਸੂਰਜ ਪ੍ਰਕਾਸ਼ ਚਿ ਗੌਰੇ ਸਾਲ ਵਲੋਂ ਲਿਖਿਆ ਹੈ ਗੌਰੇ ਸਾਲ ਦੇ ਹਾਲ ਵਿੱਚ ਮੈਂ ਭੀ ਨੰਬਰਦਾਰੀ ਵਿਚੋਂ ਤੇ ਮੁਹਤਬਰਾਂ ਵਜੋਂ ਨਾਲ ਸਾਂ ਬਹੁਤ ਸਿੱਖ ਹੋਰ ਭੀ ਹੋੜਨ ਤੇ ਦੇਖਣ ਵਾਲੇ ਸੀ। ਅਸਾਂ ਘਸੀਟਾ ਸਿੰਘ ਨੂੰ ਕਿਹਾ, "ਤੂੰ ਰੁਕਜਾ, ਹੁਣ ਏਦੂੰ ਅਗੇ ਬੁਤੀਆਂ ਨਾ ਲਵਾ ਪਰ ਉਹ ਨਾ ਰੁਕਿਆ ਉਧਰੋਂ ਬਲਕਾਰ ਸਿੰਘ ਸਿਰ ਤੇ ਮੜਾਸਾ ਬੰਨ੍ਹ ਏਧਰੋਂ ਕੰਧਾਰਾ ਸਿੰਘ ਲਲਕਾਰੇ ਮਾਰਦਾ ਨਿਕਲੇ ਚੜ੍ਹਦੇ ਲਹਿੰਦਿਓਂ। ਉਧਰੋਂ ਪੂਰਨ ਸਿੰਘ ਮੰਦਾ ਬਕਵਾਸ ਕਰਦਾ ਨਿਕਲਿਆ। ਕਿਸੇ ਹੱਥ ਸੋਟਾ, ਕਿਸੇ ਕੋਲ ਕੁਹਾੜੀ, ਕਿਸੇ ਕੋਲ ਬਰਛਾ, ਮੈਂ ਤੇ ਲਾਭ ਸਿੰਘ ਕਕਾ ਤੇ ਆਸਾ ਸਿੰਘ ਢੋਟੀਆਂ ਮੱਘਰ ਸਿੰਘ ਖਾਰੇਵਾਲਾ ਆਦਿ ਵਿਚ ਘੁੰਮੀਏ, ਦੌੜੀਏ ਤੇ ਮੋੜੀਏ। ਪਰ ਸਾਡੀ ਕੋਈ ਨਾ ਗੱਲ ਕੋਈ ਸੁਣੇ। ਬੁੱਤੀਆਂ ਵਿਚੇ ਰਹਿ ਗਈਆਂ ਤੇ ਦੁਵੱਲੀ ਡਹਿ ਪਏ ਤੇ ਕਾੜ ਕਾੜ ਇੱਕ ਦੂਜੇ ਨੂੰ ਪਾੜ ਖਾਣ ਵਾਂਗੂੰ ਤਾੜ ਤਾੜ ਵਰ੍ਹਨ ਲੱਗ ਪਈਆਂ। ਘਸੀਟਾ ਸਿੰਘ ਆਪ ਆਪਣਿਆਂ ਨੂੰ ਰੋਕੇ ਉਏ ਲੜਨਾ ਨਹੀਂ ਪਰ ਉਧਰੋਂ ਪੂਰੇ ਤੁਲੇ ਹੋਏ ਸੀ। ਘਸੀਟਾ ਸਿੰਘ ਦੇ ਮੌਰਾਂ ਵਿਚ ਚੁੱਗਾ ਵਜਾ, ਦਇਆ ਸਿੰਘ ਨੂੰ ਦੋ ਠੁਕੀਆਂ। ਕੱਕੇ ਹਰਨਾਮ ਸਿੰਘ ਦਾ ਲੱਕ ਬੱਧਾ ਕਪੜਾ ਪਾੜ ਬਰਛੀ ਲੰਘ ਗਈ। ਪੂਰਨ ਨੂੰ ਪੰਜ ਪਿੰਡੇ ਤੇ ਪਾਸੇ ਤੇ ਪਈਆਂ। ਲਾਭ ਸਿੰਘ ਦੀ ਛੁਡਾਂਦਿਆਂ ਪੱਗ ਲੱਥ ਗਈ ਸੀ। ਕੰਧਾਰਾ ਸਿੰਘ ਦੇ ਖੱਬੇ ਹੱਥ ਦੇ ਅੰਗੂਠੇ ਤੇ ਕਿਸੇ ਦੀ ਕੁਹਾੜੀ ਵੱਜੀ, ਬਹੁਤ ਰੱਤ ਚੱਲੀ ਪਰ ਉਸ ਬਲੀ ਮਰਦਾਂ ਵਾਂਗੂੰ ਦਰਦ ਨਾ ਜਾਣਿਆ। ਕਾਨੂੰਗੋ ਤੇ ਪਟਵਾਰੀ ਵਿਚੇ ਕੰਮ ਛੱਡ ਕੇ ਕਾਗਤ ਲੈ ਘਸੀਟਾ ਸਿੰਘ ਦੇ ਘਰ ਨੱਠ ਆਏ ਤੇ ਰਿਪੋਰਟ ਲਿਖੀ। ਮੈਂ ਨੰਬਰਦਾਰ ਹੋਣ ਕਰਕੇ ਤੇ ਘਸੀਟਾ ਸਿੰਘ ਵੱਲ ਦੋ ਭਣੇਵੇਂ ਮੰਗੇ ਕਰ ਉਸ ਵੱਲ ਭੀ ਕੁਝ ਕਦੇ ਗੱਲ ਕਰਦਾ ਸਾਂ। ਉਨ੍ਹਾਂ ਰਿਪੋਰਟ ਕੀਤੀ ਤੇ ਗਵਾਹੀ ਵਜੋਂ ਸਹੀ ਮੈਂ ਪਾਈ। ਕੱਕੜਾਂ ਵਾਲੇ ਭੱਜ ਕੇ ਕੋਠੀ ਜੀਵਨ ਨਗਰ ਪੁੱਜੇ। ਛੋਟੇ ਬਾਬਾ ਜੀ ਨੂੰ ਬੀਤਿਆ ਕਾਰਾ ਸੁਣਾ ਕਿਹਾ ਅਸੀਂ ਕੀ ਕਰੀਏ ਸਤਿਗੁਰ ਜੀ ਹਨ ਜੇ ਹੁਣ ਸਾਡੀ ਸਹਾਇਤਾ ਕਰਨ। ਉਸੇ ਦਿਨ ਸਤਿਗੁਰ ਜੀ ਦਿੱਲੀਓਂ ਹੁੰਦੇ ਤੇ ਸਿਆਮ ਵਲੋਂ ਆਏ ਤੇ ਕਿਹਾ, "ਮੇਰੀ ਵਾਹੋਂ ਕੰਮ ਵੱਧ ਗਿਐ।"

ਕੰਧਾਰਾ ਸਿੰਘ ਸਰਸੇ ਹਸਪਤਾਲ ਵਿੱਚ ਪੁੱਜਾ। ੨੬ ਦਾ ਪਰਚਾ ਡਾਕਟਰ ਦਿੱਤਾ। ਥਾਣੇ ਰਾਣੀਆਂ ਦੇ ਨੂੰ ਲਿਆ ਵਿਖਾਇਆ। ਪਰ ਥਾਣੇਦਾਰ ਘਸੀਟਾ ਸਿੰਘ ਦਾ ਪੱਖੀ ਸੀ। ਉਸ ਪਰਚੇ ਲੈਣ ਚ ਡੇਰ ਪਾਈ ਤੇ ਘਸੀਟਾ ਸਿੰਘ ਜੀ ਤੋਂ ਤੁਰੰਤ ਅਰਜ਼ੀ ਦਿਵਾ ਦੁਵੱਲੀ ਜਮਾਨਤਾਂ ਦੀ੍ਬਿਧ ਬਣਾਈ। ਕੰਧਾਰਾ ਸਿੰਘ ਤੇ ਸਰਬਜੀਤ ਸਿੰਘ ਦਾ ਪਰਚਾ ਦਿੱਤਾ। ਥਾਣੇਦਾਰ ਦੋਹਾਂ ਧਿਰਾਂ ਨੂੰ ਫੜ, ਅੰਦਰ ਦੇ, ਸਰਸੇ ਲੈ ਗਿਆ। ਪਰ ਘਸੀਟਾ ਸਿੰਘ ਨੂੰ ਖੁੱਲਾ ਹੀ ਸਾਥ ਰੱਖਿਆ ਸੀ। ਮੈਂ ਭੀ ਨਾਲ ਸਾਂ। ਕਚਿਹਰੀ ਵਿੱਚ ਹੀ ਹੱਥਕੜੀ ਲਾ ਪੇਸ਼ ਕੀਤੋ ਸੂ। ਹੋਰ ਸਭ ਤੇ ਹਾਜ਼ਰ ਜਮਾਨਤਾਂ ਦੁਵੱਲੀ ਲਿਖਕੇ ਹਵਾਲਾਟੋਂ ਨਿਕਲ ਭੁਗਤਦੇ ਪਰ ਸਰਬਜੀਤ ਸਿੰਘ ਤੇ ਪੂਰਨ ਸਿੰਘ ਅੰਦਰ ਹੀ ਰਹੇ। ਕਈ ਵਾਰ ਹਾਕਮ ਸੰਤ-ਨਗਰ ਆਏ। ਕਈ ਪੰਚਾਇਤਾਂ ਹੋਈਆਂ। ਘਸੀਟਾ ਸਿੰਘ ਕਵ੍ਹੇ, "ਮੇਰਾ ਪੁੱਤਰ ਵਿੱਚ ਨਹੀਂ, ਲੜਾਈ ਖੇਤਾਂ ਵਿੱਚ ਹੋਈ ਹੈ। ਇਸ ਪਿੰਡ ਹੋਈ ਬਣਾ, ਮੇਰਾ ਪੁੱਤਰ ਝੂਠਾ ੨੬ 'ਚ ਦਿੱਤੈ।" ਕੰਧਾਰਾ ਸਿੰਘ ਕਵ੍ਹੇ, "ਇਸਨੇ ਭੀ ਝੂਠ ਦਾ ਮੁੱਢ ਬੱਧੈ। ਸਾਡੇ ਨਾਲ ਅੰਗੂਠੇ ਲਵਾ ਵੰਡ ਕਰ ਹੁਣ ਭੰਨਣੀ ਚਾਹੁੰਦੈ। ਤੇ ਸਤਿਗੁਰੂ ਜੀ ਦੀ ਭੰਡਣੀ ਤ੍ਰੇ ਸਿੱਖਾਂ ਦਾ ਨੁਕਸਾਨ ਕਰਨਾ ਚਾਹੁੰਦੈ।" ਕੁਝ ਭੀ ਸਹੀ ਨਾ ਮੁੱਕਾ।

ਸਤਿਗੁਰ ਜੀ ੧੯ ਮਾਘ ਦਿੱਲੀ ਕਾਂਗਰਸ ਵਲੋਂ ਇਕੱਠ ਕੀਤੇ ਤੇ ਦਰਸ਼ਨ ਦਿੱਤੇ ਤੇ ਪ੍ਰਤਾਪ ਸਿੰਘ ਕੈਰੋਂ, ਊਧਮ ਸਿੰਘ ਨਾਗੋਕੇ ਤੇ ਈਸ਼ਰ ਸਿੰਘ ਮਝੈਲ ਆਦਿ ਨੂੰ ਅੱਗੋਂ ਹੋ ਮਿਲਣ ਤੇ ਬਹਾ ਬਹੁਤ ਘੂਰਿਆ। ਤੁਸੀਂ ਮੇਰਾ ਨਾਮ ਬਿਨ ਪੁੱਛੇ ਕਿਉਂ ਇਸ ਇਕੱਠ ਵਿਚ ਛਾਪ ਦਿੱਤੈ। ਜਦ ਮੇਰੇ ਨਾਲ ਕੀਤੇ ਵਾਦਿਆਂ ਤੇ ਨਹੀਂ ਉਤਰਦੇ, ਸਭ ਨੇ ਭੁਲ ਮੰਨੀ ਤੇ ਕਿਹਾ, "ਅਸੀਂ ਆਪ ਤੇ ਮਾਣ ਰੱਖ ਹੀ ਲਿਖੀਐ।" ਸਤਿਗੁਰ ਜੀ ਕਿਹਾ, "ਇਹ ਤਾਂ ਕਹੋ, ਜੇ ਮੇਰਾ ਆਖਿਆ ਕਰੋ। ਮੈਂ ਗਊ-ਗਰੀਬ ਦੀ ਰੱਖਿਆ ਕਹਿੰਦਾ ਹਾਂ, ਤੁਸੀਂ ਸੁਣਦੇ ਨਹੀਂ।" ਨਿਰਉੱਤਰੇ ਸਭ ਚੁੱਪ ਹੋ ਰਹੇ।

ਸਤਿਗੁਰ ਜੀ ਦਿਲੀਓਂ ਹੁੰਦੇ ਹੋਏ ਸਿਆਮੋਂ ਆਏ। ਸਭ ਨਗਰਾਂ ਦੇ ਸਿੱਖਾਂ ਨੂੰ ਜੀਵਨ ਨਗਰ ਸੱਦ ਕਿਹਾ, ਤੁਸੀਂ ਜੱਟਾਂ ਵਾਂਗੂੰ ਨਾ ਲੜੋ। ਜਿਵੇਂ ਉਹ ਕਾਨੂੰਨੀ ਕਾਰਵਾਈ ਕਰਦੈ ਤੁਸੀਂ ਖਰਚ ਇਕੱਠਾ ਕਰ ਅਰਜ਼ੀਆਂ ਦਿਓ ਕਿ ਇਸਨੇ ਵਿਚ ਹੋ ਸਾਡੇ ਨਾਲ ਅੰਗੂਠੇ ਲਾ ਵੰਡ ਕੀਤੀ ਹੈ। ਹੁਣ ਅਸੀਂ ਕਈ ਖੂਹ ਲਾ ਚੁੱਕੇ ਹਾਂ, ਤੇ ਖੇਤ ਬੰਜਰ ਆਬਾਦ ਕਰ ਲਏ, ਮਕਾਨ ਪਾਏ ਹਨ। ਇਸ ਤਰ੍ਹਾਂ ਬਹੁਤ ਦੁੱਖ ਤੇ ਨੁਕਸਾਨ ਹੁੰਦੈ। ਅਸਾਂ ਕਬਜੇ ਨਹੀਂ ਦੇਣੇ ਭਾਵੇਂ ਮਰ ਜਾਈਏ। ਹਾਂ ਜੇ ਹਾਕਮ ਫੇਰ ਭੀ ਕਬਜ਼ੇ ਦਿਵਾਣ ਤੇ ਹੀ ਰਹਿਣ ਤਾਂ ਤੁਸੀਂ ਖੇਤਾਂ ਵਿੱਚ ਲੇਟ ਜਾਓ ਪਰ ਕਬਜ਼ਾ ਨਾ ਦਿਓ। ਮੈਂ ਟਾਹਲੇ ਸਾਹਿਬ ਹੋਲੇ ਦੇ ਮੇਲੇ ਤੇ ਜਾਣਾ ਹੈ। ਤੁਸੀਂ ਆਪ ਹਿੰਮਤ ਕਰ ਧੀਰਿਆਂ ਰਹਿ, ਖੇਚਲ ਕਰਕੇ, ਆਪਣੀ ਮੁਸ਼ਕਲ ਆਪ ਹੱਲ ਕਰਨੀ।

## ਹੋਲਾ ਟਾਹਲੇ ਸਾਹਿਬ ਦਾ

ਟਾਹਲੇ ਸਾਹਿਬ ਜਿਲ੍ਹੇ ਬਠਿੰਡੇ ਦੇ ਸਿੱਖ ਸਾਧ ਕਹਿਣ, ਵੱਡੇ ਪਿੰਡ ਹੋਲਾ ਹੋਵੇ। ਤੇਜਾ ਸਿੰਘ ਜੀ ਕਹਿਣ ਮੈਂ ਇਕੱਲੇ ਹੀ ਅਰਜ਼ ਕੀਤੀ ਸੀ। ਹੁਣ ਕਿਉਂ ਹੋਰਨਾਂ ਦਾ ਹਿੱਸਾ ਅਹਿਸਾਨ ਹੋਵੇ। ਤੁਸੀਂ ਸਭ ਸੇਵਾ ਕਰੋ, ਹੋਲਾ ਛੋਟੇ ਪਿੰਡ ਟਾਹਲੇ ਸਾਹਿਬ ਹੀ ਨਿਸ਼ਚਿਤ ਰਿਹਾ। ਸਤਿਗੁਰੂ ਜੀ ਤੇ ਸਾਧ-ਸੰਗਤ ਦਰਸ਼ਨ ਦਿੱਤੇ। ਆਲਿਮ ਜੀ ਪੰਡਿਤ ਜੀ ਆਦਿ ਜਥੇਦਾਰ ਤੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਦਰਸ਼ਨ ਸਿੰਘ ਖਜਾਨ ਸਿੰਘ ਰਾਗੀ ਆਦਿ ਪੁੱਜੇ। ਸਤਿਜੁਗ ਤੇ ਛਪਾਇਆ ਸੀ। ਸਤਿਗੁਰੂ ਜੀ ਤਾਰ ਭੇਜ ਜੀਵਨ ਨਗਰੋਂ ਦੋਹਾਂ ਬਾਬਿਆਂ ਨੂੰ ਟਾਹਲੇ ਸਾਹਿਬ ਸੱਦ ਲਿਆ।

੧੭-੧੮ ਫੱਗਣ ਦੋ ਦਿਨ ਬਹੁਤ ਸ਼ਬਦ ਕੀਰਤਨ ਦਾ ਰਸ ਬਣਿਆ। ਸਭ ਨਗਰਾਂ ਨੇ ਆਪਣੇ ਘਰ ਦਰ ਸੰਗਤ ਨੂੰ ਸੌਂਪੀ ਰੱਖੇ। ਨਾਮਧਾਰੀ ਸੰਗਤ ਦਾ ਦੋਨੋਂ ਦਿਨ ਇਕੱਠ ਭੀ ਹੋਇਆ, ਪੰਥ ਵਿਚ ਦੁਬਿਧਾ ਤੇ 'ਸਤਿਜੁਗ' ਦੇ ਢਿੱਲੇ ਪਏ ਤੇ, ਵਿਚਾਰ ਹੋਈ। ਪੰਥ ਵਿਚੋਂ ਖਾਸ ਖਾਸ ਸਰੀਰਾਂ ਦੀ ਡਿਊਟੀ ਲੱਗੀ ਕਿ ਇਸ ਦੁਬਿਧਾ ਨੂੰ ਮੇਟਣ ਦੀ। ਸਤਿਜੁਗ ਨੂੰ ਮਾਹਵਾਰੀ ਰਸਾਲਾ ਬਣਾ ਚਲਾਣ ਦੀ ਸਲਾਹ ਪਾਸ ਹੋਈ। ਕੁਝ ਅਨੰਦ ਭੀ ਹੋਏ, ਹਵਨ ਦੁਆਲੇ। ਤੇ ਅੰਮ੍ਰਿਤ ਪ੍ਰਚਾਰ ਭੀ ਹੋਇਆ। ੬੫ ਪਾਠਾਂ ਦਾ ਭੋਗ ਭੀ ਪਿਆ ਤੇ ਅੱਗੋਂ ਹੋਲਾ ਨਕੌੜੇ ਦੀ ਸੰਗਤ ਵਲੋਂ ਹੋਣਾ ਸੁਣਾਇਆ ਗਿਆ। ੨੦੦੯ ਸਾਲ ਦਾ ਹੋਲਾ ਹੋਯਾ ਜਿਸ ਟਾਹਲੇ ਸਾਹਿਬ, ਏਥੇ ਨੌਂਵੇਂ ਗੁਰੂ ਜੀ ਤੇ ਸ੍ਰੀ ਗੁਰੂ ਕਲਗੀਆਂ ਵਾਲੇ ਸਾਹਿਬ ਆਏ। ਸੋ ਦੋਵੇਂ ਸਥਾਨ ਮਹਾਨ ਇਕੋ ਹੀ ਥਾਂ ਨੇ। ਹੁਣ ਇਸ ਥਾਂ ਦੇ ਸੇਵਕ ਤੇਜਾ ਸਿੰਘ ਜੀ ਸੰਤ ਸੁਜਾਨ ਨੇ ਜਿਨਾਂ ਕਿਰਤੀਆਂ ਇਕੱਲਿਆਂ ਹੀ ਹੋਲਾ ਕੀਤਾ ਹੈ। ਏਥੇ ਹੀ ਹੈ ੨੦੦੯ ਸਾਲ ਬੀਤਾ ਹੈ।

### ੧ੴ
## *ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ*
### *ਸਾਲ ੨੦੧੦ ਬਿਕ੍ਰਮੀ*

"ਸਤਿਗੁਰ ਬਚਨ ਤੁਮਾਰੇ। ਨਿਰਗੁਣ ਨਿਸਤਾਰੇ।" ਦੇ ਸਹਾਰੇ ਪਿਆਰੇ ਪੰਥ ਨਾਮਧਾਰੀ ਜੋਗ, ਜੋ ਹੋਗ, ਹਰਖ ਸੋਗ, ਬਿਨ ਬਿਰੋਧ, ਸੁਧ ਸੋਧ, ਬੁਧਿ ਬੋਧ ਅਨੁਸਾਰ ਪਰਮ ਪਿਆਰ ਰਿਦੇ ਧਾਰ ਲਿਖਦਾ ਹਾਂ। ਤੇ ਗੁਰ ਬਚਨਾਂ ਦੀ ਇਸ ਰਚਨਾਂ ਤੋਂ ਗੁਰਮਤ ਸਿਖਦਾ ਹਾਂ। ***"ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ। ਹਰਿ ਕੀਰਤਨ ਮਹਿ ਏਹੁ ਮਨੁ ਜਾਗੈ।"*** ਗੁਰਵਾਕ ਨੂੰ ਰਿਦੇ ਵਸਾ ਅਗਲੇ ਸਾਲ ੨੦੧੦ ਦਾ ਅਰੰਭ ਕਰਦਾ ਹਾਂ ਤੇ ਗੁਰਵਾਕ।। ਸੂਹੀ ਮਹਲਾ ੫।। ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ। ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ। ਮਾਰੂ ਮਹਲਾ੧।। ਹਰਿ ਸਿਮਰਹੁ ਗੁਰਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ।। ਭੈਰਉ ਮਹਲਾ ੫।। ਸੰਤ ਮੰਡਲ ਮਹਿ ਨਿਰਮਲ ਕਥਾ। ਸੰਤ ਸੰਗਿ ਹਉਮੈ ਦੂਖ ਨਸਾ।

ਬਸੰਤ ਮਹਲਾ ੫।। ਜਾ ਕਾਰਨਿ ਇਹ ਦੁਲਭ ਦੇਹ। ਸੋ ਬੋਲੁ ਮੇਰੇ ਪ੍ਰਭੂ ਦੇਹਿ।। ਸਾਰੰਗ ਮਹਲਾ ੫।। ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ।।

ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ।

ਪ੍ਰਭਾਤੀ ਮਹਲਾ ੧।। ਗੁਰ ਉਪਦੇਸ ਸਾਚੁ ਸੁਖੁ ਜਾਕਉ ਕਿਆ ਤਿਸੁ ਉਪਮਾ ਕਹੀਐ।

ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ।।

ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ। ਗੁਰਮੁਖਿ ਹਰਿ ਸਾਲਾਹਿਆ ਜਿੰਨ੍ਹਾ ਤਿਨ੍ਹ ਸਲਾਹਿ ਹਰਿ ਜਾਤਾ। ਆਦਿ ਨਾਲ ਹੀ ਇਸ ਸਾਲ ਦਾ ਮੰਗਲ ਕਰਦਾ ਹਾਂ।

## *ਮੇਲਾ ਸੰਤ ਨਗਰ ਦਾ*
### *ਸੰਤ ਗੁਲਾਬ ਸਿੰਘ ਜੀ ਪੂਰੇ*

ਸੰਤ ਨਗਰ ਦੀ ਸੰਗਤ ਨੇ ਸਤਿਗੁਰੂ ਜੀ ਅਗੇ ਅਰਜ ਕਰ ਹੋਲੇ ਦੇ ਦਿਵਸ ਤੋਂ ਅਰੰਭ ਚੇਤ ਵਦੀ ਤੀਜ ਤਕ ਇਸ ਪਾਸੇ ਦੀ ਸੰਗਤ ਜੋਗ ੧੯ ਫਗਣ ਤੋਂ ਅਰੰਭ ੨੧ ਫਗਣ ਤਕ ਮੇਲਾ ਕੀਤਾ। ੨ ਪਾਠਾਂ ਦੇ ਭੋਗ ਪਾਏ। ਹਵਨ ਹੋਏ ਤੇ ਸਭ ਸੰਗਤ ਨੇ ਸੁਣਿਆਂ ਕਿ ਅਗੋਂ ਹੋਲਾ ਨਕੌੜੇ ਹੋਣਾ ਹੈ। ਸਤਿਗੁਰੂ ਜੀ ੨੨ ਫਗਣ, ਸੰਤ ਗੁਲਾਬ ਸਿੰਘ ਜੀ ਵਰਨਾ ਵਾਲਿਆਂ ਦੀ ਚੜ੍ਹਾਈ ਦੇ ਭੋਗ ਤੇ ਸੰਤ ਨਗਰ, ਉਹਨਾਂ ਦੇ ਪੁੱਤਰ ਬਖ਼ਸ਼ੀਸ਼ ਸਿੰਘ ਤੇ ਰਤਨ

ਸਿੰਘ ਵਲੋਂ ਮੇਲੇ ਕੀਤੇ ਤੇ ਦਰਸ਼ਨ ਦਿਤੇ। ਇਹ ਸੰਤ ਜੀ ੧੧-੧੨ ਫਗਣ ਵਿਚਾਲੀ ਰਾਤ ਢਲੀ ਦੇ ਦੋ ਵਜੇ "ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ"। ਸ਼ਬਦ ਪੜਦੇ ਸੁਖ ਸਹਿਜ ਨਾਲ ਸਮਾਏ ਸੀ।

ਸਤਿਗੁਰੂ ਜੀ ਦੇ ਚਰਨਾਂ ਤੇ ਮਾਈ ਬੰਤ ਕੌਰ, ਸਮੇਤ ਪੁਤਰਾਂ ਬਸਤ੍ਰ ਮਾਇਆ ਭੇਟਾ ਕਰ ਹੱਥ ਜੋੜ ਅਰਜ ਕੀਤੀ, "ਮੈਂ ਰੋਜ ਸੰਤਾਂ ਦੀ ਸਸਕਾਰ ਵਾਲੀ ਜਗਾ ਤੇ ਹੋ ਔਂਦੀ ਹਾਂ ਫੁਲਾਂ ਤੇ ਬਿਭੂਤੀ ਦੇ ਸਾਂਭਣ ਬਾਬਤ ਆਪਦਾ ਕੀ ਹੁਕਮ ਹੈ?"

ਸਤਿਗੁਰੂ ਜੀ ਦੇ ਮਾਈ ਦੇ ਨੇਤ੍ਰ ਜਲ ਭਰੇ ਦੇਖ, ਨੇਤ੍ਰ ਜਲ ਨਾਲ ਭਰ ਗਏ। ਤੇ ਬਚਨ ਕੀਤੇ ਨੇ, "ਸਨੇਹੀ ਦੇ ਸਨੇਹ ਵਜੋਂ ਦੇਹੀ ਦਾ ਸਤਿਕਾਰ ਕਰਨਾ ਹੀ ਜੋਗ ਹੈ। ਸਭ ਰਾਖ ਅਸਥੀਆਂ ਜਲ ਵਹਿੰਦੇ ਵਿਚ ਪ੍ਰਵਾਹ ਦਿਉ। ਮਾਈ ਜਦ ਪਰੇ ਹੋ ਬੈਠ ਗਈ ਤਾਂ ਸਤਿਗੁਰੂ ਜੀ ਸਾਧ ਸੰਗਤ ਨਾਲ ਬਚਨ ਕੀਤੇ ਕਿ ਇਹੋ ਜਹੇ ਮਸਤ ਪ੍ਰੇਮਸਰ ਪ੍ਰਸਤ ਵਿਰਲੇ, ਨਮੂਨਾ ਮਾਤ੍ਰ ਹੀ ਹੁੰਦੇ ਹਨ। ਹੁਣ ਹੋਰ ਕੋਈ ਜੰਮੇਗਾ, ਵੇਖਾਂਗੇ ਤੇ ਮੰਨਾਂਗੇ। ਜਿਹੋ ਜਿਹਾ ਇਹ ਸੰਤ ਗੁਲਾਬ ਸਿੰਘ ਹੋਇਆ ਹੈ। ਗ੍ਰੰਥਾਂ ਵਿਚ ਹੀ ਸੁਣਦੇ ਸਾਂ ਜਨਕ ਬਦੇਹੀ, ਬਬਦਾਲਭ ਰਿਖੀ ਤੇ 'ਗੁਰਮੁਖ ਮਾਇਆ ਵਿਚ ਉਦਾਸੀ' ਵਾਲਾ ਜੀਵਨ ਇਸ ਨਿਭਾ ਵਿਖਾਇਆ ਏ।" ਜਬ ਕੀ ਉਪਜੀ ਤਬ ਕੀ ਤੈਸੀ ਰੰਗਲ ਭਈ ਮਨਿ ਭਾਈ। ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੂਏ ਬਿਖੁ ਖਾਈ"। ਤੇ ਰਜਾ ਵਿਚ ਰਾਜੀ ਰਹਿਣ ਵਾਲੀ ਅਵਸਥਾ ਵਾਲੇ ਮਸਤ ਸੀ, ਤੇ "ਗੁਰ ਸਿਖਾਂ ਵਿਚ ਵਡੀ ਸਮਾਈ" ਦੀ ਕਮਾਈ ਵਾਲੇ ਸੀ।। ਮੈਂ ਏਨਾਂ ਸੰਤਾਂ ਦਾ ਜੀਵਨ ਪਿਛੇ ਭੀ ਕੁਝ ਲਿਖਿਐ ਤੇ ਇਕ ਬਸੰਤ ਨੰਬਰ ਵਿਚ ਭੀ।

ਇਹ ਸੰਤ ਜੀ ਜਨਮ ਤੋਂ ਸਾਫ ਬਿਰਤੀ ਤੇ ਸੁਥਰੇ ਬਲੀ ਸਰੀਰ ਵਾਲੇ ਸੀ। ਬੰਤ ਕੌਰ ਬਸਰਾਵਾਂ ਦੀ ਨਾਮਧਾਰੀਆਂ ਦੀ ਧੀ ਸੀ। ਉਸ ਦੀ ਪ੍ਰੇਰਨਾ ਪਾਰੋਂ ਸੰਤ ਆਲਾ ਸਿੰਘ ਤੋਂ ਭਜਨ ਲੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੇਹਰ ਨਦਰੋਂ ਨਿਹਾਲ ਹੋਏ। ਮਸਤੀ ਵਿਚ, ਵਿਹਾਰ ਛਡ ਅੰਦਰ ਅੱਡ ਹੋ ਬੈਠੇ। ਮਸਤ ਹੋਏ ਕਈ ਦਿਨ ਘਰੋਂ ਨਿਕਲ ਢੀਂਗਰਾਂ ਕੰਡਿਆਂ 'ਚ ਪਏ ਰਹੇ। ਅੰਦਰ ਪਿਆਂ ਨੂੰ ਜੇ ਬੰਤ ਕੌਰ ਕਹਿੰਦੀ ਲੋਕ ਖੇਤ ਉਜਾੜਦੇ ਤੇ ਖੇਤ ਬੀਜਣ ਵਾਲੇ ਹਿੱਸਾ ਘੱਟ ਦੇਂਦੇ ਹਨ ਤਾਂ ਕਹਿੰਦੇ ਸਾਡਾ ਭਾਗ ਕੋਈ ਨਹੀਂ ਖਾ ਸਕਦਾ ਜੋ ਭਾਗ ਸੀ, ਸੋ ਹੀ ਮਿਲਿਆ ਹੈ। ਕਲੇਸ਼ ਕਰਦੀ ਤਾਂ ਕਹਿੰਦੇ, ਜਰੇਂਗੀ ਤੇ ਭਰੇਂਗੀ। ਜੰਗਲ ਬਹੁਤ ਚਿਰ ਅਕਾਲ ਪੁਰਖ ਜੀ ਗੁਪਤੇ ਰਾਤ ਹੀ ਪੰਘੂੜੇ ਤੇ ਚਾਹੜ ਬਾਹਰ ਫਿਰਾ ਲਿਆ ਅੰਦਰ ਪਾਂਦੇ ਰਹੇ । ਬੱਚਿਆਂ ਦੇ ਔਖ ਤੇ ਮਾਈ ਦੇ ਸੌਖ ਜੋਗ ਹੁਕਮ ਰਬੀ ਹੋਏ ਤੇ ਫੇਰ ਵਿਹਾਰ ਕਰਨ ਲਗੇ। ਫੇਰ ਅੰਦਰ ਬਹਿ ਗਏ ਤੇ ਪਾਕਿਸਤਾਨ ਬਨਣ ਸਮੇਂ ਨਾ ਆਉਂਦੇ ਸੀ ਤੇ ਕਹਿੰਦੇ ਸੀ ਮੈਨੂੰ ਕਿਸੇ ਕੀ ਕਹਿਣਾ ਹੈ। ਬੰਤ ਕੌਰ ਦੇ ਦਰਦੀ ਸ਼ਰੀਕਾਂ ਕਹੇ ਉਠੋ ਕਿਉਂਕਿ ਇਹ ਭੀ ਕੋਲ ਹੀ ਜਾ ਬੈਠੀ ਸੀ ਪ੍ਰਵਾਰ ਕੰਮ ਵਿਚ ਛੱਡ। ਏਧਰ ਆਏ ਪਖਣ ਲਈ ਕਈ ਬਾਰ ਕਈਆਂ ਤਾੜਨਾ ਕੀਤੀ। ਜੰਗਲ ਨਹੀਂ ਜਾਂਦੇ ਸੀ। ਸ਼ਾਇਦ ਥੋੜ੍ਹਾ ਖਾਣਾ ਅੰਦਰ ਸੁਆਹ ਹੋ

ਖਤਮ ਹੋ ਜਾਂਦਾ ਸੀ। ਪੇਸ਼ਾਬ ਤੇ ਕਰਦੇ ਸੀ। ਕਛਹਿਰਾ ਨ ਸੀ। ਸਰੂਪ ਕਿਸੇ ਦਿਨ ਬਿਰਧ ਬੈਰਾਗੀ, ਲਿਸਾ ਜਿਹਾ, ਕਿਸੇ ਦਿਨ ਬਾਲਾਂ ਵਾਂਗੂੰ ਕੂਲਾ ਸੋਹਲ, ਕਿਸੇ ਦਿਨ ਗੁਰੂ ਨਾਨਕ ਤਰਾਂ ਸਫੈਦ ਚੇਹਰਾ ਲੁਸ ਲੁਸ ਕਰਦਾ ਲਾਲ ਮਸਤ। ਕੁਤਾ ਤੇ ਕਾਂਗ ਇਸ ਘਰ ਵਿਚ ਵੜਦਾ ਹੀ ਨਾ ਸੀ। ਮੱਖਣ ਤੇ ਦੁਧ ਆਦਿ ਵਸਤ ਖੁਲ੍ਹੇ ਬੂਹੇ ਛਡ ਮਾਤਾ ਬੰਤ ਕੌਰ ਸਾਧ ਸੰਗਤ ਵਿਚ ਚਲੀ ਜਾਂਦੀ ਸੀ। ਬਿਮਾਰ ਹੋਏ ਇਲਾਜ ਨ ਕਰਾਉਂਦੇ ਸੀ ਤੇ ਛਤ ਡਿਗਣ ਤੇ ਲਾਂਭੇ ਨ ਹੋਏ ਸੀ। ਰਖਿਆ ਹੋਈ ਸੀ। ਸੁਤੇ ਸੁਭਾਉ ਕਿਸੇ ਨਾਲ ਸਹਿਜੇ ਨੀਵਾਂ ਜਿਹਾ ਬੋਲਦੇ ਸੀ। ਮਾਤਾ ਬੰਤ ਕੌਰ ਦੀ ਪਤੀ ਭਗਤੀ ਦੇ ਵਸ ਸਨ। ਗੁਲ-ਆਬ, ਖੁਸ਼ਬੋ ਫੁਲ ਵਰਗੀ ਤੇ ਜਲ ਵਾਂਗੂ ਠੰਡ ਏਨਾਂ ਦਾ ਦਰਸ਼ਨ ਕੀਤਿਆਂ ਪ੍ਰਾਪਤ ਹੁੰਦੀ ਸੀ। ਇਹ ਸਿਫਤਾਂ ਮੈਂ ਦੇਖ ਤੇ ਸੁਣ ਮਸਤ ਸੰਤਾਂ ਵਿਚ ਲਿਖੀਆਂ ਹਨ।

## *ਘਸੀਟਾ ਸਿੰਘ ਲਈ ਇਕ ਕੋਸ਼ਿਸ਼ ਹੋਰ*

ਹੋਲੇ ਟਾਹਲੇ ਸਾਹਿਬ ਵਾਲੇ ਤੇ ਮਤੇ ਪਾਸ ਕੀਤੇ ਅਨੁਸਾਰ ੨੪ ਫੱਗਣ ਸੰਤ ਨਿਧਾਨ ਸਿੰਘ ਜੀ ਆਲਿਮ, ਸ੍ਰ.ਦਇਆ ਸਿੰਘ ਜੀ ਕੱਕੜ, ਸ. ਅਰਵੇਲ ਸਿੰਘ ਜੀ ਮੋਰੀਵਾਲੀਏ ਤੇ ਜੰਗ ਸਿੰਘ ਜੀ ਰਾਜੇ-ਜੰਗੀਏ ਸੰਤਨਗਰ ਘਸੀਟਾ ਸਿੰਘ ਵਲ ਆਏ ਦੁਬਿਧਾ ਦੇ ਮਿਟਾਅ ਲਈ। ਏਹਨਾਂ ਨਗਰਾਂ ਵਿਚੋਂ ਭੀ ਕੁਝ ਉਸਦੇ ਮੇਲੀ ਸੱਦੇ ਤੇ ਕਿਹਾ, ਗੁਰਸਿਖਾਂ ਦਾ ਆਪੋ ਵਿਚ ਲੜਨਾ, ਸਰਕਾਰੇ ਚੜ੍ਹਨਾ ਚੰਗਾ ਨਹੀਂ। ਤੂੰ ਥੈਹ ਤੋਂ ਖਲੋ ਜਾਹ। ਘਸੀਟਾ ਸਿੰਘ ਕਦੇ ਕਹੇ, ਮੇਰਾ ਪੁੱਤਰ ਤੇ ਜਵਾਈ ਜੇਹਲੋਂ ਨਿਕਲ ਲੈਣ, ਕਦੇ ਕਹੇ ਮੈਨੂੰ ਆਹ ਨਿਆਂ ਮਿਲੇ। ਲਾਭ ਸਿੰਘ ਭੀ ਉਸਨੂੰ ਕਿਹਾ, ਤੂੰ ਰੁਕ ਜਾਹ ਤੇ ਜੋ ਚਾਹਨੈ ਦੱਸ। ਹੋਰ ਸਭ ਮਿਲ ਜੁੜ ਉਸ ਵਲ ਗਿਆਂ ਕਿਹਾ, ਮਹਾਰਾਜ ਨਿਹਾਲ ਸਿੰਘ ਜੀ ਜੋ ਅਗੇ ਲਾਭ ਸਿੰਘ ਤੇ ਲਹੌਰੀਆਂ ਦੀ ਦੁਬਿਧਾ ਮੇਟੀ ਹੈ। ਬਹੁਤ ਚੰਗਾ ਕੀਤੈ, ਤੂੰ ਭੀ ਸਾਡੇ ਆਇਆਂ ਦਾ ਕੁਝ ਕਦਰ ਕਰ। ਗੁਰੂ ਤੇ ਸਿੱਖ ਦਾ ਝੇੜਾ ਨਹੀਂ ਸੋਂਹਦਾ ਇਹ ਨਵੀਂ ਨੀਂਹ ਨ ਉਸਾਰ ਬੇਮੁਖਤਾ ਦੀ। ਸਿੱਖ ਰੁਸਦੈ ਤਨਖਾਹੀ ਹੁੰਦੈ, ਬੇਮੁਖ ਹੁੰਦੈ, ਪਰ ਗੁਰੂ ਨਾਲ ਲੜਦਾ ਨਹੀਂ। ਸਰਕਾਰੇ ਚੜ੍ਹ, ਨਾ ਆਪ ਦੁਖੀ ਹੋ, ਨਾ ਹੋਰ ਸਿਖਾਂ ਨੂੰ ਕਰ। ਸੋਚ ਤੇ ਸੰਤੋਖ ਕਰ। ਕੁਝ ਉੱਤਰ ਨ ਦਿੱਤਾ, ਘਸੀਟਾ ਸਿੰਘ। ਭੱਤੇ ਵੇਲੇ ਦੇ ਤੇ ਪ੍ਰਸ਼ਾਦੇ ਛਕਾਏ ਪਰ ਰਾਤ ਹੋਈ ਤਕ ਬਾਹਰੋਂ ਪਰਤ ਆਇਆ ਹੀ ਨਾ। ਹੋਰ ਸਿਖ ਭੀ ਉਧਰ ਨ ਗਏ, ਮਤ ਕੋਈ ਸਾਡੇ ਤੇ ਉਜਰ ਪਏ। ਅਤੇ ਆਇਆਂ ਨੇ ਹੋਰ ਸਿਖਾਂ ਵਲ ਰਾਤ ਪ੍ਰਸ਼ਾਦ ਛਕਿਆ ਤੇ ਸੁੱਤੇ।

## *ਖਿੜਕ ਗਿਆ ਲਾਭ ਸਿੰਘ ਵੀ*

ਸਤਿਗੁਰੂ ਜੀ ਲਾਭ ਸਿੰਘ ਨੂੰ ਸੱਦ ਕਿਹਾ, ਤੂੰ ਉਸ ਦਾ ਸਾਥ ਛੱਡ ਦੇਹ। ਜੀਵਨ ਨਗਰ ਸੱਤਿ ਬਚਨ ਕਰ ਆਇਆ। ਤੇ ਕਿਹੋ ਸੂ, ਉਹ ਮੇਰੇ ਆਖੇ ਨਹੀਂ ਲਗਦਾ। ਅਗਲੇ ਰੋਜ, ਸਭ ਆਇਆਂ ਤੇ ਘਸੀਟਾ ਸਿੰਘ, ਲਾਭ ਸਿੰਘ ਦੀ ਫੇਰ ਸੱਥ, ਸੰਤ ਨਗਰ ਜੁੜੀ ਤੇ ਲਾਭ ਸਿੰਘ ਘਸੀਟਾ ਸਿੰਘ ਦੇ ਰੁਕ ਦੀਆਂ ਗਲਾਂ ਕਰੇ। ਤਾਂ ਆਇਆਂ ਜੁੜਿਆਂ ਕਿਹਾ, ਤੂੰ ਤੇ ਸਤਿਗੁਰੂ ਜੀ ਪਾਸ ਮੰਨ ਆਇਆਂ ਹੈਂ ਮੈਂ ਉਸ ਦਾ ਸਾਥ ਛਡਿਆ ਤੇ ਆਖਦਾ ਭੀ ਹੈਂ ਮੇਰੇ ਆਖੇ ਨਹੀਂ ਲਗਦਾ, ਪਰ ਜਾਪਦਾ ਤੂੰ ਉਸੇ ਵਾਗੂੰ ਦਾ ਏ। ਤਾਂ ਲਾਭ ਸਿੰਘ ਨੇ ਉੱਤਰ ਦਿੱਤਾ, ਮੈਂ ਸਤਿਗੁਰ ਜੀ ਤੋਂ ਡਰਦਾ ਹਾਂ ਮਤ ਮੁਰੱਬੇ ਦੀ ਰਕਮ ਮਾਰੀ ਜਾਏ। ਤੇ ਸੱਥ ਚੋਂ ਉੱਠ ਟੁਰੇ ਦੋਵੇਂ। ਸਭ ਨੇ ਮਸਾਂ ਲਾਭ ਸਿੰਘ ਨੂੰ ਜੀਵਨ ਨਗਰ ਸਤਿਗੁਰੂ ਜੀ ਦੇ ਪਾਸ ਆਂਦਾ ਤੇ ਲਾਭ ਸਿੰਘ ਮੁਕਰ ਗਿਆ, ਮੈਂ ਏਹਨਾਂ ਨੂੰ ਇਹ ਨਹੀਂ ਕਹੀ। ਤੇ ਛਿੱਥਾ ਪੈ ਕੇ ਕੋਠੀਉਂ ਟੁਰ ਆਇਆ।

ਜੇ ਫੜ ਕੇ ਸਿਖਾਂ ਕਿਹਾ, ਅਸੀਂ ਤੈਨੂੰ ਸਮਝਾਂਦੇ ਹਾਂ ਤੂੰ ਉਸ ਨੂੰ ਸਮਝਾ ਤੇ ਤੂੰ ਸਾਥੋਂ ਭੀ ਨਸਨਾਂ ਏ ਤਾਂ ਲਾਭ ਸਿੰਘ ਕਿਹਾ, "ਤੁਸੀਂ ਸਾਨੂੰ ਅੱਡ ਅੱਡ ਕਰ ਛਿੱਤਰ ਮਾਰੂ ਹੋ। ਹਾਂ ਤੇ ਮੈਂ ਉਸ ਤੇ ਭੀ ਮਨੋਂ ਨਾਰਾਜ਼ ਕਿ ਮੈਂ ਉਸਦੇ ਕਹੇ ਖਲੋ ਗਿਆ ਸਾਂ ਤੇ ਉਹ ਮੇਰੇ ਕਹੇ ਨਹੀਂ ਖਲੋਂਦਾ। ਪਰ ਉਹਦੇ ਜਿਹਾ ਮੈਨੂੰ ਏਹਨਾਂ ਵਿਚੋਂ ਕੋਈ ਕੰਧਾਰਾ ਸਿੰਘ ਨੂੰ ਮੋੜਾ ਲਾਣ ਵਾਲਾ ਭੀ ਨਹੀਂ ਜਾਪਦਾ।" ਇਹ ਕਹਿ ਖੈਹੜਾ ਛੁਹਾ ਕਰ ਟੁਰ ਹੀ ਆਇਆ।

ਸਤਿਗੁਰੂ ਜੀ ਸਭ ਆਇਆਂ ਨੂੰ ਕਿਹਾ, "ਜੋ ਕੰਮ ਦਿਲੋਂ ਸਾਫ ਹੋ ਕੀਤਿਆਂ ਭੀ ਨ ਸੌਰੇ, ਸਮਝੀਏ ਰਾਮ ਦੀ ਰਜਾ ਨਹੀਂ। ਤੇ ਰਾਜੀ ਰਿਹਾਂ ਬਚ ਰਹੀਦੈ। ਜਿਸ ਤਰ੍ਹਾਂ ਇਹਨਾਂ ਦੋਹਾਂ ਕੀਤੀ ਹੈ ਕੋਈ ਦੁਨੀਆਦਾਰ ਦਨਾ ਘਰ ਚੱਲ ਆਇਆਂ ਨਾਲ ਨਹੀਂ ਕਰਦਾ। ਦਿਨ ਮੰਦੇ ਹਨ ਜੋ ਮਹਾਂ ਪੁਰਖ ਆਖਦੇ ਹਨ "ਘਰ ਆਏ ਦਾ ਜੋ ਕਰੇ ਨਰਾਦਰ। ਸੋ ਨਾ ਸਿਆਣਾ ਤੇ ਨਾ ਬਹਾਦਰ। ਰਿੰਜ ਉਸ ਤੇ ਹੋ ਜਾਏ ਕਾਦਰ"। ਏਨ੍ਹਾਂ ਤੇ ਰਾਮ ਰਿੰਜ ਹੋ ਗਿਐ। ਜਿਵੇਂ ਸਾਧ ਆਖਦੇ ਹਨ "ਜਿਸ ਦਿਨ ਹੋਏ ਖੁਸ਼ੀ ਸਾਧ ਜਨ ਆਵਤੇ ਹੋਏ ਰਿਸਾ ਜਿਸ ਰੋਜ ਗਿਸ ਘਰ ਤਲ ਜਾਵਤੇ"। ਸਾਨੂੰ ਕੋਈ ਖਤਰਾ ਨਹੀਂ, ਤੁਸੀਂ ਉਹਨਾਂ ਦੇ ਭੀ ਭਲੇ ਦੀ ਹੀ ਗੁਰੂ ਅਗੇ ਅਰਦਾਸ ਕਰੋ।"

ਅਗਲੇ ਰੋਜ ਸਤਿਗੁਰੂ ਜੀ ਸਭ ਖ਼ਰੀਦ ਦੇ ਨਗਰਾਂ ਦੇ ਸਿਖ ਸੱਦ ਕਿਹਾ, ਪ) ਮੁਰੱਬੇ ਸੇਤੀ ਉਗਰਾਹੀ ਦਿਉ, ਉੱਪਰ ਰੋਕ ਲਈ ਸਭ ਜਤਨ ਨਬੇੜੇ ਦੇ ਲਿਖ ਅਰਜੀਆਂ ਦਿਉ। ਤੁਸਾਂ ਭਜਨ ਬਾਣੀ ਕਰਨਾ, ਕਿਸੇ ਤੋਂ ਡਰਨਾ ਨਹੀਂ। ਜੇ ਕਬਜ਼ਾ ਦਵਾਣ ਹਾਕਮ ਆਉਣ ਤਾਂ ਖੇਤਾਂ ਵਿੱਚ ਲੇਟ ਜਾਣਾ, ਅਸਾਂ ਕਰੀਬ ਦੋ ਕੁ ਮਹੀਨੇ ਦੌਰੇ ਤੇ ਜਾਣੈ।

ਸਤਿਗੁਰੂ ਜੀ ਜੀਵਨ ਨਗਰੋਂ ਅਰਦਾਸ ਕਰ ਵਿਦਾ ਹੋਏ ਇਕ ਸਿਖ ਜੈਕਾਰਾ

ਬੁਲਾਇਆ ਤਾਂ ਦੂਜੇ ਕਿਹਾ "ਸਾਜਨ ਵਿਦਾ ਕਰੇਂਦਿਆਂ ਮਨ ਝੋਰਾ ਤਨ ਦਾਹ। ਜੀਭ ਮੁੰਢਾਹੂੰ ਝੜ ਪਵੇ ਜੇ ਮੈਂ ਆਖਾਂ ਜਾਹ।

## ਇਕ ਹੋਰ ਚੰਗਾ ਯਤਨ

੨੪ ਫਗਣ ਹੀ ਦਿਆਲ ਸਿੰਘ ਆਦੋ ਜੋ ਹੁਣ ਕਰੀਵਾਲੇ ਹੈ ਤੇ ਮਦਾਰ ਵਿਆਹਿਆ ਕਰ, ਘਸੀਟਾ ਸਿੰਘ ਦਾ ਮੇਲੀ ਪੱਖੀ ਭੀ ਸੀ ਤੇ ਮਹਿੰਦਰ ਸਿੰਘ ਵਡਾਣੀਆ, ਬਾਬੇ ਚਤਰ ਸਿੰਘ ਜੀ ਦਾ ਪੁੱਤਰ ਤੇ ਮੈਂ ਤਿੰਨਾਂ, ਆਲਿਮ ਜੀ ਨੂੰ ਕਿਹਾ ਸੀ ਇਹ ਘਸੀਟਾ ਸਿੰਘ ਜਿਸ ਜਿਦ ਮਗਰ ਪਿਐ, ਮੈਂ ਜ਼ਮੀਨ ਸਾਰੀ ਲੈਣੀ ਹੈ ਭਾਵੇਂ ਹਿੱਸਾ ਦੇਣਾ ਪਵੇ ਤੇ ਮੇਰੀ ਗਹਿਣੇ ਪਈ ਛੁਡਾਈ ਭੀ ਸੰਤ ਨਗਰ ਪਵੇ ਸਾਡੀ ਤਿੰਨਾਂ ਦੀ ਮਾਲਕੀ ਵਿਚੋਂ ਪੂਰੀ ਕਰ ਲਵੇ, ਘਸੀਟਾ ਸਿੰਘ ਸਰਕਾਰੇ ਜਾ ਲਿਖ ਦੇਵੇ ਮੁਕਦਮਾ ਛੱਡਿਆ ਤੇ ਪਿੱਛੇ ਜੋ ਕੁਝ ਕੀਤੈ, ਗਲਤ ਕੀਤੈ। ਆਲਿਮ ਜੀ ਸੋ ਭੀ ਕਹਿਆ, ਘਸੀਟਾ ਸਿੰਘ ਤਾਂ ਭੀ ਨ ਮੰਨਿਆ। ਉਪਰੋਂ ਦਿਤੀਆਂ ਦਰਖਾਸਾਂ ਸਿਖਾਂ ਦੀਆਂ ਕਾਰਨ ਤਹਿਸੀਲਦਾਰ ਸੰਤ ਨਗਰ ਆਇਆ ਤਾਂ ਉਸ ਅਗੇ ਭੀ, ਪੰਥ ਵਿਚੋਂ ਆਇਆਂ ਦੇ ਕੀਤੇ ਜਤਨ ਤੇ ਦਿਆਲ ਸਿੰਘ, ਮਹਿੰਦਰ ਸਿੰਘ ਦੇ ਤੇ ਮੇਰੇ ਦਿਤੇ ਨਿਆਂ ਆਲਮ ਜੀ ਦੀ ਰਾਹੀਂ ਭੀ ਦੱਸੇ। ਅਵਤਾਰ ਸਿੰਘ ਨੇ ਤਹਿਸੀਲਦਾਰ ਨੂੰ ਤੇ ਤਹਿਸੀਲਦਾਰ ਸਿੱਖਾਂ ਦੇ ਮੌਕੇ ਤੇ ਖੂਹ ਲਗੇ ਤੇ ਕੋਠੇ ਪਏ ਦੇਖ ਘਸੀਟਾ ਸਿੰਘ ਨੂੰ ਕਿਹਾ ਤੂੰ ਕਿਉਂ ਦੁਖੀ ਤੇ ਖਰਾਬ ਹੁਨੈ ਤੇ ਹੋਰਨਾਂ ਨੂੰ ਕਰਨਾਂ ਹੈਂ। ਮੁਕੱਦਮਾ ਤੇ ਦਮ ਮੁਕੇ ਤੇ ਹੀ ਮੁਕਦਾ ਹੈ। ਹੁਣ ਤੇਰੀ ਕੀਤੀ ਛੇਤੀ ਨਹੀਂ ਹੋ ਸਕਦੀ ਏਹਨਾਂ ਰੋਕ ਕਰ ਲਈ ਹੈ।

ਓਧਰ ਘਸੀਟਾ ਸਿੰਘ ਦਾ ਪੁਤ ਬਿਮਾਰ ਜੇਲ ਹਿਸਾਰ ਦੀ ਵਿਚ ਹੋ ਗਿਆ ਤੇ ਆਪ ਬੰਦੂਕ ਮੋਢੇ ਤੇ ਪਾਈ, ਚਿੰਤਾ ਖੇਚਲ ਵਿਚ ਪਿਆ ਲਿੱਸਾ ਜਿਹਾ ਹੋਇਆ ਫਿਰਦਾ। ਇਸ਼ਨਾਨ ਅਗੇ ਹੀ ਘੱਟ ਕਰਦਾ ਸੀ। ਸਿਖ ਕੋਈ ਹੁਣ ਉਸ ਵੱਲ ਨਾ ਵੜਦਾ ਸੀ। ਸਜਨਾਂ ਭੀ ਜਾਣਿਆ, ਇਹ ਕਿਸੇ ਦੀ ਮੰਨਦਾ ਨਹੀਂ, ਮਨ ਮਰਜ਼ੀ ਕਰਦਾ ਹੈ। 'ਦਾਨਹੁ ਤੇ ਇਸ਼ਨਾਨਹੁ ਵੰਞੈ' ਵਾਲੀ ਹਾਲਤ ਵਿੱਚ ਹੋ ਗਿਐ। ਅਗੇ ਤਾਂ ਗੁਰੂ ਕੀ ਨਿੰਦਾ ਲਾਭ ਸਿੰਘ ਨੂੰ ਕੋਠੇ ਵਿਚੋਂ ਧਕੇ ਮਾਰ ਕਢਾਣ ਕਰਕੇ ਹੁੰਦੀ ਸੀ, ਹੁਣ ਸਜਣਾਂ ਸਾਧਾਂ ਵਲੋਂ ਮੁਨਕਰ ਹੋਏ ਤੇ ਘਸੀਟਾ ਸਿੰਘ ਦੀ ਨਿੰਦਾ ਬਹੁਤ ਹੁੰਦੀ। ਪਰ, ਪਤਾ ਨਹੀਂ ਸਰਕਾਰੀ ਲੋਕਾਂ ਉਸਨੂੰ ਚਕਮਾ ਦਿਤਾ ਹੋਇਆ ਸੀ ਕਿਸੇ ਨਾਲ ਮਨ ਦੀ ਗੱਲ ਨਾ ਕਰਦਾ ਸੀ।

ਉੱਪਰ ਅਰਜ਼ੀਆਂ ਦਿੱਤੀਆਂ ਤੇ ਤਸੀਲਦਾਰ ਦੇ ਆਏ ਤੇ ਘਸੀਟਾ ਸਿੰਘ ਦੇ ਝੂਠਾ ਹੋਣ ਕਾਰਨ ਸਿੱਖਾਂ ਦੇ ਵੀ ਕੁਝ ਹੌਂਸਲੇ ਵਧੇ ਕਿ ਅਗੋਂ ਐਵੇਂ ਨ ਜਣੇ ਖਣੇ ਨਾਲ ਅੜੇਗਾ। ਕੁਝ ਸਜਣ ਬਲੈਕੀਏ ਜੋ ਮੂੰਜੀ ਕਣਕ ਆਦਿ ਰਿਆਸਤ ਵਿਚ ਰਾਤੋ ਰਾਤ ਘਸੀਟਾ ਸਿੰਘ ਨਾਲ ਮਿਲ ਕੇ ਸੋ ਫੜੇ ਗਏ, ਤੇ ਉਹਨਾਂ ਦੇ ਮਦਦ ਕਰਨ ਕਰਕੇ ਘਸੀਟਾ ਸਿੰਘ ਬਦਨਾਮ

ਹੋਇਆ ਤੇ ਜੇਲ ਵਿਚ ਇਕ ਦੋ ਰਾਤਾਂ ਰਹਿ ਆਇਆ। 'ਪਰਮੇਸਰ ਤੇ ਭੁਲਿਆ ਵਿਆਪਨ ਸਭੇ ਰੋਗ'।

## *ਅਫਰੀਕਾ ਦੀ ਧਰਤੀ ਨੂੰ ਭਾਗ*

ਸਤਿਗੁਰੂ ਜੀ ਅਫਰੀਕਾ ਦੇ ਦੌਰੇ ਤੇ ਸਾਥ ਲੈ ਸੰਤ ਗਿਆਨਾ ਸਿੰਘ ਜੀ ਭਾਈ ਵਜ਼ੀਰ ਸਿੰਘ ਜੀ ਤੇ ਰਤਨ ਸਿੰਘ ਜੀ ਆਲਿਮ ਜੀ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਸਮੇਤ ਜਥੇ। ਦਰਸ਼ਨ ਸਿੰਘ, ਖਜਾਨ ਸਿੰਘ ਜੀ ਰਾਗੀ ਸੰਤ ਦਸੌਂਧਾਂ ਸਿੰਘ ਜੀ ਨਗਰ, ਪੰਡਿਤ ਜੀ ਤੇ ਲਾਂਗਰੀ ਖਜਾਨ ਸਿੰਘ ਜੀ ਲੰਮੇ ਢੇਹ, ਭਾਈ ਮੰਗਲ ਸਿੰਘ ਜੀ ਗਲੋਟੀਆਂ, ਗੁਰਦੇਵ ਸਿੰਘ ਡਰਾਇਵਰ, ਰਾਮਪੁਰ ਦਾ, ੭ ਚੇਤਰ ਨੂੰ ਬੰਬਈ ਪੁਜੇ। ਕਈ ਵਿਚੋਂ ਅਗਦੀਂ ਭੀ ਟੋਰੇ। ਬੰਬਈ ਰਣਜੀਤ ਸਿੰਘ ਜੀ ਠੇਕੇਦਾਰ ਰਸੂਲ ਪੁਰੀਆਂ ਵਲ ਡੇਰਾ ਕੀਤਾ। ਦੇਵ ਜੀ ਪਾਰਸੀ ਸਿਆਨੀ ਰੋਡ ਨੰ. ੨੮ ਏ। ਰਣਜੀਤ ਸਿੰਘ ਜੀ ਦੇ ਫਲੈਂਰ ਭੀ ਮਕਾਨ ਹਨ। ਲੰਗਰ ਦਾ ਪ੍ਰਬੰਧ ਭੀ ਰਣਜੀਤ ਸਿੰਘ ਜੀ ਵਲ ਹੀ ਹੋਇਆ। ਗੁਰਦਿੱਤ ਸਿੰਘ ਘਿਉਵਾਲਾ ਤੇ ਕੇਸਰ ਸਿੰਘ ਜੀ ਗੁਜਰਾਂਵਾਲੀਏ ਤੇ ਮੁਬਾਰਕ ਸਿੰਘ ਜੀ ਗੁੱਜਰਵਾਲੀ, ਅਮਰ ਸਿੰਘ ਜੀ ਪਿਪਲੀਵਾਲਾ ਤੇ ਠਾਕੁਰ ਸ਼ਮਸ਼ੇਰ ਸਿੰਘ ਜੀ ਮਹਾਰਾਜ ਨਿਹਾਲ ਸਿੰਘ ਜੀ ਦੇ ਲੜਕੇ ਨੇ ਜੋ ਕਸਟਮ ਅਫਸਰ ਸਨ, ਸਭ ਨੇ ਰਲ ਕੇ ਬੜੀ ਸੇਵਾ ਆਦਰ ਕੀਤਾ।

੧੦ ਚੇਤਰ ਨੂੰ ਬਹਿਰੀ ਜਹਾਜ ਚਲਨਾ ਸੀ ਪਰ ਕੁਝ ਰੋਕ ਪੈ ਗਈ। ਦੋ ਵੇਲੇ ਆਲਿਮ ਜੀ ਤੇ ਪੰਡਿਤ ਜੀ ਦੇ ਦਿਵਾਨ ਲਗਦੇ ਤੇ ਭਜਨ ਬਾਣੀ ਦਾ ਨੇਮ ਪ੍ਰਚਾਰ ਹੁੰਦਾ, ਆਸਾ ਦੀ ਵਾਰ ਲਗਦੀ।

ਸਤਿਗੁਰੂ ਜੀ, ੨੪ ਚੇਤਰ ਤੋਂ ੨੫ ਵੈਸਾਖ ਤਕ, ਅਫਰੀਕਾ ਦਾ ਦੌਰਾ ਕੀਤਾ। ਪਹਿਲੀ ਫੇਰੀ ਕੀਤਾ ਸੀ। ਮੈਂ ਕੁਝ ਸੰਤ ਰਤਨ ਸਿੰਘ ਜੀ ਤੋਂ ਪੁੱਛ ਕੁਝ ਸਤਿਗੁਰੂ ਜੀ ਤੋਂ ਸੁਣ ਕੁਝ ਰਸਾਲੇ ਸਤਿਜੁਗ ਦੇ ਤੋਂ ਜੋ ਪਹਿਲਾਂ ੧੬ ਜੇਠ ਨੂੰ ਜੀਵਨ ਨਗਰੋਂ ਰਜਿੰਦਰ ਸਿੰਘ ਗੁਰੂਸਰ ਦੀ ਸੰਪਾਦਕੀ ਵਿਚ ਛਪਿਆ ਸੀ ਉਸ ਤੋਂ ਲੈ ਲਿਖਿਆ ਹੈ। ੪ ਜੇਠ ੨੦੧੦ ਬਿ: ਸਤਿਗੁਰੂ ਜੀ ਜੀਵਨ ਨਗਰ ਆਏ ਦਰਸ਼ਨ ਦਿਤੇ, ਤੇ ਉਧਰ ਦਾ ਹਾਲ ਸੁਣਾਇਆ।

ਦੌਰਾ ਮੁੰਬਾਸਾ ਤੋਂ ਸ਼ੁਰੂ ਹੋ ਨੈਰੋਬੀ ਸਮਾਪਤ ਹੋਇਆ। ਕਰੀਚੋਂ, ਕੁਸੁਮੋ, ਨਕੋਰੋ, ਐਲਡੋਰੇਟ ਮਗਾਢੀ, ਜੀਂਜਾ, ਕੰਪਾਲਾ, ਯੂਗੰਡਾ, ਟਰੋਰੋ, ਮੁਬਾਲੀ ਕਟਾਲੀ, ਅਰੂਸ਼ਾ, ਮੋਸ਼ੀ ਆਦਿ ਸ਼ਹਿਰਾਂ ਵਿਚ ਸਤਿਗੁਰੂ ਜੀ ਤੇ ਸੰਗਤ ਦਰਸ਼ਨ ਦਿਤੇ। ਦੀਵਾਨ ਕਥਾ, ਘੰਟਾ ਨਾਮ ਸਿਮਰਨ ਕੀਤਾ। ਕੀਰਤਨ ਪ੍ਰਚਾਰ ਹੋਏ। ਹਿੰਦੂ, ਮੁਸਲਮਾਨਾਂ, ਸਿੱਖਾਂ ਦੀ, ਵਸੋਂ ਬਹੁਤ ਹੈ। ਤੇ ਸਭ ਦਰਸ਼ਨ ਕਰਨ ਤੇ ਸੁਨਣ ਆਉਂਦੇ ਸੀ। ਸਤਿਗੁਰ ਜੀ ਆਪਣੀ ਰਸਤ ਇਧਰੋਂ ਸਾਥ ਲੈ ਕੇ ਗਏ ਸੀ।

ਸੂਬਾ * ਲਾਲ ਸਿੰਘ ਜੀ ੨੯, ੩੦ ਸਾਲ ਤੋਂ ਉਧਰ ਗਏ ਸੀ। ਤੇ ਇਨ੍ਹਾਂ ਦੀ ਸੰਗਤੋਂ ਹੋਰ ਭੀ ਸਿੱਖ ਸਜੇ ਹੋਏ ਸੀ। ਸੂਬਾ ਜੀ ਦੇ ਸਪੁੱਤਰ ਚੰਨਣ ਸਿੰਘ, ਸ. ਮਿਹਰਬਾਨ ਸਿੰਘ ਜੀ, ਪੰਡਤ ਗੁਰਬਚਨ ਸਿੰਘ ਜੀ ਮੋਰੋਂ, ਗਿਆਨੀ ਕੇਸਰ ਸਿੰਘ ਜੀ ਰੀਹਲ ਸਕੱਤਰ, ਸਰਦਾਰ ਮੰਗਲ ਸਿੰਘ ਜੀ, ਬਾਬਾ ਜੀਵਨ ਸਿੰਘ ਜੀ ਆਦਿ ਦੀ ਅਰਜ਼ ਤੇ ਸਤਿਗੁਰੂ ਜੀ ਦਰਸ਼ਨ ਦੇਣ ਗਏ ਸੀ। ਆਰੰਭ ਗੁਰਦਵਾਰਾ ਸਿੰਘ ਸਭਾ, ਮੁਬਾਸਾ ਤੋਂ ਹੋਇਆ ਸੀ। ਸੂਬਾ ਜੀ ਦੇ ਸਨੇਹੀ, ਹਜ਼ਾਰਾਂ ਦੀ ਗੇਣਤੀ ਵਿਚ ਅੱਗੋਂ ਆਏ। ਸੁਆਗਤ ਕੀਤਾ, ਚਰਨੀਂ ਹੱਥ ਲਾ, ਗਲੀਂ ਹਾਰ ਪਹਿਨਾਏ। ਡੇਰਾ ਚੰਨਣ ਸਿੰਘ ਜੀ ਦੇ ਘਰ ਸੀ ਸਤਿਗੁਰੂ ਜੀ ਦਾ। ਸਿਹਨ ਵਿੱਚ ਕੀਰਤਨ ਹੁੰਦਾ ਸੀ। ਵਸਾਖੀ ਵਾਲੇ ਦਿਨ ਨੈਰੋਬੀ, ਰਾਮਗੜ੍ਹੀਆ ਗੁਰਦਵਾਰੇ ਦੇ ਸਾਹਮਣੇ, ਦੀਵਾਨ ਲੱਗਾ। ਆਲਿਮ ਜੀ, ਤਕਰੀਰ ਕੀਤੀ, ਇਕ ਅਖੰਡ ਪਾਠ, ਬਾਬੇ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਨਾਲ, ਪ੍ਰਵਾਰਿਕ ਸੰਬੰਧ ਰਖਣ ਵਾਲੇ ਜੋੜੇ ਸ੍ਰ. ਹਰਭਜਨ ਸਿੰਘ ਤੇ ਬੀਬੀ ਸੁਹਿੰਦਰ ਕੌਰ ਸਪੁਤਰੀ ਸ੍ਰ. ਨਰੈਣ ਸਿੰਘ ਸਪੁਤਰ ਬਾਬਾ ਧਿਆਨ ਸਿੰਘ ਪਥਰਾਂ ਵਾਲੇ ਵਲੋਂ ਹੋਇਆ। ਇਕ ਪਾਠ ਹੋਰ ਸਿੱਖਾਂ ਕਰਾਇਆ ਸੀ। ਜਿਉਂ ਜਿਉਂ ਸਿੱਖ ਮਾਸ ਸ਼ਰਾਬ ਛੱਡ ਭਜਨ ਪੁਛਦੇ ਤਿਉਂ ਤਿਉਂ ਰੌਣਕ ਵਧਦੀ ਜਾਂਦੀ ਸੀ। ਸਤਿਗੁਰੂ ਜੀ ਇਹਨਾਂ ਤੋਂ ਰਸਤ ਲੈਂਦੇ ਸੀ। ਜੀਂਜੇ ਗੁਰੂ ਕਾ ਡੇਰਾ ਸ੍ਰ.ਸੋਹਣ ਸਿੰਘ ਜੀ ਦੇ ਮਕਾਨ ਖਾਲਸਾ ਇੰਜੀਨਿਅਰਿੰਗ ਵਰਕਸ਼ਾਪ ਵਿਚ ਰਿਹਾ। ਪ੍ਰਸਿਧ ਸਿੱਖਾਂ, ਬਹੁਤ, ਨੇ ਮਾਸ ਸ਼ਰਾਬ ਛੱਡੇ ਬਾਬਾ ਅੱਛਰ ਸਿੰਘ, ਢੁੰਮਣ ਸਿੰਘ ਕੰਵਲ, ਇੰਦਰ ਸਿੰਘ ਜੀ ਗਿਲ, ਹਜਾਰਾ ਸਿੰਘ, ਦੀਦਾਰ ਸਿੰਘ, ਪ੍ਰੀਤਮ ਸਿੰਘ, ਦਰਸ਼ਨ ਸਿੰਘ, ਗੁਰਦਿਆਲ ਸਿੰਘ ਨੇ ਅਰਜ਼ ਕਰਾ ਘਰੀਂ ਚਰਨ ਭੀ ਸਤਿਗੁਰੂ ਜੀ ਦੇ ਪਵਾਏ। ਸਮੇਤ ਪਰਵਾਰ ਭਜਨ ਪੁਛਿਆ।

ਪਰਤਦਿਆਂ ੨੧ ਵਸਾਖ ਨੈਰੋਬੀ ਇਕ ਜੋੜੇ ਦਾ ਅਨੰਦ ਭੀ ਹੋਇਆ। ਭਾਈ ਜੀ ਤੇ ਰਤਨ ਸਿੰਘ ਸਣੇ, ਸਤਿਗੁਰੂ ਜੀ ਹਵਾਈ ਜਹਾਜ਼ ਰਸਤੇ ੨੬ ਨੂੰ ਚਲ ੨੭ ਵਸਾਖ ਬੰਬਈ ਪੁਜੇ। ਦੂਜੇ ੨ ਜੇਠ ਪੁੱਜੇ। ਸੂਬਾ ਦਸੌਂਧਾ ਸਿੰਘ ਜੀ ਤੇ ਪ੍ਰੀਤਮ ਸਿੰਘ ਜੀ ਪੱਦੀਵਾਲਿਆਂ ਨੂੰ ਪ੍ਰਚਾਰ ਲਈ ਓਥੇ ਹੀ ਛਡਿੱਆ ਸਮੇਤ ਸਾਥੀਆਂ। ਗਿਆਨ ਸਿੰਘ ਨੇ ਪੂਰਨ ਸਿੰਘ ਗੜ੍ਹਪਧਾਣਾ, ਗੁਰਦਿਆਲ ਸਿੰਘ ਸੋਹਨ ਸਿੰਘ ਆਦਿ ਨੂੰ।

## *ਸਤਿਗੁਰੂ ਜੀ ਜੀਵਨ ਨਗਰ*

ਸਤਿਗੁਰੂ ਜੀ ੪ ਜੇਠ ੧੧ ਵਜੇ ਰਾਤ ਆਏ ਸੀ। ਜੀਵਨ ਨਗਰ ਚੁਫੇਰੇ ਦੇ ਨਗਰਾਂ ਦੀਆਂ ਸੰਗਤਾਂ ਸਵੇਰੇ ਦੇ ਦੀਵਾਨ ਵਿਚ ਬਹੁਤ ਆਈਆਂ। ਜੋ ਆਉਣ ਦੀ ਉਡੀਕ ਵਿੱਚ

*ਸੂਬਾ ਲਾਲ ਸਿੰਘ ਜੀ ਚੁੰਨਾ ਰਾਇਕੋਟ ਦੇ ਨੇੜੇ ਦੇ ਰਾਮਗੜ੍ਹੀਏ ਰਾਏਕੋਟ ਹੀ ਮਕਾਨ ਪਾਏ ਰਹਿੰਦੇ ਹਨ ਹੁਣ।

ਰਾਹ ਤੱਕਦੀਆਂ ਸੀ। ਸਤਿਗੁਰੂ ਜੀ ਅਫਰੀਕਾ ਵੱਲ ਦੇ ਬਚਨ ਸੁਣਾਏ। ਉਸ ਤਰਫ਼ ਬਨਮਾਣੂੰ ਹਨ ਜੋ ਮਨੁੱਖਾਂ ਤੋਂ ਡਰਦੇ ਭੀ ਹਨ, ਤੇ ਮਾਰ ਭੀ ਦਿੰਦੇ ਹਨ, ਸ਼ੇਰ, ਗੈਂਡੇ ਤੇ ਜੰਗਲੀ ਮਝਾਂ ਤੇ ਸੰਢੇ ਭੀ ਹਨ, ਜੋ ਜੰਗਲ ਵਲ ਗਿਆਂ ਦੇਖੀਦੇ ਹਨ। ਸੰਢੇ ਮਨੁੱਖ ਨੂੰ ਮਾਰ ਦਿੰਦੇ ਹਨ। ਰੁਖ ਤੇ ਚੜ੍ਹੇ, ਤਾਂ ਤਲੇ ਬੈਠ ਰਹਿੰਦੇ ਹਨ। ਬੜੇ ਕੋਝੇ ਤੇ ਕੱਦਾਂ ਵਾਲੇ ਜਾਨਵਰ, ਦਰੀ ਵਾਂਗੂੰ ਦੋ ਰੰਗ ਪਿੰਡੇ ਵਾਲੇ ਹਨ। ਇਕ ਜੰਗਲੀ ਲੋਕ ਮਸਾਹੀ ਹਨ, ਜੋ ਕੱਚਾ ਮਾਸ ਹੀ ਖਾਂਦੇ ਹਨ, ਤੇ ਨੇਜੇ ਨਾਲ ਸ਼ੇਰ ਮਾਰ ਲੈਣ ਤੋਂ ਪਿਛੋਂ ਹੀ ਜਵਾਨ ਹੋਏ ਦੀ ਸ਼ਾਦੀ ਕਰਦੇ ਹਨ। ਤੇ ਉਹ ਹਥਾਂ ਨਾਲ, ਲੱਕੜ ਦੇ ਸਾਜ, ਖਡੌਣੇ ਬਣਾਂਦੇ ਹਨ ਤੇ ਜੰਗਲੀ ਫਲ ਹੀ ਬਹੁਤੇ ਖਾਂਦੇ ਹਨ। ਕਪੜਾ ਕਦੇ ਹੀ ਲੈਂਦੇ ਹਨ। ਰੂਪ ਉਨ੍ਹਾਂ ਦੇ ਕੋਝੇ ਹਨ। ਅਜਾਇਬ ਘਰਾਂ ਚ ਬੜੀਆਂ ਪੁਰਾਣੀਆਂ ਚੀਜ਼ਾਂ ਸਰਕਾਰ ਸਾਂਭ ਰਖੀਆਂ ਹੋਈਆਂ ਹਨ। ਸਿੱਖਾਂ ਕੋਲ ਪਦਾਰਥ ਤੇ ਕਾਰਖਾਨੇ ਬੜੇ ਹਨ।

ਸਤਿਗੁਰੂ ਜੀ ਨੂੰ ਸਿੱਖਾਂ ਦੱਸਿਆ ਆਪ ਦੀ ਦਿੱਤੀ ਮਤ ਅਨੁਸਾਰ ਅਸਾਂ ਅਰਜੀਆਂ ਦਿੱਤੀਆਂ ਤੇ ਤਸੀਲਦਾਰ ਆਇਆ ਤੇ ਉਸ ਮੌਕੇ ਦੇਖ ਤੇ ਸੁਲਾਹ ਲਈ ਜਤਨ ਕੀਤੇ। ਸੁਣ, ਸਿੱਖਾਂ ਤੇ ਸਰਦਾਰ ਤੇਜਾ ਸਿੰਘ ਜੀ ਤੇ ਅਵਤਾਰ ਸਿੰਘ ਜੀ ਤੋਂ ਘਸੀਟਾ ਸਿੰਘ ਨੂੰ ਉਸ ਕਿਹਾ ਹੈ ਕਿਉਂ ਦੁਖੀ ਤੇ ਖਰਾਬ ਆਪ ਹੁਨੈਂ ਤੇ ਹੋਰਨਾਂ ਨੂੰ ਕਰਦੈਂ। ਇਸ ਤਰ੍ਹਾਂ ਦੇ ਮੁਕਦਮੇ ਦੀਵਾਨੀ ਮਸਤਾਨੀ ਦੇ ਤਾਂ ਦਮ ਮੁਕੇ ਨਾਲ ਹੀ ਮੁਕਦੇ ਹਨ। ਤੇ ਅਵਤਾਰ ਸਿੰਘ ਜੀ ਤੇ ਸਰਦਾਰ ਜੀ ਨੇ ਸਭ ਉਸ ਨੂੰ ਦਸਿਆ ਹੈ। ਕਿ ਇਸ ਦੀ ਮੁਹਤਬਰੀ ਵਿਚ ਤੇ ਸਲਾਹ ਵਿਚ ਅੰਗੂਠੇ ਲਾ ਵੰਡ ਹੋਈ ਤੇ ਕਬਜੇ ਕੀਤੇ ਹਨ। ਹੁਣ ਇਹ ਧਰਮੋਂ ਟਲ ਸਾਰੀ ਹਲ ਚਲ ਕਰਨੀ ਚਾਹੁੰਦਾ ਹੈ। ਤੇ ਸਤਿਗੁਰੂ ਜੀ ਦੀ ਭੰਡੀ ਤੇ ਸਿੱਖਾਂ ਨੂੰ ਖਰਾਬ ਕਰਨਾ ਚਾਹੁੰਦਾ ਹੈ। ਤੇ ਅਵਤਾਰ ਸਿੰਘ ਕਿਹਾ ਹੈ ਅਸੀਂ ਭਾਵੇਂ ਸਭ ਖਤਮ ਹੋ ਜਾਈਏ। ਇਹਦੀ ਇਹ ਮਨਸ਼ਾ ਅਸੀਂ ਸਤਿਗੁਰਾਂ ਦੀ ਕਿਰਪਾ ਦੇ ਆਸਰੇ ਪੂਰੀ ਨਹੀਂ ਹੋਣ ਦੇਣੀ। ਤੇ ਦਸਿਆ ਲਾਭ ਸਿੰਘ ਦੀ ਜਬਾਨ ਅਗੇ ਨਾਲੋਂ ਭੀ ਬਹੁਤ ਸਾਡੇ ਸਿੱਖਾਂ ਦੇ ਤੇ ਆਪਦੇ ਖਿਲਾਫ ਚਲਦੀ ਹੈ। ੨੯ ਲਗੀ ਕਾਰਨ ਘਸੀਟਾ ਸਿੰਘ ਦੇ ਪੁਤੱਰ ਜਵਾਈ ਤੇ ਕਈ ਵਾਰ ਪੁਲਸ ਦੇ ਆਇਆਂ ਗਲਾਂ ਝੇੜੇ ਹੋਏ ਹਨ। ਤੇ ਦੋ ਤਰਫੀ ਕਈ ਗਵਾਹੀਆਂ ਜਮਾਨਤਾਂ ਹੋ ਦੁਬਿਧਾ ਵਧੀ ਹੈ। ਤੇ ਤਰਨ ਸਿੰਘ ਨੇ ਘਸੀਟਾ ਸਿੰਘ ਦੀ ਹਾਜ਼ਰ ਜਮਾਨਤ ਦਿਤੀ ਹੈ। ਇਹ ਸਾਂਝਾ ਵਰਤਦੈ ਸਾਨੂੰ ਇਸ ਤੇ ਅਫਸੋਸ ਹੈ।

ਉਜਾਗਰ ਸਿੰਘ ਅਮਲੀ, ਗੁਲਾਲੀਪੁਰ ਦਾ ਲੰਬੜਦਾਰ, ਗੁਰੂ ਕੇ ਮਾਲ ਦਾ ਸੇਵਕ, ੩੦ ਸਾਲ ਸੇਵਾ ਕਰਦਾ ਬਿਮਾਰ ਪਿਆ। ਵਰਿਆਮ ਸਿੰਘ ਮਾਲ ਦੇ ਮੁਖਤਾਰ ਕਿਹਾ, ਕੋਈ ਵਰਨੀ ਸ਼ਹੀਦੀ ਤੇਰੇ ਨਮਿੱਤ ਕਰੀਏ? ਤਾਂ ਕਿਹੋ ਸੂ, ਬਥੇਰਾ ਗੁਰੂ ਘਰੋਂ ਖਾਧੈ ਹੋਰ ਖਰਚ ਕੀ ਕਮਾਣੈ, ਕ੍ਹਿ ਚੜ੍ਹ ਗਿਆ। ਸਤਿਗੁਰੂ ਜੀ ਸੁਣਿਆ ਤਾਂ ਬਚਨ ਕੀਤਾ, ਇਹੋ ਜਹੇ ਮਨੋਂ ਹੋ ਗੁਰੂ ਘਰ ਦੀ ਸੇਵਾ ਕਰਨ ਵਾਲੇ ਥੋੜ੍ਹੇ ਹੀ ਹੁੰਦੇ ਨੇ।

ਸੰਤੋਖਪੁਰੇ ਇਕ ਸਿਖ ਦੀ ਅਰਜ ਤੇ ਵਾਰ ਵਿਚ ਦਰਸ਼ਨ ਤੇ ਪ੍ਰਸ਼ਾਦਾ ਭੀ ਛਕਿਆ। ਅਗਲੇ ਰੋਜ ਜੀਵਨ ਨਗਰ, ਉਸ ਸਿੱਖ ਆਏ ਨੂੰ ਕਿਹੋ ਨੇ ਪੁਤਾਂ ਤੋਂ ਪਤਾ ਕਰੀਂ ਤੁਹਾਡੀ

ਕਿਰਤ ਵਿਚ ਕੋਈ ਕਸਰ ਏ? ਪੇਟ ਵਿਚ ਗੜਬੜੀ ਰਹੀ ਏ।

ਸਤਿਗੁਰੂ ਜੀ ਸਾਡੇ ਨਗਰਾਂ ਵਿਚੋਂ ਵਿਧਵਾ ਤੇ ਮਾੜੇ ਸਿੱਖ ਸੱਦ ਦਾਣੇ ਦਿਤੇ ਤੇ ਕਿਹਾ। ਇਸ ਸਾਲ ਅਤਿ ਔੜ ਹੈ, ਉਗਰਾਹੀ ਨਹੀਂ ਕਰਨੀ। ਜੋ ਆਪੇ ਦੇ ਜਾਏ ਸੋ ਦੇ ਜਾਏ। ਕਈ ਸਿੱਖਾਂ ਤੇ ਕਈ ਨਗਰਾਂ ਆਪੇ ਉਗਰਾਹੀ ਜੀਵਨ ਨਗਰ ਲਿਆ ਦਿਤੀ। ਲਕੜਾਂ ਨਾਲ ਹੀ ਭੱਠਾ ਪਕਾਇਆ ਸੀ। ਲਕੜਾਂ ਕਟ ਸਿੱਖ ਵੇਚਦੇ ਸੀ, ਭੱਠੇ ਤੇ ਸ਼ਹਿਰੀ। ਨਾਲੇ ਜ਼ਮੀਨ ਸੌਰੀ ਨਾਲੇ ਲੋੜ ਟੋਰੀ ਤੇ ਆਪ ਭੀ ਕਿਨਾ ਭੱਠੀਆਂ ਪਕਾਈਆਂ।

ਭਗਤ ਸਿੰਘ ਫਰਵਾਹੀ ਦੇ ੨੬ ਜੇਠ ਤੋਂ ੨੮ ਤਕ ਸੰਗਤ ਜੋੜ ਅਖੰਡ ਪਾਠ ਕਰਾਏ। ਸਬਜੀ ਵੇਚ ਹੀ ਗੁਜਾਰਾ ਕਰਦਾ ਸੀ। ਇਸਦੀਆਂ ਚਾਰ ਭੈਣਾਂ ਸੀ। ਜਾਤੀ ਭਿੰਨ ਸਿੱਖ ਹੀ ਵੇਖ ਗਰੀਬਾਂ ਵਲ ਵਿਆਹੀਆਂ ਤੇ ਗੁਰਸਿੱਖੀ ਤੇ ਸਿਦਕ ਸਭ ਨਿਭਾਹੁਣ ਦੀ ਧੀਆਂ ਨੂੰ ਮਤ ਦਾਨ ਦਿਤੀ। ਇਸ ਦਾ ਪਿਤਾ ਤੇ ਇਹ ਭੀ ਸਤਿਗੁਰੂ ਜੀ ਨੂੰ ਦੂਰੋਂ ਦੇਖ ਭਜ ਕੇ ਮਿਲਦਾ। ਸਤਿਗੁਰੂ ਜੀ ਭੀ ਅਗੋਂ ਕਾਹਲੀ ਕਦਮ ਪੁਟਦੇ। ਇਸ ਮੇਲੇ ਤੋ ਇਹ ਦ੍ਰਿਸ਼ ਦੇਖ ਪੰਡਤ ਗੁਪਾਲ ਸਿੰਘ ਜੀ ਇਹ ਸ਼ਬਦ ਪੜ੍ਹਿਆ "ਹਰ ਜੀ ਛੋਡ ਸਿੰਘਾਸਨ ਆਏ ਮਿਲਨ ਸੁਦਾਮੇ ਨੂੰ" ਬੜਾ ਰਸ ਬਣਿਆ।

ਘਸੀਟਾ ਸਿੰਘ ਅਰਜੀਆਂ ਦੇ ਮੇਰੀ ਮਾਲਕੀ ਦਾ ਕਬਜ਼ਾ ਮੈਨੂੰ ਮਿਲੇ। ਹੋਰ ਸਭ ਸਿੱਖ ਅਰਜ਼ੀਆਂ ਦੇਣ ਇਸ ਨੇ ਸਾਡੇ ਨਾਲ ਲਿਖਤ ਦੇ ਸਲਾਹ ਮੇਲ ਅਗੇ ਲਗ ਵੰਡ ਕੀਤੀ ਹੈ। ਇਸ ਭੀ ਅਸੀਂ ਭੀ ਖੂਹ ਲਾਏ ਹੋਏ ਹਨ। ਜੰਡ, ਮਲ੍ਹੇ ਪੁੱਟੇ ਹਨ। ਪਿੰਡ ਵਸਾਏ ਹਨ। ਹੁਣ ਵੰਡ ਭੁੱਨਿਆਂ ਅਸੀਂ ਇਤਨੇ ਉਜੜਦੇ ਤੇ ਲੜਦੇ ਮਰਦੇ ਹਾਂ। ਹਾਕਮਾਂ ਸਤਿਗੁਰੂ ਜੀ ਨੂੰ ਪੁੱਛਿਆ ਅਸਲੀਅਤ ਕੀ ਹੈ। ਸਤਿਗੁਰਾਂ ਦਸਿਆ ਕਿ ਜੋ ਸਿੱਖਾਂ ਨੇ ਲਿਖ ਲਿਖ ਅਰਜੀਆਂ ਤੁਹਾਨੂੰ ਦੱਸੀ ਹੈ। ਜੇ ਵੇਖਕੇ ਹੀ ਦ੍ਰਿੜਤਾ ਕਰਨੀ ਜੇ ਤਾਂ ਮੌਕੇ ਵੇਖੋ। ਤੇ ਮੂੰਹ ਸਾਹਵੇਂ ਦੁਹਾਂ ਦੇ ਬਿਆਨ ਲਓ। ਉਨ੍ਹਾਂ ਤਸੀਲਦਾਰ, ਕਾਨੂੰਗੋ ਤੇ ਪਟਵੈਂਰੀਆਂ ਤੋਂ ਪੁਛ ਪੜਤਾਲ ਕੀਤੀ। ਕਾਗਤ ਵੇਖੇ ਤੇ ਸਿੱਖ ਸੱਚੇ ਜਾਪੇ। ਹਿਸਾਰੋਂ ਡਿਪਟੀ ਸਰਸੇ ਆਇਆ। ਦੁਹਾਂ ਧਿਰਾਂ ਨੂੰ ਸੱਦਿਆ। ਦੁਹਾਂ ਧਿਰਾਂ ਦੀਆਂ ਗੱਲਾਂ ਸੁਣੀਆਂ ਤੇ ਕਿਹਾ, "ਘਸੀਟਾ ਸਿੰਘ ਤੂੰ ਇਤਨਾ ਉਜਾੜਾ ਨਾ ਪਾ ਲੜਾਈ ਨਾ ਪਾ। ਲੜਾਈ ਖੂਨ ਭੀ ਨਾ ਕਰਾ।" ਘਸੀਟਾ ਸਿੰਘ ਕਿਹਾ, "ਮੇਰਾ ਪੁਤੱਰ ਬੇਦੋਸ਼ਾ ਜੇਲੇ ਬੀਮਾਰ ਪਿਆ ਹੈ।" ਡਿਪਟੀ ਕਿਹਾ, "ਜੇ ਬੇਦੋਸ਼ਾ ਸਾਬਤ ਹੋਵੇਗਾ ਤਾਂ ਜਮਾਨਤ ਹੋ ਜਾਵੇਗੀ। ਕਪਤਾਨ ਦੀ ਪੜਤਾਲ ਬਾਦ ਮੁਕੱਦਮਾ ਵਾਪਸ ਲਿਆ ਜਾਵੇਗਾ।"

ਲਾਭ ਸਿੰਘ ਡੱਫਰਕੇ, ਬਿਕ੍ਰਮ ਸਿੰਘ ਜੰਜਾਤੇ ਤੇ ਕਰੀਵਾਲਿਉਂ ਤੇ ਤਾਰਾ ਸਿੰਘ ਮੁਲਤਾਨੀ ਨਕੌੜਿਉਂ, ਸਤਿਗੁਰੂ ਜੀ ਪਾਸ ਆਏ, ਅਰਜ ਕੀਤੀ, ਸਾਡੇ ਹੁਣ ਬੇਦਾਵੇ ਪਾੜੋ, ਤੇ ਬਖਸ਼ੋ। ਸਤਿਗੁਰ ਜੀ ਕਿਹਾ "ਪਰੇ ਪੰਚਾਇਤਾਂ ਬਹਿ ਫੈਸਲੇ ਕਰੋ ਤੇ ਸਰਸੇ ਜਾ ਲਿਖ ਦੇਵੋ ਅਸਾਂ ਗਲਤੀ ਕੀਤੀ ਹੈ। ਅਸੀਂ ਸੋਚਦੇ ਹਾਂ।

੨੫ ਜੇਠ ਸੰਤ ਨਗਰ ਬੰਗਲੇ ਸਭ ਨਗਰਾਂ ਦਾ ਇਕੱਠ ਹੋਇਆ ਤੇ ਫੈਸਲੇ ਬਾਦ

ਬਿਕ੍ਰਮ ਸਿੰਘ ਖੜੋ ਸੁਣਾਇਆ, ਅਸੀਂ ਇਸ ਸਿਟੇ ਤੇ ਪੁਜੇ ਹਾਂ, ਘਸੀਟਾ ਸਿੰਘ ਸਾਡੇ ਨਾਲ ਅੰਗੂਠੇ ਲਾ ਵੰਡ ਕੀਤੀ ਹੈ ਤੇ ਹੁਣ ਸਾਡੇ ਕਹੇ ਭੀ ਰੁਕਦਾ ਨਹੀਂ। ਅਸੀਂ ਸਭ ਉਸਦਾ ਸਾਥ ਛੱਡਦੇ ਹਾਂ ਉਸਨੂੰ ਝੂਠਾ ਜਾਣ ਤੇ ਫੇਰ ਸਭਨੇ ਸਰਸੇ ਜਾ ਲਿਖ ਦਿਤਾ, ਸਤਿਗੁਰ ਜੀ ਸਚੇ ਹਨ ਤੇ ਅਸੀਂ ਸਭ ਗਲਤੀਆਂ ਕਰਦੇ ਰਹੇ ਹਾਂ ਅਗੋਂ ਐਸਾ ਨਹੀਂ ਕਰਾਂਗੇ।

## ਕਰੀਵਾਲੀਏ ਬਖਸ਼ੇ

ਸਤਿਗੁਰੂ ਜੀ ਦੇ ਹਜ਼ੂਰ ੧ ਹਾੜ ਜੀਵਨ ਨਗਰ ਲਾਭ ਸਿੰਘ ਡਫਰਕੇ, ਬਿਕ੍ਰਮ ਸਿੰਘ ਜੰਜਾਤੇ ਹੋਰ ਕੁਝ ਲਾਹੌਰੀਆਂ ਆਏ ਹੱਥ ਜੋੜ ਅਰਜ ਕੀਤੀ, ਹੁਣ ਆਪ ਵਲੋਂ ਸਾਡੇ ਤੇ ਬਖਸ਼ਿਸ਼ ਹੋਵੇ ਤੇ ਅਸੀਂ ਸੰਗਤ ਵਿਚ ਸੁਰਖਰੂ ਹੋਈਏ ਤਾਂ ਸਤਿਗੁਰੂ ਜੀ ਮੈਨੂੰ ਨਾਲੋ ਨਾਲ ਦੇ ਨੋਟ ਲਿਖਣ ਵਾਲਾ ਜਾਣ ਤੇ ਵੱਡੇ ਬਾਬਾ ਜੀ ਨੂੰ ਕਿਹਾ ਲਿਖ ਲਵੋ "ਪਹਿਲੀ ਹਾੜ ੨੦੧੦ – ੪ ਵਜੇ ਢਲੇ ਦਿਨ ਸ਼ੁਕਰ ਹੈ ਗੁਰੂ ਕੇ ਸਿਖ ਭੁਲ ਮੰਨ ਸੁਧ ਰਾਹੇ ਆਏ ਹਨ।" ਕਰੀਵਾਲੇ ਬਿਕ੍ਰਮ ਸਿੰਘ ਤੇ ਹਰੀ ਸਿੰਘ, ਮਹਿੰਦਰ ਸਿੰਘ ਜੀ ਨਕੌੜੇ ਤਾਰਾ ਸਿੰਘ ਤੇ ਦਲੀਪ ਸਿੰਘ ਤੇ ਮਹਿੰਦਰ ਸਿੰਘ ਦੀ ਲੜਾਈ ਹੋਈ ਸੀ।

ਪਿੰਡਾਂ ਵਿਚ ਤੇ ਸਰਸੇ ਜਾਣ ਲਈ ਸਤਿਗੁਰੂ ਜੀ ਕਾਰ ਆਪ ਇਸ ਖੇਚਲ ਲਈ ਦੇਂਦੇ ਸਨ। ਇਕ ਸਿੱਖ ਜੀਵਨ ਨਗਰ ਗੁਰੂ ਕੇ ਮੁਖਾਲਫਾਂ ਨੂੰ ਕਾਰ ਤੇ ਚਾੜ੍ਹਕੇ, ਸਰਸੇ ਭੁਲ ਮੰਨਣ ਨੂੰ ਟੁਰਿਆਂ ਵੇਖ ਕਿਹਾ, ਏਦੂੰ ਖੋਤਿਆਂ ਤੇ ਚੜ੍ਹਕੇ ਜਾਂਦੇ ਤਾਂ ਚੰਗੇ ਲਗਦੇ। ਦੂਜੇ ਸਿਖ ਕਿਹਾ, "ਜੋ ਸਰੰਣਿ ਆਵੈ ਤਿਸੁ ਕੰਠਿ ਲਾਵੈ" ਗੁਰੂ ਕਾ ਬਿਰਦ ਹੈ। ਕੰਠ ਲਾਏ ਨਾਲ ਕਠੋਰ ਕਿਵੇਂ ਵਰਤਣ ਗੁਰੂ ਜੀ।

## ਇਹੁ ਬਿਰਦੁ ਸੁਆਮੀ ਸੰਦਾ

ਗੁਰੂ ਕੇ ਸਿਖਾਂ ਦੇ ਆਪੋ ਵਿਚ ਦੇ ਖਰਚ ਤਨਾਜੇ ਮੁਕੇ ਤੇ ਘਸੀਟਾ ਸਿੰਘ ਦੇ ਪੁਤਰ ਦੀ ਜਮਾਨਤ ਹੋਣ ਵਲ ਲਗੇ। ਸਤਿਗੁਰੂ ਜੀ ਬਹਾਲ ਸਿੰਘ ਡੀ. ਐਸ. ਪੀ. (ਰਾਜੇਜੰਗੀਆ) ਵਲ ਸ. ਸਾਹਿਬ ਸਿੰਘ ਨੂੰ ਘੱਲਿਆ ਕਿ ਸਚ ਦਸੋ ਸੁਰਜੀਤ ਸਿੰਘ, (ਸਪੁਤਰ ਘਸੀਟਾ ਸਿੰਘ) ਦੇ ਜੇਲ ਨਿਕਲਨ ਦੀ ਜੇ ਕੋਈ ਜੁਗਤ ਹੋਵੇ। ਘਸੀਟਾ ਸਿੰਘ (ਰੰਧਾਵੇ) ਮਹਿੰਦਰ ਸਿੰਘ ਅਫਸਰ ਦੀ ਚੁਕ ਤੇ ਲਾਭ ਸਿੰਘ ਦੀ ਚੌੜ ਤੇ ਦਾਵਾ ਚੁਕ ਕੇ ਬੈਠਾ ਸੀ ਪਰ ਪ੍ਰਿਥੀਏ ਵਾਂਗੂੰ ਕਿਧਰੇ ਹੱਥ ਨਾ ਪੈਂਦਾ ਜਾਣ ਹੈਰਾਨ ਜਿਹਾ ਹੋਇਆ, ਖਪਦਾ ਫਿਰਦਾ ਸੀ। ਸਤਿਗੁਰੂ ਜੀ ਦੇ ਕਹੇ ਜਾ ਬਹਾਲ ਸਿੰਘ ਨੂੰ ਸ. ਸਾਹਿਬ ਸਿੰਘ ਕਿਹਾ, ਸੁਰਜੀਤ ਸਿੰਘ ਲੜਾਈ 'ਚ ਨਹੀਂ ਸੀ ਜਮਾਨਤ ਹੋਈ ਸੁਰਜੀਤ ਸਿੰਘ ਦੀ। ਪਰ ਘਸੀਟਾ ਸਿੰਘ ਕਹੇ, ਮੈਂ ਸ਼ਿਮਲਿਉਂ ਮਨਜ਼ੂਰੀ ਲੈ

ਆਇਆ ਸਾਂ। ਹੁਣ ਏਨ੍ਹਾਂ ਅੱਗਾ ਵਲ ਲਿਆ ਸੁਣ ਸਤਿਗੁਰੂ ਜੀ ਕਿਹਾ ਜਿਵੇਂ ਜੀ ਕਰਦਾ ਸੂ ਕਰੇ।

ਸਤਿਗੁਰੂ ਜੀ ਜੀਵਨ ਨਗਰ ਰੱਖ ਵਿੱਚ ਝਾੜੀਆਂ ਪੁਟਣ ਲਾਏ ਮਜਦੂਰ ਦੇਖਣ ਗਏ ਮੋਟੇ-ਮੋਟੇ, ਕਾਲੇ-ਕਾਲੇ, ਮਧਰੇ-ਮਧਰੇ, ਤਕੜੇ ਜੁਸਿਆਂ ਵਾਲੇ ਬੌਰੀਏ, ਬਾਗੜੀ ਆ ਚਰਨੀਂ ਲਗੇ। ਸਤਿਗੁਰੂ ਜੀ ਉਨ੍ਹਾਂ ਦੀਆਂ ਅਰੋਗ ਦੇਹਾਂ ਦੇਖ ਕਿਹਾ, ਹਮਾਤੜ ਅਮੀਰ ਮਸਾਂ ਗੋਡਿਆਂ ਤੇ ਹੱਥ ਧਰ ਉਠਦੇ ਹਾਂ ਤੇ ਨੀਂਦ ਨੂੰ ਲੋੜਦੇ ਹਾਂ। ਇਹ ਕਿਰਤ ਕਰਨ ਵਾਲਿਆਂ ਨੂੰ ਕੁਦਰਤੋਂ ਦਾਤ ਹੈ। "ਦੇਹ ਅਰੋਗ ਗਰਬ ਧਨ ਪੱਲੇ, ਕਿਰਤੀਆਂ ਨੂੰ ਕੁਦਰਤ ਘੱਲੇ"। ਨੀਂਦ ਤੇ ਭੁੱਖ ਤੇ ਅਰੋਗਤਾ ਦਾ ਸੁਆਦ ਤਾਂ ਕਿਰਤੀ ਹੀ ਮਾਣਦੇ ਹਨ।

## *ਹਰਖ ਸੋਗ ਦੁਹਹੂੰ ਮਹਿ ਨਾਹੀ*

ਸਤਿਗੁਰੂ ਜੀ ਬਚਨ ਸੁਣਾਇਆ, ਪਿਛਲੀਂ ਦਿਨੀਂ ਦੌਰੇ ਗਿਆਂ ਜੇਠ 'ਚ ਕਕਰਾਲੇ ਦੇ ਗੁਰਦਿੱਤ ਸਿੰਘ ਤੇ ਗੁਰਬਖਸ਼ ਸਿੰਘ ਰਾਗੀਆਂ ਨੂੰ ਇਕ ਸੰਬੰਧੀ ਆ.ਮਿਲਿਆ ਤੇ ਪੁਤਰ ਗੁਜਰੇ ਦਾ ਅਫਸੋਸ ਕੀਤਾ। ਗੁਰਦਿੱਤ ਸਿੰਘ ਕਿਹਾ, ਰਾਮ ਦੀ ਰਜਾ ਸੀ ਸੋ ਹੋਇਆ ਤੂੰ ਭੀ ਭਜਨ ਕਰ ਤੇ ਮੈਨੂੰ ਭੀ ਕਰਨ ਦੇ। ਮੈਂ ਪੁਛਿਆ ਕੀ ਗੱਲ ਹੈ ਤਾਂ ਗੁਰਬਖਸ਼ ਸਿੰਘ ਦਸਿਆ, ਆਪ ਦੇ ਹੁਕਮ ਕਰ ਦੌਰੇ ਆ ਰਲਿਆ ਹੈ। ਗੁਰਦਿੱਤ ਸਿੰਘ ਦਾ ਪੁਤਰ ਥੋੜੇ ਦਿਨ ਹੋਏ ਚੜ੍ਹਿਆ ਸੀ। ਸੰਬੰਧੀਆਂ ਸਭਨਾਂ ਅਜੇ ਸੁਣਿਆ ਭੀ ਨਾ ਸੀ। ਤੇ ਇਹ ਦੌਰੇ ਆ ਗਏ ਹਨ। ਸਤਿਗੁਰੂ ਜੀ ਕਿਹਾ ਮੈਂ ਜਾਣਿਆ ਇਹ ਧੰਨ ਹੈ। ਤਾਂ ਗੁਰਬਖਸ਼ ਸਿੰਘ ਕਿਹਾ ਇਹ ਬੂਟੇ ਹੀ ਐਸੇ 'ਚੋਂ ਹੈ। ਇਸ ਗੁਰਦਿੱਤ ਸਿੰਘ ਦੇ ਪਿਤਾ ਖੜਕ ਸਿੰਘ ਜੀ ਪੁਤਰ ਠਾਕੁਰ ਸਿੰਘ ਦੇ ਬੀਮਾਰ ਪਿਆਂ ਸਭ ਨੂੰ ਕਹੇ ਦਿਤਾ ਸੀ ਇਹ ਅਠਵੇਂ ਦਿਨ ਨੂੰ ਚੜ੍ਹ ਜਾਏਗਾ। ਜਿਸ ਦਰਸ਼ਨ ਕਰਨਾ ਏ ਕਰ ਲਵੋ। ਤੇ ਠਾਕੁਰ ਸਿੰਘ ਨੂੰ ਕਿਹੋ ਸੂ, ਤੂੰ ਗੁਰੂ ਮੂਰਤ ਦਾ ਖਿਆਲ ਧਰ ਭਜਨ ਕਰਦਾ ਰਹੁ। ਤੈਨੂੰ ਆਪੇ ਅਸੀਂ ਸਭ ਵਸਤ ਦਿਆਂਗੇ। ਠਾਕੁਰ ਸਿੰਘ ਇਸ਼ਨਾਨ ਕਰ, ਬੈਠਾ ਭਜਨ ਕਰਦਾ ਅਠਵੇਂ ਦਿਨ ਚੜ੍ਹ ਗਿਆ।

ਇਕ ਸੰਬੰਧੀ ਕਿਹਾ ਜੇ ਤੈਨੂੰ ਪਤਾ ਸੀ ਪੁੱਤਰ ਦੇ ਮਰਨ ਦਾ ਤਾਂ ਤੂੰ ਗੁਰੂ ਪਾਸੋਂ ਉਮਰ ਮੰਗ ਲੈਣੀ ਸੀ। ਤਾਂ ਖੜਕ ਸਿੰਘ ਕਿਹਾ ਮੈਂ ਰਾਮ ਦੀ ਰਜ਼ਾ 'ਚ ਰਾਜ਼ੀ ਰਹਿਣ ਵਾਲਾ ਹਾਂ। ਕਿਉਂਕਿ ਸਤਿਗੁਰੂ ਜੀ ਦਾ ਬਚਨ ਹੈ ਜੋ ਮੇਰੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ ਸੋ ਮੈਨੂੰ ਸਭ ਤੋਂ ਪਿਆਰੇ ਹਨ। ਤਾਂ ਸੰਬੰਧੀ ਨੇ ਕਿਹਾ ਐਸੇ ਰਾਮ ਰਜਾਈ ਭਗਤ ਤਾਂ ਮੋਇਆਂ ਨੂੰ ਜਵਾਲ ਭੀ ਸਕਦੇ ਹਨ। ਤਾਂ ਖੜਕ ਸਿੰਘ ਨੇ ਕਿਹਾ ਠਾਕੁਰ ਸਿੰਘਾ ਮੇਰੇ ਸਤਿਗੁਰੂ ਦੀ ਰਜ਼ਾ 'ਚ ਉਠ। ਠਾਕੁਰ ਸਿੰਘ ਸਭ ਨੂੰ ਉਠ ਕੇ ਸਤਿ ਸ੍ਰੀ ਅਕਾਲ ਕਹਿ, ਪਿਤਾ ਖੜਕ ਸਿੰਘ ਨੂੰ ਪੁਛਿਆ ਆਪ ਦਾ ਕੀ ਹੁਕਮ ਹੈ। ਤਾਂ ਖੜਕ ਸਿੰਘ ਜੀ ਕਿਹਾ ਮੇਰੇ ਗੁਰੂ ਦਾ ਇਹੋ ਹੁਕਮ ਸੀ ਸੋ

ਤੂੰ ਹੁਣ ਸੌਂ ਜਾਹ। ਠਾਕੁਰ ਸਿੰਘ ਐਸਾ ਸੁਤਾ ਕਿ ਫੇਰ ਨਾ ਉਠਿਆ।

## *ਜ਼ਿੰਦਾ ਸ਼ਹੀਦ ਕੌਣ*

ਸਤਿਗੁਰੂ ਜੀ ਇਹ ਬਚਨ ਸੁਣਾ ਕਿਹਾ ਸੀ ਹੁਣ ਤੇ ਕਮਾਈ ਕਰਨੋਂ ਹੀ ਰਹਿ ਗਏ। ਗੁਰੂ ਕੇ ਸਿੱਖ ਤਾਂ ਜ਼ਿੰਦਾ ਸ਼ਹੀਦ ਹੁੰਦੇ ਹਨ। ਮੈਂ ਅਰਜ਼ ਕੀਤੀ ਮਰ ਕੇ ਸ਼ਹੀਦ ਤਾਂ ਸਦਾਉਂਦੇ ਹਨ ਜ਼ਿੰਦਾ ਸ਼ਹੀਦ ਕਿਵੇਂ ਹੁੰਦੇ ਹਨ? ਸਤਿਗੁਰੂ ਜੀ ਉੱਤਰ ਦਿੱਤਾ, "ਸਿਰ ਤਾਂ ਚੀਸ ਵੱਟ ਕੇ ਝੱਟ ਦੇ ਦੇਈਦੈ। ਪਰ ਦਿਲ ਦੇਣਾ ਬਹੁਤ ਕਠਿਲ ਹੈ। ਮਤ ਹੁੰਦੀ ਅੰਞਾਣਾ ਤੇ ਬੇਉਜਰ ਹੋ ਰਹਿਣਾ। ਸੰਤ ਆਤਮਾ ਸਿੰਘ ਜੀ ਬੁਰਜ ਵਾਲਿਆਂ ਜੋ ਅਮਰਾਸਰ ਸੋਠਾਂ ਦੇ ਮੁਖਤਾਰ ਸੀ ਸਾਖੀ ਸੁਣਾਈ ਸੀ। ਅਸੀਂ ਕੁਝ ਸਿੱਖਾਂ ਵਲਟੋਹੇ, ਫਤੇ ਸਿੰਘ ਲਾਸਾਨੀ ਪਹਿਲਵਾਨ ਨੂੰ ਮਿਲਣ ਗਏ ਤੇ ਕਿਹਾ, "ਤੁਸੀਂ ਸਾਧ ਸੰਗਤ ਵਿਚ ਘੱਟ ਕਿਉਂ ਜਾਂਦੇ ਹੋ?" ਫਤਿਹ ਸਿੰਘ ਉਤਰ ਦਿਤਾ ਸੀ ਕਿ ਗੁਰੂ ਜੀ ਦਾ ਬਚਨ ਜੇ ਮੰਨਿਆ ਜਾਵੇ ਤਾਂ ਸੰਗਤ ਵਿਚ ਜਾਣ ਨਾਲੋਂ ਘੱਟ ਨਹੀਂ ਹੁੰਦਾ। ਮੈਨੂੰ ਗੁਰੂ ਹਰੀ ਸਿੰਘ ਜੀ ਹੁਕਮ ਕੀਤਾ ਸੀ, ਇਸ ਮਾਨ ਕੌਰ (ਸੁਪਤਨੀ) ਦਾ ਹੁਕਮ ਤੂੰ ਨਹੀਂ ਮੋੜਨਾ। ਸੋ ਹੀ ਜੇ ਨਿਭ ਗਿਆ ਤਾਂ ਬਹੁਤ ਹੈ। ਮੈਂ ਪਹਿਲੀ ਵਾਰ ਜਦ ਭੈਣੀ ਸਾਹਿਬ ਸ਼ਰਧਾ ਪੂਰੀ ਕਰਨ ਗਿਆ ਸੀ। ਜੀਅ 'ਚ ਧਾਰੀ ਸੀ। ਅਗੇ ਹੋ ਮਿਲਨ, ਨਾਮ ਲੈ ਬੁਲਾਉਣ ਤੇ ਦੁੱਧ ਪਿਆਉਣ ਤਾਂ ਮੰਨਾਂਗਾ। ਇਸ ਮਾਨ ਕੌਰ ਨੇ ਧਾਰੀ ਸੀ ਇਹ ਮੈਨੂੰ ਮਾਰਦੈ ਜੇ ਮੇਰੇ ਅਧੀਨ ਹੋਵੇ ਤਾਂ ਸਮਰੱਥ ਸਤਿਗੁਰੂ ਹਨ, ਮੰਨਾਂਗੀ। ਕਿਉਂਕਿ ਮੈਂ ਇਹਨੂੰ ਕਰੂਪ ਤੇ ਨਿਕੀ ਜੇਹੀ ਹੋਣ ਕਰ ਕੁੱਟਦਾ ਸਾਂ। ਤੇ ਮੰਜੇ ਤਲੇ ਹਥ ਇਸ ਦੇ ਰੱਖ ਸੌਂ ਜਾਂਦਾ ਸਾਂ। ਗੁਰੂ ਹਰੀ ਸਿੰਘ ਜੀ ਅਗੋਂ ਮਿਲੇ ਤੇ ਕਿਹਾ, "ਫਤਿਹ ਸਿੰਘਾ ! ਦੁੱਧ ਛਕ ਲੈ।" ਮੈਂ ਕਿਹਾ ਮੇਰੇ ਨਾਲ ਦੇ ਸਭਨਾਂ ਨੂੰ ਛਕਾਉ। ਗੁਰੂ ਜੀ ਸੋ ਗੜਵਾ ਖੂਹ ਵਿੱਚ ਉਲਟਾ ਸਭ ਨੂੰ ਵਿਚੋਂ ਦੁੱਧ ਕੱਢ ਛਕਾਇਆ ਤੇ ਵਾਪਸ ਆਉਣ ਸਮੇਂ ਮੈਨੂੰ ਕਿਹਾ ਫਤਿਹ ਸਿੰਘਾ ਮਾਨ ਕੌਰ ਦਾ ਕਿਹਾ ਮੰਨਣਾ। ਮੈਂ ਸਤਿ ਬਚਨ ਕੀਤਾ। ਇਸ ਰਾਹੇ ਹੀ ਕਿਹਾ ਮੈਂ ਥੱਕ ਗਈ ਹਾਂ ਮੈਨੂੰ ਮੋਢੇ ਚੁਕ ਲੈ। ਉਸ ਦਿਨ ਤੋਂ ਮੈਂ ਇਸ ਨੂੰ ਪ੍ਰੇਮ ਸਿੰਘ ਕਹਿਨਾ ਹਾਂ ਤੇ ਇਹ ਮੈਨੂੰ ਭੈਰੋਂ ਸਿੰਘ ਜੀ ਕਰਕੇ ਬੁਲਾਂਦੀ ਹੈ। ਉਹ ਫਤਿਹ ਸਿੰਘ ਜ਼ਿੰਦਾ ਸ਼ਹੀਦ ਸੀ।

## *ਹੁਇ ਹੈ ਸੋਇ ਜੁ ਰਾਮ ਰਚਿ ਰਾਖਾ*

ਆਤਮਾ ਸਿੰਘ ਜੀ ਨੇ ਇਕ ਹੋਰ ਵਾਰਤਾ ਸੁਣਾਈ ਸੀ। ਸਾਉਣ ਸਿੰਘ ਜੀ ਸਦੋਵਾਲੀਏ ਨੂੰ ਜਿਸ ਅੰਗਰੇਜ਼ ਡਿਪਟੀ ਮਾਊਂਟ ਮਰਸੀ, ਸਫੈਦ-ਪੋਸ਼ੀ ਤੇ ਨੰਬਰਦਾਰੀ ਉਸਦੇ ਸ਼ਰੀਕਾਂ ਤੋਂ ਸਿਫਤ ਸੁਣਕੇ ਕਿ ਸਾਉਣ ਸਿੰਘ ਬੜਾ ਸਾਧ ਏ, ਦਿੱਤੀ ਸੀ। ਮਾਊਂਟ ਮਰਸੀ ਨੂੰ ਉਸੇ

ਵੇਲੇ ਮਸਤਾਨੇ ਗੁਰਦਿਤ ਸਿੰਘ ਜੋ ਬੜਾ ਭਜਨ ਕਰਦਾ ਸੀ ਤੇ ਸਾਉਣ ਸਿੰਘ ਕੋਲ ਰਹਿੰਦਾ ਸੀ, ਨੇ ਕਿਹਾ: ਜਾਹ ਤੈਨੂੰ ਲਾਟ ਕੀਤਾ। ਉਹ ਕਈਆਂ ਤੋਂ ਟੱਪ ਹੱਕ ਲੈ ਲਾਟ ਹੋ ਗਿਆ ਸੀ, ਥੋੜੇ ਹੀ ਚਿਰ ਬਾਦ।

ਮੈਂ ਅਰਜ਼ ਕੀਤੀ, ਜੋ ਗੁਰੂਵਾਕ ਹੈ ***"ਨਹੀ ਹੋਤ ਕਛੁ ਦੋਊ ਬਾਰਾ, ਕਰਨੈਹਾਰੁ ਨ ਭੂਲਨ ਹਾਰਾ।"*** ਫਿਰ ਸੋ ਕਿਵੇਂ ਸੱਚਾ ਹੋਇਆ। ਤਾਂ ਸਤਿਗੁਰੂ ਜੀ ਉਤਰ ਦਿੱਤਾ, "ਹਰ ਬਿਧਿ ਕੁਦਰਤੋਂ ਪਹਿਲੋਂ ਹੀ ਬਣੀ ਹੁੰਦੀ ਹੈ। ਕਿ ਇਹ ਕੰਮ ਇਸ ਤਰਾਂ ਸੌਰੇਗਾ। ਸਿਰਫ ਜੀਅ ਨੂੰ ਜਾਨਣ ਤੇ ਅਚਰਜਤਾ ਜਾਪਦੀ ਏ। "ਸੰਤ ਰਾਮ ਮੈ ਭੇਦ ਕਿਛੁ ਨਾਹੀ" ਅਨੁਸਾਰ ਹੁੰਦੀ ਹੈ ਜੋ ਰਜਾ ਵਿੱਚ ਹੀ ਹੈ।"

## *ਸਿਆਮ ਤੋਂ ਹੋ ਮੁੜ ਜੀਵਨ ਨਗਰ*

ਸਤਿਗੁਰੂ ਪ੍ਰਤਾਪ ਸਿੰਘ ਜੀ ਸਿਆਮ ਨਿਮਾਣੀ ਇਕਾਦਸ਼ੀ ਦਾ ਮੇਲਾ ਕਰਨ, ੩ ਹਾੜ, ਜੀਵਨ ਨਗਰੋਂ ਹਜੂਰੀ ਸੇਵਕਾਂ ਸਮੇਤ ਵਿਦਾ ਹੋਏ। ੧੦ ਹਾੜ, ਨੂੰ ਜਾ ਮੇਲਾ ਕੀਤਾ ਤੇ ਕਲਕਤੇ ਦਿੱਲੀ, ਜਲੰਧਰੋਂ, ਭੈਣੀ ਸਾਹਿਬ ਆਦਿ ਤੋਂ ਹੋ ਪੰਚਾਇਤਾਂ ਬਨਾਣ ਦੀ ਕਾਹਲ ਕਾਰਨ, ੧੫ ਹਾੜ, ਰਾਤ ਲਗੇ ਦੀਵਾਨ ਵਿਚ ਜੀਵਨ ਨਗਰ ਆ ਦਰਸ਼ਨ ਦਿਤੇ। ਸਰਕਾਰੋਂ ਪੰਚਾਇਤਾਂ ਬਨਣ ਦਾ ਹੁਕਮ ਆਏ ਤੇ ਇਹ ਕੰਮ ਹੋਇਆ ਸੀ। ਸਭ ਸੰਗਤ ਚਰਨੀ ਲਗੀ।

ਸਭ ਨਗਰਾਂ ਦੇ ਸਿੱਖ ਸੱਦ ਸਤਿਗੁਰੂ ਜੀ ਪੰਚਾਇਤਾਂ ਜੋਗ ਨਾਮ ਮੰਗੇ ਤੇ ਬਿਨਾ ਵੋਟ ਪਾਇਆਂ ਆਪ ਮੈਂਬਰ ਮਿਥੇ। ਤੇ ਕਿਹਾ ਤੁਸਾਂ ਬਿਨਾਂ ਪਖ ਰਿਐਤ ਪੜਚੋਲ ਕਰ ਨਿਆਂ ਕਰਨੇ। ਲਾਭ ਸਿੰਘ ਕੱਕੇ ਕਿਹਾ, "ਸਾਡਾ ਭੀ ਇਕ ਮੈਂਬਰ ਪੰਚਾਇਤ ਵਿਚ ਹੋਵੇ, ਜਾਂ ਗੁਰੂ ਰਾਮ ਸਿੰਘ ਜਾਮਨ ਹੋਵੇ ਕਿ ਧੜਾ ਤੇ ਅਨਿਆਂ ਨਾ ਹੋਵੇਗਾ" ਸਤਿਗੁਰੂ ਜੀ ਸੁਣ ਕਿਹਾ, ਸਾਡੀ ਭੀ ਇਹੋ ਰਜਾ ਹੈ। ਸਭ ਨੂੰ ਹੁਕਮ ਕੀਤਾ, ਅਰਦਾਸਾ ੧੨ ਪਾਤਸ਼ਾਹੀਆਂ ਦਾ ਕਰ ਨਿਆਂ ਤੇ ਬੈਠੋ। ਸਰਕਾਰੋਂ ਹਾਕਮ ਆਏ। ਵੇਖ-ਸੁਣ ਸ਼ੋਭਾ ਕਰਦੇ, ਸਤਿਗੁਰੂ ਜੀ ਦੀ ਚਰਨੀਂ ਲਗ ਵਾਪਸ ਹੋ ਗਏ ਕਿ ਸਾਨੂੰ ਭੀ ਤੇ ਲੋਕਾਂ ਨੂੰ ਭੀ ਖਪਣੋਂ ਜਿੱਕਣੋ ਤੇ ਖਰਚਿਉਂ ਬਚਾ ਰਿਹਾ।

## *ਸਜ਼ਾ ਦੋਸ਼ ਭੜਕਾਂਦੀ ਤੇ ਸੁਲਹ ਵੈਰ ਮਿਟਾਂਦੀ ਏ*

ਇਕ ਸਿੱਖ ਨੇ ਵਿਕਾਰੋਂ ਤਮਕ ਖਾ ਸਿੱਖਣੀ ਤੇ ਭੈਣ ਉਸਦੀ ਨੂੰ ਮਾਰਿਆ। ਸਾਲੀ ਥਾਂ ਹੀ ਮਰ ਗਈ। ਮੈਂ ਤੇ ਲਾਲ ਸਿੰਘ ਕਟਿਆਂ ਵਾਲੀਏ ਕਾਤਲ ਫੜਾਇਆ, ਰਾਣੀ ਤੋਂ ਆਏ ਮੋਹਣ ਸਿੰਘ ਥਾਣੇਦਾਰ ਨੂੰ ਸਤਿਗੁਰੂ ਜੀ ਸੱਦ ਕਿਹਾ, ਕਿਵੇਂ ਸੁਲਹ ਹੋਵੇ? ਉਸ ਕਿਹਾ

ਕਤਲ ਦੀ ਸੁਲਾਹ ਨਹੀਂ ਹੋ ਸਕਦੀ ਕਾਨੂੰਨਨ। ਸਤਿਗੁਰੂ ਜੀ ਕਿਹਾ, ਅੰਗਰੇਜ਼ਾਂ ਦੀ ਮਤ ਦੇ ਸਭ ਕਾਨੂੰਨ ਹਨ। ਥਾਣੇਦਾਰ ਕਿਹਾ, ਸੁਲਾਹ ਹੋਇਆਂ ਹੋਰ ਕਤਲ ਹੁੰਦੇ ਹਨ। ਗਵਾਰਾਂ ਤੇ ਮੁਦਈਆਂ ਦੇ ਸੁਲਾਹ ਹੋਇਆਂ ਦੁਬਿਧਾ ਤੇ ਕਤਲਾਂ ਦਾ ਮੁਢ ਵਢ ਘਤੀਦੈ। ਪਰ ਹਿਰਦਿਉਂ ਜੇ ਭੁਲ ਮੰਨ ਨਿਆਂ ਭਰ ਕਸੂਰੀ ਸੁਲਾਹ ਕਰਨ। ਇਹ ਸੁਣ ਥਾਣੇਦਾਰ ਚਰਨੀਂ ਲੱਗਾ ਤੇ ਕਿਹਾ, ਗੁਰੂ ਏਸੇ ਲੋੜ ਲਈ ਧਾਰੀਦੈ। ਵਲ ਗੁੰਝਲ ਘੁੰਡੀ ਖੋਲਣ ਦਾ ਗੁਰੂ ਸਮਝਾਂਦੈ।

ਸਤਿਗੁਰੂ ਜੀ ਸਤਿਜੁਗ ਰਸਾਲੇ ਤੇ ਇਸਤ੍ਰੀ ਦੀ ਸਿਫਤ, ਵਾਧੂ ਸ਼ਿੰਗਾਰ, ਰੂਪ ਤੇ ਕਹਾਣੀ ਮਨਘੜਤ ਪੜ੍ਹ ਤੇ ਟਰੈਕਟਰਾਂ ਦੀ ਵਾਹੀ ਤੇ ਜੋਰ ਦੇਣ ਦੇ ਲੇਖ ਪੜ੍ਹ ਰਜਿੰਦਰ ਸਿੰਘ ਨੂੰ ਕਿਹਾ, "ਸਤਿਜੁਗ ਤੇ ਨਾਮਧਾਰੀ ਪੰਥ ਦਾ ਪਰਚਾਰ ਤੇ ਸਚੀਆਂ ਗੁਰੂ ਇਤਿਹਾਸ ਦੀਆਂ ਸਾਖੀਆਂ ਤੇ ਬੈਲਾਂ ਗਊਆਂ ਦੀ ਰੱਖਿਆ ਦੇ ਹੀ ਲੇਖ ਹੋਣ। ਹੋਰ ਸਭ ਅਖਬਾਰਾਂ ਵਾਂਗੂੰ ਅਸੀਂ ਵਿਕਰੀ ਵਧਾਉਣ ਲਈ ਨਹੀਂ ਧਰਮ ਵਧਾਉਣ ਲਈ ਲਿਖਣਾ, ਸਿਖਣਾ, ਖਾਣਾ ਹੈ।"

ਇਨ੍ਹੀਂ ਦਿਨੀਂ ਸਤਿਗੁਰੂ ਜੀ ਇਕ ਗਊ ਲਾਖੀ, ਘਰ ਦੀ ਪਾਲੀ ਬੇਹਾਲ ਹੋਈ ਪਸ਼ੂਆਂ ਤੇ ਚੜ੍ਹਦੀ ਦੇਖ ਹੁਕਮ ਦੇ ਖੂਹੀਏ ਜਵਾਈ ਤੇ ਕਈ ਦਿਨ ਗੱਡੇ ਤੇ ਜੁੱਤੀ ਮਾਲ ਵਾਲੇ ਸੇਵਕਾਂ ਫਿਰ ਉਹ ਬੀੜ ਵਿਚ ਭੇਜ ਦਿੱਤੀ। ਮੈਂ ਸਤਿਗੁਰੂ ਜੀ ਅਗੇ ਅਰਜ਼ ਕੀਤੀ। ਗ੍ਰੰਥ ਸਾਹਿਬ ਵਿੱਚ ਗੁਰਵਾਕ ਹੈ, ***"ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ।"***

ਸਤਿਗੁਰੂ ਜੀ ਉੱਤਰ ਦਿੱਤਾ। "ਜੁਗ ਜੁਗ ਆਪੋ ਆਪਣਾ ਧਰਮ ਹੈ"। ਗੁਰੂ ਵਾਕ ਅਨੁਸਾਰ ਹੁਣ ਗਊ ਬੇਕਾਰ ਦੁਧੋਂ ਹੋਈ ਨੂੰ ਵਾਹ ਲੈਣ ਦਾ ਕੋਈ ਦੋਸ਼ ਨਹੀਂ। ਸਰਕਾਰ ਆਖਦੀ ਹੈ ਬੇਕਾਰ ਮਾਰ ਕੇ ਖਾ ਮੁਕਾ ਦਿਉ। ਇਸੇ ਲਈ ਛੁਰੀ ਨਾਲੋਂ ਪੰਜਾਲੀ ਚੰਗੀ ਹੈ, ਗਊ ਬੇਕਾਰ ਨੂੰ। ਬਚਨ ਕੀਤੇ ਨੇ, ਕਸੂਰ ਦਾ ਧਨਪਤ ਰਾਏ ਵਕੀਲ, ਜਿਸ ਪਠਾਣਾਂ ਨਾਲ ਲੜਾਈ ਹੋਈ ਸਮੇਂ, ਸਿੱਖਾਂ ਦੀ ਮਦਦ ਕੀਤੀ ਸੀ। ਮੈਂ ਵੇਖਿਆ ਹੈ ਗਊਆਂ ਬਾਂਝਾਂ ਲੈ ਬੱਘੀ ਅਗੇ ਜੋਤਦਾ ਤੇ ਪੰਜਾਲੀ ਵਲ ਛੁਰੀਓਂ ਡਰਦੀ ਗਊ ਨੱਸਦੀ ਦੀ ਫੋਟੋ ਮੂਹਰੇ ਬਣਵਾ ਵੱਡੀ ਸਾਰੀ ਲਾਈ ਹੋਈ ਏ। ਜਿਸ ਦਾ ਭਾਵ ਸੀ ਗਊ ਨੂੰ ਛੁਰੀ ਤੋਂ ਪੰਜਾਲੀ ਚੰਗੀ ਹੈ। ਸਤਿਗੁਰੂ ਜੀ ਬਚਨ ਕੀਤਾ, "ਮੇਰੇ ਕਹੇ ਜੇ ਅਵਾਰਾ ਗਊਆਂ ਵਛੀਆਂ ਛਡਣ ਵਾਲੇ ਲੱਗ ਜਾਣ ਤਾਂ ਨਾ ਉਜਾੜਾ ਹੋਵੇ ਨਾ ਗਊਆਂ ਵਛੀਆਂ ਰੁਲਣ ਤੇ ਨਾ ਅੰਤ ਛੁਰੀ ਮੂੰਹ ਜਾਣ। ਤੇ ਬੈਲਾਂ ਵਛਿਆਂ ਵਾਂਗੂੰ ਟਹਿਲ ਤੇ ਕਦਰ ਹੋਵੇ। ਮਾੜਿਆ ਨੂੰ ਪਸ਼ੂ ਭੀ ਬਹੁਤ ਸਸਤੇ ਇਸ ਤੋਂ ਮਿਲ ਜਾਣ ਤੇ ਕਿਹੇ ਨੇ, ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਨਾਮਧਾਰੀ ਸਿੱਖ ਮੱਝਾਂ ਹੀ ਨਾ ਵਾਹੁੰਦੇ। ਪਰ ਬਾਂਝ ਹੋਈ ਵਾਹ ਲੈਣ ਦਾ ਕੀ ਦੋਸ਼ ਏ? ਮੈਂ ਜੁੜਾ ਦਿੰਦਾ ਹਾਂ।"

ਸਤਿਗੁਰੂ ਜੀ ਦੇ ਹਜੂਰ ਜੀਵਨ ਨਗਰ ੨੦ ਸੌਣ ਸ. ਸਾਹਿਬ ਸਿੰਘ ਨੂੰ ਸਾਥ ਲੈ, ਘਸੀਟਾ ਸਿੰਘ ਨੂੰ ਘੇਰ ਕਰੀਵਾਲੀਏ ਚੇਤ ਸਿੰਘ, ਬਿਕਰਮ ਸਿੰਘ, ਕਰਮ ਸਿੰਘ ਡਫਰਕੇ ਆਦਿ ਲਿਆਏ ਤੇ ਕਿਹਾ ਕਿਵੇਂ ਸੁਲਹ ਹੋਵੇ, ਵਾਧੂ ਖਰਚ ਖੇਚਲ ਮੁਕੇ। ਇਸ਼ਨਾਨ ਤੇ ਕਰਜ਼ ਲਾਹੁਣ ਵਾਂਗੂੰ ਸੁਲਾਹ ਦਾ ਭੀ ਸਵਾਦ, ਬਾਦ ਆਉਂਦੈ ਅਸੀਂ ਤਾਂ ਹੀ ਇਸ ਨੂੰ ਲਿਆਏ ਹਾਂ। ਸਤਿਗੁਰੂ

ਜੀ ਕਿਹਾ, "ਮੇਰੇ ਵੱਲੋਂ ਤਾਂ ਕੋਈ ਅੜਿਕਾ ਨਹੀਂ। ਪਰ ਇਸਦਾ ਈਮਾਨ ਤੁਸੀਂ ਜਾਣੋ। ਇਸ ਦੇ ਅੰਦਰ ਕਈ ਤਹਿਆਂ ਹਨ।"

ਸਭ ਨੇ ਸਮਝਾਇਆ ਪਰ ਘਸੀਟਾ ਸਿੰਘ ਕਿਹਾ ਕਿ ਮੈਂ ਆਪਣੀ ਜ਼ਮੀਨ ਪਈ ਹੀ ਸਰਕਾਰੋਂ ਲਵਾਂਗਾ, ਜਾਂ ਸਾਰੀ ਨਹਿਰੀ ਦੇਣ, ਜਿਵੇਂ ਭਿੰਡਰਾਂ ਤੇ ਲਾਭ ਸਿੰਘ ਕੱਕੇ ਨੂੰ ਦਿੱਤੀ ਹੈ। ਸਤਿਗੁਰੂ ਜੀ ਕਿਹਾ, "ਦੋ ਤੂੰ ਸਾਲਸ ਮਿਥ, ਦੋ ਮੈਂ ਮਿਥਦਾ ਹਾਂ, ਜੇ ਮੈਂ ਝੂਠਾ ਹੋਵਾਂ ਤਾਂ ਮੈਨੂੰ ਡੰਨ ਲਾਵੀਂ ਮੈ ਸਹਾਂਗਾ ਤੇ ਰਾਜ਼ੀ ਭੀ ਰਹਾਂਗਾ ਤੇ ਜੇ ਤੂੰ ਝੂਠਾ ਹੋਵੇਂ, ਤਾਂ ਮੈਂ ਡੰਨ ਲਾਵਾਂਗਾ ਤੂੰ ਸਹੀਂ ਤੇ ਰਾਜ਼ੀ ਭੀ ਰਵ੍ਹੀਂ।" ਤਾਂ ਘਸੀਟਾ ਸਿੰਘ ਕਿਹਾ, "ਮੈਥੋਂ ਤੁਸਾਂ ਨਾਲ ਗੱਲਾਂ, ਦਲੀਲਾਂ, ਨਿਆਂ ਨਾਲ ਪੂਰਾ ਨਹੀਂ ਆਇਆ ਜਾਂਦਾ।" ਤਾਂ ਉਸ ਨੂੰ ਲਿਆਉਣ ਵਾਲਿਆਂ ਸਾਕਾਂ ਸਨੇਹੀਆਂ ਕਿਹਾ, "ਤੂੰ ਫਿਰ ਸਿੱਧਾ ਹੋ ਜਾ।" ਤਾਂ ਉਸ ਕਿਹਾ, "ਇਹ ਮੇਰੇ ਵੱਸ ਨਹੀਂ ਤੁਸੀਂ ਮੈਨੂੰ ਖਿਚ ਖਿਚ ਜਿਦ ਨਾ ਕਰੋ।" ਉਹ ਛਿੱਥਾ ਪੈ ਕੰਨੀਆਂ ਖਿਚਦਿਆਂ ਵਿੱਚ ਆਇਆ ਤੇ ਟੁਰ ਗਿਆ। ਤਾਂ ਸਤਿਗੁਰੂ ਜੀ ਕਿਹਾ, ਆਇਆਂ ਨੂੰ, "ਭਾਈ ਤੁਸੀਂ ਹੁਣ ਇੱਕ ਲਾਂਭੇ ਲੱਗੋ। ਸਾਡੀ ਵਾਧੂ ਨਿੰਦਿਆ ਘਟੇ। ਤੁਸੀਂ ਇਸਦਾ ਪੋਲ ਸਭ ਨੂੰ ਦੱਸੋ ਤੇ ਬਚਨ ਕੀਤੇ ਨੇ, ਅਬੂ ਜਹਿਲ ਮੁਹੰਮਦ ਦੇ ਚਾਚਾ ਕਈ ਪਰੀਖਾ ਲੈ ਭੀ ਨਾ ਮੰਨਿਆ ਤੇ ਮਰਨ ਲੱਗੇ ਕੋਲ ਜਾ ਮੁਹੰਮਦ ਸਾਹਿਬ ਦੁਆ ਮੰਗੀ, ਹੇ ਰੱਬ ਹੁਣ ਤੂੰ ਇਹਨੂੰ ਬਖਸ਼! ਤੇ ਅਵਾਜ਼ਾ ਆਇਆ, ਇਸਦੀ ਹਿੱਕ ਤੇ ਮੇਰੇ ਵੱਲੋਂ ਜਿੰਦਰਾ ਕੁਫਰ ਦਾ ਵੱਜਾ ਏ, ਤੂੰ ਤੌਖਲਾ ਨਾ ਕਰ, ਤੇਰਾ ਧਰਮ ਪੂਰਾ ਹੋ ਗਿਆ। ਸੋ ਮੇਰਾ ਤੇ ਤੁਹਾਡਾ ਧਰਮ ਪੂਰਾ ਹੋ ਗਿਆ। ਤੇ ਇਸਦੇ ਕਾਲਜੇ ਤੇ ਕਲਜੁਗੀ ਕੁਫਰ ਦਾ ਜਿੰਦਰਾ ਵੱਜਾ ਹੋਇਆ ਹੈ, ਤੁਸੀਂ ਇਸਦੇ ਭਲੇ ਲਈ ਅਰਦਾਸ ਕਰੋ। ਮੇਰੇ ਮਨ ਵਿੱਚ ਅਗੇ ਹੀ ਕਿਸੇ ਦੇ ਬੁਰੇ ਲਈ ਜ਼ਰਾ ਜਗ੍ਹਾ ਨਹੀਂ। ਪਰ ਮੈਂ ਏਦੂੰ ਅੱਗੇ ਤੋਂ ਸੁਲਾਹ ਨਹੀਂ ਕਰਨੀ, ਇਸ ਨਾਲ। ਮਰਲੇ ਦਿੱਤਿਆਂ ਹੋਰਨਾ ਨੂੰ ਲੱਬ ਮਾਰਦੈ।" ਸਭ ਨੇ ਮੰਨਿਆ ਕਿ ਸਤਿਗੁਰੂ ਜੀ ਸਾਰ ਬਚਨ ਕੀਤੇ ਹਨ। ਜਾਣ ਲਗਿਆਂ ਸਭ ਨੂੰ ਸਤਿਗੁਰੂ ਜੀ ਕਿਹਾ, "ਹੀਲੜਾ ਇਹੁ ਸੰਸਾਰੋ।" ਕਰਨਾ ਧਰਮ ਹੈ। "ਜੋ ਤਿਸ ਭਾਵੈ ਸਤਿ ਥਾ ਸੋ ਥੀਏ।" ਤੇ ਵਰਤ ਰਹੀਆਂ ਹਨ, ਰਜ਼ਾ ਰਾਮ ਦੀ। ਹਰ ਹਿੰਮਤ ਕਰਦਿਆਂ ਨਾ ਮੁੜੇ ਤਾਂ ਵੀ ਰਾਜ਼ੀ ਰਹੀਦੈ। ਵੇਖ ਲਓ ਸਭ ਕੁਝ ਕਰਦਾ ਹਾਂ ਪਰ ਗੱਲ ਦੇ ਉੱਤੇ ਤੇ ਅੰਦਰ ਮੇਰੇ ਦ੍ਰਿੜ ਧਰਮ ਹੈ ਸਭ।" ਗੁਰੂ ਜੀ ਸਭ ਆਇਆਂ ਨੂੰ ਕਿਹਾ, "ਘਸੀਟਾ ਸਿੰਘ ਮੇਰੇ ਤੇ ਝੂਠੀਆਂ ਅਰਜ਼ੀਆਂ ਤੇ ਤਾਰਾਂ ਜਵਾਹਰ ਲਾਲ ਨੂੰ ਦਿੱਤੀਆਂ ਤੇ ਪੰਥ ਨਾਮਧਾਰੀ ਦੀ ਬਦਨਾਮੀ ਕਰਦੈ। ਉਸਨੂੰ ਰੋਕੋ ਅਜਰੈਬ ਦੇ ਕੂੜੇ ਬੇੜੇ ਤੇ ਨਾ ਚੜ੍ਹੇ ਮੇਰੇ ਅੰਦਰ ਤੇ ਕਿਸੇ ਦਾ ਬੁਰਾ ਨਹੀਂ।"

## ਬਾਬਾ ਜੀ ਛੋਟਿਆਂ ਘਰ ਪਹਿਲਾ ਪੁੱਤਰ

ਸਤਿਗੁਰੂ ਜੀ ਦੇ ਘਰ ਬਾਬਾ ਬੀਰ ਸਿੰਘ ਦਾ ਪੁਤਰ ਬੇਬੇ ਦਲੀਪ ਕੌਰ ਜੀ ਦੀ ਕੁਖੋਂ

੨੩ ਸੌਣ ੨੦੧੦ ਬਿ: ਅੰਮ੍ਰਿਤ ਵੇਲੇ, ਭੈਣੀ ਸਾਹਿਬ, ਗੁਰੂਵਾਰ ਹੋਇਆ। "ਵਧੀ ਵੇਲ ਬਹੁ ਪੀੜ੍ਹੀ ਚਾਲੀ। ਧਰਮ ਕਲਾ ਹਰਿ ਬੰਧਿ ਬਹਾਲੀ"। ੨੦੧੦ ਬਿ: ਸੰਮਤ, ਸਾਵਣ ਵਦੀ ਦੁਆਦਸੀ, ਗੁਰਮੁਖ ਸਿੰਘ ਜੀ ਝੱਬਰ ਭੈਣੀ ਸਾਹਿਬੋਂ ਤਾਰ ਭੇਜੀ। ਦਿਲੀ ਤੋਂ ਅਗਦੀਂ ਦੇ ਕੋਲ ਆਏ ਹੋਏ ਸੀ ਮਾਤਾ ਸਤਵੰਤ ਕੌਰ ਜੀ ਮਹਾਰਾਜ ਨਿਹਾਲ ਸਿੰਘ ਜੀ ਦੇ ਮਹਿਲ ਉਨ੍ਹਾਂ ਸੁਚੇ ਮੋਤੀਆਂ ਤੇ ਗੁੜ ਮਿਠੇ ਦੀ ਗੁੜ੍ਹਤੀ ਦਿਤੀ। ਬਿਰਧ ਸੰਤਾਂ ਸੇਵਾ ਸਿੰਘ ਸੁਧਾਰੀ ਮਾਜਰੇ ਵਾਲਿਆਂ ਤੋਂ ਭਜਨ ਦੁਆ, ਬਾਦ ਸੋਧ ਦੇ ਜਲ ਨਾਲ ਧੋ ਦੁੱਧੀ ਦਿਤੀ। ਸਤਵੇਂ ਦਿਨ ਫੇਰ ਭਜਨ ਦੁਆਇਆ ਕਾਕੇ ਨੂੰ ਤੇ ਅੰਮ੍ਰਿਤ ਛਕਾਇਆ ਸੰਤ ਮੋਹਨ ਸਿੰਘ ਜੀ ਮਸਤਾਨੇ, ਭਾਗੋਵਾਲਿਆਂ ਤੋਂ ਮਾਂ ਪੁੱਤ ਨੂੰ।

## ਚਰਨੀਂ ਨਾ ਲਗੋ ਕੰਮ ਕਰੋ

੨੫ ਸੌਣ ਸਰਸੇ ਸਭ ਪੰਚਾਇਤਾਂ ਦੇ ਮੈਂਬਰਾਂ ਹਾਕਮਾਂ ਰੂਬਰੂ ਸੌਂਹ ਕਰ ਲਿਖ ਦਿੱਤਾ, ਨਿਆਂ ਕਰਾਂਗੇ ਤੇ ਸੁਦੇਸ਼ੀ ਰਾਜ ਦੀ ਲਾਜ ਵਧਾਵਾਂਗੇ। ੨੬ ਨੂੰ ਸਤਿਗੁਰੂ ਜੀ ਸਰਸੇ ਦਰਸ਼ਨ ਦਿਤੇ। ਭੀਮ ਸੈਨ ਸੱਚਰ ਆਏ ਕਰ ਸੋ ਚਰਨੀਂ ਲਗਾ। ਸਤਿਗੁਰੂ ਜੀ ਕਿਹਾ, "ਮੇਰੀ ਚਰਨੀਂ ਭਾਵੇਂ ਨਾ ਲਗੋ। ਮੈਨੂੰ ਕਰਨੀ ਚੰਗੀ ਕਰ ਵਖਾਓ। ਗਰੀਬਾਂ ਅਬਲਾਵਾਂ ਨੂੰ ਪਾਕਿਸਤਾਨੋਂ ਨਹੀਂ ਜੋ ਲਿਆਂਦਾ, ਗਊ ਬਧ ਬੰਦ ਨਹੀਂ ਜੋ ਕੀਤਾ ਸੋ ਕਰੋ। ਤੇ ਕੁਨਬਾ ਪ੍ਰਵਰੀ, ਵਲ ਤੇ ਟੈਕਸਾਂ ਤੇ ਆਇਆਂ ਵਲ ਪੈ ਗਏ ਹੋ, ਛਡ ਦਿਓ।" ਸੱਚਰ ਕਿਹਾ, "ਆਪ ਸੱਚੇ ਹੋ। ਅਸੀਂ ਮਜਬੂਰ ਹਾਂ।"

## ਘਸੀਟਾ ਸਿੰਘ ਫੇਰ ਬਦਲਿਆ

ਇਸੇ ਦਿਨ ਸਰਸੇ ਤੇਗਾ ਸਿੰਘ, ਚੇਤ ਸਿੰਘ, ਸਰਦਾਰ ਸਾਹਿਬ ਸਿੰਘ, ਬਿਕਰਮ ਸਿੰਘ ਜੀ ਆਦਿ, ਮਿਲ ਸਤਿਗੁਰ ਜੀ ਅਗੇ ਅਰਜ ਕੀਤੀ ਕਿ ਆਪ ਸਾਡੇ ਕਹੇ ਕੁਝ ਜਮੀਨ ਦੇਣੀ ਮੰਨੋ ਤੇ ਅਸੀਂ ਘੱਸੀਟਾ ਸਿੰਘ ਨੂੰ ਆਖਦੇ ਹਾਂ ਤੇ ਇਹ ਸਿੱਖੀ ਵਿਚ ਦੁਬਿਧਾ ਪਈ ਮੁੱਕੇ। ਸਤਿਗੁਰ ਜੀ ਉੱਤਰ ਦਿੱਤਾ, "ਮੈਂ ਨੇਮ ਕੀਤਾ ਹੋਇਆ ਤੁਹਾਡੇ ਕਹੇ ਤੇ ਸਿੱਖਾਂ ਦੇ ਭਲੇ ਨੂੰ ਮੁਖ ਰਖ ਛਡ ਦਿੰਦਾ ਹਾਂ ਕਿ ਸਿੱਖਾਂ ਦਾ ਖਰਚ ਵਾਧੂ ਤੇ ਖੈਹ ਮੁੱਕੇ। ਨਹੀਂ ਤੇ ਮੈਂ ਇਹ ਨੇਮ ਕੀਤਾ ਸੀ ਕੁਝ ਦੇ ਕੇ ਨਹੀਂ ਮੰਨਣਾ। ਜੇ ਜਮੀਨ ਦੇ ਮੰਨਾਂ ਤਾਂ ਕਈ ਲਬੀਏ, ਏਨ੍ਹਾਂ ਵਾਂਗੂੰ ਮੰਗਣ ਲਗ ਪੈਣਗੇ। ਜਿਵੇਂ ਦਸਮ ਜੀ ਵੇਲੇ ਮੋਹਰਾਂ ਦੇ ਲਬ ਨੂੰ ਬ੍ਰਾਹਮਣਾਂ ਮਾਸ ਖਾ ਲਿਆ ਸੀ। ਤੇ ਕਿਹਾ ਤੁਸੀਂ ਜ਼ੋਰ ਲਾ ਲਓ ਮੇਰੇ ਤੇ ਉਜਰ ਨਾ ਆਵੇ। ਪਰ ਮੈਨੂੰ ਤੇ ਉਹ ਮੁੜਨ ਵਾਲਾ ਨਹੀਂ ਜਾਪਦਾ।" ਸਭਨਾਂ ਉਸ ਨੂੰ ਕੁਝ ਜਮੀਨ ਦੇਣੀ ਭੀ ਕਹੀ। ਪਰ ਘਸੀਟਾ ਸਿੰਘ

ਹੋਰ ਸਾਥੀਆਂ ਦੀ ਸਲਾਹ ਤੇ ਪਰੇ ਉਨ੍ਹਾਂ ਤੋਂ ਖਿਸਕ ਆਇਆ।

## ਝੂਠੀਆਂ ਅਰਜ਼ੀਆਂ ਸੱਚਾ ਸੰਗਰਾਮ

ਸਤਿਗੁਰ ਜੀ, ੨੯ ਸੌਣ, ਸੰਤ ਨਗਰ, ਸਭ ਖਰੀਦੇ ਨਗਰਾਂ ਦੇ ਸਿਖ ਸੱਦ ਕੇ ਕਿਹਾ, "ਭਾਈ ਮੈਂ ਸੁਲਹ ਨੂੰ ਮੁਖ ਰੱਖ ਕੀਤੇ ਨੇਮੋਂ ਟਲ ਸ੍ਰ. ਸਾਹਿਬ ਸਿੰਘ, ਤੇਗਾ ਸਿੰਘ, ਚੇਤ ਸਿੰਘ, ਬਿਕ੍ਰਮ ਸਿੰਘ ਆਦਿ ਦੇ ਕਹੇ ਜ਼ਮੀਨ ਦੇਣੀ ਭੀ ਕੁਝ ਮੰਨੀ ਹੈ, ਘਸੀਟਾ ਸਿੰਘ ਉਨ੍ਹਾਂ ਤੋਂ ਭੀ ਵਧ ਗਿਐ। ਮੈਂ ਭੈਣੀ ਸਾਹਿਬ ਨੇਮ ਸਦਾ ਦੇ ਲਈ ਜਾਣਾ ਹੈ। ਤੇ ਉਹ ਘਸੀਟਾ ਸਿੰਘ ਟੁਰਿਆ ਰਹਿੰਦੈ। ਉਸ ਨੇ ਪਰਸੋਂ ਡੀ.ਐਸ.ਪੀ. ਤੇ ਡਿਪਟੀ ਨੂੰ ਝੂਠੀਆਂ ਅਰਜ਼ੀਆਂ ਦਿਤੀਆਂ ਹਨ। ਮੇਰੇ ਤੇ ਛੋਟੇ ਕਾਕੇ ਤੇ ਕਿ ਮੈਨੂੰ ਮਾਰ ਦੇਣ ਲਈ ਉਨ੍ਹਾਂ ਬਾਂਹ ਖੜੀ ਕੀਤੀ ਹੈ। ਕੋਈ ਮਾਰ ਦਿਓ ਅਸੀਂ ਸਾਂਭਾ ਕਰ ਸਾਂਭ ਲਵਾਂਗੇ। ਤੁਸੀਂ ਭੀ ਹਾਕਮਾਂ ਕੋਲ ਅਰਜੀਆਂ ਦਿਓ ਕਿ ਕਬਜੇ ਅਸਾਂ ਛਡਣੇ ਨਹੀਂ ਮਾਰਨਾ ਕਿਸੇ ਨੂੰ ਨਹੀਂ। ਮਰ ਜਾਵਾਂਗੇ। ਕਬਜੇ ਕਰਾਣ ਆਇਆਂ ਨੂੰ ਕਹੋ। ਜੋ ਸੱਚ ਹੈ ਕਿ ਰੌਲਾ ਇਹਦਾ ਸਾਡੇ ਨਾਲ ਏ। ਤੇ ਅਰਜੀਆਂ ਵਿੱਚ ਉਨ੍ਹਾਂ ਨੂੰ ਕਿਉਂ ਲਿਖਾਂਦੈ। ਤੇ ਇਹ ਸਭ ਇਸਤਰਾਂ ਦੀ ਕਬਜੇ ਦੀ ਵੰਡ ਆਪ ਕੀਤੀ ਹੈ, ਕਵੇ। ਨਾਂ ਰੁਕਣ ਹਾਕਮ ਤਾਂ ਖੇਤਾਂ ਵਿਚ ਲੇਟ ਜਾਓ ਪਰ ਕਬਜ਼ਾ ਨਾ ਦਿਓ।" ਤੇ ਫਿਰ ਕਿਹਾ, "ਰਾਈਆਂ ਵਾਲਾ ਬਹੁਤ ਮੁਕਦਮਾ ਹੋਇਆ ਪਰ ਮੇਰੇ ਤੇ ਕਿਸੇ ਝੂਠੀ ਰਿਪੋਰਟ ਨਾ ਦਿੱਤੀ। ਹੁਣ ਸਿਖਾਂ ਹੀ, ਸਿਰ ਚੁੱਕ ਲਿਆ ਏ। ਮੇਰੇ ਤੇ ਅਰਜੀਆਂ ਦਿੰਦੇ ਹਨ। ਹੱਛਾ ਜੋ ਰਾਮ ਦੀ ਰਜਾ ਮੇਰੇ ਚਿੱਤ ਤੇ ਕਿਸੇ ਦਾ ਬੁਰਾ ਨਹੀਂ।" ਕਹਿ, ਜੀਵਨ ਨਗਰ ਆਏ।

## ਮਿਲੌਨੀ ਦੇ ਫੇਰ ਉਦਮ

ਸੰਤ ਆਲਾ ਸਿੰਘ ਜੀ, ਲਾਭ ਸਿੰਘ ਜੀ ਤੇ ਦਿਆਲ ਸਿੰਘ ਨੂੰ ਅਪਣੇ ਤੇ ਘਸੀਟਾ ਸਿੰਘ ਦੇ ਮੇਲੀ ਵਰਨਾ ਤੇ ਟਿੱਬੀ ਤੋਂ ਜਾਣ, ਸੱਦ ਕਿਹਾ, ਮੈਂ ਸੁਣਿਆ ਹੈ, ਘਸੀਟਾ ਸਿੰਘ ਆਖਦੈ ਜੇ ਮੇਰੇ ਨਾਲ ਲਗਦੀ, ਗੁਰਚਰਨ ਸਿੰਘ ਤੇ ਵਰਿਆਮ ਸਿੰਘ ਦੀ ਜਮੀਨ ਮਿਲੇ ਤਾਂ ਰਸ ਜਾਂਦਾ ਹੈਂ। ਮੈਂ ਉਨ੍ਹਾਂ ਦੀ ਮਾਤਾ ਸਾਹਿਬ ਕੌਰ ਨੂੰ ਤੇ ਉਨ੍ਹਾਂ ਨੂੰ ਮਨਾਇਆ ਹੈ। ਤੁਸੀਂ ਘਸੀਟਾ ਸਿੰਘ ਨੂੰ ਪੁੱਛ ਤਸੱਲਾ ਦਿਉ ਤਾਂ ਮੈਂ ਸਤਿਗੁਰ ਜੀ ਵਾਲੇ ਪਾਸੇ ਦਾ ਸਾਂਭਾ ਕਰਾਂ। ਸਿੱਖਾਂ ਦੀ ਦੁਬਿਧਾ ਮੁੱਕੇ। ਉਨ੍ਹਾਂ ਘਸੀਟਾ ਸਿੰਘ ਨੂੰ ਪੁੱਛ ਕਰੀਵਾਲੇ ਦੇ ਸੁੱਚਾ ਸਿੰਘ ਪੰਚਾਇਤ ਮੈਂਬਰ ਹੱਥੀਂ ਸੰਤ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੀ ਤੇ ਮੇਰੀ (ਤਰਨ ਸਿੰਘ) ਸੰਤ ਨਗਰ ਦੇ ਸਰਪੰਚ ਦੀ ਗਵਾਹੀ ਪਾ ਲਿਖ ਦਿੱਤਾ ਕਿ ਇਸ ਘਸੀਟਾ ਸਿੰਘ ਦੇ ਪਾਸੇ ਦੇ ਸਣੇ ਉਸਦੇ ਸਾਥੀਆਂ ਦੇ ਅਸੀਂ ਜ਼ਾਮਨ ਹਾਂ ਤੇ ਸਾਧ ਸੰਗਤ ਵਾਲੇ ਪਾਸੇ ਦੇ ਇਹ ਸੰਤ ਜੀ ਸੂਬਾ ਜੀ

ਤੇ ਤਰਨ ਸਿੰਘ ਜਾਮਨ ਹਨ। ਕਿ ਅਗੋਂ ਲਈ ਕੋਈ ਸਰਕਾਰੀ ਕਨੂੰਨੀ ਦਾਵਾ ਨਾ ਕਰਾਂਗੇ। ਪਹਿਲੀ ਭਾਦਰੋਂ ੨੦੧੦ ਤੋਂ ਸੁੱਚਾ ਸਿੰਘ ਨੇ ਲਿਖਿਆ। ਅਰਥਾਤ ਦੋ ਪੰਚੈਤਾਂ ਤੇ ਦੋਨਾਂ ਪੱਖਾਂ ਵਲੋਂ ਲਿਖਤ ਹੋਈ ਤੇ ਸੰਤ ਆਲਾ ਸਿੰਘ ਜੀ, ਅਵਤਾਰ ਸਿੰਘ ਜੀ ਤੇ ਸੂਬਾ ਕਰਤਾਰ ਸਿੰਘ ਜੀ ਬੁੰਡਾਲੀਏ ਭੈਣੀ ਸਾਹਿਬ ਸਤਿਗੁਰੂ ਜੀ ਪਾਸ ਗਏ ਤੇ ਅਰਜ਼ ਕੀਤੀ, ਅਸੀਂ ਇਸ ਲਈ ਆਏ ਹਾਂ।

ਸਤਿਗੁਰ ਜੀ ਇਸੇ ਤਰ੍ਹਾਂ ਦੇ ਕਈ ਹੀਲੇ ਕੀਤਿਆਂ ਤੋਂ ਅੱਕੇ ਹੋਏ ਸੀ। ਪਹਿਲੋਂ ਤਾਂ ਤੇਜ ਹੋਏ ਕਿਹਾ "ਐਸੇ ਪੁਰਸ਼ ਨੂੰ ਐਸਾ ਚੰਗਾ ਗੁਣਾ ਉਪਾਧੋਂ ਡਰਦਿਆਂ ਦੇਣਾ ਦੋਸ਼ ਏ, ਜਿਸ ਦੀ ਕੋਈ ਜਬਾਨ, ਲਿਖਤ, ਪ੍ਰਤੀਤ ਨਹੀਂ, ਸਜਨਾਂ ਨਾਲ ਕੀਤੇ ਵਾਦਿਆਂ ਦਾ ਤੁਕ ਨਹੀਂ। ਉਸਦੀ ਮਨ ਮਰਜੀ ਮੰਨਣੀ, ਭਲਿਆਂ ਨੂੰ ਤਲਨੈਂ।" ਪਰ ਝਟ ਬਾਅਦ ਸੰਤ ਜੀ ਤੇ ਅਵਤਾਰ ਸਿੰਘ ਜੀ ਦੇ ਦੱਸਣ ਤੇ ਭੀ ਅਸੀਂ ਆਪਦੇ ਪਾਸੇ ਦੇ ਜਾਮਨ ਹਾਂ ਤਾਂ ਕਿਹੋ ਨੇ, ਜਾਓ ਮੈਨੂੰ ਤੁਹਾਡੇ ਇਰਾਦੇ ਤੇ ਸ਼ਕ ਨਹੀਂ। ਜੋ ਕਰ ਆਏ ਹੋ ਬਰਾਨੇ ਦੇ ਥਾਂ ਨਹਿਰੀ ਤੇ ਨੇੜਿਉਂ ਦੇਣੀ ਜਾ ਦਿਓ ਤੇ ਝਗੜਾ ਮੁਕਾਓ ਤੇ ਕਿਹੋ ਨੇ ਕਿ ਮੈਨੂੰ ਅਜੇ ਭੀ ਉਸਦੀ ਗਲ ਦਾ ਪੱਕ ਨਹੀਂ ਜਾਪਦਾ।

ਸੰਤ ਜੀ ਤੇ ਅਵਤਾਰ ਸਿੰਘ ਜੀ ਆਏ ਭੈਣੀ ਸਾਹਿਬੋ ਸੰਤ ਨਗਰ ਤੇ ਲਾਭ ਸਿੰਘ ਤੇ ਦਿਆਲ ਸਿੰਘ ਨੂੰ ਸਦ ਬਰਾਨੀ ਪੈਲੀ ਗਿਣੀ, ਬੈਠ। ਤੇ ਉਨ੍ਹਾਂ ਨੂੰ ਘਸੀਟਾ ਸਿੰਘ ਕੋਲ ਘਲਿਆ ਆਕੇ ਗਿਣ ਲਵੋ। ਤਾਂ ਉਨ੍ਹਾਂ ਤੋਂ ਘਸੀਟਾ ਸਿੰਘ ਉੱਕਾ ਮੁਕਰ ਹੀ ਗਿਆ ਤੇ ਕਿਹਾ ਸੁਲਾਹ ਤੇ ਮੈਂ ਕਰਨੀ ਹੀ ਨਹੀਂ ਉੱਕਾ। ਤੇ ਉਹਨਾਂ ਆ ਕਿਹਾ, ਅੱਜ ਤੋਂ ਅਸਾਂ ਉਹਦਾ ਸਾਥ ਛਡਿਆ। ਕਿਉਂਕਿ ਉਹਦੀ ਕੋਈ ਜ਼ਬਾਨ ਨਹੀਂ ਤੇ ਉਹ ਮਨ ਦੀ ਮਰਜ਼ੀ ਦਾ ਸਕੇ ਬਾਪ ਮਿੱਤਰ ਤੋਂ ਵੀ ਪੜਦਾ ਰੱਖ ਕਰਦੈ।

ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਭੈਣੀ ਸਾਹਿਬ ਮੇਲੇ ਤੇ ਗਏ। ਅਗਲੇ ਭਲਕ ਹੀ ਘਸੀਟਾ ਸਿੰਘ, ਰਾਣੀਆ ਤੋਂ ਥਾਣੇਦਾਰ ਮੋਹਣ ਸਿੰਘ ਨੂੰ ਸਾਥ ਲਿਆ, ਇਕ ਵਿਘੇ ਦਾ ਹਰਨਾਮ ਸਿੰਘ ਜਥੇਦਾਰ ਤੋਂ ਲਏ ਸਰਦੂਲ ਸਿੰਘ ਤੇ ਵਾਹੇ ਦਾ ਕਬਜ਼ਾ ਲੈਣ ਲੱਗਾ, ਸਿੱਖਾਂ ਤੱਕ ਕੀਤੀ ਤਾਂ ਥਾਣੇਦਾਰ ਕਾਗਜ਼ ਵਖਾਇਆ। ਸਰਦੂਲ ਸਿੰਘ ਘਸੀਟਾ ਸਿੰਘ ਤੋਂ ਹਿੱਸੇ ਤੇ ਲੈ ਵਾਹਿਆ ਹੈ। ਸਰਦੂਲ ਸਿੰਘ ਦਸਿਆ, ਇਕ ਦਿਨ ਘਸੀਟਾ ਸਿੰਘ ਮੈਥੋਂ ਸਾਦੇ ਜਹੇ ਕਾਗਤ ਤੇ ਗਵਾਹੀ ਦੀ ਲੋੜ ਏ ਕਹਿ, ਅੰਗੂਠਾ ਲਵਾਇਆ ਸੀ।

ਇਤਨੇ ਨੂੰ ਅਵਤਾਰ ਸਿੰਘ ਤੇ ਛੋਟੇ ਬਾਬਾ ਜੀ ਸਰਸਿਉਂ ਕਪਤਾਨ ਤੇ ਡੀ.ਸੀ ਦਾ ਲਿਖਿਆ ਲੈ ਆਏ। ਘਸੀਟਾ ਸਿੰਘ ਨੂੰ ਕਬਜ਼ਾ ਨ ਦਵਾਯਾ ਜਾਏ। ਥਾਣੇਦਾਰ ਲਾਜਮ ਹੋ ਚਲਾ ਗਿਆ ਤੇ ਗੁਰਸਿੱਖਾਂ ਤੋਂ ਜਾਣਿਆ, ਘਸੀਟਾ ਸਿੰਘ ਨਾਲ ਵਰਤਣਾ ਤੇ ਕੂਣ ਖਤਰੇ ਤੋਂ ਖਾਲੀ ਨਹੀਂ।

## ਘਸੀਟਾ ਸਿੰਘ ਫੇਰ ਝੂਠਾ

ਜਿਸ ਦਿਨ ਥਾਨੇਦਾਰ ਵਿਘੇ ਦਾ ਕਬਜ਼ਾ ਦਿਵਾਨ ਸੰਤ ਨਗਰ ਗਿਆ ਸੀ, ਥਾਨੇਦਾਰ ਤੇ ਸਰਦੂਲ ਸਿੰਘ ਕਿਹਾ ਸੀ, "ਤੁਸੀਂ ਇਸ ਦੀ ਸਾਰੀ ਜ਼ਮੀਨ ਦਾ ਤਬਾਦਲਾ ਹੀ ਕਰਾ ਦਿਓ। ਮੈਂ (ਤਰਨ ਸਿੰਘ) ਤੇ ਅਵਤਾਰ ਸਿੰਘ ਤੇ ਹਜ਼ਾਰਾ ਸਿੰਘ ਭਗਤ ਖਿਆਲੇ ਵਾਲੇ ਨੇ ਸਤਿਗੁਰੂ ਜੀ ਦਾ ਜ਼ੁੰਮਾ ਉਠਾਇਆ ਸੀ ਤੇ ਸਰਦੂਲ ਸਿੰਘ ਪਟਵਾਰੀ, ਗਿਲ ਇਸ ਵਿਰੋਧ ਦੇ ਮੂਲ ਘਸੀਟਾ ਸਿੰਘ ਦਾ ਜ਼ੁੰਮਾ ਉਠਾਇਆ ਸੀ। ਅਸੀਂ ਤਿੰਨੇ ਸਤਿਗੁਰ ਜੀ ਪਾਸ ਭੈਣੀ ਸਾਹਿਬ ਗਏ ਤਾਂ ਸਤਿਗੁਰੂ ਜੀ ਕਿਹਾ, "ਅੱਛਾ ਪੰਥਕ ਸੁਖ ਦੀ ਬੇਹਤਰੀ ਲਈ ਜੋ ਤੁਸਾਂ ਕੀਤੈ ਠੀਕ ਹੈ। ਪਰ ਮੈਨੂੰ ਘਸੀਟਾ ਸਿੰਘ ਦਾ ਕੋਈ ਇਤਬਾਰ ਨਹੀਂ। ਇਹ ਸਰਦੂਲ ਸਿੰਘ ਭਾਵੇਂ ਉਸਦਾ ਗੋਤੀ ਜਾਤੀ ਸਲਾਹੀ ਤੇ ਮੁਢਲਾ ਯਾਰ ਏ ਪਰ ਮੇਰੇ ਨਾਲੋਂ ਵਧ ਉਸਦਾ ਕੋਈ ਭੇਤੀ ਨਹੀਂ। ਉਹ ਘਸੀਟਾ ਸਿੰਘ ਸਿਵਾ ਆਪਣੀ ਮਰਜ਼ੀ ਦੇ ਕਿਸੇ ਦਾ ਰਾਵਣ ਵਾਗੂੰ ਮਿੱਤ ਨਹੀਂ " ਸੋ ਹੀ ਗਲ ਬਣੀ। ਅਸੀਂ ਤਿੰਨੇ ਸੰਤ ਨਗਰ ਆਏ। ਤਾਂ ਘਸੀਟਾ ਸਿੰਘ ਕਿਹਾ, ਇਹ ਗੱਲ ਤੇ ਅਗੇ ਕਈ ਵਾਰੀ ਮੈਨੂੰ ਹਜ਼ਾਰਾ ਸਿੰਘ ਆਪ ਆਖ ਰਿਹਾ ਹੈ। ਨਾ ਮੈਨੂੰ ਤੇ ਨਾ ਮੇਰੇ ਸਾਥੀਆਂ ਨੂੰ ਇਹ ਸੌਦਾ ਮਨਜ਼ੂਰ ਹੈ। ਸਰਦੂਲ ਸਿੰਘ ਭੈੜਾ ਜਿਹਾ ਮੂੰਹ ਬਣਾ ਕੇ ਸਰਸੇ ਤੁਰ ਗਿਆ ਨੌਕਰੀ ਤੇ। ਪਰ ਪਤਾ ਨਹੀਂ ਘਸੀਟਾ ਸਿੰਘ ਵਿੱਚ ਕੀ ਜਾਦੂ ਸੀ ਉਸ ਨਾਲੋਂ ਟੁੱਟਦਾ ਕੋਈ ਨਾ ਸੀ।

## ਅੱਸੂ ਦਾ ਮੇਲਾ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ੯ ਭਾਦੋਂ ੨੦੧੦ ਆਪਣਾ ਸਦਾ ਦਾ ਭਜਨ ਬਾਣੀ ਦਾ ਨੇਮ, ਪਿਛਲੀ ਰਾਤ ਜੰਗਲ ਜਾ, ਦਾਤਨ ਕਰ ਇਸ਼ਨਾਨ ਸਾਧ ਸਦਾ ਵਾਲੀ ਸੰਗ-ਮਰਮਰੀ ਸ਼ਫੈਦ ਸਿਲ ਤੇ ਬੈਠ, ਘਿਓ ਦੀ ਜੋਤ ਜਗਾ ਧੂਫ ਧੁਖਾ, ਕੜ੍ਹਾਹ ਪ੍ਰਸ਼ਾਦ ਬਣੇ ਦਾ ਤੇ ਨੇਮ ਅਰੰਭੇ ਦਾ ਅਰਦਾਸਾ ਕੀਤਾ। ਪੰਜਾਂ ਸਿੱਖਾਂ ਦੀ ਸ਼ਹੀਦੀ ਬੁੰਗੇ ਵਰਨੀ ਅਰੰਭੀ ਤੇ ਪਾਠ ਆਦਿ ਗ੍ਰੰਥ ਸਾਹਿਬ ਦੇ ਅਰੰਭੇ। ਦੋ ਘੰਟੇ ਬਾਦ ਰੌਲ ਵਰਨੀ ਦੀ ਬਦਲਦੀ। ਪੰਜਾਂ ਤੋਂ ਵਧ ਕੇ ਸੌ ਸਿੱਖਾਂ ਦੀ ਰੌਲ ਹੋਈ । ਮਹੀਨਾਂ ਭਰ ਸਭ ਸੰਗਤ ਭਜਨ ਬਾਣੀ ਨੇਮ ਨਾਲ ਕਰਦੀ। ਕਥਾ ਕੀਰਤਨ ਸੰਗਤ ਨਾਲ ਮਿਲ ਸਤਿਗੁਰ ਜੀ ਕੀਤੇ । ੯ ਅੱਸੂ ਨੂੰ ਹਵਨ ਹੋਇਆ ੨੨ ਜੋੜਿਆਂ ਦੇ ਅਨੰਦ ਹੋਏ। ੨੧੦ ਪਾਠ ਆਦਿ ਦੇ ੧੦ ਦਸਮ ਗ੍ਰੰਥ ਸਾਹਿਬ ਦੇ ਹੋਏ ਗਿਣ, ਭੋਗ ਪਾਏ।

## *ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਆਏ*

ਇਸ ਨੇਮ ਦੇ ਦਿਨਾਂ ਵਿੱਚ ਇਕ ਅਚਰਜ ਵਾਰਤਾ ਵਰਤੀ। ਕੋਲ ਦੇ ਨਗਰ ਦਾ ਝਿਊਰ ਸੰਤਾ ਜੋ ਭੈਣੀ ਸਾਹਿਬ ਰੋਜ ਭੱਠੀ ਤਾਂਦਾ ਸੀ, ਇਕ ਦਿਨ ਜੂਹੋਂ ਬਾਲਣ ਲੈਣ ਗਏ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕੁਝ ਹੋਰ ਸਿੱਖਾਂ ਸਵਾਰਾਂ ਸਮੇਤ ਹੋਇਆ। ਉਹ ਚਰਨੀਂ ਲੱਗਾ ਤਾਂ ਸਤਿਗੁਰ ਜੀ ਸੁਨੇਹਾ ਦਿੱਤਾ, "ਅਸੀਂ ਪਰਸੋਂ ਭੈਣੀ ਸਾਹਿਬ ਆਵਾਂਗੇ। ਤੂੰ ਭੈਣੀ ਸਾਹਿਬੋਂ ਰਾਮਸਰ ਤੱਕ ਝਾੜੂ ਸੜਕ ਤੇ ਦੇਣਾ। ਉਸ ਵਕਤ ਠੰਡੀ ਪਉਣ ਚਲੇਗੀ ਤੇ ਨਿੰਮੀਂ ਜਿਹੀ ਫੁਹਾਰ ਹੋਵੇਗੀ ਬੱਦਲ ਭੀ ਗਰਜੇਗਾ ਤੇ ਘੋੜਿਆਂ ਦੇ ਪੌੜਾਂ ਦੇ ਨਿਸ਼ਾਨ ਸੜਕ ਤੇ ਦਿਸਣਗੇ।" ਸੰਤੇ ਨੇ ਇਕ ਦੋ ਸਿੱਖਾਂ ਨਾਲ ਭੀ ਇਹ ਗੱਲ ਕੀਤੀ ਪਰ ਉਸ ਨੂੰ ਸਿੱਧਾ ਜਿਹਾ ਜਾਣ ਕਿਸੇ ਗੱਲ ਨਾ ਗੌਲੀ। ਪਰਸੋਂ ਆਏ ਸੰਤੇ ਸਾਰੀ ਸੜਕ ਤੇ ਝਾੜੂ ਦਿੱਤਾ ਰਾਮ ਸਰ ਤਕ ਤੇ ਠੰਡੀ ਪਉਣ ਚੱਲੀ। ਬੱਦਲ ਗਰਜਿਆ, ਫੁਹਾਰ ਹੋਈ ਤੇ ਸਿਖ ਸਤਿਗੁਰੂ ਜੀ ਪਾਸ ਨੱਸਾ ਗਿਆ ਤੇ ਸਭ ਵਾਰਤਾ ਪਰਸੋਂ ਦੀ ਸੰਤੇ ਝਿਊਰ ਦੀ ਦੱਸੀ ਸੁਣਾਈ ਤੇ ਕਿਹਾ ਸਭ ਬਚਨ ਪੂਰੇ ਹੋਏ ਹਨ। ਸਤਿਗੁਰੂ ਜੀ ਸੁਣਦੇ ਸਾਰ ਹੀ ਸੜਕ ਵਲ ਗਏ ਤਾਂ ਘੋੜਿਆਂ ਦੇ ਪੌੜਾਂ ਦੇ ਨਿਸ਼ਾਨ ਝਾੜੂ ਬਾਅਦ ਸੱਜਰੇ ਦੇਖ ਤੇ ਘਾਹ ਤੇ ਜਾ ਗਾਇਬ ਹੋ ਗਏ ਜਾਣ ਕਿਹਾ, ਕੀ ਜਾਣਾ ਕੀ ਭਾਉਂਦੈ ਉਸ ਅਕਾਲ ਨੂੰ। ਤੇ ਕਿਹਾ ਭਾਵੇਂ ਸਾਨੂੰ ਦਰਸ਼ਨ ਨਹੀਂ ਹੋਏ ਪਰ ਸ਼ੁਕਰ ਹੈ ਖਸਮ ਨੂੰ ਇਸ ਭੈਣੀ ਸਾਹਿਬ, ਉਡੀਕਦੀ ਦੀ ਯਾਦ ਤੇ ਹੈ।

## *ਜੀਵਨ ਨਗਰ ਵੱਲ*

ਸਤਿਗੁਰੂ ਜੀ ਲੁਧਿਆਣੇ, ਜਲੰਧਰ, ਦਿੱਲੀ ਆਦਿ ਦਰਸ਼ਨ ਦਿੰਦੇ, ੧੪ ਅੱਸੂ ਜੀਵਨ ਨਗਰ ਆਏ। ਮੈਨੂੰ ਤੇ ਫਰੀਦ ਜੀ ਨੂੰ ਲਿਖਤੀ ਗ੍ਰੰਥ ਸੰਤੋਖ ਸਿੰਘ ਜੀ ਦੇ ਦਾ ਤਤਕਰਾ ਕਰਨ ਲਾਇਆ ਛਪਵਾਨ ਦੀ ਸਲਾਹ ਵਜੋਂ, ਭੈਣੀ ਸਾਹਿਬ ਇਕ ਟਾਈਪ ਕਰਨ ਵਾਲਾ ਦੋ ਦਿਨ ਕਰ, ਚਲਾ ਗਿਆ ਸੀ। ਕਿ ਉਹ ਪ੍ਰਸੰਗ ਵਾਰ ਸਹੀ ਸਮੇਂ ਕੰਨੇ ਪੰਨੇ ਨਹੀਂ, ਜਿੰਨਾ ਚਿਰ ਨਹੀਂ ਹੁੰਦੇ ਸਵਾਦ ਨਹੀਂ ਆਉਂਦਾ।

੧੬ ਸੰਤ ਨਗਰ ਦਰਸ਼ਨ ਦਿੱਤੇ ਸੰਗਤ ਦੇ ਨੇਮ ਰਖੇ ਦਾ ਭੋਗ ਪਿਆ ਤੇ ਆਪਣੇ ਦਿਵਾਨਾਂ ਦੀ ਜੁਗਤ ਦੇਖ ਬਚਨ ਕੀਤਾ, ਜਿਵੇਂ ਹੁਣ ਸਰਦਾਰ ਦਇਆ ਸਿੰਘ ਜੀ ਦੀਵਾਨ ਦਾ ਪ੍ਰਬੰਧ ਕਰਦੇ ਹਨ, ਸਤਿਗੁਰੂ ਰਾਮ ਸਿੰਘ ਜੀ ਸਮੇ ਬਾਬਾ ਸਾਹਿਬ ਸਿੰਘ ਗੋਲ ਲੀਕ ਖਿੱਚ ਕੀਤਾ ਕਰਦੇ ਸੀ। ੧੬ ਨੂੰ ਹੀ ਬਸੰਤ ਸਿੰਘ ਦੀ ਭੂਆ ਕੇਸਰ ਕੌਰ ਦੀ ਚੜ੍ਹਾਈ ਦਾ ਭੋਗ ਪਿਆ। ਜੀਵਨ ਨਗਰ ਗੋਹੇ ਦੇ ਲੇਪਣ ਤੇ ਮਿਟੀ ਦਾ ਲੇਪਣ ਦਵਾਇਆ ਤੇ ਸਾਧ ਨੂੰ ਕਿਹਾ ਲੇਪਣ ਵੇਲੇ ਹੱਥ ਪਿਛੇ ਨੂੰ ਨਾ ਜਾਵੇ ਸੁੱਚ ਦੇ ਖਿਆਲੋਂ। ਭਾਵ ਥੱਲੇ ਦਾ ਲੇਪਣ

ਥੱਲੇ ਹੀ ਜਾਵੇ। ਤਿੰਨ ਤੋਂ ਚਾਰ ਵਜੇ ਤਕ ਘੰਟਾ ਨਾਮ ਸਿਮਰਨ ਜੀਵਨ ਨਗਰ ਰੋਜ ਛੱਪਰ ਹਰੀ ਮੰਦਰ ਤਰ੍ਹਾਂ ਵਣ ਤਲੇ ਹੁੰਦਾ ਸੀ। ਤੇ ਦਵਾਲੇ ਦੀ ਸੰਗਤ ਭੀ ਆਉਂਦੀ ਸੀ।

## *ਹਰਨਾਮ ਸਿੰਘ ਮਾੜੂ*

ਹਰਨਾਮ ਸਿੰਘ ਵਰਨਾਂ ਦਾ ਜਿਸ ਨੂੰ ਸਿਖ ਮਾੜੂ ਆਖਦੇ ਸੀ। ਉਸਨੂੰ ਨੇੜੇ ਸੱਦ ਸਤਿਗੁਰੂ ਜੀ ਨੇ ਪੁਛਿਆ ਕੀ ਹਾਲ ਏ ! ਉਸ ਕਿਹਾ ਆਪ ਦੀ ਕਿਰਪਾ ਨਾਲ ਸਭ ਸੁਖ ਬਣਿਆ ਹੋਇਐ ਪਰ ਅੰਤ ਸਮੇਂ ਦਾ ਭੈ ਵਿਆਪਦੈ। ਜੋ ਗੁਰੂ ਸਾਹਿਬ ਲਿਖਿਆ "ਕੈਸਾ ਮਰਨਾ ਹੋਏ," "ਮਤ ਘਾਲਹੁ ਜਮੁਕੀ ਖਬਰੀ।" ਤਾਂ ਉੱਤਰ ਦਿੱਤੋ ਨੇ, ਸਬਰ ਵਾਲਿਆਂ ਨੂੰ ਐਸੀਆਂ ਚਿੰਤਾ ਚੇਤੇ ਨਹੀਂ ਰੱਖਣੀਆਂ ਚਾਹੀਦੀਆਂ। ਸੰਤ ਇੰਦਰ ਸਿੰਘ ਜੀ ਫਿਲੋਕੇ ਵਾਲਿਆਂ ਸਿਆਮੋ ਆਇਆਂ, ਪੁਛਿਆ, ਇਹ ਕੈਸਾ ਸਾਧੂ ਹੈ। ਤਾਂ ਉੱਤਰ ਦਿੱਤੋ ਨੇ, ਇਸਦਾ ਸੁਭਾ ਬੜਾ ਸਬਰੀ ਹੈ। ਤੇ ਇਸ ਦਾ ਫਿਕਰ ਮੈਨੂੰ ਹੀ ਰੱਖਣਾ ਪੈਂਦਾ ਹੈ। ਲੋਕ ਮਾੜੂ ਆਖਦੇ ਹਨ। ਜਮੀਨ ਦੀ ਭੈੜੀ ਵੰਡ ਪਈ ਤੋਂ ਬਦਲ ਚੰਗੀ ਤੇ ਕੋਠੇ ਭੀ ਬਦਲ ਲਵੇਰਾ ਦਾਣੇ ਦਿੱਤੇ ਹਨ। ਇਸ ਕਿਹਾ ਸੀ, ਤੁਸੀਂ ਮੇਰਾ ਇਤਨਾਂ ਫਿਕਰ ਜੂ ਰਖਦੇ ਹੋ। ਮੇਰੀ ਸੁਰਤ ਹੀ ਖਲ੍ਹਾਰ ਛਡੋ। ਬਿਨਾਂ ਨਾਮ ਤੋਂ ਕੁਝ ਹੋਰ ਚਿਤਵੇ ਹੀ ਨਾ।

ਸਤਿਗੁਰ ਜੀ ੧੭ ਅੱਸੂ ਮਿਰਜ਼ਾਪੁਰ ਵਾਲੇ, ਥੇਹੜ ਨੇੜੇ ਮੰਗ ਪਵਾ ਆਮ ਹੱਲ ਜੁਵਾਏ ਤੇ ਉਥੋਂ ਹੀ ਇਸ਼ਨਾਨ ਕਰ, ਪ੍ਰਸ਼ਾਦਾ, ਸੰਤ ਰਤਨ ਸਿੰਘ ਜੀ ਤਵੇ ਤੇ ਫੂਲਕੇ ਲਾਹ ਛਕਾਇਆ। ਆਪਨੇ ਥਾਲਾ ਧੋ ਛੱਕ ਅਰਦਾਸਾ ਕਰ, ਸਿੱਖਾਂ ਨੂੰ ਸੁਣਾ ਬਚਨ ਕੀਤਾ, ਲੰਗਰ ਵਿੱਚ ਪ੍ਰਸ਼ਾਦਾ ਬੈਠ ਛਕਣਾ ਤੇ ਲੰਗਰ ਵਲ ਪਿਛਾ ਨਾ ਕਰਨਾ ਤੇ ਥਾਲਾ ਧੋ ਛਕਣਾ, ਅੰਨ ਦਾ ਭਾਰਾ ਅਦਬ ਹੈ। ਇਸ ਅੰਨ ਨੂੰ ਧੰਨ ਅਨਾਦ ਕਿਹਾ ਹੈ। ਛੋਟੇ ਬਾਬਾ ਜੀ ਅਰਜ਼ ਕੀਤੀ, ਇਕ ਸੇਵਕ ਨਵਾਂ ਹੋਰ ਲਾ ਲਵਾਂ, ਤਾਂ ਕਿਹੋ ਨੇ ਹੁਣ ਹੁਕਮ ਕੋਈ ਝੱਲਦਾ ਨਹੀਂ ਨਰਮਾਈ ਵਰਤੋਗੇ ਤਾਂ ਨਿਭੇਗੀ।

## *ਘਸੀਟਾ ਸਿੰਘ ਦੀ ਜ਼ੋਰਾਵਰੀ*

੧੯ ਅੱਸੂ ੨੦੧੦ ਹਰਨਾਮ ਸਿੰਘ ਜੱਥੇਦਾਰ ਧੱਕੇਸ਼ਾਹੀਆ ਨੇ ਉਸ ਆਪਣੇ ਵਿਘੇ ਵਿੱਚ ਹਲ ਜੁੱਤੇ ਜਿਸਦਾ ਘਸੀਟਾ ਸਿੰਘ, ਸਰਦੂਲ ਸਿੰਘ ਤੋਂ ਵਲ ਨਾਲ ਆਪਣਾ ਨਾਂ ਲਿਖਾ, ਭਾਦਰੋਂ ਵਿੱਚ ਕਬਜਾ ਲੈਣ ਲਗਾ ਸੀ ਤੇ ਰੁਕ ਗਿਆ ਸੀ। ਘਸੀਟਾ ਸਿੰਘ ਨੇ ਆਪਣੇ ਜਵਾਈ ਪੂਰਨ ਸਿੰਘ ਤੇ ਦਇਆ ਸਿੰਘ ਮਦਾਰ ਦੇ ਨੂੰ ਨਾਲ ਲੈ ਹਲ ਛੁਡਾ ਦਿਤੇ। ਹਰਨਾਮ ਸਿੰਘ, ਖਾਰੇ ਵਾਲਿਆਂ ਦੇ ਖੂਹ ਤੇ ਸਤਿਗੁਰੂ ਜੀ ਆਏ ਜਾਣ, ਉਹਨਾਂ ਦੀ ਮਾਤਾ ਦੇ ਮੇਲੇ ਤੇ ਜਾ

ਅਰਜ਼ ਕੀਤੀ, ਮੈਂ ਕਿਵੇਂ ਕਰਾਂ। ਸਤਿਗੁਰੂ ਜੀ ਕਿਹਾ, ਜਿਵੇਂ ਉਸ ਜੋਰ ਜਣਾਇਆ, ਸਰਕਾਰੋਂ ਰੋਕ ਹੋਈ ਤੇ ਭੀ ਤੁਹਾਨੂੰ ਪਰਜਾਪਤ ਜਾਣ, ਤੁਸੀਂ ਭੀ ਸਾਂਭਾ ਕਰ ਕਬਜ਼ਾ ਸਾਂਭੋ।

ਸਤਿਗੁਰੂ ਜੀ ਜੀਵਨ ਨਗਰ ਆਏ ਬਚਨ ਕੀਤਾ, ਸੰਤ ਨਗਰ ਅਜ ਆਹ ਝੇੜਾ ਹਲ ਜੋਣ ਛੁਡਾਣ ਦਾ ਹੋਇਆ ਹੈ ਤੇ ਮੈਂ ਇਹ ਸਲਾਹ ਦੇ ਆਇਆ ਹਾਂ। ਮੈਂ ਤੇ ਫਰੀਦ ਜੀ ਇਤਿਹਾਸ ਲਿਖਤੀ ਦਾ ਤਤਕਰਾ ਲਿਖਦੇ ਸਾਂ। ਫਰੀਦ ਜੀ ਅਰਜ਼ ਕੀਤੀ, ਸਚੇ ਪਾਤਸਾਹੋ, ਕੰਧਾਰਾ ਸਿੰਘ ਕਿਹਾ ਹੋਇਐ ਜੇ ਘਸੀਟਾ ਸਿੰਘ ਗੁਰੂ ਕੀ ਵੰਡ ਕੀਤੀ ਭੰਨਣ ਦਾ ਜਤਨ ਕੀਤਾ, ਕਿਸੇ ਪੈਲੀ ਵਿਚ ਹਲ ਜੁਤੇ ਜਾਂ ਛੁਡਾਏ, ਤਾਂ ਮੈਂ ਲੜ ਉਹਨੂੰ ਡੱਕ ਦੇਣੈ। ਆਪ ਭੀ ਉਥੇ ਹੀ ਮਰ ਜਾਵਾਂ। ਹਰਨਾਮ ਸਿੰਘ, ਕੰਧਾਰਾ ਸਿੰਘ ਪਿੱਛੋਂ ਭੀ ਇੱਕ ਪਿੰਡ ਦੇ ਹਨ। ਤੇ ਇਥੇ ਖੂਹ ਭੀ ਨੇੜੇ ਨੇੜੇ ਹਨ। ਸੋ ਜੇ ਕੰਧਾਰਾ ਸਿੰਘ ਨਾਲ ਜੁੜ ਗਿਆ ਤਾਂ ਭਾਵੇਂ ਹਰਨਾਮ ਸਿੰਘ ਹੋਰੀਂ ਪਰਜਾਪਤ ਹਨ, ਘਸੀਟਾ ਸਿੰਘ ਨਾਲ ਲੜ ਪੈਣਗੇ, ਮਤ ਕੋਈ ਸਿਖ ਨਾ ਮਾਰਿਆ ਜਾਵੇ। ਇਹ ਸੁਣ ਸਤਿਗੁਰੂ ਜੀ ਮੈਨੂੰ ਕਿਹਾ, ਤੂੰ ਛੇਤੀ ਸੰਤ ਨਗਰ ਜਾਹ। ਹਰਨਾਮ ਸਿੰਘ ਨੂੰ ਕਹੁ, ਹਲ ਨਾ ਜੋੜਨ। ਕਿਹੜਾ ਅੱਜੋ ਬੀਜੀ ਜਾਣੀ ਏ। ਉਤੋਂ ਕਬਜ਼ੇ ਦੀ ਰੋਕ ਦਾ ਹੁਕਮ ਆ ਹੀ ਗਿਆ ਹੋਇਐ। ਤੂੰ ਦੁਹਾਂ ਧਿਰਾਂ ਨੂੰ ਚੰਗਾ ਜਾਣਦੈਂ। ਤੇ ਪਿੰਡ ਦਾ ਨੰਬਰਦਾਰ ਤੇ ਸਰਪੰਚ ਭੀ ਹੈਂ ਲੜਨੋਂ ਹਟਾ ਸਕੇਂਗਾ। ਛੇਤੀ ਜਾਹ।

ਸਤਿਗੁਰੂ ਜੀ ਇਹ ਭੀ ਦੱਸਿਆ ਜੋ ਰੰਧਾਵਾ ਮਹਿੰਦਰ ਸਿੰਘ ਮੁੜ ਵਸਾਊ ਮਹਿਕਮੇਂ ਦਾ ਵਡਾ ਅਫਸਰ ਹੈ, ਸਰਸੇ ਮੇਰੇ ਤੇ ਸ਼ੱਕੀ ਹੋ ਗਿਆ ਤੇ ਲਾਭ ਸਿੰਘ ਦੀ ਪਾਰਟੀ ਦਾ ਪੱਖ ਕਰ ਗਿਆ ਸੀ। ਹੁਣ ਠੀਕ ਭੀ ਹੋ ਗਿਆ ਹੋਇਐ। ਕਿਉਂਕਿ ਉਸ ਕਿਤੋਂ ਖਾਸਾਂ ਤੋਂ ਸੁਣਿਆ ਸੀ ਸੋ ਦੁਬਿਧਾ ਮੁੱਕ ਗਈ ਹੈ ਸਿੱਖ ਭੁੱਲ ਮੰਨ ਇਕ ਹੋ ਗਏ ਹਨ। ਘਸੀਟਾ ਸਿੰਘ ਉਸ ਨੂੰ ਮਿਲ ਕਿਹਾ ਸੀ ਮੇਰੀ ਮੱਦਦ ਕਰ ਮੈਂ ਲਾਭ ਸਿੰਘ ਦੀ ਪਾਰਟੀ ਦਾ ਹੀ ਬੰਦਾ ਹਾਂ। ਰੰਧਾਵੇ ਅਵਤਾਰ ਸਿੰਘ ਤੇ ਸ੍ਰ: ਤੇਜਾ ਸਿੰਘ ਜੀ ਤੋਂ ਪੁੱਛਿਆ ਤਾਂ ਉਹਨਾਂ ਦਸਿਆ ਉਹ ਖਰੀਦੇ ਪਿੰਡਾਂ ਦੀ ਵੰਡਦੈ। ਤਾਂ ਉਸ ਘਸੀਟਾ ਸਿੰਘ ਨੂੰ ਝੂਠਾ ਜਾਣ ਕਿਹਾ ਹੈ, ਮੈਂ ਤੇਰੀ ਕੋਈ ਮੱਦਦ ਨਹੀਂ ਕਰਨੀਂ। ਤੂੰ ਝੂਠਾ ਗੰਢ ਲਾ ਠੱਗਦਾ ਹੈਂ।

ਮੈਂ ਸੰਤ ਨਗਰੋਂ ਕਾਹਲ ਨਾਲ ਸੰਤ ਗੁਰਦਿਆਲ ਸਿੰਘ ਜੀ ਕੁਝਰਾਂ ਵਾਲਿਆਂ ਨੂੰ ਨਾਲ ਲੈ ਜਾ ਹਰਨਾਮ ਸਿੰਘ ਨੂੰ ਕਿਹਾ, ਤੂੰ ਹਲ ਨਹੀਂ ਜੋਣੇ। ਮੈਨੂੰ ਸਤਿਗੁਰਾਂ ਤੈਨੂੰ ਰੋਕਣ ਲਈ ਭੇਜਿਆ ਹੈ। ਸੋ ਸਾਂਭਾ ਕਰਨੋਂ ਰੁਕ ਗਿਆ। ਤੇ ਪਰਤਦੇ ਵੇਲੇ ਕੰਧਾਰਾ ਸਿੰਘ ਮੈਨੂੰ ਪੁਛਿਆ, ਕਿਵੇਂ ਆਏ ਸਾਓ ? ਮੈਂ ਸਭ ਵਾਰਤਾ ਦੱਸੀ ਤਾਂ ਕੰਧਾਰਾ ਸਿੰਘ ਸਣੇ ਪੁੱਤਰਾਂ ਸਾਡੇ ਮੋੜਦਿਆਂ, ਹੱਥ ਜੋੜਦਿਆਂ ਤੇ ਕਹਿੰਦਿਆਂ ਸਤਿਗੁਰਾਂ ਦਾ ਹੁਕਮ ਮੰਨੋ। ਸੋਟੇ ਲੈ ਘਸੀਟਾ ਸਿੰਘ ਦੇ ਖੂਹ ਵਲ ਜਾ ਗਾਲਾਂ ਕੱਢਣ ਲੱਗ ਪਿਆ। ਘਸੀਟਾ ਸਿੰਘ, ਪੂਰਨ ਸਿੰਘ, ਦਇਆ ਸਿੰਘ ਗਾਲਾਂ ਸੁਣ ਕੇ ਅੰਦਰ ਵੜ ਗਏ। ਜਾਣਿਆਂ ਖੌਰੇ ਕਿੰਨਾਂ ਸਾਂਭਾ ਕਰ ਇਹ ਆ ਗਾਲੀ ਕੱਢਣ ਲਗੈ। ਮੈਂ ਤੇ ਸੰਤ ਗੁਰਦਿਆਲ ਸਿੰਘ ਜੀ ਕਹੀਏ ਤੁਸੀਂ ਗੁਰੂ ਦਾ ਬਚਨ ਉਲਟਾਂਦੇ ਹੋ। ਬਲਕਾਰ

ਸਿੰਘ ਕਹੇ, ਅੱਗੇ ਭੀ ਤਾਂ ਕਈ ਬਚਨ ਸਤਿਗੁਰਾਂ ਦੇ ਉਲਟ ਹੀ ਅਸੀਂ ਸਿੱਖ ਕਰਦੇ ਹਾਂ। ਇਹ ਉਲਟ ਕੇ ਕੇਹੜਾ ਕਾਫਰ ਹੋ ਚੱਲੇ ਹਾਂ। ਮੈਂ ਕਿਹਾ, ਗੁਰੂ ਵਾਕ ਹੈ, "ਮੰਨੈ ਹੁਕਮੁ ਸੋਈ ਜਿਣਿ ਜਾਇ।" ਤੇ "ਬਚਨ ਹਮਾਰਾ ਫੇਰਿ ਕੈ ਹਮ ਤੁਮ ਕੈਸਾ ਸਾਕ" ਭੀ ਲਿਖਿਆ ਹੈ। ਤਾਂ ਉਸ ਕਿਹਾ, ਅਰਦਾਸੇ ਵਿਚ ਨਾਮ ਲੈਣ ਦਾ ਸਤਿਗੁਰੂ ਜੀ ਦਾ ਹੁਕਮ ਨਹੀਂ, ਪਰ ਸਿੱਖ ਰੂਬਰੂ ਗੁਪਤ ਤੇ ਪਿੱਛੇ ਉੱਚੀ ਹੀ ਲੈਂਦੇ ਹਨ, ਤੇ ਕੀ ਕਸਰ ਲਗਦੀ ਹੈ। ਤੇ ਕਵ੍ਹੇ, ਤੁਸੀਂ ਸਾਨੂੰ ਨਾ ਮੋੜੋ, ਜਦ ਅਸਾਂ ਮੁੜਨਾ ਵੀ ਨਹੀਂ। ਤੂੰ ਏਡਾ ਸ਼ਰਧਾਲੂ ਪਰ੍ਹਾਂ ਜਾਹ। ਕੰਧਾਰਾ ਸਿੰਘ ਕਹਿੰਦਾ ਸੀ, ਮੈਂ ਭਾਵੇਂ ਮਰ ਜਾਵਾਂ ਇਹਦੀ ਕੀਤੀ ਹੋਈ ਸਤਿਗੁਰੂ ਜੀ ਦੇ ਖਿਲਾਫ਼ ਪੁਗਣ ਨਹੀਂ ਦੇਣੀ। ਇਹ ਕੌਣ ਹੈ ਮੇਰੇ ਸਤਿਗੁਰੂ ਜੀ ਦੇ ਕੀਤੇ ਕੰਮ ਵਿੱਚ ਖਲਲ ਪਾਣ ਵਾਲਾ, ਝੂਠਾ ਬੇਈਮਾਨ ਲਾਲਚੀ।

ਸਤਿਗੁਰੂ ਜੀ ਜਦ ਸੁਣਿਆ ਕਿ ਕੰਧਾਰਾ ਸਿੰਘ, ਉਸਦੇ ਪੁਤੱਰ ਮੇਰੇ ਸੁਨੇਹੇ ਦੇ ਮਿਲਿਆਂ, ਮੋੜਿਆਂ ਮੰਦਾ ਬੋਲਿਆ ਏ ਤਾਂ ਕਿਹੋ ਨੇ, ਇਸ ਖਣਵਾਦੇ ਵਿਚ ਖ਼ੂਨ ਹੀ ਐਸਾ ਹੈਂ। ਜੋਸ਼ ਜਿਦ ਤੇ ਆਇਆਂ ਸੰਭਲੌ ਨਹੀਂ ਸਕਦਾ। ਜਾਪਦੈ ਇਹ ਸਾਨੂੰ ਕਦੀ ਕਸਰ ਹੀ ਲਾਏਗਾ।

ਸਤਿਗੁਰੂ ਜੀ ੨੦ ਅੱਸੂ ਸਭ ਆਪਣੇ ਵਸਾਏ ਪਿੰਡਾਂ ਦੇ ਸਿੱਖ ਸੱਦੇ ਪੰਚੈਤਾਂ ਦੇ ਮੈਬਰ ਬਣੇ ਹੋਏ ਸਦੇ ਤੇ ਕਿਹਾ, ਹੁਣ ੧੨ ਪੰਚੈਤਾਂ ਦੀ ਵਡੀ ਪੰਚੈਤ ਬਣੇਗੀ ਤੁਸਾਂ ਆਗੇ ਵਾਂਗੂੰ ਹੀ ਰਹਿਣਾ ਆਪੋ ਵਿਚ ਜਿਦਣਾ ਨਹੀਂ । ਸਭ ਨਗਰਾਂ ਦਾ ਸਮਝਾ ਸੁਲਝਾ ਕੀਤਾ ਤੇ ਕਈਆਂ ਪਿਛਲੇ ਸਰਬੰਧੀਆਂ ਤੋਂ ਰੁਸਿਆਂ ਨੂੰ ਸਗੋਂ ਖੁਸ਼ ਕੀਤਾ, ਮਿਹਰ ਨਜ਼ਰ ਕਰ।

ਜੀਵਨ ਨਗਰ ੨੧ ਅੱਸੂ ਮੋਹਣ ਸਿੰਘ ਥਾਣੇਦਾਰ ਰਾਣੀਆਂ ਦਾ ਜਥੇਦਾਰ ਹਰਨਾਮ ਸਿੰਘ ਨੂੰ ਆ ਦਬਾਉਣ ਲੱਗਾ ਕਿ ਤੂੰ ਹਲ ਕਿਉਂ ਜੁੱਤੇ। ਜੇ ਲੜਾਈ ਹੋ ਕੋਈ ਮਰ ਜਾਂਦਾ ਤੂੰ ਪਹਿਲੋਂ ਫੜੇ ਜਾਣਾ ਸੀ ਜਥੇਦਾਰ ਦਾ ਭੀ ਉਚਾ ਕੂਣ ਦਾ ਸੁਭਾ ਸੀ। ਸਤਿਗੁਰੂ ਜੀ ਰੌਲਾ ਸੁਣ ਕਿਹਾ, ਜਾ ਸੁਣੋ ਤੇ ਮੁਕਾਓ। ਸਿੱਖਾਂ ਸੰਤ ਨਗਰ ਦੇ ਮੋਹਤਬਰਾਂ, ਮੋਹਣ ਸਿੰਘ ਨੂੰ ਕਿਹਾ, ਤੂੰ ਘਸੀਟਾ ਸਿੰਘ ਦਾ ਰੋਣਾਂ ਸੁਣ ਆਇਆ ਹੈਂ। ਜਾਂ ਮੇਰੀ ਮੱਦਦ ਕਰ ਜਾਂ ਤਾੜ ਪਿੰਡੋਂ ਕੱਢ ਆ। ਤੂੰ ਨਜਾਇਜ਼ ਲਵੇਰੀ ਲੈ ਘਸੀਟਾ ਸਿੰਘ ਤੋਂ, ਚੁੰਘਦੈਂ ਤਾਂ ਹੀ ਨਜਾਇਜ ਮੱਦਦ ਕਰਦੈਂ। ਜਦ ਉਪਰੋਂ ਰੋਕ ਦਾ ਹੁਕਮ ਹੈ, ਇਹ ਕਿਉਂ ਕਬਜ਼ਾ ਜਮਾਣ ਪੈਂਦੈ। ਥਾਣੇਦਾਰ ਝੂਠਾ ਹੋ, ਚੁੱਪ ਕਰ, ਰਾਣੀਆਂ ਚਲਾ ਗਿਆ। ਸਰਦੂਲ ਸਿੰਘ ਜੋਤਸ਼ੀ ਸਰਸੇ ਜਾ ਦਰਖ਼ਾਸਤ ਦਿੱਤੀ, ਘਸੀਟਾ ਸਿੰਘ ਮੈਥੋਂ ਗਵਾਹੀ ਦੇ ਭੁਲੇਖੇ ਕਬਜ਼ੇ ਦਾ ਅੰਗੂਠਾ ਲੁਆ ਲਿਆ, ਧੋਖੇ ਨਾਲ। ਅਵਤਾਰ ਸਿੰਘ ਤੇ ਸਰਦਾਰ ਤੇਜਾ ਸਿੰਘ ਜੀ ਸਭ ਸਿੱਖਾਂ ਦੇ ਅੰਗੂਠੇ ਵੰਡ ਕਬਜੇ ਵਾਰ ਹੋਣ ਤੋਂ ਪਹਿਲਾਂ ਦੇ, ਵਿਖਾ ਦਰਖਾਸਤ ਦਿੱਤੀ । ਰੰਧਾਵੇ ਵਲੋਂ ਹੁਕਮ ਆਇਆ, ਜਦ ਤਕ ਸਰਕਾਰੀ ਕਿੱਲੇ ਬੰਦੀ ਨਹੀਂ ਹੁੰਦੀ ਆਪਣੇ ਤੌਰ ਸਧਾਰਨ ਕਿੱਲੇਬੰਦੀ ਨਾਲ ਵੰਡ ਕੀਤੀ, ਏਨਾਂ ਪਿੰਡਾਂ ਦੀ ਨਾ ਬਦਲੋ, ਜ਼ਿਮੀਦਾਰਾਂ ਦੇ ਲੜਨ ਤੇ ਨੁਕਸਾਨ ਦੀ ਵਜਾਹ ਨਾ ਬਣੇ। ਜ਼ਮਾਨਤਾਂ ਦੇ ਝੇੜੇ ਭੀ ਕੁਝ ਨਰਮ ਪਏ ਤੇ ਜਣਾਂ ਖਣਾ ਘਸੀਟਾ ਸਿੰਘ ਨਾਲ ਰਲਨੋਂ ਵੀ ਰੁਕਿਆ।

੨੨ ਅੱਸੂ ਸਤਿਗੁਰੂ ਜੀ ਥੇੜ ਕੋਲ ਹਲਾਂ ਦੀ ਮੰਗ ਪਾਈ ਕੋਲ ਗਏ। ਇੱਕ ਸਿੱਖ ਦੀ ਜੋਗ ਲਿੱਸੀ ਸੀ, ਦੇਖ ਕਹਿਉ ਨੇ "ਤੂੰ ਇਹਨਾਂ ਨਾਲ ਪਿਆਰ ਕਰਿਆ ਕਰ ਇਹ ਤੇਰੀ ਪਤ ਤੇ ਆਮਦਨ ਵਧਾਉਣਗੇ। ਉਸ ਕਿਹਾ ਮੈਂ ਸਥੇਰਾ ਸਾਂਭਦਾ ਹਾਂ ਪਰ ਇਹ ਲਿਸੇ ਰਹਿੰਦੇ ਨੇ", ਤਾਂ ਕਿਹੋ ਨੇ "ਤੂੰ ਘੂਰਿਆ ਮਾਰਿਆ ਨਾ ਕਰ ਖੁਰਾਕ ਨਾਲੋਂ ਬਹੁਤਾ ਖੁਸ਼ੀ ਤਕੜੀ ਰੱਖਦੀ ਹੈ।

ਲਾਭ ਸਿੰਘ ਕੱਕਾ ਨੂੰ ਭਾਅ ਵਿਕਦੀ ਕਣਕ ਦੀ ਬੋਰੀ ਬੀਜ ਲਈ ਦਿੱਤੀ, ਜੀਵਨ ਨਗਰੋਂ ਸਤਿਗੁਰੂ ਜੀ । ਇਕ ਸਿੱਖ ਕਿਹਾ ਨਾਲੇ ਆਖਦੇ ਹਨ ਇਹ ਚੰਗਾ ਨਹੀਂ ਰਿਹਾ, ਨਾਲੇ ਵਰਤਦੇ ਹਨ। ਤਾਂ ਕਿਹੋ ਨੇ ਭਾਅ ਵਿਕਦੀ ਜਿਨਸ ਤੇ ਆਪਣੇ ਆਉਂਦਾ ਨਿਆਂ ਦੁਸ਼ਮਨ ਨੂੰ ਭੀ ਦੇਣਾ ਚਾਹੀਦਾ ਹੈ।

## ਖਾਰਸ਼ ਦੀ ਅਚੂਕ ਦਵਾ

ਮੈਂ ਸਤਿਗੁਰੂ ਜੀ ਅਗੇ ਅਰਜ਼ ਕੀਤੀ ਕਿ ਮੈਨੂੰ ਸਰੀਰ ਤੇ ਖੁਰਕ ਹੁੰਦੀ ਹੈ ਤੇ ਸਿਰ ਭਾਰਾ ਰਹਿੰਦਾ ਹੈ । ਤਾਂ ਸੰਤ ਰਤਨ ਸਿੰਘ ਜੀ ਨੂੰ ਕਿਹੋ ਨੇ, ਇਸ ਨੂੰ ਖੂਨ ਸਫਾ ਦਾ ਸ਼ਰਬਤ ਲਿਖਾ, ਜੁਗਤ ਦੱਸ ਦੇ। ਰਤਨ ਸਿੰਘ ਨੇ ਕਾਪੀ ਤੋਂ ਲਿਖਾਇਆ ।

ਬਨਫ਼ਸ਼ਾ ਢਾਈ ਤੋਲੇ, ਫੁੱਲ ਗੁਲਾਬ ਡੇਢ ਤੋਲਾ, ਨੀਲੋਫਰ ਸਵਾ ਤੋਲਾ, ਕਾਜਵਾਨ ਛੇ ਮਾਸੇ, ਬੀਜ ਖਰਬੂਜੇ ਛੇ ਤੋਲੇ, ਮਨੱਕਾ ਢਾਈ ਤੋਲੇ, ਆਲੂਬੁਖਾਰਾ ੧੫ ਦਾਣੇ, ਅਨਾਬ ਸੱਤ ਦਾਣੇ, ਸਰਣਾ ਸਵਾ ਛੇ ਤੋਲੇ ਡੰਡੀ ਬਿਨ੍ਹਾਂ, ਧਨੀਆ ਸਵਾ ਛੇ ਤੋਲੇ, ਤਿੰਨ ਪਾ ਪੱਕੇ ਮਿਸਰੀ ਦੇਸੀ ਨਾ ਮਿਲੇ ਤਾ ਖੰਡ। ਇਹ ਸਭ ਚੀਜਾਂ ਸੁਥਰੀਆਂ ਕਰ ਰਾਤ ਭਿਓਂ ਸਵੇਰੇ ਪਕਾ ਲੈਣਾ।

ਖੁਰਾਕ ਸਵੇਰੇ ਅੱਠੀਂ ਪਹਿਰੀਂ ਦੋ ਤੋਲੇ ਗਰਮ ਜਲ 'ਚ ਮਿਲਾ, ਪ੍ਰਸ਼ਾਦ ਵੇਸਣ ਜਾਂ ਗੋਜੀ ਦਾ (ਬੇਰੜਾ), ਘਿਓ ਸਾਥ ਹੀ ਛਕਣਾ। ਖੱਟਾ, ਮਿੱਠਾ ਤੇਲ ਬਾਦੀ ਚੀਜਾਂ ਆਦਿ ਹੋਰ ਖਾਣੇ ਬੰਦ।

## ਡਿਪਟੀ ਕਮਿਸ਼ਨਰ ਦੇ ਸਾਹਵੇਂ

ਤਿੰਨ ਕੱਤਕ ਸਰਸਿਓਂ ਡਿਪਟੀ ਤੇ ਜ਼ਰਾਇਤ ਦੇ ਮਹਿਕਮੇ ਦੇ ਅਫਸਰ ਆਏ ਛੋਟੇ ਬਾਬਾ ਜੀ ਜਲ ਦੁੱਧ ਛਕਾਏ। ਮਾਲਾ ਗਲੀਂ ਪਹਿਰਾਈਆਂ ਉਨ੍ਹਾਂ ਜਿਵੇਂ ਨੇੜੇ ਕੋਠੀਓਂ ਪਹਾੜ ਮੁੰਜੀ ਆ ਲਵਾਈ ਸੀ ਤਿਵੇਂ ੧੮ ਮਰਲੇ ਕੱਛ ਕਟਾਈ, ੯੫ ਮੱਣ ਏਕੜ ਦੇ ਹਿਸਾਬ ਨਿਕਲੀ। ਬਹੁਤ ਨਗਰਾਂ ਦੇ ਪੰਚਾਇਤ ਮੈਂਬਰ ਭੀ ਤੇ ਹੋਰ ਸਿੱਖ ਆਏ ਹੋਏ ਸੀ। ਡਿਪਟੀ ਪੁਛਿਆ, ਕਿਸੇ ਨੂੰ ਕੋਈ ਔਖ ਹੋਵੇ ਦੱਸੋ। ਘਸੀਟਾ ਸਿੰਘ ਨੇ ਬੁੱਧ ਸਿੰਘ ਸੰਤਾ ਸਿੰਘ ਆਦਿ ਨੂੰ ਨਾਲ

ਲੈ ਕਿਹਾ, ਸਾਡੇ ਤੇ ਬੜਾ ਜੁਲਮ ਹੋ ਰਿਹਾ ਹੈ। ਜ਼ਮੀਨ ਨਹੀਂ ਮਿਲੀ, ਕੋਲੋਂ ਅਵਤਾਰ ਸਿੰਘ ਤੇ ਸ੍ਰ: ਤੇਜਾ ਸਿੰਘ ਨੇ ਕਾਗਜ ਉਨ੍ਹਾਂ ਦੀ ਬੋੜੇ ਤੇ ਪੁਰਾਣੀ ਨਵੀਂ ਵੰਡ ਦੇ ਕੱਢ ਦਿਖਾਏ। ਅੰਗੂਠੇ ਲੱਗੇ ਵਿਖਾਏ ਤੇ ਕਿਹਾ, ਇਹਨਾਂ ਵਿੱਚ ਹੋਕੇ ਵੰਡ ਕੀਤੀ ਹੈ, ਫਿਰ ਸਭ ਨੂੰ ਨੁਕਸਾਨ ਤੇ ਦੁੱਖ ਦੇਣਾ ਚਾਹੁੰਦੇ ਨੇ। ਤਸੀਲਦਾਰ ਕੋਲੋਂ ਕਿਹਾ, ਉਪਰੋਂ ਹੁਕਮ ਆਇਆ ਹੋਇਆ ਹੈ। ਜੋ ਏਹਨਾਂ ਪਿੰਡਾ ਦੀ ਕੱਛ ਤੇ ਵੰਡ ਹੋਈ ਜ਼ਮੀਨ ਹੈ ਜਿੱਚਰ ਸਰਕਾਰੀ ਕੱਛ ਤੇ ਇਸਤੇਮਾਲ ਨ ਹੋਵੇ ਉਚਰ ਕੋਈ ਅਦਲਾ ਬਦਲੀ ਨ ਹੋਵੇ। ਨੁਕਸਾਨ ਤੇ ਅਮਨ ਭੰਗ ਹੁੰਦੈ , ਹੁਣੇ ਵੰਡ ਤੋੜਿਆਂ। ਘਸੀਟਾ ਸਿੰਘ ਕਿਹਾ, ਸਾਨੂੰ ਮੁੱਰਬਿਆ 'ਚ ਖਰੀਦੀ ਜ਼ਮੀਨ ਨਹੀਂ ਮਿਲੀ। ਇਹ ਸੁਣ ਸਭ ਸਿੱਖ ਹਸ ਪਏ। ਤਾਂ ਡਿਪਟੀ ਪੁਛਿਆ, ਕੀ ਗਲ ਏ ? ਤਾਂ ਸਭ ਨੇ ਦੱਸਿਆ, ਇਹ ਦੇ ਅੰਦਰ ਤੇ ਮੋਹਤਬਰੀ ਤੇ ਨੰਬਰਦਾਰੀ ਖੁੱਸ ਗਈ ਦਾ ਰੋਸ ਲੈ ਤੇ ਸ਼ਰੀਕੇ ਦਾ ਜੋਸ਼ ਏ ਤੇ ਮੂੰਹੋ ਹੋਰ ਕੁਝ ਬੋਲਦੈ। ਇਹ ਸੁਣ ਘਸੀਟਾ ਸਿੰਘ ਚੁੱਪ ਕਰ ਗਿਆ। ਤੇ ਡਿਪਟੀ ਕਿਹਾ, ਮੁਢੋਂ ਜੱਸਵੰਤਾਂ ਨਾਲ ਆਢੇ ਲਾਣ ਵਾਲੇ ਹੁੰਦੇ ਨੇ। ਸਭ ਨਗਰਾਂ ਦਿਆਂ ਸਿੱਖਾਂ ਕਿਹਾ, ਸੜਕ ਬਣੇ, ਪਾਣੀ ਸਮੇਂ ਨਾਲ ਆਵੇ ਤੇ ਪੂਰਾ ਚਿਰ ਵਗੇ। ਨਾਲੀ ਤੇ ਪੁਲ ਬਣੇ। ਡਿਪਟੀ ਕਿਹਾ ਪਾਣੀ ਤੇ ਅਗਲੇ ਸਾਲ ਪੂਰਾ ਮਿਲੇਗਾ, ਹੋਰ ਸਭ ਸਹਿਜੇ ਸਹਿਜੇ ਸਹੂਲਤਾਂ ਹੋਣਗੀਆਂ।

ਸਤਿਗੁਰੂ ਜੀ ਸਭ ਨਗਰਾਂ ਦੇ ਮੈਂਬਰ ਤੇ ਆਗੂ ਸੱਦੇ ਸੀ । ਜੀਵਨ ਨਗਰ, ਸਰਕਾਰੀ ਕੰਟਰੋਲ ਵਾਲੇ ਆਏ, ਸਿੱਖਾਂ ਦੱਸਿਆ ਸਿੰਡੀਕੇਟ ਵਾਲੇ, ਮੁੰਜੀ ਲੈਣ ਨਹੀ ਆਉਂਦੇ। ਜੇ ਅਸੀਂ ਨਾ ਦੇਈਏ ਤਾਂ ਤੁਸੀਂ ਉਜਰ ਦਿੰਦੇ ਹੋ, ਜੋ ਸਰਸੇ ਲਿਜਾ ਵੇਚੀਏ ਭਾੜਾ ਭਰਨਾ ਪੈਂਦਾ ਹੈ। ਸਾਢੇ ਦਸ ਰੁਪਏ ਜੋ ਭਾ ਸਰਕਾਰੀ ਹੈ ਸਾਡੇ ਪੱਲੇ ਨਹੀ ਪੈਂਦਾ, ਅਫਸਰਾਂ ਕਿਹਾ ਜਾ ਭੇਜਦੇ ਹਾਂ। ਸਤਿਗੁਰੂ ਜੀ ਸਭ ਸਿੱਖਾਂ ਨੂੰ ਕਿਹਾ, "ਝੇੜੇ ਪੰਚਾਇਤਾਂ ਵਿੱਚ ਹੀ ਨਬੇੜੋ। ਅਫਸਰਾਂ ਦੀ ਖੇਚਲ ਘਟਾਉ, ਨਾਲੇ ਸਹੀ ਨਿਆਂ, ਛੇਤੀ ਸਭ ਦੇ ਪੱਲੇ ਪਾਉ। ਏਨ੍ਹੀ ਦਿਨੀ ਏਹ ਭਾ ਸੀ ਤੇ ਸਰਕਾਰੋਂ ਬਪਾਰੀਆਂ ਨੂੰ ਪਿੰਡਾਂ 'ਚ ਆ ਖਰੀਦਣ ਦਾ ਹੁਕਮ ਸੀ।

## *ਅਨੰਦ ਠਾਕਰਾਂ ਦਾ*

ਏਨ੍ਹੀ ਦਿਨੀਂ ਹੀ ਮਹਾਰਾਜ ਨਿਹਾਲ ਸਿੰਘ ਦੇ ਸਾਹਿਬਜ਼ਾਦੇ ਸ਼ਮਸ਼ੇਰ ਸਿੰਘ ਦਾ ਅਨੰਦ ਗੁਰਦਾਸ ਪੁਰ ਹੋਇਆ। ਸਰਦਾਰ ਲੱਛਮਣ ਸਿੰਘ ਰਾਮਗੜ੍ਹੀਆ ਤੇ ਉਸਦੇ ਘਰੋਂ ਤਾਂ ਨਾਮਧਾਰੀ ਧਰਮ ਰਖਦੇ ਹਨ। (ਲੜਕੀ ਵਾਲੇ) ਪਰ ਪੁੱਤਰ ਤੇ ਧੀਆਂ ਅੱਗੋਂ ਪੜ੍ਹੇ ਹੋਏ ਹੋਣ ਕਾਰਨ ਅੰਗ੍ਰੇਜ਼ੀ ਬਾਣੇ ਖਾਣੇ ਵਾਲੇ ਹਨ। ਬੀਬੀ ਨੇ ਨਿਸ਼ੰਗ ਸਭ ਸੱਜਣਾਂ ਵਿਆਹ ਤੇ ਆਇਆਂ ਦੀ ਸੇਵਾ ਵਿੱਚ ਹੋ ਕੇ ਕੀਤੀ, ਅਨੰਦ ਵੇਦੀ ਵਿਚ ਹਵਨ ਦੁਆਲੇ ਹੋਇਆ। ਸਤਿਗੁਰੂ ਜੀ ਸੁਣ ਕਿਹਾ, ਤਾਂ ਭੀ ਚੰਗਾ, ਸੰਗ ਤੇ ਕੁੜੀਆਂ ਦੀ ਲੱਥੀ ਹੈ, ਸੇਵਾ ਤੇ ਹੱਥੀ ਕਰਦੀਆਂ ਹਨ। ਨਾਮਧਾਰੀ

ਮਰਿਯਾਦਾ ਹੀ ਸਭ ਵਰਤਦੇ ਹਨ।

## *ਹੁਣ ਉਦਮ ਘਸੀਟਾ ਸਿੰਘ ਦੇ ਸਾਲੇ ਦਾ*

ਸਤਿਗੁਰੂ ਜੀ ੨੧ ਕੱਤਕ ਅੰਮ੍ਰਿਤਸਰ, ਦੀਪ ਮਾਲਾ ਤੇ ਦਰਸ਼ਨ ਦਿਤੇ। ਦੀਵਾਨ ਲੱਗੇ। ਹਵਨ ਹੋਇਆ। ਕੁਝ ਜੋੜਿਆਂ ਦੇ ਅਨੰਦ ਹੋਏ। ਵਲਟੋਹੇ ਦੇ ਸਿੱਖ ਘਸੀਟਾ ਸਿੰਘ ਦੇ ਸਾਲੇ ਬਿਸ਼ਨ ਸਿੰਘ ਸਮੇਤ ਕੁਝ ਮਿਲੇ। ਅਰਜ਼ ਕੀਤੀਓ ਨੇ, "ਸਚੇ ਪਾਤਸ਼ਾਹੋ! ਕਿਵੇਂ ਦੁਬਿਧਾ ਮਿਟੇ।" ਸਤਿਗੁਰੂ ਜੀ ਕਿਹਾ, "ਘਸੀਟਾ ਸਿੰਘ ਨੂੰ ਮੇਰੇ ਮਥੇ ਲਾਉ ਤੇ ਮੁਕਾਓ ਦੁਬਿਧਾ।" ਉਹਨਾਂ ਕਿਹਾ, "ਉਹ ਆਪ ਦੇ ਮਥੇ ਲਗਣੋਂ ਝਕਦੈ। ਅਸੀ ਜੀਵਨ ਨਗਰ ਆਵਾਂਗੇ।" ਸਤਿਗੁਰੂ ਜੀ ਕਿਹਾ, "ਮੈਂ ਏਥੋਂ ਹੀ ਅਫਰੀਕਾ ਜਾਣਾ ਸੀ ਪਰ ਜੇ ਤੁਸੀਂ ਰਾਜ਼ੀ ਹੋਵੋ ਤੇ ਦੁਬਿਧਾ ਭੀ ਮੁਕੇ ਤਾਂ ਮੈਂ ਕੁਝ ਦਿਨ ਰੁਕ ਜਾਂਦਾ ਹਾਂ। ਕਿਉਂਕਿ ਭਲੇ ਕੰਮ ਤੇ ਦੁਬਿਧਾ ਮੇਟਣ ਲਈ ਲੇਟ ਹੋਣਾ ਠੀਕ ਨਹੀਂ ਹੁੰਦਾ। ੨੪ ਕੱਤਕ ਦਾ ਦਿਨ ਮਿਥਿਆ!

## *ਪੰ: ਨਹਿਰੂ ਭੈਣੀ ਸਾਹਿਬ*

ਜਵਾਹਰ ਲਾਲ ਨਹਿਰੂ ੨੩ ਕੱਤਕ, ਭੈਣੀ ਸਾਹਿਬ, ਸਾਢੇ ਚਾਰ ਵਜੇ ਪੁੱਜਾ ਪਹਿਲੋਂ ਹੀ ਪੁਲਸ ਦੇ ਕਾਫੀ ਅਫਸਰ ਤੇ ਦਰਸ਼ਕਾਂ ਦੀ ਭੀੜ ਹੋ ਗਈ ਸੀ। ਮਹਾਰਾਜ ਨਿਹਾਲ ਸਿੰਘ ਜੀ ਤੇ ਉਹਨ੍ਹਾਂ ਦੇ ਸਾਹਿਬਜ਼ਾਦੇ ਸ਼ਮਸੇਰ ਸਿੰਘ ਠਾਕੁਰ ਜੀ ਦੇ ਉਦਮ ਇੰਤਜ਼ਾਮ ਵਿਚ ਸਭ ਆਗਤ ਭਾਗਤ ਤੇ ਇੰਤਜ਼ਾਮ ਸੀ । ਸਤਿਗੁਰੂ ਜੀ ਦਰਸ਼ਨੀ ਡਿਉੜੀ ਵਿੱਚ ਖੜੇ ਸੀ। ਨਹਿਰੂ ਜਾ ਚਰਨੀ ਲੱਗਾ। ਸਤਿਗੁਰੂ ਜੀ ਅਗੋਂ ਮਿਲ ਮਾਲਾ ਪਹਿਰਾਈ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸਕ ਅਸਥਾਨ ਹੁਣ, ਮੰਦਰ, ਥੜਾ, ਬੁਖਾਰੀਆਂ ਵਾਲਾ ਘਰ, ਹੱਟੀ, ਲੰਗਰ ਤੇ, ਕੋਠੜੀ ਗੁਪਤ ਪਾਠਾਂ ਵਾਲੀ ਆਦਿ ਨਾਲ ਹੋ ਦਿਖਾ ਨਾਲੋ ਨਾਲ ਬੀਤੇ ਸਮੇਂ ਦੀ ਵਾਕਫੀ ਕਿ ਪਾਣੀ ਹਾਂਡੇ ਤੱਕ ਇਹ ਮੰਦਰ ਅੰਗਰੇਜ਼ਾਂ ਪੁਟਾਏ ਸੀ ਤੇ ਕੋਠੀ ਵਿਚ ਗੁਪਤ ਪਾਠ ਹੁੰਦੇ ਸੀ। ਰਾਮਸਰ ਹਰੀ ਮੰਦਿਰ ਦਿਖਾਏ ਤੇ ਜਲ ਦੁੱਧ ਛਕਾਏ ਬਾਅਦ ਨਹਿਰੂ ਬਣੇ ਪੰਡਾਲ ਅਸਥਾਨ ਵਿਚ ਬੋਲਿਆ, "ਮੈਂ ਦੁਰਾਹੇ ਜਾ ਚਾਹ ਪੀਣੀ ਸੀ। ਪਰ ਇੱਕ ਸਭ ਤੋ ਪਹਿਲੇ ਦੇਸ਼ ਅਜਾਦ ਕਰਾਉਣ ਹਿਤ ਕੁਰਬਾਨੀ ਕਰਨ ਵਾਲੇ ਅਵਤਾਰ ਦੇ ਜਨਮ ਅਸਥਾਨ ਤੇ ਇੱਕ ਸਮਕਾਲੀ ਮਿੱਤਰ ਦੇ ਸਨੇਹ ਨੇ ਮੈਨੂੰ ਅੰਦਰੋਂ ਖਿੱਚ ਲਾ ਏਥੇ ਲੈ ਆਂਦਾ ਹੈ।"

ਸੰਤ ਇੰਦਰ ਸਿੰਘ ਚਕਰਵਰਤੀ ਨੇ ਭੀ ਸਤਿਗੁਰੂ ਰਾਮ ਸਿੰਘ ਜੀ ਤੇ ਉਸ ਦੇ ਧਰਮੀ ਸਿੱਖਾਂ ਦੇ ਕਾਰਨਾਮੇ ਸੁਣਾਏ ਤੇ ਕਿਹਾ, ਪਹਿਲੀ ਵਾਰ ਅਸਾਂ ਸਰਕਾਰੀ ਅਫਸਰਾਂ ਦਾ ਸੁਆਗਤ ਕੀਤਾ ਹੈ। ਬਾਅਦ, ਸਤਿਗੁਰੂ ਜੀ ਨੇ ਨਹਿਰੂ ਜੀ ਤੇ ਸਭ ਆਇਆਂ ਦਾ, ਧਨਵਾਦ ਖੜੋ ਕੇ

ਕੀਤਾ। ੨੪ ਮਿੰਟ ਜਵਾਹਰ ਲਾਲ ਰਿਹਾ, ਹਜ਼ਾਰਾਂ ਦੀ ਭੀੜ ਹੋਈ। ਸਤਿਗੁਰੂ ਜੀ ਬੋਹੜਾਂ ਤਕ ਵਿਦਾ ਕਰਨ ਗਏ। ਤੇ ਜਵਹਾਰ ਲਾਲ ਕਿਹਾ ਕਲ ਫਲੌਰ ਹਿੰਦ ਤੇ ਪਾਕ ਦੀ ਪੁਲਸ ਦੀਆਂ ਖੇਡਾਂ ਨੇ, ਆਪ ਨੇ ਜ਼ਰੂਰ ਦਰਸ਼ਨ ਦੇਣੇ। ਪਾਕਿਸਤਾਨ ਦੀ ਪੁਲਸ ਜੇਤੂ ਰਹੀ ਖੇਡਾਂ ਵਿੱਚ।

## ਜਤਨ ਫੇਰ ਫੇਲ

ਸਤਿਗੁਰੂ ਜੀ ੨੪ ਕਤੱਕ ਹੀ ਫਲੌਰੋਂ, ਸ੍ਰੀ ਜੀਵਨ ਨਗਰ ਆਏ। ਬਿਸ਼ਨ ਸਿੰਘ, ਕਰਤਾਰ ਸਿੰਘ ਝੰਡਾ ਸਿੰਘ, ਪੰਡਿਤ ਸੇਵਾ ਸਿੰਘ ਆਦਿ ਵਲਟੋਹੀਏ ਚਰਨੀਂ ਲੱਗੇ ਤੇ ਕਿਹਾ, "ਸਚੇ ਪਾਤਿਸ਼ਾਹੋ!" ਸਾਨੂੰ ਵਲਟੋਹੇ ਜਾ ਕਹਿੰਦਾ ਸੀ ਮੈਂ ਤਾਂ ਮੰਨਦਾ ਹਾਂ ਉਹ ਨਹੀਂ ਢਲਦੇ। ਪਰ ਅੱਜ ਘਸੀਟਾ ਸਿੰਘ ਸਾਡਾ ਮਸਾਂ ਬੰਨ੍ਹ-ਰੁੰਨ ਆਂਦਾ ਝੱਟ ਨਹੀਂ ਇਥੇ ਖੜਾ ਤੇ ਸਰਸੇ ਟੁਰ ਗਿਆ ਹੈ। ਆਪ ਦੇ ਮਥੇ ਲਗ ਰਸਣ ਵਾਲੀ ਸਾਡੀ ਸਲਾਹ ਉਸ ਰਾਤ ਜਤਨ ਸਾਡੇ ਕੀਤੇ ਭੀ ਨਹੀਂ ਮੰਨੀ । ਉਹ ਮਨ ਦੀ ਮਰਜੀ ਤਾਂ ਕਿਸੇ ਨੂੰ ਦਸਦਾ ਹੀ ਨਹੀਂ। "ਸਤਿਗੁਰੂ ਜੀ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੂਬਾ ਕਰਤਾਰ ਸਿੰਘ ਜੀ ਤੇ ਮੇਰੇ ਤੋ ਉਹਨਾਂ ਨੂੰ ਬੀਤੀਆਂ ਵਾਰਾਂ ਦੀ ਗਲ ਸੁਣਵਾਈ ਕਿ ਇਹ ਏਤਨੀ ਵਾਰ ਜਤਨ ਕਰਦਿਆਂ ਸਜਨਾਂ ਦੇ ਤੇ ਸਤਿਗੁਰਾਂ ਦੇ ਗੱਲੋਂ ਜਬਾਨੋਂ ਫਿਰ ਸਰਕਾਰੀ ਲੋਕਾਂ ਕੋਲ ਟੁਰ ਜਾਂਦਾ ਹੈ।

ਬਿਸ਼ਨ ਸਿੰਘ ਨੇ ਸਤਿਗੁਰੂ ਜੀ ਪਾਸ ਗਲੇਡੂ ਭਰ ਗੱਲ ਕੀਤੀ, ਸਚੇ ਪਾਤਿਸ਼ਾਹੋ! ਜਦ ਆਪ ਨੇ ਮੇਰੀ ਭੈਣ ਅਮਰ ਕੌਰ ਦਾ ਸਾਕ ਮੰਗਿਆ ਸੀ ਕਿ ਚੰਗੇ ਸਾਧ ਸੰਗਤ ਦਾ ਕਮਰਕੱਸਾ ਖੁਲ੍ਹਣ ਵਾਲੇ ਘਰ ਕਰਾਉਣਾ ਹੈ ਤਾਂ ਮੇਰੇ ਪਿਤਾ ਸੰਤ ਜੈ ਸਿੰਘ ਜੀ ਨੇ ਆਪ ਅਗੇ ਅਰਜ਼ ਕੀਤੀ ਸੀ। ਆਪ ਜੋ ਕਰੋ ਮੈਂ ਮੰਨਣੀ ਤੇ ਹੈ। ਪਰ ਮੇਰੀ ਧੀ ਬਾਰ ਦੇ ਇਲਾਕੇ ਨ ਵਿਆਹਿਆ ਜੇ। ਕਿਉਂਕਿ ਬਾਰ ਦੇ ਬੰਦੇ ਮੂੰਹ ਦੇ ਮਿਠੇ ਤੇ ਦਿਲ ਦੇ ਖੋਟੇ ਹੁੰਦੇ ਹਨ। ਮਤਲਬ ਲੈ ਤਾਂ ਮਿਠਾ ਬਣ, ਜਟ ਵਾਗੂੰ ਬੜਾ ਜਾਣਦੇ ਹਨ ਪਰ ਮੰਦਿਓਂ ਟਲਦੇ ਨਹੀਂ। ਤੇ ਸੱਚੇ ਪਾਤਿਸ਼ਾਹੋ ਆਪਦੇ ਵਲਟੋਹਿਓਂ ਵਿਦਾ ਹੋਣ ਬਾਅਦ ਮੈਨੂੰ ਪਿਤਾ ਜੀ ਨੇ ਕਿਹਾ ਸੀ, ਤੂੰ ਮੇਰਾ ਇਕੋ ਪੁਤੱਰ ਹੈਂ। ਵੇਖੀਂ ਮਤੇ ਭਣੂਜੇ ਦੇ ਮਗਰ ਲਗ ਸਦਾ ਜੋਗ ਆਏ ਸਾਧ ਸਿੱਖ ਨੂੰ ਜਿਓ ਆਇਆਂ ਆਖਣ ਤੋਂ ਰੁਕੇਂ। ਕਹਿ ਬਿਸ਼ਨ ਸਿੰਘ ਰੋ ਪਿਆ ਤੇ ਸਤਿਗੁਰੂ ਜੀ ਨੂੰ ਕਿਹੋ ਸੂ, ਸਚੇ ਪਾਤਿਸ਼ਾਹੋ! ਆਪ ਉਸ ਤੇ ਕ੍ਰਿਪਾ ਕਰਕੇ ਜੇ ਉਸ ਨੂੰ ਸੁਧਾਰ ਲਵੋ ਤਾਂ ਪਤਾ ਨਹੀਂ ਸਾਨੂੰ ਤੇ ਉਹ ਸੌਰਨ ਵਲ ਆਉਂਦਾ ਨਹੀਂ ਜਾਪਦਾ। ਤਾਂ ਸਤਿਗੁਰੂ ਜੀ ਕਿਹਾ, "ਬਿਸ਼ਨ ਸਿੰਘ ਤੇਰੇ ਤੇ ਹੀ ਪਈ ਤੂੰ ਹੀ ਨਿਆਂ ਕਰ, ਨਬੇੜ, ਮੈਂ ਇਤਨੀ ਬਣੀ ਬਣਤਰ ਤੇ ਸੌਖ ਕਿਵੇਂ ਉਧੇੜਾਂ ਉਹਦੀ ਨਜਾਇਜ਼ ਜ਼ਿਦ ਲਈ।" ਇਹ ਸੁਣ ਉਹ ਸਣੇ ਸਾਥੀਆਂ ਚੁੱਪ ਕਰ ਚਲਾ ਗਿਆ।

ਸਤਿਜੁਗ ਦੇ ਮੱਘਰ ਮਹੀਨੇ ਦੇ ਰਸਾਲੇ ਤੇ ਮੁਢਲੇ ਪਾਸੇ ਸਤਿਗੁਰੂ ਜੀ ਪੰ: ਜਵਾਹਰ ਲਾਲ ਜੀ ਨੂੰ ਮਾਲਾ ਪਹਿਨਾਂਦਿਆਂ ਦੀ ਤੇ ਪਿਛਲੇ ਪਾਸੇ ਨਹਿਰੂ ਜੀ ਦੇ ਖਲੋ ਭੈਣੀ ਸਾਹਿਬ ਗੁਰ ਅਸਥਾਨ ਤੇ ਨਾਮਧਾਰੀਆਂ ਦੇ ਕਾਰਨਾਮਿਆਂ ਦੀ ਸਿਫਤ ਕਰਦਿਆਂ ਦੀ ਫੋਟੋ ਛਪੀ ਸੀ, ਲਾਲ ਰੰਗ ਦੀ ਸੋਹਣੀ।

੧ ਮੱਘਰ ਸਰਸੇ, ਡਿਪਟੀ ਦੇ ਸਦੇ ਤੇ ਵੱਡੇ ਬਾਬਾ ਜੀ ਜੱਚਾ ਹਸਪਤਾਲ ਦੇ ਵੱਡਾ ਤੇ ਸੁਥਰਾ ਹੋਣ ਦੇ ਸਮਾਗਮ ਵਿਚ ਗਏ। ਕੁਝ ਸਿੱਖਾਂ ਸਮੇਤ ਗਏ ਸ਼ਹਿਰੋਂ ਦੱਖਣ। ਹੈ ਤੇ ਭਾਵੇਂ ਅਗੇ ਹੀ ਸੀ ਪਰ ਖਾਸ ਸੌਖ ਕੋਈ ਨਹੀਂ ਸੀ। ਹਸਪਤਾਲ ਬ਼ਾਰੇ ਬਾਬਾ ਜੀ ਨੇ ੧੦੦੦ (ਇਕ ਹਜ਼ਾਰ) ਦਿੱਤਾ।

## *ਸਤਿਗੁਰੂ ਜੀ ਅਫਰੀਕਾ*

ਸਤਿਗੁਰੂ ਜੀ ੨੬ ਕੱਤਕ, ਦਿੱਲੀਓਂ ਹਵਾਈ ਜਹਾਜ ਤੇ ਸਮੇਤ ਛੋਟੇ ਬਾਬਾ ਜੀ ਭਾਈ ਜੀ, ਸੰਤ ਰਤਨ ਸਿੰਘ ਜੀ, ਸੰਤ ਦਰਸ਼ਨ ਸਿੰਘ -ਖਜਾਨ ਸਿੰਘ ਰਾਗੀ ਭਾਈ ਮੰਗਲ ਸਿੰਘ ਜੀ ਲਾਂਗਰੀ ਸਮੇਤ ਅਫਰੀਕਾ ਪੁੱਜੇ ਤੇ ੨੯ ਮੱਘਰ, ੨੯ ਦਿਨੀਂ ਵਾਪਸ ਆ ਜੀਵਨ ਨਗਰ ਦਰਸ਼ਨ ਦਿੱਤੇ। ਨੈਰੋਬੀ ਅੱਡੇ ਤੇ ਬੜੀ ਸੰਗਤ ਦੂਰ-ਦੂਰ ਤੋਂ ਪੁੱਜੀ ਹੋਈ ਸੀ। ਦਰਸ਼ਨ ਕਰ ਚਰਨੀਂ ਸੀਸ ਨਿਵਾਏ। ਗਲੀਂ ਹਾਰ ਪਹਿਰਾਏ ਤੇ ਜੈਕਾਰੇ ਗੁੰਜਾਏ। ਸਭ ਤੋਂ ਪਹਿਲਾਂ ਸ. ਸੰਤ ਸਿੰਘ ਜੀ ਦੀ ਨਵੀਂ ੩੦ ਹਜ਼ਾਰ ਦੀ ਕਾਰ ਤੇ ਅਸਵਾਰ ਹੋਏ। ਉਸਦੀ ਅੰਦਰਲੀ ਮੰਗ ਅਨੁਸਾਰ ਅੱਧੋਂ ਅੱਗੇ ਸ੍ਰ: ਪ੍ਰੀਤਮ ਸਿੰਘ (ਮੁਬਾਲੀ) ਵਾਲਿਆਂ ਦੀ ਕਾਰ ਤੇ ਸਵਾਰ ਹੋਏ। ਅੱਡੇ ਤੋਂ ਸ਼ਹਿਰ ਨੈਰੋਬੀ ਆਏ। ਰਾਮਗੜ੍ਹੀਆ ਗੁਰਦੁਆਰੇ ਵਿਚ ਉਤਾਰਾ ਹੋਇਆ। ਸੂਬਾ ਲਾਲ ਸਿੰਘ ਜੀ ਦਾ ਨਾਮਧਾਰੀ ਜਥਾ ਤੇ ਹੋਰ ਵੱਡੇ ਵੱਡੇ ਸ਼ਹਿਰ ਕੰਪਾਲਾਂ ਜੀਂਜਾ ਆਦਿ ਤੋਂ ਸਰਦਾਰ ਗੰਗਾ ਸਿੰਘ, ਬਖਸ਼ੀਸ਼ ਸਿੰਘ, ਮੋਹਣ ਸਿੰਘ ਪ੍ਰਧਾਨ ਧਰਮ ਸਿੰਘ, ਸ੍ਰ: ਭਗਤ ਸਿੰਘ, ਆਦਿ ਨੇ ਬੜੀ ਸ਼ਰਧਾ ਭਗਤੀ ਜਣਾਈ। ਕਾਂਗਰਸ ਦੇ ਪ੍ਰਧਾਨ ਸ੍ਰੀ ਪੁਰੀ ਜੀ ਤੇ ਪ੍ਰੋਫੈਸਰ ਕੇਸਰ ਸਿੰਘ ਜੀ, ਆਨਰੇਬਲ, ਚੰਦਰ ਸਿੰਘ ਜੀ ਬਰਿਸਟਰ ਸ਼ਰਮਾ ਤੇ ਅਹਿਮਦੀਆਂ ਵਲੋਂ ਪ੍ਰੈਜ਼ੀਡੈਂਟ ਮਿਸਟਰ ਏ. ਐਸ. ਭੱਟੀ ਮਿਹਰਬਾਨ ਸਿੰਘ ਜੀ ਆਦਿ ਕੁਝ ਨਾਮਧਾਰੀ ਪੰਥ ਤੇ ਸਤਿਗੁਰੂ ਜੀ ਸੰਬੰਧੀ ਬੋਲੇ ਭੀ। ਕਈ ਵਾਰ ਕਈ ਥਾਂਈ ਸਤਿਗੁਰੂ ਜੀ ਸਿੰਘ ਸਭੀਆਂ ਕੱਟੜਾਂ ਨੂੰ ਕਿਹਾ, "ਤੁਸੀਂ ਸਾਡੇ ਦੀਵਾਨ ਵਿੱਚ ਆਓ ਤੇ ਆਗਿਆ ਭਈ ਅਕਾਲ ਕੀ, ਦੋਹਰਾ ਪੜ੍ਹੋ ਤੇ ਦਸ ਪਾਤਸ਼ਾਹੀਆਂ ਦਾ ਹੀ ਭਾਂਵੇਂ ਅਰਦਾਸਾ ਕਰੋ। ਅਸੀਂ ਹੱਥ ਜੋੜ ਵਿੱਚ ਖੜੋਵਾਂਗੇ। ਤੁਹਾਡੇ ਗੁਰਦਵਾਰੇ ਵਿੱਚ ਅਸੀਂ ਜਾ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਾਂਗੇ। ਤੁਸੀਂ ਵਿੱਚ ਹੱਥ ਜੋੜ ਖੜੇ ਹੋਇਆ ਜੇ।" ਉਹ ਸਲਾਹ ਕਰ ਉੱਤਰ ਦੇਣ ਹੀ ਨਾ ਇਤਨੇ ਦਿਨਾਂ ਵਿੱਚ ਆਏ।

ਮੈਂ ਸਤਿਗੁਰ ਜੀ ਅੱਗੇ ਅਫਰੀਕਾ ਦੇ ਸ਼ੌਕ ਜੀ ਦੀ ਕਵਿਤਾ ਦੀ ਸਿਫਤ ਕੀਤੀ। ਤਾਂ

ਕਿਹੋ ਨੇ ਇਹ ਮਾਸੀ-ਸ਼ਹਾਬੀ ਸੀ ਤੇ ਇਸਨੇ ਚੱਕਰਵਰਤੀ ਜੀ ਦਾ ਖਿਮਾ ਲੇਖ ਪੜ੍ਹ ਮਾਸ ਸ਼ਰਾਬ ਦੇ ਤਿਆਗ ਦਾ ਨੇਮ ਕੀਤਾ ਸੀ। ਪਰ ਇੱਕ ਦਿਨ ਸੁਭਾਵਕ ਹੀ ਬੰਦੂਕ ਲੈ ਜਾ ਫਾਇਰ ਕੀਤੇ ਸੂ। ਬੰਦੂਕ ਨਾ ਚੱਲੇ ਤਾਂ ਦੇਖਿਓਂ ਸੂ ਨਾਲੀ ਵਿਚੋਂ ਵਿੰਗੀ-ਹੋਈ ਹੋਈ ਸੀ ਤਾਂ ਦ੍ਰਿੜ ਹੋਏ ਕਿ ਕਰਤੇ ਨੂੰ ਮਨਜ਼ੂਰ ਨਹੀਂ, ਮੇਰਾ ਇਹ ਕਰਤੱਬ। ਇਸ ਫੇਰੇ ਸਤਿਗੁਰ ਜੀ ਇੱਕ ਦੋ ਸ਼ਹਿਰਾਂ ਵਿੱਚ ਰਾਗ ਸਭਾ ਭੀ ਕੀਤੀ, ਪਾਠ ਭੀ ਗੁਰਬਾਣੀ ਦੇ ਸੁਣੇ, ਦਸ ਤੋਂ ਪੱਚੀ ਰੁਪਏ ਤੱਕ ਇਨਾਮ ਭੀ ਸੁੱਧ ਮਿਥੇ ਪਾਠੀਆਂ ਨੂੰ ਦਿੱਤੇ।

## *ਇਲਾਕਾ ਜੀਵਨ ਨਗਰ ਦੀ ਕਿੱਲੇ ਬੰਦੀ*

੨੫ ਮੱਘਰ, ੨੦੧੦ , ਸਰਕਾਰ ਵਲੋਂ ਕਿੱਲੇ ਬੰਦੀ ਵਾਲੇ ਆਏ, ਪਟਵਾਰੀ। ਹਰ ਪਟਵਾਰੀ ਨਾਲ ਨੌ ਬੰਦੇ ਪਿੰਡ ਵਲੋਂ ਹੁੰਦੇ। ੩੬-੪੦ ਕਰਮਾਂ ਦਾ ਕਿੱਲਾ ਤੇ ੬੬ ਇੰਚ ਦੀ ਕਰਮ ਬਣੀ।

ਸਤਿਗੁਰੂ ਜੀ ਵਲੋਂ ਸੰਤ ਨਗਰ ਵਿਦਿਆਲਾ ਟੁਰਿਆ । ੭੦ ਰੁਪਏ ਤੇ ਮਾਸਟਰ ਦਲੀਪ ਸਿੰਘ ਲਾਇਆ। ਇਸਦੀ ਦਿੱਲੀ ਕੁਤਰਾ ਕਰਦਿਆਂ ਸੱਜੀ ਬਾਂਹ ਕੱਟੀ ਗਈ ਸੀ। ਸਿੱਖ ਜਾਣ ਸਤਿਗੁਰ ਜੀ ਜ਼ਮੀਨ ਭੀ ਤੇ ਕੋਠਾਂ ਭੀ ਦਿੱਤਾ ਤੇ ਤਨਖਾਹ ਭੀ ਦੇਣੀ ਅਰੰਭੀ।

ਸਤਿਗੁਰ ਜੀ ਲਾਭ ਸਿੰਘ ਕੱਕੇ ਦਾ ਪੁਤੱਰ ਹਜ਼ਾਰਾ ਸਿੰਘ ਦੂਜੀ ਵਾਰ ਭਗਤ ਹਜ਼ਾਰਾ ਸਿੰਘ ਵੱਲ ਵਿਆਹਿਆ, ਪਹਿਲੀ ਨੂੰਹ ਦੇ ਔਲਾਦ ਨਾ ਹੁੰਦੀ ਸੀ। ਕਦੇ ਕਦੇ ਉਚੇਚਾ ਭੀ, ਲਾਭ ਸਿੰਘ ਨੂੰ ਸੱਦ ਸਤਿਗੁਰੂ ਜੀ ਕਹਿੰਦੇ, "ਤੇਰੇ ਨਾਲ ਬੜਾ ਹਿੱਤ ਮੈਂ ਕਰਦਾ ਹਾਂ। ਤੂੰ ਕੁਸੰਗਤੋਂ ਨਹੀਂ ਮੁੜਦਾ। ਤੇਰੇ ਭਲੇ ਨੂੰ ਆਖਦਾ ਹਾਂ। ਤੂੰ ਜੇ ਸੁਖੀ ਰਹਿਣਾ ਤੇ ਬਚਣੈ ਤਾਂ ਕਰੀਵਾਲੇ ਮਾਲਕੀ ਤੇ ਚਲਾ ਜਾ।" ਦਸ ਪੋਹ ਸੰਤ ਨਗਰ ਸੱਦ ਕਿਹੋ ਨੇ ਤਾਂ ਉਸ ਕਿਹਾ, "ਮੈਂ ਤੇ ਸਿੱਖਣੀ ਚਲੇ ਜਾਂਦੇ ਹਾਂ।"

ਸਤਿਗੁਰ ਜੀ ਲਾਭ ਸਿੰਘ ਨੂੰ ਜੀਵਨ ਨਗਰ ਸੱਦ ਕਿਹਾ ਤੂੰ ਕਰੀ ਵਾਲੇ ਚਲਾ ਜਾ ਲਾਭ ਸਿੰਘ ਕਿਹਾ, ਮੇਰੀ ਜ਼ਮੀਨ ਹਾਰਨੀ ਕਿਸੇ ਤੋਂ ਦਵਾ ਦਿਉ ਸਤਿਗੁਰ ਜੀ ਅਵਤਾਰ ਸਿੰਘ ਤੇ ਸ੍ਰ: ਤੇਜਾ ਸਿੰਘ ਜੀ ਨੂੰ ਕਿਹਾ, ਮੈਂ ਕੁਝ ਦਿਨ ਦੌਰੇ ਜਾਣਾ ਹੈ। ਤੁਸੀ ਲਾਭ ਸਿੰਘ ਦੀ ਜ਼ਮੀਨ ਗਿਣ ਹਾਰਨੀਓਂ ਕਿਸੇ ਸਿੱਖ ਨੂੰ ਦੇਥੇ ਲੈ ਆਓ ਤੇ ਲਾਭ ਸਿੰਘ ਦੀ ਜ਼ਮੀਨ ਹਾਰਨੀ ਪੂਰੀ ਕਰੋ। ਲਾਭ ਸਿੰਘ ਜੇ ਸੁਖੀ ਰਹੇ।

ਖਾਰੇ ਵਾਲੇ ਸਿੱਖਾਂ, ਸੰਤ ਨਗਰ ਰਹਿੰਦਿਆਂ ਦੀ ਜ਼ਮੀਨ ਗਹਿਣੇ ਪਈ ਦਾ ਕਬਜ਼ਾ ਲੈਣ ਵਾਲਾ ਕੁਸੰਗੀ ਆਇਆ। ਸਿੱਖਾਂ ਦੀ ਪਤ ਤੇ ਮੱਦਦ ਪਾਰੋਂ ਸਤਿਗੁਰ ਜੀ ਰਕਮ ਕੋਲੋਂ ਦੇ ਪਰਤਾਇਆ। ਅਵਤਾਰ ਸਿੰਘ ਹੱਥੀ ਸਿੱਖਾਂ ਤੋਂ ਕਿਸ਼ਤਾਂ ਤੇ ਰਕਮ ਵਾਪਸ ਆਪ ਲੈਣੀ ਕੀਤੀ।

## ਕਾਂਗ੍ਰਸ ਅਕਾਲੀਆਂ ਦਾ ਝਗੜਾ

੧੩ ਪੋਹ ਫਤਿਗੜ੍ਹ ਸਾਹਿਬ ਦਸਮ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਅਸਥਾਨ ਤੇ ਜਵਾਹਰ ਲਾਲ ਜਾ ਭੇਟਾ ਧਰ ਸੀਸ ਨਿਵਾਇਆ। ਕਾਂਗ੍ਰਸੀ ਸਿੱਖਾਂ ਦੇ ਬਣਾਏ ਸਟੇਜ ਨੂੰ ਅਕਾਲੀਆਂ ਮੱਲ ਲਿਆ। ਜਵਾਹਰ ਲਾਲ ਦੂਜੇ ਬਣਾਏ ਸਟੇਜ ਤੋ ਬੋਲਣ ਲੱਗਾ ਤਾਂ ਇੱਕ ਸਿੱਖ ਮੁੰਡੇ ਲਾਊਡ ਸਪੀਕਰ ਦੀ ਤਾਰ ਖਿੱਚ ਲਈ ਤੇ ਮਾਸਟਰ ਤਾਰਾ ਸਿੰਘ ਨੇ ਜਵਾਹਰ ਲਾਲ ਨੂੰ ਕੋਲ ਜਾ ਕਿਹਾ, "ਤੂੰ ਏਥੇ ਨਹੀਂ ਬੋਲ ਸਕਦਾ।" ਜਵਾਹਰ ਲਾਲ ਚੁੱਪ ਕੀਤਾ ਕਹਿ ਮੁੜਿਆ ਗੋਲੀ ਨਹੀਂ ਚਲਾਣੀ। ਕੁਝ ਦੇਰ ਬਾਅਦ ਸਵਰਨ ਸਿੰਘ ਵਜ਼ੀਰ ਦੀ ਕਾਰ ਤੇ ਅਕਾਲੀਆਂ ਵਲੋਂ ਇੱਟਾਂ ਪਈਆਂ। ਉਹ ਭੀ ਟੁਰ ਆਇਆ। ਵੱਡੇ ਬਾਬਾ ਜੀ ਤੇ ਕੁਝ ਸਾਧ ਸੰਗਤ ਭੀ ਇਸ ਮੇਲੇ ਤੇ ਗਈ ਹੋਈ ਸੀ। ਪੁਲਿਸ ਤੇ ਅਕਾਲੀਆਂ ਵਿੱਚ ਕੁਝ ਝੇੜਾ ਭੀ ਹੋਇਆ। ਚੱਕਰਵਰਤੀ ਜੀ ਦੇ ਪੁੱਤਰ ਰਵਿੰਦਰ ਦੇ ਪੈਰ ਤੇ ਭੀ ਇੱਟ ਵੱਜੀ। ਦੂਜੇ ਦਿਨ ਕੁਝ ਅਕਾਲੀਆਂ ਨੂੰ ਪੁਲਿਸ ਫੜਿਆ। ਅਕਾਲੀਆਂ ਦੀ ਬਹੁਤ ਅਪਕੀਰਤ ਹੋਈ ਕਿ ਘਰ ਆਏ ਦੀ ਇੱਜ਼ਤ ਕੀਤੀ ਲੋੜੀਏ। ਜਵਾਹਰ ਲਾਲ ਭੀ ਵੋਟਾਂ ਦੀ ਲੋੜ ਨੂੰ ਗਲਤ ਨੀਤੀ ਵਰਤਦੈ। ਜੇ ਸ਼ਰਧਾ ਹੁੰਦੀ ਤਾਂ ਪਹਿਲੋਂ ਕਹਿੰਦਾ, "ਜੇ ਮੈਂ ਕੁਝ ਉਲਟ ਬੋਲਾਂ ਤਾਂ ਰੋਕੋ। ਗੁਰਸਰਧਾ ਕਰ ਆਇਆ ਹਾਂ। ਪਰ ਦੋਹਾਂ ਧਿਰਾਂ ਦੀ ਮੱਤ ਨੀਯਤ ਦਾ ਪਾਜ ਖੁੱਲਾ।" ਕਾਂਗਰਸ ਰਾਜ ਨੇ ਫਤਿਹ ਗੜ੍ਹ ਸਾਹਿਬ ਜਿਲ੍ਹਾ ਹਟਾ ਪਟਿਆਲਾ ਬਣਾਇਆ।

## ਸ੍ਰ: ਆਤਮਾ ਸਿੰਘ ਰਾਵਲ ਪਿੰਡੀ ਸੁਰਗਵਾਸ

ਸਤਿਗੁਰ ਜੀ ਨੇ ਸ੍ਰ: ਆਤਮਾ ਸਿੰਘ ਜੀ ਨੂੰ ਦਿੱਲੀ ਬਨਾਰਸੀ ਹਸਪਤਾਲ 'ਚ ਪਿਆਂ ਸੁਣ ਬਿਮਾਰ ਨੂੰ ਦਰਸ਼ਨ ਦਿੱਤੇ । ਸ੍ਰਦਾਰ ਤੇ ਸ੍ਰਦਾਰਨੀ ਲੀਲ੍ਹਾ ਵੰਤੀ ਚਰਨੀਂ ਲੱਗ ਵੈਰਾਗ ਕੀਤਾ। ਸਤਿਗੁਰੂ ਜੀ ਭੀ ਉਨ੍ਹਾਂ ਨੂੰ ਦੁਖੀ ਦੇਖ ਦ੍ਰਵ ਗਏ ਤੇ ਬਖਸ਼ਸ਼ ਦਾ ਅਰਦਾਸਾ ਕਰਾ ਅਖੰਡ ਪਾਠ ਕਰਾਣ ਦਾ ਹੁਕਮ ਕੀਤਾ। ਕੁਝ ਔਖਿਆਈ ਘਟੀ ਤੇ ਕੁਝ ਫਲਾਂ ਦਾ ਰਸ ਅੰਦਰ ਲੰਘਿਆ। ਸ੍ਰਦਾਰ ਜੀ ਦੇ ਜੀਵਨ ਨਗਰ ਆਏ ਭੀ ਇਨ੍ਹਾਂ ਨਮਿੱਤ ਬਖਸ਼ਸ਼ ਦਾ ਅਰਦਾਸਾ ਕਰਾਇਆ। ੨੫ ਪੋਹ ਪਾਠ ਸੁਣਦਾ ਭਜਨ ਕਰਦਾ ਸ੍ਰਦਾਰ ਚੜ੍ਹ ਗਿਆ। ਸਤਿਗੁਰੂ ਜੀ ਨੂੰ ਵਾਪਸੀ ਤਾਰ ਆਈ। ਸਤਿਗੁਰੂ ਜੀ ਉੱਤਰ ਭੇਜਿਆ, ਸਸਕਾਰ ਕਰ ਦਿਓ। ਹਵਾਈ ਜਹਾਜ਼ ਵਿਗੜੇ ਕਾਰਨ, ਕਾਰ ਤੇ ਦੂਜੇ ਦਿਨ ਦਿੱਲੀ ਪੁੱਜੇ। ਸ੍ਰਦਾਰਨੀ ਲੀਲ੍ਹਾਂ ਵੰਤੀ ਰਾਮ ਰਜ਼ਾ ਵਿੱਚ ਅਡੋਲ ਰਹੀ। ਰੋਈ ਭੀ ਘੱਟ ਤੇ ਕੋਈ ਬੋਦਾ ਖੋਹੀ ਭੀ ਨਾ ਕੀਤੀ। ਆਪਣਾ ਭਤੀਜਾ ਰਾਮ ਰਤਨ ਸਿੰਘ ਕੁਝ ਚਿਰ ਦਾ ਗੋਦ ਲਿਆ ਹੈ। ਹੋਰ ਇੱਕ ਸ੍ਰਦਾਰ ਜੀ ਦਾ ਭੀ ਅਨੰਦ ਭੈਣੀ ਸਾਹਿਬ ਹੋਇਆ ਸੀ ਤੇ ਇੱਕ ਪਿਆਰ ਕੌਰ ਛੋਟੀ ਭੀ ਹੈ ਸ੍ਰਦਾਰਨੀ।

ਸ੍ਰ: ਆਤਮਾ ਸਿੰਘ ਜੀ ਦੀ ਚੜ੍ਹਾਈ ਸੁਣ ਜਵਾਹਰ ਲਾਲ ਭੀ ਹਉਕਾ ਭਰ ਕਿਹਾ "ਮੇਰਾ ਇੱਕ ਸਲਾਹੀ ਦਿਲ ਦਾ ਟੁਰ ਗਿਆ (ਵਿਛੜ ਗਿਆ)। ਸਤਿਗੁਰ ਜੀ ਸੁਣਦਿਆਂ ਸਾਰ ਕਿਹਾ, ਇਸ ਸ੍ਰਦਾਰ ਵਰਗਾ ਨਿਰਛਲ ਤੇ ਉਦਾਰ ਕੋਈ ਹੋਵੇਗਾ ਤਾਂ ਹੀ ਇਹ ਭੁਲੇਗਾ। ਜਿਤਨੇ ਇਸ ਸ੍ਰਦਾਰ ਨੇ ਖੁੱਲ੍ਹੇ ਦਿਲ ਸਭ ਮਜ਼ਬਾਂ ਦੇ ਸਾਂਝੇ ਕੰਮ ਕੀਤੇ ਹਨ ਕੋਈ ਨਹੀਂ ਕਰਦਾ। ਕਾਰ ਤੇ ਜਾਂਦਾ ਰਾਹੀ ਬਿਰਧਾਂ ਨੂੰ ਸਣੇ ਭਾਰ ਕੋਲ ਬਿਠਾ ਮੰਜ਼ਲੇ ਪੁਚਾਉਂਦਾ ਸੀ ਤੇ ਮਾੜੇ ਸਿੱਖਾਂ ਨੂੰ ਮੱਦਦ ਦੇਂਦਾ ਸੀ। ਆਪਣੇ ਕਾਰਖਨਿਆਂ ਵਿੱਚ ਸਿੱਖਾਂ ਨੂੰ ਰੁਜ਼ਗਾਰ ਲਾਂਦਾ ਸੀ ਮੁੱਢੋਂ ਹੁਣ ਤੱਕ। ਬੂਟਾ ਸਿੰਘ ਰਾਏ ਬਹਾਦਰ ਦੀ ਸ੍ਰਦਾਰ ਅੰਗਰੇਜ਼ੀ ਨੂੰ ਮੱਦਦ ਦਿੱਤੀ ਪਾਰੋਂ ੧੯੧੪ ਦੇ ਜੰਗ ਸਮੇਂ ਇਸ ਸ੍ਰਦਾਰ ਨੂੰ ਲਾਟ ਦੀ ਮਨਜ਼ੂਰੀ ਬਿਨਾਂ ਕੋਈ ਹੱਥਕੜੀ ਨਾ ਲਾ ਸਕਿਆ ਸੀ ਤੇ ਜੋ ਠੇਕਾ ਸ੍ਰਦਾਰ ਲੈਣਾ ਚਾਹੁੰਦਾ ਸੀ ਮਿਲ ਜਾਂਦਾ ਸੀ। ਤੇ ਛੋਲ ਦਾਰੀਆਂ ਸਰਕਾਰੀ ਛੱਤਰੀਆਂ ਦਾ ਰਾਵਲਪਿੰਡੀ ਤੇ ਦਿੱਲੀ ਭੀ ਕਾਰਖਾਨੇ ਸੀ। ਇੱਕ ਸਿੱਖ ਦੀ ਬਾਂਹ ਕੱਟੀ ਗਈ ਤੇ ਤੁਰੰਤ ਪੱਗ ਆਪਣੀ ਪਾੜ ਪੱਟੀ ਬੰਨ ਹਸਪਤਾਲੇ ਪੂਰੀ ਫਲ ਖੁਰਾਕ ਦੀ ਸੇਵਾ ਕਰ ਜ਼ਿੰਦਗੀ ਭਰ ਦੀ ਰੋਜ਼ੀ, ਉਸਦੀ ਦਾ ਰਿਜ਼ਕ ਉਸਦੇ ਨਾਮ ਲਾ ਦਿੱਤਾ ਸੀ।

ਸਰਦਾਰ ਆਤਮਾ ਸਿੰਘ ਜੀ ਨੇ ੧੯੭੮ ਬਿ: ਹੋਲਾ ਭੀ ਰਾਵਲ ਪਿੰਡੀ ਕਰਾਇਆ ਸੀ। ਸਮੇਤ ਸ੍ਰਦਾਰਨੀ ਲੀਲ੍ਹਾ ਵੰਤੀ ਤੇ ਰਾਗੀ ਤੇ ਜੋੜੀ ਵਾਲਾ ਰੱਖ ਕੀਰਤਨ ਭੀ ਕਰਦਾ ਸੀ। ਹਰ ਨਾਮਧਾਰੀ ਮੇਲੇ ਵਿੱਚ ਅੱਗੇ ਹੋ ਉਤਸ਼ਾਹ ਵਧਾਂਦਾ ਸੀ ਸਵੇਕਾਂ ਦਾ। ਬੋਲਦਾ ਤੇ ਲਿਖਦਾ ਭੀ ਤਿੱਖਾ ਤੇ ਚੰਗਾ ਸੀ। ਪਾਸੋਂ ਪੇਟੀਆਂ ਪੁਵਾ ਆਪ ਨੰਗੀਂ ਪੈਰੀਂ ਅੱਗੇ ਹੋ ਨਮੂਨਾ ਬਣ ਦੱਸਦਾ ਸੀ ਸਿੱਖਾਂ ਨੂੰ ਸੇਵਾ ਕਰਨ ਦਾ। ਐਸੇ ਵਿਰਲੇ ਹੀ ਹੁੰਦੇ ਹਨ। ਕੱਦ ਬੜਾ ਲੰਮਾ ਸੀ।

## ਲਾਭ ਸਿੰਘ ਕੱਕੇ ਵਲ ਪਹੁੰਚ

ਸਤਿਗੁਰ ਜੀ ਕਰੀਵਾਲੇ ਤੇ ਹਾਰਨੀਓਂ ਹੋ ਸੰਤਨਗਰ ਆਏ। ਲਾਭ ਸਿੰਘ ਨੂੰ ਸੱਦਿਆ ਸੰਤ ਆਲਾ ਸਿੰਘ ਜੀ ਦੇ ਡੇਰੇ ਕਿ ਆ ਦੱਸੇ ਜੋ ਮੇਰੇ ਕਹੇ ਅਵਤਾਰ ਸਿੰਘ ਤੇ ਸ੍ਰ: ਤੇਜਾ ਸਿੰਘ ਨੇ ਹਾਰਨੀ ਜ਼ਮੀਨ ਬਦਲਣ ਦੀ ਉਸ ਬਿਧ ਜੁਗਤ ਬਣਾਈ ਠੀਕ ਹੈ ? ਲਾਭ ਸਿੰਘ ਨਾ ਆਇਆ ਤੇ ਅੰਦਰ ਪੈ ਹੀ ਸਿੱਖਾਂ ਨੂੰ ਗਿਲ੍ਹਾ ਜਣਾ ਕਿਹਾ, ਮੈਂ ਬੀਮਾਰ ਪਿਆ ਹਾਂ ਤੇ ਉਹਨਾਂ ਨੂੰ ਮੈਨੂੰ ਏਥੋਂ ਕੱਢਣ ਦੀ ਕਾਹਲ ਪਈ ਹੋਈ ਏ। ਸਿੱਖਾਂ ਤੋਂ ਸਨੇਹ ਦਾ ਉੱਤਰ ਸੁਣ ਸਤਿਗੁਰ ਜੀ ਹਜ਼ਾਰਾ ਸਿੰਘ ਭਗਤ, ਲਾਭ ਸਿੰਘ ਦੇ ਕੁੜਮ ਨੂੰ ਸੱਦ ਕਿਹਾ, ਤੂੰ ਬੀਬੀ ਲਾਭ ਸਿੰਘ ਵੱਲ ਤੋਰ। ਉਹ ਮੈਨੂੰ ਜਾਪਦੈ ਗ਼ਮ ਨਾਲ ਹੀ ਬਿਮਾਰ ਪਿਐ। ਤੂੰ ਮੇਰੇ ਸਨੇਹ ਪੱਖੋਂ ਔਖਾ ਹੋ, ਬੀਬੀ ਨਹੀਂ ਉਸ ਵੱਲ ਘੱਲਦਾ ਕਿਉਂਕਿ ਉਹ ਮੇਰੀ ਤੇ ਸਿੱਖਾਂ ਦੀ ਨਿੰਦਾ ਕਰਦੈ। ਮੇਰਾ ਕੁਝ ਨਹੀਂ ਘਟਦਾ, ਉਹ ਤਕੜਾ ਹੋ ਜਾਏ, ਬੀਬੀ ਦੇ ਟੋਰਨ ਕਰ ਫੇਰ ਗੱਲ ਕਰਾਂਗੇ।

## ਸ੍ਰ: ਆਤਮਾ ਸਿੰਘ ਨਮਿਤ ਭੋਗ

੨੮ ਪੋਹ ਸਤਿਗੁਰ ਜੀ ਮੁਕਤਸਰ ਨੂੰ ਵਿਦਾ ਹੋਏ ਸਨ। ਜੀਵਨ ਨਗਰੋਂ ਮਾਘੀ ਦਾ ਮੇਲਾ ਮੁਕਤਸਰ ਕਰ ਭੈਣੀ ਸਾਹਿਬੋਂ ਹੋ ਚਾਰ ਮਾਘ ਦਿੱਲੀ ਸ੍ਰ: ਆਤਮਾ ਸਿੰਘ ਜੀ ਦੇ ਭੋਗ ਤੇ ਦਰਸ਼ਨ ਦਿੱਤੇ। ੩੫ ਡੀ. ਸੀ. ਪ੍ਰਤਾਪ ਨਗਰ ਜੀ. ਟੀ. ਰੋਡ ਕੋਠੀ ਸ੍ਰ: ਆਤਮਾ ਸਿੰਘ ਨਾਮਧਾਰੀ ਵਿੱਚ ਬਹੁਤ ਹਿੰਦੂ ਸਿੱਖ ਮੁਸਲਮਾਨ ਪਾਠ ਦੇ ਭੋਗ ਤੇ ਆਏ ਸੀ। ਕਵੀ ਭੀ ਬੋਲੇ। ਜਿਵੇਂ ਸ੍ਰਦਾਰ ਦਾ ਕੱਦ ਸੀ ਤਿਵੇਂ ਹੱਦੋਂ ਵੱਧ ਸਿਫਤਾ ਤੇ ਉਦਾਰਤਾ ਭੀ ਸੀ, ਵਰਨਣ ਕੀਤਾ। ਬਖਸ਼ਸ਼ ਰੂਹ ਦੀ ਲਈ ਅਰਦਾਸ ਹੋਈ ਤੇ ਕੜਾਹ ਪ੍ਰਸਾਦਿ ਵਰਤਿਆ।

ਸਤਿਗੁਰੂ ਜੀ ਛੇ-ਸੱਤ ਮਾਘ ਜੀਵਨ ਨਗਰ ਰਹੇ। ਸਤਿਗੁਰ ਜੀ ਸੁਣਿਆ, ਘਸੀਟਾ ਸਿੰਘ ਬੀਬੀਆਂ ਦੇ ਅਨੰਦ ਘਰ ਜੰਜ ਸੱਦ ਕਰਨੇ ਚਾਹੁੰਦੈ। ਸਿੱਖਾਂ ਨੂੰ ਕਿਹੋ ਨੇ ਉਸ ਨੂੰ ਜਾ ਕਹੋ, ਬੀਬੀਆਂ ਨੂੰ ਉਨ੍ਹਾਂ ਦੀ ਮਾਤਾ ਅਮਰ ਕੌਰ ਨਾਲ ਜੀਵਨ ਨਗਰ ਭੇਜ ਦੇਵੇ ਜੇ ਆਪ ਨਹੀਂ ਸੂ ਆਉਣਾ। ਮੈਂ ਕਾਕੇ ਨੂੰ ਕਹਿ ਜਾਵਾਂਗਾ। ਅਨੰਦ ਕਰ ਦੇਵੇ। ਪਰ ਉਸ ਮਨਮਤ ਹੀ ਕੀਤੀ। ੧੨ ਮਾਘ ਘਸੀਟਾ ਸਿੰਘ ਦੀਆਂ ਧੀਆਂ ਦੇ ਅਨੰਦ ਸੀ। ਉਸ ਸਭ ਆਪਣੇ ਮੇਲੀ ਪੱਖੀ ਸੰਤ ਨਗਰ ਸੱਦੇ ਜਲੇਬਾਂ ਦਾ ਲੰਗਰ ਭੀ ਕੀਤਾ ਤੇ ਕਈ ਘਰੀਂ ਗੁਰੂ ਕੇ ਪੱਖ ਵਾਲੇ ਸਿੱਖਾਂ ਨੂੰ ਭੀ ਜਾ ਕਿਹੋ ਸੂ ਮੈਂ ਤੇ ਮੰਦਾ ਹੀ ਹਾਂ ਮਨ ਦੇ ਅੜਿਕੇ ਆ ਜਿਦੇ ਚੜ੍ਹ ਵਿੰਗਾ ਵਰਤਦਾ ਹਾਂ। ਤੁਸੀਂ ਮੇਰੇ ਅਵਗੁਣ ਨਾ ਦੇਖੋ। ਮੇਰੇ ਵੱਲ ਆਵੋ। ਪਰ ਕੋਈ ਨਾ ਆਇਆ। ਉਹਦੇ ਜਿਹਾਂ ਹੀ ੧੨ ਮਾਘ ਬੇਦੀ ਗੱਡ ਹਵਨ ਕਰ ਬੀਬੀਆਂ ਦੇ ਫੇਰੇ ਕੀਤੇ ਤੇ ਬਾਅਦ ਬਹਿ ਸਭ ਨੇ ਮਤਾ ਕੀਤਾ ਕਿ ਗੁਰੂ ਦੀ ਮੇਲਿਆਂ ਵਿੱਚ ਅਨੰਦ ਕਰਨ ਦੀ ਮਰਯਾਦਾ ਤੋੜੀਏ। ਸਭ ਅੰਗੂਠੇ ਲਾਓ। ਦਿਆਲ ਸਿੰਘ ਆਦੋ ਤੇ ਦਿਆਲ ਸਿੰਘ ਮਸੂਰੀ ਕਿਹਾ ਅਸਾਂ ਅੰਗੂਠੇ ਨਹੀਂ ਲਾਣੇ ਕਿਉਂਕਿ ਅਨੰਦ ਸਮਾਗਮਾਂ ਵਿੱਚ ਕਰਨ ਦਾ ਹੁਕਮ ਸਤਿਗੁਰ ਰਾਮ ਸਿੰਘ ਜੀ ਦਾ ਹੈ ਸੋ ਸਤਿਗੁਰ ਜੀ ਦ੍ਰਿੜਾਇਆ ਤੇ ਤੁਹਾਡੀ ਮੱਤ ਬਾਹਰਲੀ ਹੋਈ ਹੈ। ਅਸੀਂ ਇਸ ਅੰਨੀ ਧੜੇ ਬੰਦੀ ਦੇ ਤੁਹਾਡੇ ਸਾਥੀ ਨਹੀਂ, ਕਹਿ ਵਿੱਚੋਂ ਉੱਠ ਗਏ। ਤੇ ਹੋਰ ਕਿਸੇ ਭੀ ਨ ਅੰਗੂਠੇ ਲਾਏ। ਕਈਆਂ ਘਸੀਟਾ ਸਿੰਘ ਦੇ ਘਰੋਂ ਜਲੇਬ ਖਾ ਕਈ ਗੱਲਾਂ ਗੁਰੂ ਦੇ ਖਿਲਾਫ ਕੀਤੀਆਂ ਕਰੀਵਾਲਿਓਂ ਆਇਆਂ। ਉਹ ਸੁਣ ਸੰਤ ਨਗਰ ਦੇ ਸਿੱਖਾਂ ਨੂੰ ਬੜਾ ਰੋਸ ਆਇਆ।

## ਜੀਵਨ ਨਗਰ ਆਏ

ਸਤਿਗੁਰੂ ਜੀ ੨੦ ਮਾਘ ਜੀਵਨ ਨਗਰ ਆਇ ਦਰਸ਼ਨ ਦਿੱਤੇ। ਨਕੌੜੇ ਦੀ ਸੰਗਤ ਆਏ ਚਰਨੀ ਲੱਗੀ ਤੇ ਹੋਲੇ ਜੋਗ ਰਸਤ ਵਸਤਾਂ ਦੀ ਜਾਚ ਜੁਗਤ ਪੁਛੀ। ਸਤਿਗੁਰੂ ਜੀ ਸਭ ਲਿਖਾ, ਸਮਝਾਅ ਸਾਂਭ ਰਖ ਵਿਤਕਰੇ ਤੋਂ ਬਚ, ਰਲ ਟੁਰਨਾਂ ਚਾਹੀਦੈ ਦੱਸਿਆ। ਸੰਤ

ਨਗਰ ਦੀ ਸੰਗਤ ਨੂੰ ਸਤਿਗੁਰੂ ਜੀ ਸਿਖਿਆ ਦਿੱਤੀ। ਘਸੀਟਾ ਸਿੰਘ ਬੀਬੀਆਂ ਦੇ ਅਨੰਦ ਘਰ ਕਰਕੇ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ "ਅਨੰਦ ਸੰਗਤ ਦੇ ਸਮਾਗਮਾਂ ਵਿੱਚ ਕਰਨੇ" ਉਲਟਿਆ ਹੈ ਤੇ ਮੇਰੇ ਖਿਲਾਫ ਉਸ ਦੇ ਸਾਥੀਆਂ ਮੂੰਹ ਮਿਠਾ ਕਰ ਜੋ ਬੋਲੇ ਹਨ, ਮੈ ਸੁਣਿਆ ਹੈ, ਤੁਸੀਂ ਤਪਦੇ ਹੋ। ਤੁਸੀਂ ਸ਼ਾਂਤ ਰਵ੍ਹੋ, ਕਿਸੇ ਨੂੰ ਕੁਝ ਨਾ ਕਹੋ, ਮੇਰਾ ਕੁਝ ਨਹੀ ਇਸਤ੍ਰਾਂ ਘਟਦਾ।

ਦੁਆਲੇ ਦੀ ਸੰਗਤ ਦਰਸ਼ਨ ਨੂੰ ਆਈ ਵਿੱਚ ਕਰਤਾਰ ਸਿੰਘ ਲਾਲੇ ਪੁਰ ਦਾ ਅਮਰਾਸਰੋਂ ਆਇਆ। ਚਰਨੀ ਲੱਗਾ ਤਾਂ ਉਸ ਦੀ ਕੰਡ ਤੇ ਥਾਪੀ ਦੇ ਕਿਹੋ ਨੇ "ਮਾਪਿਓ ਸਬਰ ਕਰੋ ਰਲ ਗਈ ਕੂਕਿਆਂ ਨਾਲ"। ਅਰਥਾਤ ਕਿ ਤੂੰ ਦੋਏ ਸਾਕ ਘਸੀਟਾ ਸਿੰਘ ਦੇ ਲੈਣੇ ਛਡ ਸਾਡੇ ਨਾਲ ਦਾ ਰਿਹਾ ਹੈਂ।*

ਕਰਤਾਰ ਸਿੰਘ ਕਿਹਾ, ਮੈਨੂੰ ਆਪਦਾ ਹੀ ਸਾਥ ਲੋੜੀਦਾ ਹੈ। ਸਾਕ ਬਥੇਰੇ। ਸਤਿਗੁਰੂ ਜੀ ੨੧ ਨੂੰ ਜੀਵਨ ਨਗਰੋਂ ਵਿਦਾ ਹੋਏ। ੧੨ ਮਾਘ ਪ੍ਰਾਗਰਾਜ ਗਊ ਸੰਮੇਲਨ 'ਚ ਸ਼ਾਮਲ ਹੋਏ। ਸਿਆਮ ਨੂੰ ਬਸੰਤ ਦੇ ਮੇਲੇ ਤੇ ਜਾਣਾ ਸੀ।

ਕੁੰਭ ਤੇ ਪ੍ਰਾਗਰਾਜ ਕਈ ਲੱਖ ਜਨਤਾ ਦੀ ਭੀੜ ਹੋਈ। ਸਰਕਾਰ ਵਲੋਂ ਇਸ਼ਤਿਹਾਰ ਛਪੇ ਸੀ ਜਵਾਹਰ ਲਾਲ ਭੀ ਗਿਆ ਸੀ। ਬੇ ਇੰਤਜਾਮੀ ਕਰ ਬਹੁਤ ਮੌਤਾਂ ਹੋਈਆਂ।

੨੭ ਮਾਘ ਸਿਆਮ ਬਸੰਤ ਦਾ ਮੇਲਾ ਸਤਿਗੁਰੂ ਜੀ ਕੀਤਾ। ਪੰਡਿਤ ਗੋਪਾਲ ਸਿੰਘ ਜੀ, ਭਾਈ ਜੀ, ਸੰਤ ਰਤਨ ਸਿੰਘ ਜੀ ਸਾਥ ਸੀ। ਸਤਿਗੁਰੂ ਜੀ ਬਸੰਤ ਤੋਂ ਵਾਪਸ ਆਉਂਦੇ ਗਵਾਲੀਅਰ ਵਲ ਦਰਸ਼ਨ ਦਿੱਤੇ। ਰਹਿਤ ਪੁਰੇ ਬਾਬੇ ਲਛਮਨ ਸਿੰਘ ਨੂੰ ਦਰਸ਼ਨ ਦਿੱਤੇ। ਚਵਿੰਡੇ ਦੇ ਬਾਬੂ ਗਣੇਸ਼ਾ ਸਿੰਘ ਨੂੰ ਤੇ ਡਬੜੇ ਮੰਡੀ ਦੇ ਸੋਹਣ ਰਾਏ ਸਹਿਜਧਾਰੀ ਸੇਵਕ ਨੂੰ ਦਰਸ਼ਨ ਦਿੱਤੇ।

## *ਘਸੀਟਾ ਸਿੰਘ ਦੀ ਜ਼ਿਆਦਤੀ*

੨੫ ਮਾਘ ਸੰਤ ਨਗਰ ਘਸੀਟਾ ਸਿੰਘ ਦੇ ਜਵਾਈ ਤੇ ਲਾਭ ਸਿੰਘ ਦੇ ਭਤੀਜੇ ਅਤੇ ਦਇਆ ਸਿੰਘ ਮਦਾਰੀਏ, ਹਰਨਾਮ ਸਿੰਘ ਧੱਕੋਸ਼ਾਹੀਏ ਦੇ ਵਿਘੇ ਵਿੱਚ ਹਲ ਜੁੱਤੇ। ਹਰਨਾਮ ਸਿੰਘ ਤੋਂ ਨਾ ਰੁਕੇ। ਹਲ ਵਾਹ ਗਏ। ਹਰਨਾਮ ਸਿੰਘ ਭੀ ਕੰਧਾਰਾ ਸਿੰਘ ਆਦਿ ਨੂੰ ਮੇਲ ਹਲ ਜੁੱਤੇ। ਫੇਰ ਉਹ ਛੁਡਾਨ ਆਏ ਨਾਲ ਸਿਪਾਹੀ ਸੀ। ਕੰਧਾਰਾ ਸਿੰਘ ਸਭ ਨੂੰ ਗਾਲਾਂ ਕੱਢੀਆਂ। ਹੋਰ ਵਿੱਚ ਪੈ ਗਏ। ਲੜਾਈ ਨ ਹੋਈ ਪਰ ਬੋਲ ਬਕਾਰਾ ਬਹੁਤ ਵਧਿਆ। ਲਾਲ ਸਿੰਘ ਕੱਟਿਆਂ ਵਾਲੀਆ ਜੋ ਮੇਰੇ ਨਾਲ ਮਾਮਲਾ ਉਗਰਾਹਨ ਤੇ ਸਤਿਗੁਰੂ ਜੀ ਕੀਤਾ ਸੀ ਉਸ ਥਾਣੇ ਇਤਲਾਹ

* ਕਰਤਾਰ ਸਿੰਘ ਦੇ ਪੁੱਤਰ ਮੇਰੇ ਭਣੇਵੇ ਹੋਣ ਕਰ ਇਸ ਕਸਰੋਂ ਬਚਾਏ ਸੀ ਕਿ ਇਸਨੇ ਭਾਵੇਂ ਕਿਵੇਂ ਸੰਗਤ ਦਾ ਸਾਥ ਮਨਜ਼ੂਰ ਕੀਤਾ ਹੈ।

ਦਿੱਤੀ। ਥਾਣੇਦਾਰ ਸੰਤ ਨਗਰ ਆ ਦੋਹਾਂ ਧਿਰਾਂ ਨੂੰ ਜੋੜਿਆ। ਉਸਦੇ ਰੂਬਰੂ ਹੀ ਦੋਵੇਂ ਲੜਨ ਪੈਣ। ਉਸ ਪਰ੍ਹੇ ਨੂੰ ਪੁਛਿਆ। ਪਰ੍ਹੇ ਕਿਹਾ, ਤੂੰ ਦੋਹਾਂ ਨੂੰ ਫੜ ਕੜੀ ਲਾ, ਨਹੀ ਤੇ ਤੇਰੀ ਹੱਤਕ ਹੈ। ਉਹ ਘਸੀਟਾ ਸਿੰਘ ਨੂੰ ਨਹੀਂ ਸੀ ਫੜਨਾ ਚਾਹੁੰਦਾ। ਮਜਬੂਰੀ ਨੂੰ ਉਸ ਸਣੇ ਘਸੀਟਾ ਸਿੰਘ ਦੇ ਦੋਹਾਂ ਧਿਰਾਂ ਨੂੰ ਜੂਟ ਕੀਤਾ ਤੇ ਚਿਤੋਂ ਏਨਾ ਅਉਖਾ ਹੋਇਆ, ਰੋਟੀ ਭੀ ਨਾ ਖਾਧੀ ਗਈ। ਰਾਤ ਰਖ ਸਰਸੇ ਜਾ ਜ਼ਮਾਨਤਾਂ ਕਰਾ ਛੱਡੇ। ਹਾਕਮਾਂ ਦਾ ਭੀ ਘਸੀਟਾ ਸਿੰਘ ਤੇ ਗਿੱਲਾ ਹੋਇਆ ਕਿ ਇਹ ਕਿਉਂ ਧੋਖੇ ਨਾਲ ਕਬਜ਼ਾ ਕਰਦਾ ਹੈ। ਡਿਪਟੀ ਕਪਤਾਨ ਬਹਾਲ ਸਿੰਘ ਨੇ ਮੌਕੇ ਦੇ ਡਿਪਟੀ ਨੂੰ ਕਹਿ ਉਸ ਵਿਘੇ ਬਾਬਤ ਹੁਕਮ ਲਿਖਵਾਇਆ, ਜਿਚਰ ਫੈਸਲਾ ਹੋਵੇ ਕੋਈ ਹਲ ਨਾ ਹੋਵੇ।

ਘਸੀਟਾ ਸਿੰਘ ੨੭ ਮਾਘ ਨੂੰ ਕਰੀਵਾਲੇ ਬਸੰਤ ਦਾ ਮੇਲਾ ਕਰਨ ਦੇ ਆਹਰ ਵਿੱਚ ਗਿਆ ਸੀ। ਸੋ ਕੁਝ ਨ ਕਰ ਸਕਿਆ। ਕੰਧਾਰਾ ਸਿੰਘ ਕੜੀ ਲਗੀ ਕਹਿ ਗਿਆ, "ਸੰਤ ਨਗਰ ਤੁਸਾਂ ਬੰਸਤ ਦਾ ਮੇਲਾ ਕਰਨਾ।" ਸਭ ਸੰਗਤਾਂ ਮਿਲ ਬਹੁਤ ਲੰਗਰ ਤੇ ਉਤਸ਼ਾਹ ਕੀਤਾ।

ਚਾਰ ਤ੍ਰੀਕਾਂ ਜਮਾਨਤਾਂ ਦੀਆਂ ਪਈਆਂ ਤੇ ਹਾਕਮਾਂ ਜਾਣਿਆ ਘਸੀਟਾ ਸਿੰਘ ਖਪਤੀ ਹੋ ਗਿਆ ਹੈ। ਸਰੀਰ ਸੁੱਕ ਗਿਆ, ਸਮਝ ਮੁੱਕ ਗਈ ਏ। ਦਵੱਲੀ ਜਮਾਨਤਾਂ ਕਰ ਘਸੀਟਾ ਸਿੰਘ ਨੂੰ ਹਾਕਮਾਂ ਕਿਹਾ, ਹੁਣ ਕਿਲੇ ਬੰਦੀ ਹੋ ਕੇ ਹੀ ਕੁਝ ਹੋਵੇਗਾ, ਅਜੇ ਤੂੰ ਅਮਨ ਕਰ। ਘਸੀਟਾ ਸਿੰਘ ਦੀ ਇਕ ਬਾਂਹ ਸੁੱਕ ਗਈ ਸੀ ਤੇ ਹਥ ਕੰਬਦਾ ਸੀ ਤੇ ਸੁਭਾ ਕ੍ਰੋਧੀ ਜਿਹਾ ਹੋ ਗਿਆ ਸੀ।

## ਫੁਟਕਲ ਖ਼ਬਰਾਂ

ਏਨੀ ਦਿਨੀਂ ਭੱਠਾ ਭੀ ਥੇੜ ਮਿਰਜ਼ਾ ਪੁਰ ਦੇ ਕੋਲ ਸਤਿਗੁਰੂ ਜੀ ਫੇਰ ਚੜ੍ਹਾਇਆ, ਦਰਸਨ ਸਿੰਘ ਗਿੱਲ ਨੂੰ ਮੁਣਸ਼ੀ ਰੱਖ। ਕਸ਼ਮੀਰ 'ਚ ਭੀ ਵਜ਼ੀਰਾਂ ਦੀ ਅਦਲਾ ਬਦਲੀ ਹੋਈ। ਸ਼ੇਖ ਅਬਦੁਲਾ ਪਾਕਿਸਤਾਨ ਨਾਲ ਰਲਦਾ ਗੁਲਾਮ ਮੁਹੰਮਦ ਦਸਿਆ। ਅਬਦੁਲਾ ਨੂੰ ਕੈਦ ਕਰ ਗੁਲਾਮ ਮੁਹੰਮਦ ਨੂੰ ਵਜੀਰ ਜਵਾਹਰ ਲਾਲ ਬਣਾਇਆ।

ਭਾਖੜਾ ਡੈਮ ਬਨਵਾਣ ਵਾਲੇ ਅਮ੍ਰੀਕਾ ਤੋਂ ਆਏ ਅਫਸਰ ਨੇ ਜਵਾਹਰ ਲਾਲ ਨੂੰ ਅਸਤੀਫਾ ਲਿਖ ਦਿੱਤਾ ਕਿ ਤੇਰੇ ਖ਼ਜਾਨੇ ਨੂੰ ਲਾਟ ਤੋਂ ਲੈ ਨਿੱਕੇ ਨੌਕਰ ਤਕ ਚੋਰ ਲੱਗੇ ਹੋਏ ਹਨ। ਮੈ ਬਦਨਾਮੀ ਨਹੀ ਲੈਣੀ ਜਿਥੇ ਮੈ ੨੦ ਬੋਰੀਆਂ ਸੀਮੈਂਟ ਕਹਿੰਦਾ ਹਾਂ ਇਹ ੨੫ ਲਾ ਕੇ ਕਹਿੰਦੇ ਹਨ ਸਾਡਾ ਤੇ ਇਹੋ ਕਸਬ ਰਹਿਣੈ।

ਢੋਟੀਆਂ ਦੇ ਗਰੁਪ ਵਿੱਚ ਗੁਰੂ ਜੀ ਥੇੜ੍ਹੀ ਤੇ ਟਿਊਬਵੈਲ ਲਾ ਦਿੱਤਾ। ੧੭ ਫੱਗਣ ਦੌਰਿਓ ਆਏ ਸ੍ਰੀ ਜੀਵਨ ਨਗਰ ਤੇ ਮੈਨੂੰ ਕਿਹੋ ਨੇ ਤੂੰ ਨਾਲੋ ਨਾਲ ਸਮੇਂ ਦਾ ਹਾਲ ਲਿਖਿਆ ਕਰ। ਮੈਂ ਸੋ ਨੋਟ ਕੀਤੇ ਵਾਕੇ ਹੁਣ ਲਿਖਦਾ ਹਾਂ ਤੇ ਉਹਨਾਂ ਇਤਿਹਾਸਕਾਰਾਂ ਦਾ ਬਹੁਤ ਧੰਨਵਾਦ

ਕਰਦਾ ਹਾਂ ਜਿਨ੍ਹਾਂ ਕੁਝ ਚਿਰ ਖੋਜ ਕਰ ਭੀ ਬਾਅਦ ਦੇ ਇਤਿਹਾਸ ਲਿਖੇ ਹਨ। ਉਹ ਧੰਨਤਾ ਜੋਗ ਹਨ।

ਸਤਿਗੁਰੂ ਜੀ ਸਿੱਖਾਂ ਦੀ ਦੁਬਿਧਾ ਵਧੀ ਦੇ ਬਚਨ ਕਰ ਰਹੇ ਸੀ ਜੀਵਨ ਨਗਰ। ਹਰਨਾਮ ਸਿੰਘ ਮਾੜੂ ਵਰਨਾਂ ਦੇ ਕਿਹਾ ਘਸੀਟਾ ਸਿੰਘ ਨੂੰ ਰਾਵਣ ਵਾਂਗ ਇਸ ਮੌਤੇ ਨਾ ਮਾਰੋ। ਤਾਂ ਸਤਿਗੁਰੂ ਜੀ ਬਚਨ ਕੀਤਾ। ਜੋ ਕਿਸੇ ਦੀ ਮੰਗ ਹੁੰਦੀ ਏ ਸੋ ਹੀ ਰੂਪ ਧਾਰ ਭੁਗਤੀ ਦੀ ਏ। ਉਸ ਕਿਹਾ ਅੱਗੋਂ ਕੀ ਵਰਤੇਗਾ। ਹੋਰ ਜਮਾਨੇ ਵਿੱਚ ਤਾਂ ਬਚਨ ਕੀਤੋ ਨੇ ਸਤਿਗੁਰੂ ਰਾਮ ਸਿੰਘ ਜੀ ਜੋ ਕਹਿੰਦੇ ਸੀ ਗ੍ਰੰਥ ਸਾਹਿਬ ਤੇ ਇਸਤ੍ਰੀ ਦੀ ਇੱਜਤ ਭੀ ਬੜੀ ਹੋਵੇਗੀ ਤੇ ਬੇਅਦਬੀ ਭੀ। ਬਟਵਾਰੇ ਸਮੇਂ ਹੋਈ ਹੈ ਬੇਅਦਬੀ ਤੇ ਜੋ ਚੁਫੇਰੇ ਉਂਗਲਾਂ ਫੇਰ ਕਹਿੰਦੇ ਸੀ ਸਭ ਤਰਫੀ ਅਗ ਲਗੇਗੀ ਸੋ ਅਮ੍ਰੀਕਾ ਤੇ ਰੂਸ ਚੀਨ ਆਦਿ ਜੁਟਣਗੇ ਤੇ ਅਗ ਲੱਗੇਗੀ। ਤੇ ਛੇੜ ਪਹਿਲਾਂ ਪਾਕਿਸਤਾਨ ਛੇੜੇਗਾ। ਉਸ ਕਿਹਾ ਕਦੋਂ ਕੂ ਤਾਂ ਕਿਹੋ ਨੇ ਹੋਵੇਗਾ ਸਭ ਕੁਝ ਪਰ ਚਿਰ ਦਾ ਪਤਾ ਪ੍ਰਮੇਸਰ ਜਾਣੇ ਕਹੇ ਹਉਕਾ ਭਰ ਚੁੱਪ ਕਰ ਗਏ ਸਤਿਗੁਰੂ ਜੀ।

ਘਸੀਟਾ ਸਿੰਘ ਕੰਗਣ ਪੁਰ ਜਾ ਰਾਣੀਆਂ ਵਿਆਹ ਕਰੌਣ ਵਾਲੇ ਮੁੰਡੇ ਗੁਰਬਚਨ ਸਿੰਘ ਨੂੰ ਕਿਹਾ, "ਜੇ ਕੋਈ ਲੋੜ ਹੋਵੇ ਤਾਂ ਅਸੀਂ ਭੀ ਆਈਏ।" ਉਸ ਕਿਹਾ, "ਮੈਂ ਭਾਵੇਂ ਜੰਜ ਲਿਜਾਣੀ ਹੈ ਪਰ ਤੇਰੇ ਜਿਹਾਂ ਦੀ ਲੋੜ ਨਹੀਂ।" ਸਤਿਗੁਰੂ ਜੀ ਰਾਣੀਆ ਦੇ ਲੜਕੀ ਵਾਲੇ ਪ੍ਰਤਾਪ ਸਿੰਘ ਨੂੰ ਭੀ ਸੱਦ ਸਮਝਾਇਆ ਤੇ ਆਨੰਦ ਜੀਵਨ ਨਗਰ ੨੭ ਫੱਗਣ ਕੀਤਾ। ਸਿਰਫ ਗੁਰੂ ਮਤ ਦੇ ਪੱਖ ਨੂੰ ਲੈ ਕੇ ਹੋਰ ਗਿਣਤੀ ਨਾ ਕੀਤੀ।

ਬੱਚੇ ਦੇਣ ਵਾਲੀਆਂ ਘੋੜੀਆਂ ਰੱਖੀਆਂ ਘਰ। ਪੱਕੇ ਅਸਤਬਲ ਅਰੰਭੇ ਘੋੜਿਆਂ ਦੇ, ਆਪਣੇ ਭੱਠੇ ਤੋਂ ਇੱਟਾਂ ਮੰਗਾ। ੩੦ ਰੁਪਏ ਤੋਂ ਹੋਰ ਲੋੜਵੰਦ ਨੂੰ ਭੀ ਇੱਟ ਦੇਂਦੇ ਸੀ।

੨੮ ਫੱਗਣ ਜਹੀਰ ਦੀਨ ਅਮਰਾਸਰ ਵਾਲੇ ਦੀ ਚਿੱਠੀ ਪਾਕਸਤਾਨੋਂ ਆਈ ਉਰਦੂ ਵਿੱਚ। ਸੰਤ ਰਤਨ ਸਿੰਘ ਜੀ ਲਾਂਗਰੀ ਪੜ ਸੁਣਾਈ ਉਸ ਲਿਖਿਆ ਸੀ, ਮੇਰੀ ਜਮੀਨ ਦਾ ਤਬਾਦਲਾ ਕਿਸੇ ਸਿੱਖ ਦੀ ਜਮੀਨ ਨਾਲ ਕਰਾਓ ਤੇ ਹੋਰ ਭੀ ਉਸ ਰਾਜਨੀਤੀ ਦੀਆਂ ਗੱਲਾਂ ਪੁਛ ਘੱਲੀਆਂ। ਸਤਿਗੁਰੂ ਜੀ ਕਿਹਾ, ਉਸਨੂੰ ਲਿਖੋ ਇਹ ਗਲ ਬੜੀ ਸੋਚ ਕੇ ਸਹਿਜੇ ਨਾਲ ਹੋ ਸਕਦੀ ਹੈ। ਤੇ ਮੇਰਾ ਹੁਣ ਏਤਨਾ ਵੇਹਲ ਨਹੀ। ਇਹ ਅਮਰਾਸਰ ਵੱਡੇ ਦਾ ਚੰਗਾ ਮਾਲਕ ਗੁਰੂ ਕਾ ਸਰਧਾਲੂ ਸੀ।

ਤਸੀਲਦਾਰਾਂ ਸਭ ਦੇ ਬਿਆਨ ਲੈ ਖਾਲਾਂ, ਰਾਹਵਾਂ, ਖੂਹਾਂ ਥਾਵਾਂ ਲਈ ਕਿੱਲੇ ਬੰਦੀ ਜੋਗ ਤਿਆਰੀ ਅਰੰਭੀ। ਪਰ ਘਸੀਟਾ ਸਿੰਘ ਕਿਹਾ, ਮੈ ਆਪਣੀ ਪਈ ਜਮੀਨ ਪਰਚੀ ਵਾਲੀ ਹੀ ਲੈਣੀ ਹੈ। ਤਸੀਲਦਾਰ ਉੱਤਰ ਦਿੱਤਾ, ਪਰਚੀ ਦੀ ਜਮੀਨ ਕਿਤੇ ਹੈ ਪਰ ਕਬਜਾ ਕਿਤੇ ਹੈ। ਤੁਸੀ ਵੰਡ ਮੱਲ ਬੈਠੇ ਹੋ ਮੈਂ ਇਹ ਤੇਰਾ ਕਿਹਾ ਕੰਮ ਇਸ ਤਰ੍ਹਾਂ ਨਹੀਂ ਕਰ ਸਕਦਾ। ਤੇਰੀ ਮਰਜੀ ਆਪਣੀ ਮਾਲਕੀ ਲੈਣ ਦੀ ਮੁਸਕਲ ਹੋਵੇਗੀ ਤੇ ਗੁਰੂ ਕੀ ਵੰਡ ਕੀਤੀ ਭੀ ਮਾਲਕਾਂ ਦੇ ਨਾਮ ਮਸਾਂ ਹੀ ਇਸ ਤਰ੍ਹਾਂ ਲਗੇਗੀ। ਮੈ ਹਾਲੇ ਕਿੱਲੇ ਬੰਦੀ ਹੀ ਕਰਨੀ ਹੈ। ਏਨੀਂ

ਦਿਨੀ ਹੀ ਏਲਨਾਬਾਦ ਤਸੀਲ ਦਾਰ ਪੁੱਜ ਪੁਛਿਆ ਕਿਸੇ ਨੂੰ ਕੋਈ ਔਖ ਹੋਵੇ। ਹਰੀਜਨਾਂ ਕਿਹਾ, ਸਾਡਾ ਭਾਂਡਾ ਹਿੰਦੂ ਨਹੀਂ ਲੈਂਦੇ ਦੁਕਾਨ ਤੋਂ। ਉਸ ਸਭ ਨੂੰ ਕਿਹਾ ਜੋ ਏਹਨਾਂ ਨਾਲ ਵਿੱਥ ਰਖੇਗਾ ਜੇਹਲੇ ਜਾਏਗਾ।

ਗੰਗਾ ਨਗਰ ਮੇਲਾ ਹੋਇਆ। ਸਤਿਗੁਰੂ ਜੀ ਦਰਸ਼ਨ ਦਿੱਤੇ। ਕੁਝ ਸਿੱਖਾਂ ਅਰਜ ਕੀਤੀ, ਕਾਂਗਰਸ ਸਰਕਾਰ ਕਹਿੰਦੀ ਹੈ, ਹਰੀਜਨਾਂ ਨਾਲ ਵਿਥ ਨ ਵਰਤੋ। ਸਤਿਗੁਰੂ ਜੀ ਉੱਤਰ ਦਿੱਤਾ, ਤੁਸੀਂ ਅਪਣੇ ਡੋਲ ਦਾ ਜਲ ਵਰਤੋਂ ਚੰਗੇ ਰਹੋਗੇ।

## ਨਕੌੜੇ ਦਾ ਹੋਲਾ

ਨਕੌੜੇ ਹੋਲਾ ੫, ੬, ੭, ਚੇਤਰ ੨੦੧੦ ਬਿਕਰਮੀ ਅਰੰਭ ਹੋਇਆ। ਬਹੁਤ ਸ਼ਬਦੀ, ਰਾਗੀ, ਪ੍ਰਚਾਰਕ, ਨਾਮਧਾਰੀ ਪੰਥ ਵਿੱਚੋਂ ਆਏ। ਲੰਗਰ ਤੇ ਦੀਵਾਨ ਵਿੱਥ ਤੇ ਹੋਣ ਕਰ ਬਹੁਤ ਰਸ ਰਿਹਾ। ਪਰ ਸ਼ਬਦੀ ਸਨੇਮਿਆਂ ਦੀਆਂ ਤਰਜਾ ਤੇ ਹੀ ਸ਼ਬਦ ਪੜ੍ਹਨ। ਸਤਿਗੁਰੂ ਜੀ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਜੀ ਤੋਂ ਕਹਾਇਆ, ਜਾਪਦੈ ਕੂਕੇ ਭੀ ਲੋਕਾਂ ਨੂੰ ਖੁਸ਼ ਕਰਨ ਲਈ ਸ਼ਬਦ ਪੜ੍ਹਦੇ ਹਨ। ਤੇ ਸਨੇਮੇ ਭੀ ਦੇਖਦੇ ਹਨ। ਗੁਰੂ ਜਸ ਤੇ ਨਿਰਬਾਣ ਕੀਰਤਨ ਨਹੀਂ ਕਰਦੇ। ਸੰਤ ਜੀ ਕਿਹਾ, ਜਾਪਦੈ ਜਿਵੇਂ ਹੱਲੋ ਦਾ ਦੀਵਾਨ ਸੰਤ ਅਤਰ ਸਿੰਘ ਜੀ ਨਾਲ ਮੁਕ ਗਿਐ। ਗੁਰਬਾਣੀ ਦਾ ਕੀਰਤਨ ਤੇ ਖਿਊਰੀ ਤੇ ਬੋਲਣਾਂ ਭੀ ਸੰਤ ਫਤ੍ਹੇ ਸਿੰਘ ਜੀ ਤੋਂ ਬਾਅਦ ਨਾਮਧਾਰੀਆਂ 'ਚੋਂ ਮੁਕ ਜਾਇਗਾ। ਗੁਰ ਜਸ ਤੇ ਅੰਦਰਲਾ ਰਸ ਬਸ ਹੋਈ ਜਾਂਦੈ।

ਸਤਿਗੁਰੂ ਜੀ ਬਚਨ ਕੀਤਾ, ਜੇ ਕੂਕਾ ਭਜਨ ਭੁਲ ਮਾਇਆ ਤੇ ਡੁਲ੍ਹ ਜਾਏਗਾ, ਉਹ ਭਾਣੇ ਸਮੇ ਜੋ ਅਨਿਕ ਭਾਂਤ ਦੀ ਮਾਰ ਪੈਣ ਦਾ ਹੁਕਮ ਏ ਕਿਸੇ ਮਾਰ ਦੇ ਅੜਿਕੇ ਆ ਮਾਰਿਆ ਜਾਵੇਗਾ। ਤੇ ਕਿਹਾ ਨਾਮਧਾਰੀਆਂ ਨੂੰ ਗੁਰਬਾਣੀ ਅੰਦਰਲੇ ਰਸ ਨਾਲ ਗੁਰੂ ਜਸ ਜਾਣ, ਪੜ੍ਹਨੀ ਚਾਹੀਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ੧੨ ਸੌ ਪਾਠ ਕੀਤੇ। ਸੰਗਤ ਵਲੋਂ ਆਇਆਂ ਵਿੱਚੋਂ ੮੧੨ ਭੋਗ ਪਾਏ ਤੇ ਕਿਹਾ ਬਾਕੀ ਹੋਰ ਕਿਸੇ ਮੇਲੇ ਤੇ ਪਾਵਾਂਗੇ। ਸਤਿਗੁਰੂ ਜੀ ਸੰਗਤ ਨੂੰ ਢਾਈ ਮਾਲਾ ਭਜਨ ਦੀਆਂ ਪੱਕੀਆਂ ਰੋਜ ਕਰਨ ਦੇ ਜੋਗ ਹੁਕਮ ਕੀਤਾ ੪੭ ਜੋੜਿਆਂ ਦੇ ਅਨੰਦ, ਹਵਨ ਦੁਆਲੇ, ਅੰਮ੍ਰਿਤ ਛਕਾ ਭਜਨ ਦਸ, ਕੀਤੇ ਗਏ। ਤੇ ਸਭ ਨੂੰ ਬਖਸ਼ਸ਼ ਦਾ ਆਪਣੇ ਵਲੋਂ ਸਤਿਗੁਰੂ ਜੀ ਬਚਨ ਕੀਤਾ ਤੇ ਕਿਹਾ, ਲੈਹਣਾ ਕਿਤੇ ਤੇ ਮਨ ਮੰਦੇ ਵਲੋਂ ਮੁੜੇ ਬਿਨਾ ਬਖਸ਼ ਨਹੀਂ ਹੁੰਦੀ। ਸਤਿਗੁਰੂ ਜੀ ਦੇ ਹੁਕਮ ਨਾਲ ਇਕੱਠ ਪੰਥਕ ਏਕਤਾ ਤੇ ਭੀ ਹੋਇਆ ਪਰ ਘਸੀਟਾ ਸਿੰਘ ਕਿਹਾ ਮੇਰਾ ਅਜੇ ਮਨ ਮੰਨਦਾ ਨਹੀਂ ਉਹਨਾਂ ਵੱਲੋਂ ਤਾਂ ਫਰਕ ਨਹੀਂ। ਦਿਲੀ ਦੀ ਸੰਗਤ ਵਲੋਂ ਭੀ ਹੋਲੇ ਦੀ ਅਰਜ਼ ਆਈ ਸੋ ਵਿਚਾਰ ਤੇ ਪਾਈ ਤੇ ਅਗੋਂ ਸੰਤ ਨਗਰ ਹੋਲਾ ਹੋਣਾ ਭੋਗ ਸਮੇਂ ਸੁਣਾਇਆ ਗਿਆ।

੨੦੧੦ ਸਮਾਪਤ ਹੋਇਆ।
ਤਰਨ ਸਿੰਘ ਹੈ ਖੁਸ਼ ਅਤਿ ਹੋਇਆ।
ਸਤਿਗੁਰ ਮੇਰੇ ਕਿਰਪਾ ਕੀਤੀ।
ਜੋ ਇਹ ਦਾਤ ਹੈ ਮੈਨੂੰ ਦਿੱਤੀ।
ਜਿਵੇਂ ਗੁਰਬਾਣੀ ਵਿੱਚ ਉਚਾਰ।
*"ਗੁਰਮੁਖਿ ਸਚੋ ਸਚੁ ਲਿਖਹਿ ਬੀਚਾਰੁ"*
ਮੈ ਲਿਖਦਾ ਹਾਂ ਦਿਲ ਵਿੱਚ ਧਾਰ।
ਸਭ ਕੀਤਾ ਹੈ ਭੂਲਨ ਹਾਰ।
ਮੈ ਇਸ ਲਈ ਹਾਂ ਭੂਲ ਵਿਚਕਾਰ।
ਦੇਣਾ ਬਖਸ ਦਇਆ ਦਿਲ ਧਾਰ।

